# ਸਿੱਖਾਂ ਦੀ ਭਗਤਮਾਲਾ

ਕ੍ਰਿਤ
ਭਾਈ ਸੂਰਤ ਸਿੰਘ



ਸੰਪਾਦਕ
ਸ. ਸ. ਪਦਮ

ਇਸ ਰਚਨਾ ਦਾ ਅਠਾਰ੍ਹਵੀਂ ਸਦੀ ਦੀਆਂ ਸਿੱਖ ਲਿਖਤਾਂ ਵਿਚ ਵਿਸ਼ੇਸ਼ ਸਥਾਨ ਹੈ। ਆਪਣੇ ਰਚਨਾ-ਕਾਲ ਤੋਂ ਹੀ ਸਿੱਖ ਧਰਮ ਦੇ ਜਾਚਕਾਂ, ਧਰਮ ਸ਼ਾਸਤ੍ਰੀਆਂ, ਇਤਿਹਾਸਕਾਰਾਂ ਅਤੇ ਆਮ ਪਾਠਕਾਂ ਲਈ, ਇਹ ਅਦੁੱਤੀ ਰਚਨਾ ਹਮੇਸ਼ਾ ਦਿਲਚਸਪੀ ਦਾ ਕਾਰਨ ਬਣੀ ਰਹੀ ਹੈ। ਧਾਰਮਕ, ਸਾਹਿਤਕ ਅਤੇ ਇਤਿਹਾਸਕ ਹਲਕਿਆਂ ਵੱਲੋਂ ਇਸ ਨੂੰ ਮਿਲੀ ਅਸਧਾਰਨ ਮਾਨਤਾ ਦੇ ਦੋ ਵੱਡੇ ਕਾਰਨਾਂ ਵਿੱਚੋਂ ਪਹਿਲਾ, ਇਸ ਦਾ ਭਾਈ ਗੁਰਦਾਸ ਦੀ ਗਿਆਰ੍ਹਵੀਂ ਵਾਰ ਦਾ ਟੀਕਾ ਹੋਣਾ ਅਤੇ ਦੂਜਾ, ਇਸ ਦਾ ਭਾਈ ਮਨੀ ਸਿੰਘ ਦੇ ਨਾਂ ਨਾਲ ਜੁੜੇ ਹੋਣਾ ਹੈ। 'ਸਾਹਿਬਾਂ ਦੀ ਖ਼ਾਸ ਰਸਨਾਂ ਥੀ ਸੁਣ ਕੇ' ਲਿਖੀ ਹੋਣ ਦੇ, ਲੇਖਕ ਵੱਲੋਂ ਪਾਠ ਵਿਚ ਕਈ ਵਾਰ ਦੁਹਰਾਏ ਸੁਖ਼ਨ ਨੇ ਇਸ ਦੀ ਆਭਾ ਨੂੰ ਚਮਕਾਉਣ ਅਤੇ ਪ੍ਰਮਾਣਕ ਲਿਖਤ ਦੇ ਤੌਰ 'ਤੇ ਸਥਾਪਤ ਕਰਨ ਵਿਚ ਵਧੀਕ ਰੋਲ ਅਦਾ ਕੀਤਾ।

ਮੰਦਭਾਗੀ ਗੱਲ ਇਹ ਹੈ ਕਿ ਇਸ ਉਤਕ੍ਰਿਸ਼ਟ ਰਚਨਾ ਦੀ ਰਚਿਆਰਤਾ, ਟੀਕਾ ਲਿਖੇ ਜਾਣ ਦਾ ਸਮਾਂ, ਟੀਕਾਕਾਰੀ ਅਤੇ ਇਸ ਦੇ ਸ਼ੁੱਧ ਪਾਠ ਆਦਿ ਮੂਲ ਮਸਲਿਆਂ ਨੂੰ ਨਾ ਅਜੇ ਤਕ ਗੰਭੀਰਤਾ ਨਾਲ ਵਿਚਾਰਿਆ ਗਿਆ ਹੈ, ਨਾ ਨਿਰਨਾਇਕ ਢੰਗ ਨਾਲ ਨਿਪਟਾਇਆ ਗਿਆ ਹੈ। ਪ੍ਰਮਾਣਕ ਪਾਠ ਦੀ ਅਣਹੋਂਦ ਕਾਰਨ ਕਈ ਵਿਦਵਾਨ ਇਸ ਵਿਚਲੇ ਪਾਠ ਨੂੰ ਤੋੜ-ਮਰੋੜ ਕੇ ਗ਼ਲਤ-ਬਿਆਨੀ ਵੀ ਕਰਦੇ ਵੇਖੇ ਗਏ ਹਨ।

ਹੱਥਲਾ ਖੋਜ-ਕਾਰਜ ਇਸ ਘਾਟ ਨੂੰ ਪੂਰਾ ਕਰਨ ਦਾ ਸੁਹਿਰਦ ਤੇ ਮੌਲਿਕ ਜਤਨ ਹੈ। ਸੰਪਾਦਕ ਦੀ ਵਸਤੂ-ਨਿਸ਼ਠ, ਤਾਰਕਿਕ ਤੇ ਵਿਗਿਆਨਕ ਪਹੁੰਚ ਸਦਕਾ ਪੰਜਾਬੀ ਖੋਜ ਤੇ ਸੰਪਾਦਨ ਦੇ ਖੇਤਰ ਵਿਚ ਇਹ ਰਚਨਾ ਇਕ ਰੋਲ-ਮਾਡਲ ਸਿੱਧ ਹੋਵੇਗੀ।

# ਸਿੱਖਾਂ ਦੀ ਭਗਤਮਾਲਾ

ਕ੍ਰਿਤ

**ਭਾਈ ਸੂਰਤ ਸਿੰਘ**

ਸੰਪਾਦਕ

**ਸ. ਸ. ਪਦਮ**





**ਸਿੰਘ ਬ੍ਰਦਰਜ਼**
ਅੰਮ੍ਰਿਤਸਰ

SIKHAN DI BHAGTMALA
[An Authentic and Critical Edition of Eighteenth Century Punjabi Prose Classic Based on MSS]
*Edited by*
S. S. PADAM
B-VI/498, DASMESH NAGAR, MALERKOTLA



ISBN 81-7205-494-7

ਪਹਿਲੀ ਵਾਰ ਮਾਰਚ 2013

**ਮੁੱਲ : 450-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**
•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## ਸਮਰਪਣ

ਭਾਈ ਸੂਰਤ ਸਿੰਘ ਦੇ ਬੰਸ,
ਬੁੰਗਾ ਗਿਆਨੀਆਂ ਵਾਲੇ,
ਗਿਆਨੀ ਪਰਿਵਾਰ ਨੂੰ

# ਤਤਕਰਾ

## ਧਿਆਉ ਚੌਥਾ



## ਧਿਆਉ ਪੰਜਵਾਂ



## ਧਿਆਉ ਛੇਵਾਂ



## ਧਿਆਉ ਸੱਤਵਾਂ

## ਤਕਨੀਕੀ ਸੰਕੇਤ, ਪਾਠ/ਫ਼ੁੱਟ-ਨੋਟਾਂ ਨਮਿਤ

| | | |
|---|---|---|
| ਉਕਤ-ਸਥਾਨ | : | *loc.cit.* |
| ਉਕਤ-ਕ੍ਰਿਤੀ | : | *op.cit.* |
| ਉਤਰੋਕਤ | : | infra |
| ਉਹੀ | : | *ibid.* |
| ਕਥੋਕਤੀ | : | quoted |
| ਤੇ ਹੋ | : | et al |
| ਪੂਰਬੋਕਤ | : | supra |
| ਮੇਲੋ/ਵੇਖੋ | : | cf. |
| *(ਯਥਾ)* | : | *sic.* |

(ਅਸਲ ਅਨੁਸਾਰ ਭਾਵੇਂ ਗਲਤ/ਬੇਥਵਾ)

# ਧੰਨਵਾਦ

ਧੰਨਵਾਦ ਦੇ ਸ਼ਬਦ ਲਿਖਣ ਬੈਠਾ ਤਾਂ ਜਾਣਿਆ ਜੁ ਕਿੰਨੇ ਜਣਿਆਂ ਦਾ ਦੇਣਦਾਰ ਹਾਂ, ਜਿਨ੍ਹਾਂ ਨੇ ਸਿੱਧੇ ਜਾਂ ਅਸਿੱਧੇ ਰੂਪ ਵਿਚ ਇਸ ਖੋਜ-ਕਾਰਜ ਵਿਚ ਹੱਥ ਵਟਾਇਆ। ਸੂਚੀ ਬਹੁਤ ਲੰਬੀ ਹੈ, ਇਸ ਵਿਚ ਸਭ ਤੋਂ ਉਪਰ ਨਾਂ ਆਉਂਦਾ ਹੈ ਪ੍ਰੋ. ਪ੍ਰੀਤਮ ਸਿੰਘ ਜੀ ਦਾ, ਜਿਨ੍ਹਾਂ ਦੀ ਪ੍ਰੇਰਨਾ ਨਾਲ ਕੰਮ ਸ਼ੁਰੂ ਹੋਇਆ। ਬੜੀ ਉਦਾਰਤਾ ਨਾਲ ਉਨ੍ਹਾਂ ਆਪਣੀ ਲਾਇਬਰੇਰੀ ਦੀ ਵਰਤੋ ਦੀ ਖੁੱਲ੍ਹ ਦਿੱਤੀ ਅਤੇ 'ਸਿੱਖਾਂ ਦੀ ਭਗਤਮਾਲਾ' ਦੇ ਛੇ ਖਰੜੇ ਵਰਤੇ ਜਾਣ ਲਈ ਮੇਰੇ ਸਪੁਰਦ ਕਰ ਦਿੱਤੇ। ਮੈਨੂੰ ਇਹ ਹਕੀਕਤ ਪ੍ਰਵਾਨ ਕਰਨ ਵਿਚ ਕੋਈ ਝਿਜਕ ਮਹਿਸੂਸ ਨਹੀਂ ਹੁੰਦੀ ਕਿ ਉਨ੍ਹਾਂ ਦੀ ਪ੍ਰੇਰਨਾ ਅਤੇ ਨਿਰੰਤਰ ਤੁੱਖਣਾ ਬਿਨਾਂ ਇਹ ਕੰਮ ਹੋ ਸਕਣਾ ਸੰਭਵ ਨਹੀਂ ਸੀ।

ਹਾਰਦਕ ਧੰਨਵਾਦ ਹੈ ਕੇਸਰ ਸਿੰਘ ਕੇਸਰ ਹੋਰਾਂ ਦਾ, ਜਿਨ੍ਹਾਂ ਆਪਣੀ ਗੰਭੀਰ ਬਿਮਾਰੀ ਦੇ ਬਾਵਜੂਦ ਇਸ ਖੋਜ-ਕਾਰਜ ਨਾਲ ਸੰਬੰਧਤ ਹੋਣਾ ਪ੍ਰਵਾਨ ਕੀਤਾ। ਪਰ ਅਫ਼ਸੋਸ ਕਿ ਇਸ ਦੀ ਸਮਾਪਤੀ ਤੋਂ ਪਹਿਲਾਂ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦੇ ਜਾਣ ਬਾਅਦ ਨਾਹਰ ਸਿੰਘ, ਚੇਅਰਮੈਨ ਸਕੂਲ ਆਫ਼ ਪੰਜਾਬੀ ਸਟੱਡੀਜ਼ , ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਨੇ ਆਪਣਾ ਕੀਮਤੀ ਸਮਾਂ ਅਤੇ ਸੁਝਾ ਦੇ ਕੇ ਇਸ ਅਕਾਦਮਿਕ ਕਾਰਜ ਨੂੰ ਸਿਰੇ ਚਾੜ੍ਹਨ ਵਿਚ ਮੇਰੀ ਸਹਾਇਤਾ ਕੀਤੀ ਹੈ, ਇਨ੍ਹਾਂ ਦੋਵਾਂ ਸੱਜਣਾਂ ਦਾ ਰਿਣ ਚੁਕਾਉਣਾ ਔਖਾ ਹੈ।

ਕਿਰਪਾਲ ਕਜ਼ਾਕ ਅਤੇ ਤਰਸੇਮ ਰਾਣਾ, ਨਿੱਜੀ ਬੇ-ਆਰਾਮੀ ਅਤੇ ਖੇਚਲ ਝੱਲ ਕੇ ਹਰ ਔਕੜ ਵੇਲੇ ਸਹਾਈ ਹੋਏ, ਉਨ੍ਹਾਂ ਪ੍ਰਤਿ ਕ੍ਰਿਤੱਗਤਾ ਪ੍ਰਗਟਾਉਣ ਲਈ ਧੰਨਵਾਦ ਸ਼ਬਦ ਊਣਾ ਜਾਪਦਾ ਹੈ, ਹੋਰ ਕੁਝ ਔੜਦਾ ਨਹੀਂ। ਕਹਾਣੀਕਾਰ ਗੁਰਬਚਨ ਭੁੱਲਰ, ਮਨਮੰਦਰ ਸਿੰਘ ਸੇਖੋਂ, ਸੁਰਿੰਦਰ ਸਿੰਘ ਖਹਿਰਾ, ਹਰਭਜਨ ਸਿੰਘ, ਸ਼ਹਰਯਾਰ, ਕਹਾਣੀਕਾਰ ਮੁਖਤਿਆਰ ਸਿੰਘ ਅਤੇ ਗਿਆਨੀ ਹਰਜੀਤ ਸਿੰਘ ਆਦਿ ਮਿੱਤਰਾਂ ਦੀਆਂ ਮਿਹਰਾਂ ਲਈ ਤਾਂ ਮਨ ਸ਼ੁਕਰਾਨੇ ਨਾਲ ਭਰਿਆ ਪਿਆ ਹੈ।

ਜੋਗਿੰਦਰ ਸਿੰਘ ਆਹਲੂਵਾਲੀਆ, ਡਾਇਰੈਕਟਰ, ਇੰਟਰਨੈਸ਼ਨਲ ਇੰਸਟੀਚਿਊਟ ਆਫ਼ ਗੁਰਮਤਿ ਸਟੱਡੀਜ਼, ਰਿਚਮਾਂਡ (ਯੂ.ਐਸ.ਏ.) ਉਚੇਚੇ ਜ਼ਿਕਰ ਦੇ ਹੱਕਦਾਰ ਹਨ, ਜਿਨ੍ਹਾਂ ਆਪਣੇ ਅਤਿ ਆਧੁਨਿਕ ਆਰਕਾਈਵਜ਼ ਵਿੱਚੋਂ ਖਰੜਿਆਂ ਦੀਆਂ ਫੋਟੋ-ਸਟੈਟ ਕਾਪੀਆਂ ਕਰਵਾ ਕੇ ਘੱਲੀਆਂ ਅਤੇ ਇਸ ਖੋਜ-ਕਾਰਜ ਵਿਚ ਉਚੇਚੀ ਦਿਲਚਸਪੀ ਦਿਖਾਈ। ਐਨ ਆਰਬਰ, ਮਿਸ਼ੀਗਨ ਯੂਨੀਵਰਸਿਟੀ ਦੇ ਵਿਦਵਾਨ ਪਸ਼ੌਰਾ ਸਿੰਘ ਦਾ ਦਿਲੋਂ ਧੰਨਵਾਦੀ ਹਾਂ, ਜਿਨ੍ਹਾਂ ਪ੍ਰੋ. ਪ੍ਰੀਤਮ ਸਿੰਘ ਰਾਹੀਂ ਕੀਤੀ ਬੇਨਤੀ ਮੰਨ ਕੇ 'ਕਰਤਾਰਪੁਰੀ ਬੀੜ' ਦੀਆਂ ਫੋਟੋ-ਕਾਪੀਆਂ ਘੱਲੀਆਂ ਅਤੇ ਇਨ੍ਹਾਂ ਨੂੰ ਆਪਣੇ ਖੋਜ-ਕਾਰਜ ਵਿਚ ਵਰਤ ਲੈਣ ਦੀ ਆਗਿਆ ਦਿੱਤੀ।

ਤਰਲੋਚਨ ਸਿੰਘ ਬੇਦੀ, ਗੋਬਿੰਦ ਸਿੰਘ ਲਾਂਬਾ ਅਤੇ ਜਗਜੀਤ ਸਿੰਘ ਖ਼ਾਨਪੁਰੀ ਨੇ ਖੁੱਲ੍ਹ-ਦਿਲੀ ਨਾਲ 'ਭਗਤਮਾਲਾ' ਦੇ ਨਿੱਜੀ ਖਰੜੇ ਵਾਚਣ ਦੀ ਆਗਿਆ ਦਿੱਤੀ, ਜਿਸ ਲਈ ਉਨ੍ਹਾਂ ਦਾ ਬਹੁਤ ਬਹੁਤ ਧੰਨਵਾਦ। ਧੰਨਵਾਦ ਉਨ੍ਹਾਂ ਸੱਜਣਾਂ ਦਾ ਵੀ, ਹਾਂ ਕਰ ਕੇ, ਨਾਂਹ ਕਰ ਦੇਣਾ, ਜਿਨ੍ਹਾਂ ਦਾ ਖੱਬੇ ਹੱਥ ਦਾ ਕੰਮ ਹੈ। ਧੰਨਵਾਦੀ ਹਾਂ ਡਾ. ਬਲਬੀਰ ਸਿੰਘ ਸਾਹਿਤ ਕੇਂਦਰ , ਡੇਹਰਾਦੂਨ ਦੀ ਆਨਰੇਰੀ ਡਾਇਰੈਕਟਰ , ਸ਼੍ਰੀਮਤੀ ਮੁਹਿੰਦਰ ਕੌਰ ਹੋਰਾਂ ਦਾ , ਜਿਨ੍ਹਾਂ ਨੇ 'ਕੇਂਦਰ' ਵਿਚ ਸਾਂਭੇ ਖਰੜੇ ਵਾਚਣ ਦੀ ਆਗਿਆ ਦਿੱਤੀ, ਭਾਈ ਵੀਰ ਸਿੰਘ ਦਾ ਅਣਪ੍ਰਕਾਸ਼ਿਆ ਨੋਟ ਲੱਭ ਕੇ ਦਿੱਤਾ ਅਤੇ ਇਸ ਨੂੰ ਵਰਤ ਲੈਣ ਦੀ ਆਗਿਆ ਵੀ ਦਿੱਤੀ।

ਜਿਨ੍ਹਾਂ ਲੇਖਕਾਂ, ਵਿਦਵਾਨਾਂ ਅਤੇ ਖੋਜੀਆਂ ਦੀਆਂ ਰਚਨਾਵਾਂ ਤੋਂ ਇਸ ਖੋਜ-ਕਾਰਜ ਵਿਚ ਕਿਸੇ ਵੀ ਰੂਪ ਵਿਚ ਲਾਭ ਲਿਆ ਹੈ, ਉਨ੍ਹਾਂ ਸਭਨਾਂ ਦਾ ਸਮੂਹਕ ਰੂਪ ਵਿਚ ਧੰਨਵਾਦ। ਧੰਨਵਾਦ ਹੈ, ਭਾਈ ਵੀਰ ਸਿੰਘ ਤੋਂ ਲੈ ਕੇ ਗੋਬਿੰਦ ਸਿੰਘ ਲਾਂਬਾ ਤਕ ਉਨ੍ਹਾਂ ਸੰਪਾਦਕਾਂ ਦਾ, ਜਿਨ੍ਹਾਂ ਨੇ ਇਸ ਤੋਂ ਪਹਿਲਾਂ *ਸਿੱਖਾਂ ਦੀ ਭਗਤਮਾਲਾ* ਦਾ ਸੰਪਾਦਨ ਤੇ ਪ੍ਰਕਾਸ਼ਨ ਕਰ ਕੇ ਅਗਲੀ ਖੋਜ ਲਈ ਸਬੱਬ ਪੈਦਾ ਕੀਤਾ। ਕੱਦਾਵਰਾਂ ਦੇ ਕੰਨ੍ਹੇੜੀਂ ਚੜ੍ਹ ਕੇ ਇਕ ਬੌਨਾ ਵੀ ਦੂਰ ਦੇਖ ਸਕਣ ਦੇ ਸਮਰੱਥ ਹੋ ਜਾਂਦਾ ਹੈ, ਉਸ ਨੂੰ ਉਨ੍ਹਾਂ ਦਾ ਵੀ ਸ਼ੁਕਰ-ਗੁਜ਼ਾਰ ਹੋਣਾ ਬਣਦਾ ਹੈ।

ਆਰਕਾਈਵਜ਼ ਪੰਜਾਬ, ਪਟਿਆਲਾ; ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ; ਖ਼ਾਲਸਾ ਕਾਲਜ, ਅੰਮ੍ਰਿਤਸਰ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ; ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ; ਪੰਜਾਬੀ ਯੂਨੀਵਰਸਿਟੀ, ਪਟਿਆਲਾ; ਸੈਂਟਰਲ ਸਟੇਟ ਲਾਇਬਰੇਰੀ, ਪਟਿਆਲਾ; ਭਾਸ਼ਾ ਵਿਭਾਗ, ਪਟਿਆਲਾ ਦੇ ਲਾਇਬਰੇਰੀ ਅਮਲੇ, ਜਿਸ ਤੋਂ ਇਸ ਕੰਮ ਵਿਚ ਸਹਿਯੋਗ ਮਿਲਿਆ, ਦਾ ਵੀ ਹਾਰਦਕ ਧੰਨਵਾਦ। *ਸਿੱਖਾਂ ਦੀ ਭਗਤਮਾਲਾ* ਦੇ ਖਰੜਿਆਂ ਦੇ ਅਣਜਾਣੇ ਉਤਾਰਕ ਵੀ ਧੰਨਵਾਦ ਦੇ ਪਾਤਰ ਹਨ, ਜਿਨ੍ਹਾਂ ਦੀਆਂ ਘਾਲਨਾਵਾਂ ਨੇ 18ਵੀਂ ਸਦੀ ਦੇ ਇਸ ਚਾਨਣ ਨੂੰ ਰੋਸ਼ਨੀਆਂ ਦੇ ਇਸ ਜੁੱਗ ਤਕ ਪੁੱਜਦਾ ਕੀਤਾ। ਲਾਹੌਰ ਨਿਵਾਸੀ ਹਾਕਮ ਸਿੰਘ ਦੀ ਇੱਛਾ ਸੀ ਕਿ ਉਸ ਦੇ ਉਤਾਰੇ ਨੂੰ ਵਰਤਣ ਵਾਲਾ ਉਸ ਦੇ ਨਾਂ ਦੀ ਅਰਦਾਸ ਜ਼ਰੂਰ ਕਰੇ। ਇਨ੍ਹਾਂ ਦੀ ਕਿਰਤ ਕਮਾਈ ਵੀ ਲੇਖੇ ਲੱਗੇ, ਆਮੀਨ!

ਅੰਤ ਵਿਚ, ਧੰਨਵਾਦੀ ਹਾਂ ਸਿਰਜਣਸ਼ੀਲ ਪ੍ਰਕਾਸ਼ਨ ਵਿਚ ਲੱਗੇ ਗੁਰਸਾਗਰ ਸਿੰਘ ਹੋਰਾਂ ਦਾ, ਜਿਨ੍ਹਾਂ ਅਨੇਕਾਂ ਉਸਾਰੂ ਸੁਝਾ ਦਿੱਤੇ, ਸਹਾਇਕ ਸਮੱਗਰੀ ਮੁਹੱਈਆ ਕਰਵਾਈ ਅਤੇ ਇਸ ਨੂੰ ਰੀਝਾਂ ਨਾਲ ਛਾਪਿਆ ਹੈ।

B-VI/498 ਦਸਮੇਸ਼ ਨਗਰ,
ਮਲੇਰਕੋਟਲਾ

**ਸ. ਸ. ਪਦਮ**

# ਪਰਵੇਸ਼ਕਾ

*ਸਿੱਖਾਂ ਦੀ ਭਗਤਮਾਲਾ* ਦਾ 18ਵੀਂ ਸਦੀ ਦੀਆਂ ਸਿੱਖ ਲਿਖਤਾਂ ਵਿਚ ਵਿਸ਼ੇਸ਼ ਸਥਾਨ ਹੈ। ਆਪਣੇ ਰਚਨਾ-ਕਾਲ ਤੋਂ ਹੀ ਸਿੱਖ ਧਰਮ ਦੇ ਜਾਚਕਾਂ, ਧਰਮ ਸ਼ਾਸਤ੍ਰੀਆਂ, ਇਤਿਹਾਸਕਾਰਾਂ ਅਤੇ ਆਮ ਪਾਠਕਾਂ ਲਈ, ਇਹ ਅਦੁੱਤੀ ਰਚਨਾ ਹਮੇਸ਼ਾ ਦਿਲਚਸਪੀ ਦਾ ਕਾਰਨ ਬਣੀ ਰਹੀ ਹੈ। ਧਾਰਮਕ, ਸਾਹਿਤਕ ਅਤੇ ਇਤਿਹਾਸਕ ਹਲਕਿਆਂ ਵੱਲੋਂ ਇਸ ਨੂੰ ਮਿਲੀ ਅਸਧਾਰਨ ਮਾਨਤਾ ਦੇ ਦੋ ਵੱਡੇ ਕਾਰਨਾਂ ਵਿੱਚੋਂ ਪਹਿਲਾ, ਇਸ ਦਾ ਭਾਈ ਗੁਰਦਾਸ ਦੀ 11ਵੀਂ ਵਾਰ ਦਾ ਟੀਕਾ ਹੋਣਾ ਅਤੇ ਦੂਜਾ, ਇਸ ਦਾ ਭਾਈ ਮਨੀ ਸਿੰਘ ਦੇ ਨਾਂ ਨਾਲ ਜੁੜੇ ਹੋਣਾ ਹੈ। ਭਾਈ ਮਨੀ ਸਿੰਘ ਅਤੇ ਉਸ ਦਾ ਪਰਿਵਾਰ ਗੁਰੂ ਗੋਬਿੰਦ ਸਿੰਘ ਵੱਲੋਂ ਵਰੋਸਾਇਆ ਹੋਣ ਕਾਰਨ ਅਤਿ ਸਤਿਕਾਰੇ ਵਿਅਕਤੀ ਸਨ, ਜੋ ਆਪਣੀ ਲਾਸਾਨੀ ਸ਼ਹਾਦਤ ਕਾਰਨ ਲੋਕ ਨਾਇਕ ਬਣ ਗਏ। ਉਨ੍ਹਾਂ ਦੇ ਨਾਂ ਨਾਲ ਜੁੜੀ ਹੋਈ ਹਰ ਰਚਨਾ ਲੋਕਾਂ ਵਿਚ ਆਦਰ ਨਾਲ ਪੜ੍ਹੀ ਅਤੇ ਵਿਚਾਰੀ ਜਾਂਦੀ ਰਹੀ ਹੈ। 'ਸਾਹਿਬਾਂ ਦੀ ਖ਼ਾਸ ਰਸਨਾਂ ਥੀ ਸੁਣ ਕੇ' ਲਿਖੀ ਹੋਣ ਦੇ, ਲੇਖਕ ਵੱਲੋਂ ਪਾਠ ਵਿਚ ਕਈ ਵਾਰ ਦੁਹਰਾਏ ਸੁਖ਼ਨ ਨੇ ਇਸ ਦੀ ਆਭਾ ਨੂੰ ਚਮਕਾਉਣ ਅਤੇ ਪ੍ਰਮਾਣਕ ਲਿਖਤ ਦੇ ਤੌਰ 'ਤੇ ਸਥਾਪਤ ਕਰਨ ਵਿਚ ਵਧੀਕ ਰੋਲ ਅਦਾ ਕੀਤਾ। ਸਿੱਟੇ ਵਜੋਂ, ਇਸ ਵਿਚਲੀ ਸਮੱਗਰੀ ਅਧਿਕਾਰਤ ਅਤੇ ਸਿੱਕੇਬੰਦ ਗਵਾਹੀ ਦੇ ਰੂਪ ਵਿਚ ਮੰਨੀ ਜਾਂਦੀ ਰਹੀ ਹੈ। ਮਸਲਾ ਭਾਵੇਂ 'ਪ੍ਰਾਣ ਸੰਗਲੀ' ਦਾ ਹੋਵੇ ਜਾਂ 'ਗੋਇੰਦਵਾਲ ਵਾਲੀਆਂ ਪੋਥੀਆਂ' ਦਾ; 'ਮੁੰਦਾਵਣੀ' ਦਾ ਹੋਵੇ ਜਾਂ ਕੋਈ ਹੋਰ ਧਾਰਮਕ ਸਮੱਸਿਆ, ਵਾਦ-ਵਿਵਾਦ ਵਿਚ ਇਸ ਨੂੰ ਆਪਣੇ ਮੱਤ ਦੀ ਪੁਸ਼ਟੀ ਅਤੇ ਪ੍ਰਤਿਪੱਖੀਆਂ ਦੇ ਮੱਤ ਦੇ ਖੰਡਨ ਲਈ ਪ੍ਰਮਾਣਕ ਗਵਾਹੀ ਦੇ ਰੂਪ ਵਿਚ ਭੁਗਤਾਇਆ ਜਾਂਦਾ ਹੈ। ਇਸ ਦਾ ਲੇਖਕ ਭਾਈ ਮਨੀ ਸਿੰਘ ਹੋਣ ਵਾਲੀ ਰਵਾਇਤ ਦੇ, ਤਾਜ਼ੀ ਪੜਤਾਲ ਅਨੁਸਾਰ, ਕਿਸੇ ਗਿਣਤੀ ਵਿਚ ਨਾ ਰਹਿਣ ਦੇ ਬਾਵਜੂਦ ਇਸ ਦੀ ਸਾਖ ਘਟਦੀ ਨਜ਼ਰ ਨਹੀਂ ਆਉਂਦੀ। ਇਹ ਉਨ੍ਹਾਂ ਲਿਖਤਾਂ ਵਿਚ ਗਿਣੀ ਜਾਏਗੀ, ਜਿਨ੍ਹਾਂ ਦਾ ਲੇਖ ਕਦੇ ਮਿਟਦਾ ਨਹੀਂ।

11ਵੀਂ ਵਾਰ ਦੀ ਅਸਲੀ ਅਤੇ ਅੰਤਰੀਵ ਕੀਮਤ ਦਾ ਉਦੋਂ ਪਤਾ ਲੱਗਾ, ਜਦੋਂ 'ਸੈਦੋ ਜੱਟ' ਰਹੱਸ ਬਾਰੇ ਕੁਝ ਜਾਣਨ ਲਈ 'ਵਾਰ' ਵਿਚ ਦਰਜ ਸਿੱਖਾਂ ਦੀ ਸੂਚੀ ਦਾ ਸਰਸਰੀ ਨਿਰੀਖਣ ਕੀਤਾ। 'ਪੁਰਾਤਨ ਜਨਮ-ਸਾਖੀ' ਵਿਚ ਗੁਰੂ ਨਾਨਕ ਸਾਹਿਬ ਦੀ ਦੱਖਣ ਦੀ ਉਦਾਸੀ ਸਮੇਂ ਭਾਈ ਮਰਦਾਨੇ ਦੀ ਥਾਂ ਲੈਣ ਵਾਲਾ 'ਸੈਦੋ ਜੱਟ' ਜੋ ਗੁਰੂ ਨਾਨਕ ਸਾਹਿਬ ਦੇ ਨਾਲ ਰਹਿੰਦਾ ਹੈ, ਬਾਣੀ ਲਿਖਦਾ ਹੈ, ਪਾਹੁਲਾਂ ਦਿੰਦਾ ਹੈ; ਗੁਰੂ ਨਾਨਕ ਸਾਹਿਬ ਦਾ ਇਹ ਕਥਿਤ ਸਾਥੀ, ਪੜਤਾਲ ਉਪਰੰਤ, ਗੁਰੂ ਅਰਜਨ ਸਾਹਿਬ ਦਾ ਲਾਹੌਰੀ ਸਿੱਖ ਸਾਬਤ ਹੋਇਆ। 'ਸੈਦੋ ਜੱਟ' ਦੀ ਅਸਲੀਅਤ ਦੇ ਪ੍ਰਕਾਸ਼ ਵਿਚ

ਆਉਣ ਨਾਲ ਅਨੇਕਾਂ ਕਠਨ ਜਾਪਦੀਆਂ ਗੁੰਝਲਾਂ ਆਪਣੇ ਆਪ ਖੁੱਲ੍ਹਦੀਆਂ ਚਲੀਆਂ ਗਈਆਂ। ਪਹਿਲੇ ਛੇ ਗੁਰਾਂ ਦੇ ਸਿੱਖਾਂ ਦੀ ਨਾਮਾਵਲੀ ਇਹ 11ਵੀਂ ਵਾਰ, ਭਾਈ ਗੁਰਦਾਸ ਦਾ ਅਗਲੀਆਂ ਪੀੜ੍ਹੀਆਂ ਉੱਤੇ ਕੀਤਾ ਵੱਡਾ ਉਪਕਾਰ ਹੈ। ਇਸ ਵਾਰ ਦੇ ਇਤਿਹਾਸਕ ਸਮੱਗਰੀ ਦਾ ਵੱਡਾ ਭੰਡਾਰ ਹੋਣ ਦੀਆਂ ਅਨੇਕਾਂ ਹੋਰ ਮਿਸਾਲਾਂ ਮਿਲ ਸਕਦੀਆਂ ਹਨ।

ਇਸ ਪ੍ਰਸੰਗ ਵਿਚ *ਸਿੱਖਾਂ ਦੀ ਭਗਤਮਾਲਾ*, ਜੋ ਭਾਈ ਗੁਰਦਾਸ ਦੀ ਇਸ ਵਾਰ ਦਾ ਟੀਕਾ ਹੈ, ਦੀ ਮਹੱਤਾ ਆਸਾਨੀ ਨਾਲ ਸਾਕਾਰ ਹੋ ਜਾਂਦੀ ਹੈ। ਮੰਦਭਾਗੀ ਗੱਲ ਇਹ ਹੈ ਕਿ ਇਸ ਉਤਕ੍ਰਿਸ਼ਟ ਰਚਨਾ ਦੀ ਰਚਿਆਰਤਾ, ਟੀਕਾ ਲਿਖੇ ਜਾਣ ਦਾ ਸਮਾਂ, ਟੀਕਾਕਾਰੀ ਅਤੇ ਇਸ ਦੇ ਸ਼ੁੱਧ ਪਾਠ ਆਦਿ ਮੂਲ ਮਸਲਿਆਂ ਨੂੰ ਨਾ ਅਜੇ ਤਕ ਗੰਭੀਰਤਾ ਨਾਲ ਵਿਚਾਰਿਆ ਗਿਆ ਹੈ, ਨਾ ਨਿਰਨਾਇਕ ਢੰਗ ਨਾਲ ਨਿਪਟਾਇਆ ਗਿਆ ਹੈ। ਪ੍ਰਮਾਣਕ ਪਾਠ ਦੀ ਅਣਹੋਂਦ ਕਾਰਨ ਕਈ ਵਿਦਵਾਨ ਇਸ ਵਿਚਲੇ ਪਾਠ ਨੂੰ ਤੋੜ-ਮਰੋੜ ਕੇ ਗ਼ਲਤ-ਬਿਆਨੀ ਵੀ ਕਰਦੇ ਵੇਖੇ ਗਏ ਹਨ। ਇਸ ਟਿੱਪਣੀ ਦੀ ਪੁਸ਼ਟੀ ਵਜੋਂ ਇਕ ਤਾਜ਼ਾ ਮਿਸਾਲ ਦੇਣੀ ਉਚਤ ਹੋਵੇਗੀ।

1996 ਈ. ਵਿਚ ਹਾਵਰਡ ਯੂਨੀਵਰਸਿਟੀ ਦੇ ਇਕ ਖੋਜੀ ਗੁਰਿੰਦਰ ਸਿੰਘ ਮਾਨ ਨੇ ਗੋਇੰਦਵਾਲ ਵਾਲੀਆਂ ਪੋਥੀਆਂ ਸੰਬੰਧੀ ਇਕ ਪੁਸਤਕ ਪ੍ਰਕਾਸ਼ਤ ਕਰਵਾਈ ਹੈ। ਉਸ ਦਾ ਖ਼ਿਆਲ ਹੈ ਕਿ ਇਨ੍ਹਾਂ ਪੋਥੀਆਂ ਤੋਂ 'ਆਦਿ ਬੀੜ' (ਕਰਤਾਰਪੁਰੀ ਪੋਥੀ) ਤਿਆਰ ਹੋਈ। ਅਠਾਰ੍ਹਵੀਂ ਸਦੀ ਵਿਚ ਗ਼ਰਜ਼ਮੰਦ ਹਲਕਿਆਂ ਵੱਲੋਂ ਇਸ ਕਿਸਮ ਦੀ ਇਕ ਮਿੱਥ ਸਿਰਜੀ ਅਤੇ ਪ੍ਰਚਾਰੀ ਗਈ ਸੀ, ਜਿਸ ਦੇ ਪ੍ਰਭਾਵ ਹੇਠ *ਸਿੱਖਾਂ ਦੀ ਭਗਤਮਾਲਾ* ਦਾ ਲੇਖਕ ਵੀ ਆ ਗਿਆ ਕਿਉਂਕਿ ਜਿਸ 'ਸੰਪਰਦਾ ਗਿਆਨੀਆਂ' ਦਾ ਉਹ ਪੈਰੋਕਾਰ ਸੀ, ਉਹ ਇਸ ਮਿੱਥ ਨੂੰ ਪ੍ਰਵਾਨ ਕਰ ਚੁੱਕੀ ਸੀ। ਸਾਖੀ ਨੰਬਰ 115 ਤੋਂ ਅਗਲੀ ਸਾਖੀ, ਜੋ ਅੰਕਹੀਣ ਹੈ, ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਅਰਜਨ ਸਾਹਿਬ ਨੇ ਗੋਇੰਦਵਾਲੋਂ ਬਾਬਾ ਮੋਹਨ ਜੀ ਪਾਸੋਂ ਪੋਥੀਆਂ ਲਿਆਂਦੀਆਂ। ਇਹ ਪੋਥੀਆਂ ਕਿਸ ਨੇ ਲਿਖੀਆਂ ? ਕਦੋਂ ਲਿਖੀਆਂ ? ਕਿਸ ਨੇ ਲਿਖਵਾਈਆਂ ? ਇਸ ਦਾ ਕੋਈ ਤਬਸਰਾ ਇਸ ਵਿਚ ਪ੍ਰਾਪਤ ਨਹੀਂ, ਪਰ ਗੁਰਿੰਦਰ ਸਿੰਘ ਮਾਨ ਨੇ *ਭਗਤਮਾਲਾ* ਦੇ ਲੇਖਕ ਦੇ ਹਵਾਲੇ ਨਾਲ ਲਿਖਿਆ ਹੈ ਕਿ ਪੋਥੀਆਂ ਗੁਰੂ ਅਮਰਦਾਸ ਜੀ ਦੇ ਸਮੇਂ ਵਿਚ ਤਿਆਰ ਹੋਈਆਂ; ਇਹ ਸਰਾਸਰ ਗ਼ਲਤ-ਬਿਆਨੀ ਹੈ। ਸਲੀਕੇ ਵਾਲੀ ਖੋਜ ਪ੍ਰਨਾਲੀ ਵਿਚ ਵਿਸ਼ਵਾਸ ਰੱਖਣ ਵਾਲੇ ਕਿਸੇ ਵੀ ਖੋਜੀ ਤੋਂ ਇਹ ਆਸ ਨਹੀਂ ਕੀਤੀ ਜਾਂਦੀ ਕਿ ਉਹ ਆਪਣੇ ਮੱਤ ਦੇ ਸਮਰਥਨ ਲਈ ਅਜਿਹੇ ਸਬੂਤਾਂ ਦਾ ਸਹਾਰਾ ਲਵੇ, ਜਿਨ੍ਹਾਂ ਦੀ ਅਸਲੀਅਤ ਤਸਦੀਕ ਨਾ ਹੋ ਸਕਦੀ ਹੋਵੇ।

ਇਸ ਘਟਨਾ ਤੋਂ ਕੀ ਇਹ ਸਿੱਟਾ ਨਹੀਂ ਕੱਢਿਆ ਜਾ ਸਕਦਾ ਕਿ ਵਿਦਵਾਨ ਖੋਜੀ ਨੇ *ਸਿੱਖਾਂ ਦੀ ਭਗਤਮਾਲਾ* ਦਾ ਪਾਠ ਹੀ ਨਹੀਂ ਪੜ੍ਹਿਆ ? ਜੇ ਪੜ੍ਹਿਆ ਹੁੰਦਾ ਤਾਂ ਗ਼ਲਤ-ਬਿਆਨੀ ਤੋਂ ਬਚਿਆ ਜਾ ਸਕਦਾ ਸੀ। ਇਸ ਸਿੱਟੇ ਦਾ ਸਮਰਥਨ ਇਕ ਹੋਰ ਹਕੀਕਤ ਵੀ ਕਰ ਰਹੀ ਹੈ, ਉਸ ਦੇ ਪੀ-ਐਚ. ਡੀ. ਲਈ ਲਿਖੇ ਆਪਣੇ ਥੀਸਿਸ ਵਿਚ *ਸਿੱਖਾਂ ਦੀ ਭਗਤਮਾਲਾ* ਨੂੰ ਹਰ ਥਾਂ 'ਭਗਤਮਾਲ' ਕਰ ਕੇ ਲਿਖਿਆ ਹੈ ਅਤੇ ਉਸ ਵਿਚ ਵੀ ਇਨ੍ਹਾਂ ਪੋਥੀਆਂ ਦੇ ਗੁਰੂ ਅਮਰ ਦਾਸ ਜੀ ਦੇ ਸਮੇਂ ਤਿਆਰ ਹੋਈਆਂ

ਹੋਣ ਦੀ ਸੂਚਨਾ ਦਾ ਸੋਮਾ ਇਸੇ ਰਚਨਾ ਨੂੰ ਦੱਸਿਆ ਹੈ। ਮਨਘੜਤ ਗਵਾਹੀ ਦੇ ਅਧਾਰ 'ਤੇ ਉਸਾਰੀ ਹੋਈ ਦਲੀਲ ਪਾਏਦਾਰ ਨਹੀਂ ਹੋ ਸਕਦੀ ਅਤੇ ਨਾ ਹੀ ਕੱਢਿਆ ਸਿੱਟਾ ਸਹੀ ਹੋ ਸਕਦਾ ਹੈ। ਸਰੋਤ-ਸਮੱਗਰੀ ਦੀ ਕੁਵਰਤੋਂ ਦੀ ਇਹ ਇਕ ਅਲਾਮਤ ਹੈ, ਬਿਮਾਰੀ ਤਾਂ ਇਹ ਹੈ ਕਿ ਸਾਡੇ ਕੋਲ *ਸਿੱਖਾਂ ਦੀ ਭਗਤਮਾਲਾ* ਦਾ ਭਰੋਸੇਯੋਗ ਪ੍ਰਮਾਣਕ ਪਾਠ ਹੀ ਨਹੀਂ।

ਅਠਾਰ੍ਹਵੀਂ-ਉੱਨ੍ਹੀਵੀਂ ਸਦੀ ਦੀਆਂ ਸਿੱਖ-ਲਿਖਤਾਂ ਨੂੰ ਵਾਚਣ ਤੋਂ *ਸਿੱਖਾਂ ਦੀ ਭਗਤਮਾਲਾ* ਦੇ ਉਨ੍ਹਾਂ ਦੀ ਸਿਰਜਣਾ ਵਿਚ ਪਾਏ ਯੋਗਦਾਨ ਦਾ ਬੋਧ ਹੁੰਦਾ ਹੈ। ਬਾਵਾ ਸਰੂਪਦਾਸ ਭੱਲਾ (*ਮਹਿਮਾ ਪ੍ਰਕਾਸ਼* 1801 ਈ.), ਭਾਈ ਵਿਸਨ ਸਿੰਘ (*ਗਿਆਨ ਰਤਨਾਗਰ* 1828 ਈ.), ਕਵੀ ਸੋਹਨ (*ਗੁਰ ਬਿਲਾਸ ਪਾਤਸ਼ਾਹੀ ਛੇਵੀਂ*, 1834 ਈ. ਦੇ ਆਸ-ਪਾਸ) ਅਤੇ ਭਾਈ ਸੰਤੋਖ ਸਿੰਘ (*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* 1843 ਈ.) ਆਦਿ ਗਰੰਥਕਾਰਾਂ ਨੇ *ਭਗਤਮਾਲਾ* ਵਿਚਲੀ ਸਮੱਗਰੀ ਨੂੰ ਆਪਣੀਆਂ ਰਚਨਾਵਾਂ ਵਿਚ ਵਿਆਪਕ ਰੂਪ ਵਿਚ ਵਰਤਿਆ ਹੈ। ਅਜਿਹੀ ਮਹੱਤਵਪੂਰਨ ਰਚਨਾ ਜਿਹੜੀ ਬੀਤੇ ਅਤੇ ਵਰਤਮਾਨ ਸਮੇਂ ਦੇ ਲੇਖਕਾਂ ਅਤੇ ਵਿਦਵਾਨਾਂ ਦਾ ਧਿਆਨ ਦਾ ਕੇਂਦਰ ਬਣੀ ਰਹੀ ਹੋਵੇ, ਉਸ ਦਾ ਸਹੀ ਪਾਠ ਨਿਰਧਾਰਤ ਕੀਤੇ ਜਾਣਾ ਸਮੇਂ ਦੀ ਲੋੜ ਹੈ।

*ਸਿੱਖਾਂ ਦੀ ਭਗਤਮਾਲਾ* ਬੀਤੇ ਸਮੇਂ ਵਿਚ ਚਾਰ ਵਿਦਵਾਨਾਂ ਹੱਥੀਂ ਸੰਪਾਦ ਹੋ ਕੇ ਛਪ ਚੁੱਕੀ ਹੈ। ਭਾਈ ਵੀਰ ਸਿੰਘ ਪਹਿਲੇ ਸੰਪਾਦਕ ਸਨ, ਜਿਨ੍ਹਾਂ ਨੇ ਇਸ ਨੂੰ 1912 ਈ. ਵਿਚ ਪ੍ਰਕਾਸ਼ਤ ਕੀਤਾ। ਧਰਮ ਚੰਦ ਵਾਤਿਸ਼ ਨੇ ਆਪਣੀ ਅਕਾਦਮਿਕ ਲੋੜ ਦੀ ਪੂਰਤੀ ਲਈ ਇਸ ਨੂੰ 1979 ਈ. ਵਿਚ ਸੰਪਾਦ ਕੀਤਾ। 1986 ਈ. ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਤਰਲੋਚਨ ਸਿੰਘ ਬੇਦੀ ਤੋਂ ਇਸ ਦਾ ਸੰਪਾਦਨ ਕਰਵਾਇਆ। ਇਸ ਪ੍ਰਸੰਗ ਵਿਚ, ਗੋਬਿੰਦ ਸਿੰਘ ਲਾਂਬਾ ਦਾ ਜ਼ਿਕਰ ਵੀ ਕੀਤਾ ਜਾ ਸਕਦਾ ਹੈ, ਪਰ ਬਰਕਤ ਕਿਸੇ ਪਾਸੇ ਵੀ ਨਜ਼ਰ ਨਹੀਂ ਆਉਂਦੀ।

ਭਾਈ ਵੀਰ ਸਿੰਘ ਦਾ ਉੱਦੇਸ਼, *ਭਗਤਮਾਲਾ* ਨੂੰ ਸ਼ੁੱਧ ਸਿੱਖ ਵਿਚਾਰਧਾਰਾ ਦਾ ਦਸਤਾਵੇਜ਼ ਮੰਨ ਕੇ - ਜੋ ਇਹ ਹੈ ਨਹੀਂ - ਇਸ ਵਿਚਲੀਆਂ ਅਸੰਗਤੀਆਂ ਨੂੰ ਖਾਰਜ ਕਰਨਾ ਸੀ। ਅਜਿਹੀ ਪਹੁੰਚ ਦੇ ਸਿੱਟੇ ਵਜੋਂ ਪਾਠ ਦਾ ਚੌਥਾ ਭਾਗ 'ਆਖੇਪਕਾ' ਗਰਦਾਨ ਕੇ ਛਾਂਗਿਆ ਗਿਆ ਜਿਸ ਨਾਲ ਪਾਠ ਦੀ ਪੂਰਨਤਾ ਵਿਚ ਬੱਜ ਪੈ ਗਿਆ। ਇਸ ਵਿਗਾੜ ਨੂੰ ਦੂਰ ਕਰਨ ਲਈ ਧਰਮ ਚੰਦ ਵਾਤਿਸ਼ ਅਤੇ ਤਰਲੋਚਨ ਸਿੰਘ ਬੇਦੀ ਦੇ ਕੀਤੇ ਜਤਨ ਭੀ ਸਾਰਥਕ ਸਿੱਧ ਨਹੀਂ ਹੋਏ। ਸਹੀ ਪਾਠ ਨਿਰਧਾਰਨ ਦੀ ਥਾਂ, ਉਨ੍ਹਾਂ ਨੇ ਜੋ-ਹੱਥ-ਲੱਗਾ ਦੇ ਅਧਾਰ 'ਤੇ ਦੋ ਤਿੰਨ ਖਰੜਿਆਂ ਦੇ ਪਾਠ ਨੂੰ ਵਿਲੀਨ ਕਰ ਦਿੱਤਾ। ਸ਼ੁੱਧ ਪਾਠ ਨਿਰਧਾਰਨ ਲਈ ਪਾਠ-ਮੇਲ ਅਤੇ ਪਾਠ-ਸੋਧ ਦੇ ਅਸੂਲਾਂ ਦੀ ਬੰਨ੍ਹੋਗਿਰੀ ਨਾਲ ਇਹ ਵਿਦਵਾਨ ਨਹੀਂ ਬੱਝੇ। ਬੇਦੀ ਨੇ ਤਾਂ ਪਾਠ-ਭੇਦਾਂ ਸੰਬੰਧੀ ਫੁੱਟ-ਨੋਟਾਂ ਵਿਚ ਸਰੋਤਾਂ ਦਾ ਨਾਂ ਜਾਂ ਹਵਾਲਾ ਦੇਣਾ ਵੀ ਠੀਕ ਨਹੀਂ ਸਮਝਿਆ। ਗੋਬਿੰਦ ਸਿੰਘ ਲਾਂਬਾ ਦੀ ਇਸ ਖੇਤਰ ਨੂੰ ਦੇਣ ਭੀ ਸਿਫ਼ਰ ਹੈ ਕਿਉਂਕਿ ਉਸ ਨੇ ਭਾਈ ਵੀਰ ਸਿੰਘ ਵਾਲੇ ਪਾਠ ਨੂੰ, ਬਿਨਾਂ ਰਿਣ ਪ੍ਰਗਟਾਇਆਂ, ਇੰਨ-ਬਿੰਨ ਅਪਣਾ ਲਿਆ।

ਇਸ ਦਾ ਹਾਨੀ ਵਾਲਾ ਪੱਖ ਇਹ ਹੈ ਕਿ ਅਣਗਿਣਤ ਗ਼ਲਤੀਆਂ ਨਾਲ ਪਾਠ, ਜੋ ਜਿਵੇਂ-ਕਿਵੇਂ ਇਹ ਸੀ, ਦਾ ਮੁਹਾਂਦਰਾ ਜ਼ਰੂਰ ਵਿਗੜ ਗਿਆ।

ਮਹਿਸੂਸ ਕੀਤਾ ਜਾ ਰਿਹਾ ਹੈ ਕਿ *ਸਿੱਖਾਂ ਦੀ ਭਗਤਮਾਲਾ* ਦਾ ਅਜੇ ਤਕ ਕੋਈ ਪ੍ਰਮਾਣਕ ਸੰਸਕਰਨ ਸਾਹਮਣੇ ਨਹੀਂ ਆਇਆ ਅਤੇ ਨਾ ਹੀ ਸ਼ੁੱਧ ਪਾਠ ਤਿਆਰ ਹੋ ਸਕਿਆ ਹੈ। ਇਸ ਦਾ ਮੁੱਖ ਕਾਰਨ ਸਾਡੇ ਵਿਦਵਾਨਾਂ ਦਾ ਖਰੜਾ-ਸ਼ਾਸਤਰ ਦੇ ਨੇਮਾਂ ਤੋਂ ਬੇਨਿਆਜ਼ ਹੋਣਾ ਹੈ। ਸਾਡੇ ਖੋਜੀਆਂ ਦੀ ਪਹੁੰਚ ਇਹ ਰਹੀ ਹੈ ਕਿ ਜੋ ਖਰੜਾ ਮਿਲ ਗਿਆ, ਉਸ ਨੂੰ ਅਧਾਰ ਬਣਾ ਕੇ ਇਕ-ਦੋ ਹੋਰ ਖਰੜਿਆਂ ਨਾਲ ਮੇਲ ਕੇ ਬੁੱਤਾ ਸਾਰ ਲਿਆ। ਵੱਧ ਤੋਂ ਵੱਧ, ਸ. ਸ਼ਮਸ਼ੇਰ ਸਿੰਘ ਅਸ਼ੋਕ ਦੀਆਂ ਤਿਆਰ ਕੀਤੀਆਂ ਹੱਥ-ਲਿਖਤਾਂ ਦੀਆਂ ਸੂਚੀਆਂ ਦੇ ਅਧਾਰ 'ਤੇ ਪੰਜ-ਚਾਰ ਖਰੜਿਆਂ ਦੀ ਸੂਚੀ ਮੂਹਰੇ ਟਾਂਕ ਦਿੱਤੀ, ਜੋ ਘੋਖੇ ਤਾਂ ਇਕ ਪਾਸੇ, ਵੇਖੇ ਵੀ ਨਹੀਂ ਹੁੰਦੇ। ਇਸ ਰੀਤ ਨੂੰ ਬਦਲਣ ਦੀ ਲੋੜ ਹੈ।

ਜੇਕਰ ਕਿਸੇ ਲਿਖਤ ਦਾ ਮੂਲ ਖਰੜਾ ਪ੍ਰਾਪਤ ਹੋਵੇ ਤਾਂ ਪਾਠ ਨਿਰਧਾਰਨ ਦੀ ਸਮੱਸਿਆ ਓਡੀ ਗੰਭੀਰ ਨਹੀਂ ਰਹਿੰਦੀ। ਬਦਕਿਸਮਤੀ ਨਾਲ, *ਭਗਤਮਾਲਾ* ਦਾ ਮੂਲ ਖਰੜਾ ਨਸ਼ਟ ਹੋ ਚੁੱਕਾ ਹੈ। ਪ੍ਰਾਪਤ ਖਰੜਿਆਂ ਵਿਚ ਸਭ ਤੋਂ ਪੁਰਾਣਾ ਤੇ ਮਿਤੀਬੱਧ ਖਰੜਾ 1798 ਈ. ਦਾ ਹੈ, ਜੋ ਇਸ ਦੇ ਰਚਨਾ-ਕਾਲ ਤੋਂ ਪੰਦਰਾਂ ਵਰ੍ਹੇ ਪਿੱਛੋਂ ਦਾ ਹੈ। ਪਾਠ ਦੇ ਨੁਕਤੇ ਤੋਂ ਇਹ ਨਖਿੱਧ ਖਰੜਿਆਂ ਦੇ ਸਿਲਸਿਲੇ ਨਾਲ ਸੰਬੰਧਤ ਹੈ। ਇਸ ਲਈ ਇਸ ਨੂੰ ਅਧਾਰ ਖਰੜੇ ਵਜੋਂ ਟਿੱਕਿਆ ਨਹੀਂ ਜਾ ਸਕਦਾ। ਕਈ ਖਰੜੇ ਮਿਤੀਹੀਣ ਹਨ ਪਰ ਪਾਠ ਲਈ ਮਹੱਤਵਪੂਰਨ ਹਨ। ਮੂਲ ਖਰੜੇ ਦੀ ਗ਼ੈਰ-ਹਾਜ਼ਰੀ ਵਿਚ, ਪਾਠ ਨਿਰਧਾਰਨ ਸਮੇਂ ਕਿਸੇ ਭੀ ਖਰੜੇ ਨੂੰ ਅਣਗੌਲਿਆਂ ਕਰਨ ਨਾਲ ਸਾਰਾ ਨਹੀਂ ਸਰਦਾ। *ਸਿੱਖਾਂ ਦੀ ਭਗਤਮਾਲਾ* ਨਾਲ ਸੰਬੰਧਤ ਹੁਣ ਤਕ ਹੋਏ ਕੰਮਾਂ ਵਿਚ ਕੁੱਲ ਮਿਲਾ ਕੇ ਪੰਜ ਖਰੜੇ ਹੀ ਵਰਤੇ ਗਏ ਹਨ ਜਦੋਂ ਕਿ ਇਸ ਰਚਨਾ ਦੇ ਪੰਜਾਹ ਦੇ ਲਗਭਗ ਖਰੜੇ, ਵੱਖ-ਵੱਖ ਕੇਂਦਰਾਂ ਵਿਚ ਅਤੇ ਵਿਅਕਤੀਆਂ ਕੋਲ ਸਾਂਭੇ ਹੋਏ ਹਨ, ਜਿਨ੍ਹਾਂ ਤਕ ਆਸਾਨੀ ਨਾਲ ਪਹੁੰਚ ਕੀਤੀ ਜਾ ਸਕਦੀ ਸੀ। ਇਨ੍ਹਾਂ ਨੂੰ ਪਾਠ ਨਿਰਧਾਰਨ ਲਈ ਘੋਖੇ ਜਾਣ ਦੇ ਏਨੇ ਹੀ ਕਾਰਨ ਮੌਜੂਦ ਹਨ। ਹਰ ਪ੍ਰਾਪਤ ਖਰੜੇ ਨੂੰ ਵੇਖੇ, ਘੋਖੇ ਅਤੇ ਮੇਲੇ ਬਿਨਾਂ ਸ਼ੁੱਧ ਪਾਠ ਤਿਆਰ ਹੋ ਸਕਣਾ ਸੰਭਵ ਨਹੀਂ। ਇਸ ਲਈ ਖਰੜਾ ਸੰਪਾਦਨ ਦੀ ਪੁਰਾਣੀ ਰੀਤ ਨੂੰ ਤਿਆਗਣ ਦੀ ਜ਼ਰੂਰਤ ਹੈ ਤਾਂ ਜੋ ਕਲਾਸਕੀ ਰਚਨਾਵਾਂ ਦੇ ਸ਼ੁੱਧ ਪਾਠ ਤਿਆਰ ਹੋ ਸਕਣ। ਤਾਂ ਹੀ ਇਨ੍ਹਾਂ ਦਾ ਸਹੀ ਮੁਲਾਂਕਣ ਹੋ ਸਕੇਗਾ।

*ਭਗਤਮਾਲਾ* ਦੇ ਸੰਬੰਧ ਵਿਚ ਹੋਈ ਖੋਜ ਬਾਰੇ ਇਹ ਕਹਿਣਾ ਭੀ ਜ਼ਰੂਰੀ ਜਾਪਦਾ ਹੈ ਕਿ ਹੁਣ ਤਕ ਖੋਜੀਆਂ ਨੇ ਇਸ ਦੇ ਰਚਨਾ-ਕਾਲ ਅਤੇ ਰਚਿਆਰ ਬਾਰੇ ਕੋਈ ਸਵੀਕਾਰੇ ਜਾਣ ਜੋਗੇ ਸਿੱਟੇ ਨਹੀਂ ਕੱਢੇ। ਕੇਵਲ ਪਹਿਲਾਂ ਤੋਂ ਬਣੀਆਂ ਧਾਰਨਾਵਾਂ ਨੂੰ ਦੁਹਰਾਇਆ ਹੀ ਹੈ। ਬਹੁਤ ਸਾਰੀਆਂ ਅੰਦਰਲੀਆਂ ਗਵਾਹੀਆਂ ਅਤੇ ਬਾਹਰਲੇ ਸੁਤੰਤਰ ਸਰੋਤਾਂ ਤੋਂ, ਜੋ ਇਨ੍ਹਾਂ ਮਸਲਿਆਂ 'ਤੇ ਰੋਸ਼ਨੀ ਪਾ ਸਕਦੇ ਸਨ, ਲਾਭ ਨਹੀਂ ਲਿਆ। ਕਈ ਹਾਲਤਾਂ ਵਿਚ ਤਾਂ ਇਉਂ ਦਿਸਦਾ ਹੈ ਜਿਵੇਂ ਖੋਜਕਾਰਾਂ ਨੇ ਜਾਣ-ਬੁੱਝ ਕੇ ਆਪਣੀਆਂ ਧਾਰਨਾਵਾਂ ਦੇ ਉਲਟ ਜਾਂਦੀ ਗਵਾਹੀ ਨੂੰ ਅਣਦੇਖਿਆ ਕੀਤਾ

ਹੈ। ਇਸ ਖੇਤਰ ਵਿਚ ਇਕ ਹੋਰ ਉਪਰਾਲੇ ਦੀ ਲੋੜ ਮਹਿਸੂਸ ਕੀਤੀ ਜਾ ਰਹੀ ਸੀ। ਨਵੇਂ ਸੰਸਕਰਨ ਦੇ ਪ੍ਰਕਾਸ਼ੇ ਜਾਣ ਦੀ ਉਚਤਤਾ ਉਸ ਸੂਰਤ ਵਿਚ ਹੀ ਸਹੀ ਹੋ ਸਕਦੀ ਹੈ, ਜੇ ਇਹ ਉਹ ਸਾਰੀਆਂ ਲੋੜਾਂ ਪੂਰੀਆਂ ਕਰੇ, ਜਿਹੜੀਆਂ ਇਸ ਤੋਂ ਪਹਿਲੇ ਹੋਰ ਸੰਸਕਰਨ ਨਹੀਂ ਕਰ ਸਕੇ। ਹਥਲੇ ਜਤਨ ਦਾ ਨਿਸ਼ਾਨਾ ਇਹੋ ਮਿਥਿਆ ਗਿਆ ਸੀ - ਕੇਵਲ ਨੇਕ-ਬਖ਼ਤੀ ਨਹੀਂ।

ਖਰੜਾ ਸੰਪਾਦਨ ਨਾਲ ਸੰਬੰਧਤ ਖੋਜ-ਪ੍ਰਨਾਲੀ ਵਿਚ ਆਏ ਹੋਏ ਉਲਾਰਾਂ ਅਤੇ ਵਿਗਾੜਾਂ ਤੋਂ ਦੂਰ ਰਹਿ ਕੇ *ਸਿੱਖਾਂ ਦੀ ਭਗਤਮਾਲਾ* ਦਾ ਸਹੀ ਤੇ ਪ੍ਰਮਾਣਕ ਪਾਠ ਤਿਆਰ ਕਰਨ ਦਾ ਜਤਨ ਕੀਤਾ ਗਿਆ ਹੈ। ਇਸ ਦੀ ਰਚਿਆਰਤਾ ਅਤੇ ਰਚਨਾ-ਕਾਲ ਦੇ ਮੁੱਦਿਆਂ ਨਾਲ ਜੁੜੇ ਹਰ ਪਹਿਲੂ ਦੀ ਵਿਆਪਕ ਪੁਣ-ਛਾਣ ਤੋਂ ਜੋ ਸਿੱਟੇ ਪ੍ਰਾਪਤ ਹੋਏ ਹਨ, ਉਹ ਕਿਸੇ ਵੀ ਕਸਵੱਟੀ 'ਤੇ ਪਰਖੇ ਜਾ ਸਕਦੇ ਹਨ। ਇਸ ਦੇ ਪਾਠ ਦਾ ਆਲੋਚਨਾਤਮਕ ਨਿਰੀਖਣ ਵੀ ਕੀਤਾ ਗਿਆ ਹੈ। 'ਆਦਿ ਗ੍ਰੰਥ' ਦੇ ਸੰਕਲਨ ਸਮੇਂ ਬਾਣੀ ਇਕੱਤਰ ਕਰਵਾਉਣ, ਸਿੰਗਲਾਦੀਪ ਤੋਂ 'ਪ੍ਰਾਣ ਸੰਗਲੀ' ਮੰਗਵਾਉਣ ਅਤੇ 'ਹਕੀਕਤ ਰਾਹ ਮੁਕਾਮ' ਦੀ ਪੁਰਾਤਨਤਾ 'ਕੌਲਸਰ' ਦੀ ਹਕੀਕਤ ਆਦਿ ਮਸਲਿਆਂ, ਜਿਨ੍ਹਾਂ ਨੇ *ਸਿੱਖਾਂ ਦੀ ਭਗਤਮਾਲਾ* ਰਾਹੀਂ ਸਿੱਖ ਸਾਹਿਤ ਵਿਚ ਪਰਵੇਸ਼ ਕੀਤਾ ਅਤੇ ਵੱਡੇ ਭੁਲੇਖਿਆਂ ਨੂੰ ਜਨਮ ਦਿੱਤਾ, ਸਭਿਆਚਾਰ ਖੇਤਰ ਵਿਚ ਉਲਝਣਾਂ ਅਤੇ ਭਰਮ ਪੈਦਾ ਕਰਨ ਦਾ ਕਾਰਨ ਬਣੇ, ਦੀ ਛਾਣ-ਬੀਣ ਵਿਵੇਚਨ ਵਾਲੇ ਭਾਗ ਵਿਚ ਕੀਤੀ ਗਈ ਹੈ; ਅਤੇ ਇਨ੍ਹਾਂ ਨਾਲ ਸੰਬੰਧਤ ਸਮੱਸਿਆਵਾਂ ਦਾ ਸਮਾਧਾਨ ਕਰਨ ਦਾ ਜਤਨ ਵੀ ਕੀਤਾ ਗਿਆ ਹੈ।

*ਭਗਤਮਾਲਾ* ਦੇ ਪਾਠ ਨਾਲ ਸੰਬੰਧਤ ਮਸਲਿਆਂ ਦੀ ਪੜਤਾਲ ਸਮੇਂ ਉਨ੍ਹਾਂ ਮੁਸ਼ਕਲਾਂ ਨਾਲ ਵੀ ਜੂਝਣਾ ਪਿਆ ਜੋ ਪਾਠ ਵਿਚ ਵਰਤੇ ਪੁਰਾਣੇ ਸ਼ਬਦ-ਜੋੜਾਂ ਅਤੇ ਸ਼ਬਦ-ਰੂਪਾਂ ਦੇ ਪ੍ਰਚੱਲਤ ਵਰਤੋਂ ਨਾਲੋਂ ਵੱਖਰੇਵੇਂ ਕਾਰਨ, ਮਧਕਾਲੀ ਸਾਹਿਤ ਵਿਚ ਦਿਲਚਸਪੀ ਰੱਖਣ ਵਾਲੇ ਹਰ ਵਿਅਕਤੀ ਦਾ ਰਾਹ ਰੋਕਦੀਆਂ ਹਨ। ਇਕ-ਅੱਧ ਮਿਸਾਲ ਹੀ ਕਾਫ਼ੀ ਹੋਵੇਗੀ : ਪਾਠ ਦੀ ਹਿੱਸਾ-ਵੰਡ ਦਰਸਾਉਣ ਲਈ ਅੱਜ-ਕੱਲ੍ਹ ਪਦ 'ਅਧਿਆਇ' ਵਰਤਿਆ ਜਾਂਦਾ, ਪਰ ਇਸ ਦਾ ਜੋ ਰੂਪ ਪੰਜਾਬ ਦੀ ਪਿੱਛਲੀਆਂ ਚਾਰ ਸਦੀਆਂ ਦੀ ਹੱਥ-ਲਿਖਤ ਪਰੰਪਰਾ ਵਿਚ ਪਰਪੱਕ ਹੋਇਆ ਮਿਲਦਾ ਹੈ ਉਹ ਹੈ, ਧਿਆਉ/ਧਿਆਓ, ਧਿਆਇ, ਧਿਆ, ਧਿਆਵਾਂ। *ਪ੍ਰਾਣ ਸੰਗਲੀ* ਅਤੇ *ਪੁਰਾਤਨ ਜਨਮ ਸਾਖੀ*, *ਬਾਲੇ ਵਾਲੀ ਜਨਮ ਸਾਖੀ* ਵਿਚ ਇਸ ਦੇ ਹਵਾਲਿਆਂ, ਅਤੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਆਦਿ ਸਿੱਖ ਸਾਹਿਤ ਵਿਚ, ਅਤੇ 17ਵੀਂ ਸਦੀ ਈ. ਵਿਚ *ਭਗਵਤ ਗੀਤਾ* ਅਤੇ *ਪਦਮ ਪੁਰਾਣ* ਦੇ ਸੰਸਕ੍ਰਿਤ ਵਿੱਚੋਂ ਹੋਏ ਭਾਖਾ ਵਾਰਤਕ ਅਨੁਵਾਦਾਂ ਵਿਚ ਵੀ ਇਹੋ ਰੂਪ ਮਿਲਦਾ ਹੈ। ਕਿਸ਼ੋਰ ਦਾਸ ਅਤੇ ਕ੍ਰਿਸ਼ਨ ਦਾਸ, ਜਿਨ੍ਹਾਂ ਨੇ ਇਹ ਅਨੁਵਾਦ ਕੀਤੇ, ਨਿਰਸੰਦੇਹ ਸੰਸਕ੍ਰਿਤ ਅਤੇ ਭਾਖਾ ਦੇ ਪ੍ਰਬੀਨ ਪੰਡਤ ਸਨ। ਉਨ੍ਹਾਂ 'ਅਧਿਆਇ' ਦੀ ਵਰਤੋਂ ਨਹੀਂ ਕੀਤੀ ਕਿਉਂਕਿ ਇਸ ਨਾਲ ਇਸ ਦੇ ਅਧਿ ਅਗੇਤਰ ਨਾਲ ਸਿਰਜੇ ਹੋਏ ਦਾ ਭਰਮ ਪੈਂਦਾ ਹੈ, ਇਸ ਦੇ ਸੰਸਕ੍ਰਿਤ ਰੂਪ 'ਅਧਯਾਯ' ਨੂੰ ਭਾਖਾ ਰੂਪ ਦਿੰਦਿਆਂ 'ਯ' ਨੂੰ 'ਇ+ਆ' ਵਿਚ ਬਦਲਣ ਦੇ ਭਾਖਾ ਦੇ ਨੇਮ ਦੀ ਪਾਲਣਾ ਹਿਤ ਮੁੱਢਲੇ 'ਅ' ਨੂੰ ਛੱਡ ਦਿੱਤਾ ਅਤੇ ਧਿਆਇ ਦੀ ਸਹੀ ਸਿਰਜਣਾ ਕੀਤੀ।

ਜਿਸ ਤਰਜ਼ 'ਤੇ ਉਨ੍ਹਾਂ ਇਸ ਦੇ ਹੋਰ ਰੂਪ ਸਿਰਜੇ, ਅਤੇ ਜਿਸ ਸੁਗਮਤਾ ਨਾਲ ਇਨ੍ਹਾਂ ਦੀ ਵਰਤੋਂ ਕੀਤੀ ਹੈ, ਉਸ ਦੀ ਮਿਠਾਸ ਦਾ ਜਵਾਬ ਨਹੀਂ। ਅਜੋਕੇ ਪ੍ਰਵਾਨਤ 'ਅਧਿਆਇ' ਦੇ ਟਾਕਰੇ 'ਤੇ ਉਹ ਸ਼ੁੱਧ ਪੰਜਾਬੀ ਉਚਾਰਨ ਅਤੇ ਵਿਆਕਰਨ ਦੇ ਨੇਮਾਂ ਅਨੁਕੂਲ ਹਨ।

'ਭੂਮਿਕਾ' ਦੀ ਅਜੋਕੀ ਹੋ ਰਹੀ ਵਰਤੋਂ, ਇਸੇ ਤਰ੍ਹਾਂ ਦੇ ਨਿਰਾਰਥਕ ਸ਼ਬਦ-ਜੋੜਾਂ ਦੀ ਇਕ ਹੋਰ ਮਿਸਾਲ ਹੈ। *ਭਗਤਮਾਲ* ਦੇ ਪਾਠ ਵਿਚ ਤਿੰਨ ਥਾਂ ਇਸ ਨੂੰ ਭੂਮਕਾ ਕਰ ਕੇ ਲਿਖਿਆ ਹੈ। ਭੂਮਿ ਤੋਂ ਭੂਮੀ, ਭੂਮੀਆ, ਭੋਇੰ ਜਾਂ ਭੂਮ। ਖੇਤਰੀ ਉਚਾਰਨ ਅਨੁਸਾਰ ਸ਼ਬਦ-ਜੋੜ ਭੂਮਕਾ ਸਹੀ ਹੈ। 'ਭੂਮਿਕਾ' ਦੀ ਵਰਤੋਂ ਭਾਈ ਵੀਰ ਸਿੰਘ ਤੋਂ ਸ਼ੁਰੂ ਹੋਈ ਅਤੇ ਹੁਣ ਤਕ ਹੋਈ ਜਾ ਰਹੀ ਹੈ। ਉਚਾਰਨ ਅਨੁਕੂਲ ਨਾ ਹੋਣ ਦੇ ਬਾਵਜੂਦ ਇਸ ਦੀ ਬਰਾਬਰ ਕੀਤੀ ਜਾ ਰਹੀ ਵਰਤੋਂ ਦੀ ਮਜਬੂਰੀ ਦੀ ਸਮਝ ਨਹੀਂ ਆ ਰਹੀ। ਵਿ. ਅਤੇ ਕ੍ਰਿ.ਵਿ. ਬਣਾਉਣ ਲਈ -ਿ-ਕ ਤੇ -ਿ-ਤ ਲਾਉਣ ਦੀ ਨਵੀਂ ਇੱਲਤ ਤੁਰ ਪਈ ਹੈ; ਇਹ ਸ਼ੁੱਧ ਸੰਸਕ੍ਰਿਤ ਬਣਤਾਂ ਹਨ। ਦੂਜੀ ਬੋਲੀ ਦੇ ਉਤਾਰ ਸਾਡਾ ਨੰਗ ਤਾਂ ਢੱਕ ਸਕਦੇ ਹਨ, ਸ਼ਿੰਗਾਰ ਨਹੀਂ ਬਣ ਸਕਦੇ। ਇਨ੍ਹਾਂ ਦੀ ਵਰਤੋਂ ਪੰਜਾਬੀ ਟੋਨ ਵਿਰੋਧੀ ਹੈ। ਆਪਣੀ ਜ਼ਬਾਨ ਦੀ ਲਚਕ (tonosity) ਤੇ ਚਪਲਤਾ (plasticity) ਗੁਆ ਕੇ ਸ਼ਬਦ ਸਿਰਜਣੇ ਮੁਰਦੇਹਾਣ (rigor mortis) ਦੀ ਨਿਸ਼ਾਨੀ ਹੈ। ਨਿਸ਼ਾਨਾ ਪੰਜਾਬੀ ਦਾ ਸੰਸਕ੍ਰਣ ਨਹੀਂ; ਸਗੋਂ ਸੰਸਕ੍ਰਿਤ ਦਾ ਪੰਜਾਬੀਕਰਨ ਹੋਣਾ ਚਾਹੀਦਾ ਹੈ। 'ਭਗਤਮਾਲਾ' ਦੇ ਲੇਖਕ ਨੇ ਤਰਕ ਤੋਂ ਵਿਸ਼ੇਸ਼ਣ ਤਾਰਕੀ ਸਿਰਜਿਆ; ਉਸ ਦੇ ਵਰਤੇ 'ਤਾਰਕੀਆਂ ਨਿੰਦਕਾਂ' ਦੀ ਥਾਂ ਸੰਸਕ੍ਰਣੀਆਂ ਵਾਲਾ ਤਾਰਕਿਕ ਵਰਤ ਕੇ ਵੇਖੋ ਕਿਹੋ ਜਿਹੀ ਸੁਰ ਨਿਕਲਦੀ ਹੈ। ਓਪਰੇ ਸ਼ਬਦਾਂ ਨੂੰ ਉਨ੍ਹਾਂ ਦੇ ਮੂਲ ਦੇ ਨੇੜੇ ਰੱਖਣ ਦੀ ਥਾਂ ਪੰਜਾਬੀ ਟੋਨ ਅਨੁਸਾਰ ਢਾਲਿਆ ਜਾਣਾ ਚਾਹੀਦਾ ਹੈ। ਜਿਵੇਂ ਬਾਬਾ ਫ਼ਰੀਦ ਜੀ ਨੇ ਅਰਬੀ-ਫ਼ਾਰਸੀ ਸ਼ਬਦਾਵਲੀ ਨੂੰ ਲਹਿੰਦੀ ਦੇ ਨੱਕੇ ਥਾਂਣੀ ਕੱਢ ਕੇ ਵਰਤਿਆ ਅਤੇ ਸ਼ਕਰਗੰਜ ਅਖਵਾਏ। ਸਦੀਆਂ ਪੁਰਾਣੀ ਬਲਵਾਨ 'ਤੇ ਸਹੀ ਪਰੰਪਰਾ ਨੂੰ ਤਿਆਗ ਕੇ ਗ਼ਲਤ ਸ਼ਬਦ-ਜੋੜਾਂ ਨੂੰ ਤਰਜੀਹ ਕਿਉਂ ? ਸਵਾਲ ਇਹ ਵੀ ਹੈ ਕਿ ਅਸੀਂ ਆਪਣੀ ਜ਼ਬਾਨ ਦੇ ਧਨੀ ਵਿਰਸੇ ਦੇ ਹੁੰਦਿਆਂ-ਸੁੰਦਿਆਂ ਨਿਰਧਨਤਾ ਦਾ ਵਿਖਾਲਾ ਕਿਉਂ ਕਰ ਰਹੇ ਹਾਂ ?

ਸਾਹਿਤ ਦਾ ਵਿਦਿਆਰਥੀ ਹਾਂ, ਪੇਸ਼ਾ ਮੈਡੀਸਨ ਹੈ : ਦੋਵਾਂ ਅਨੁਸ਼ਾਸਨਾਂ ਦਾ ਸੰਜਮ, ਵਿਵੇਕ ਅਤੇ ਤਰਕ ਵਿਚ ਲੱਭਦਾ ਹੈ। ਖੋਜ ਅਤੇ ਵਿਸ਼ਲੇਸ਼ਨ ਵਿਚ ਇਨ੍ਹਾਂ ਨੂੰ ਸੰਦਾਂ ਵਜੋਂ ਵਰਤਣ ਨਾਲ ਇਕ ਨਵੀਂ ਸ਼ਕਤੀ ਦਾ ਅਹਿਸਾਸ ਹੋਇਆ, ਜਿਸ ਨੇ ਅਨੇਕਾਂ ਮੁਸ਼ਕਲਾਂ ਨੂੰ ਆਸਾਨ ਬਣਾ ਦਿੱਤਾ। ਮੈਡੀਸਨ ਦੇ ਅਭਿਆਸ ਦੀ ਸਿਖਲਾਈ ਦੌਰਾਨ ਇਕ ਨੇਮ ਵਾਰ-ਵਾਰ ਦ੍ਰਿੜ੍ਹ ਕਰਾਇਆ ਜਾਂਦਾ ਹੈ : Tollum Causa, ਅਰਥਾਤ ਕਾਰਨ ਟੋਲੋ। ਇਸ ਨੇਮ ਦੀ ਪਕਿਆਈ ਨਾਲ ਪਾਲਣਾ ਅਤੇ ਭਰੋਸੇ ਤੋਂ ਮਿਲੀ ਸੱਤਿਆ, ਹੱਥਲੇ ਖੋਜ-ਕਾਰਜ ਵਿਚ ਬਹੁਤ ਸਹਾਈ ਹੋਈ ਹੈ। ਮੰਤਵ ਦੀ ਪੂਰਤੀ ਪੱਖੋਂ ਵੀ ਹੱਥ ਤੰਗ ਨਹੀਂ ਰਿਹਾ।

ਧਿਆਉ ਪਹਿਲਾ

# *ਭਗਤਮਾਲਾ* ਬਾਰੇ ਹੋ ਚੁੱਕੇ ਕੰਮਾਂ ਦਾ ਬਿਓਰਾ

ਖੋਜ ਧਰਮ ਦਾ ਤਕਾਜ਼ਾ ਹੈ, ਪਹਿਲਾਂ ਜਾਣਿਆ ਜਾਏ ਕਿ ਜਿਸ ਖੇਤਰ ਵਿਚ ਪੈਰ ਪਾਉਣ ਲੱਗੇ ਹਾਂ, ਉਸ ਵਿਚ ਪਹਿਲਾਂ ਕਿੰਨਾ ਕੰਮ ਹੋਇਆ ਹੈ, ਕਿੰਨਾ ਪੈਂਡਾ ਤੈਅ ਹੋ ਚੁੱਕਿਆ ਹੈ ? ਖੋਜ-ਕਾਰਜ ਰੈਲੇ ਰੇਸ ਵਾਂਗ ਹੈ; ਜਿਥੇ ਇਕ ਆਪਣੀ ਦੌੜ ਮੁਕਾਂਦਾ ਹੈ, ਦੂਜਾ ਓਥੋਂ ਸ਼ੁਰੂ ਕਰਦਾ ਹੈ। ਅੱਗੇ ਦੀ ਤਾਂਘ ਪਿੱਛੇ ਦਾ ਧਿਆਨ ਵੀ ਮੰਗਦੀ ਹੈ। ਸੰਬੰਧਤ ਖੇਤਰ ਵਿਚ ਹੋ ਚੁੱਕੇ ਕੰਮਾਂ ਦਾ ਜਾਇਜ਼ਾ ਅਗਲਾ ਟੀਚਾ ਮਿਥਣ ਵਿਚ ਸਹਾਈ ਹੋ ਸਕਦਾ ਹੈ, ਦੁਹਰਾਉ ਤੋਂ ਬਚਿਆ ਜਾ ਸਕਦਾ ਹੈ, ਖੋਜ ਦੇ ਸਫ਼ਰ ਲਈ ਸੇਧ ਮਿਥਣ ਵਿਚ ਆਸਾਨੀ ਹੋ ਜਾਂਦੀ ਹੈ। ਹੋਏ ਕੰਮਾਂ ਦੀ ਗੁਣਵੱਤਾ ਪਰਖ ਅਗਲੇ ਕੰਮ ਵਿਚ ਸੁਧਾਰ ਲਿਆਉਣ ਅਤੇ ਇਸ ਨੂੰ ਨਤੀਜਾਮੁਖੀ ਬਣਾਉਣ ਲਈ ਵੀ ਵਰਤੀ ਜਾ ਸਕਦੀ ਹੈ। ਸਭ ਤੋਂ ਵਧ ਕੇ ਗੱਲ, ਪਹਿਲਿਆਂ ਨੂੰ ਦਰਪੇਸ਼ ਟੋਇਆਂ-ਟਿੱਬਿਆਂ ਤੋਂ ਬਚਿਆ ਜਾ ਸਕਦਾ ਹੈ।

## ਪ੍ਰਕਾਸ਼ਨ ਦਾ ਇਤਿਹਾਸ

ਛਾਪਾਖ਼ਾਨਾ ਪੰਜਾਬ ਵਿਚ 19ਵੀਂ ਸਦੀ ਦੇ ਦੂਜੇ ਅੱਧ ਵਿਚ ਸਥਾਪਤ ਹੋਇਆ। ਇਸ ਤੋਂ ਪਹਿਲਾਂ ਲਿਖਾਰੀ ਹਰ ਵੱਡੀ-ਛੋਟੀ ਰਚਨਾ ਦੀਆਂ ਨਕਲਾਂ ਹੱਥੀਂ ਤਿਆਰ ਕਰਦੇ ਸਨ। ਮੁੱਢਲੇ ਛਾਪੇਖ਼ਾਨਿਆਂ ਵਿਚ ਪਹਿਲਾਂ ਲਿੱਥੋ ਛਪਾਈ ਸ਼ੁਰੂ ਹੋਈ, ਪਰ ਜਲਦੀ ਫੌਂਟ ਆ ਗਏ। *ਸਿੱਖਾਂ ਦੀ ਭਗਤਮਾਲਾ* ਦਾ ਪਹਿਲਾ ਛਪਿਆ ਸਰੂਪ ਜੋ ਦੇਖਣ ਵਿਚ ਆਇਆ ਹੈ, ਫੌਂਟਾਂ 'ਤੇ ਛਪਿਆ ਹੋਇਆ ਹੈ।[1] ਇਸ ਦਾ ਸਰਵਰਕ ਉੱਡਿਆ ਹੋਣ ਕਰਕੇ ਪ੍ਰਕਾਸ਼ਨ ਬਾਰੇ ਕੋਈ ਸੂਚਨਾ ਪ੍ਰਾਪਤ ਨਹੀਂ। ਪਦ-ਛੇਦ ਨਾ ਹੋਣ ਤੋਂ ਅਨੁਮਾਨ ਲਗਦਾ ਹੈ ਕਿ ਫੌਂਟ ਪ੍ਰਚਲਨ ਦੇ ਮੁੱਢਲੇ ਪੜਾਅ 'ਤੇ 19ਵੀਂ ਸਦੀ ਦੇ ਅਖ਼ੀਰਲੇ ਸਾਲਾਂ ਵਿਚ ਛਪਿਆ ਹੋਵੇਗਾ। ਇਸ ਛਾਪ ਲਈ 143-144 ਸਾਖੀਆਂ ਵਾਲਾ (ਅ1.2 ਜੁੱਟ ਵਿੱਚੋਂ) ਕੋਈ ਖਰੜਾ ਵਰਤਿਆ ਗਿਆ। ਇਸ ਤੋਂ ਪਹਿਲਾਂ ਇਸ ਰਚਨਾ ਦੇ ਪੱਥਰ ਦੇ ਛਾਪੇ 'ਤੇ ਛਪੀ ਹੋਣ ਦੀ ਟੋਹ ਵੀ ਲੱਗੀ ਹੈ। *ਭਗਤ ਰਤਨਾਵਲੀ* ਦੇ ਨਾਂ ਹੇਠ ਇਕ ਛਾਪ ਆਫ਼ਤਾਬ ਪ੍ਰੈਸ ਲਾਹੌਰ, ਨਵੰਬਰ 1893 ਈ. ਛਪੀ ਹੋਣ ਦੀ ਸੂਚਨਾ ਮਿਲਦੀ ਹੈ[2], ਪਰ ਉਹ ਦੇਖਣ ਵਿਚ ਨਹੀਂ ਆਈ। ਇਸ

---

1. ਇਸ ਦੀ ਇਕ ਕਾਪੀ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਡੇਹਰਾਦੂਨ ਦੀ ਲਾਇਬਰੇਰੀ ਵਿਚ ਸਾਂਭੀ ਹੋਈ ਹੈ। ਨਮੂਨੇ ਲਈ ਵੇਖੋ, ਜ਼ਮੀਮਾ ੲ-3.
2. ਆਤਮਾ ਸਿੰਘ, *ਸ਼ਹੀਦ ਭਾਈ ਮਨੀ ਸਿੰਘ ਜੀ ਦਾ ਜੀਵਨ ਅਤੇ ਉਨ੍ਹਾਂ ਦੀ ਰਚਨਾ*, ਜਲੰਧਰ, 1955, ਫੁ.ਨੋ. ਪੰਨਾ 8.

ਦਾ ਛਾਪਕ ਬੂਟਾ ਸਿੰਘ ਦੱਸਿਆ ਜਾਂਦਾ ਹੈ। ਕਾਤਬਾਂ ਦਾ ਜ਼ਿਕਰ ਵੀ ਲਿੱਥੋ 'ਤੇ ਛਪਣ ਵਾਲੀਆਂ ਪੁਸਤਕਾਂ 'ਤੇ ਹੁੰਦਾ ਸੀ।

ਸੰਪਾਦਕੀ ਜਾਂ ਭੂਮਕਾ ਲਿਖਣ ਦਾ ਰਿਵਾਜ ਨਹੀਂ ਸੀ। ਸਰਵਰਕ 'ਤੇ ਕਿਤਾਬ ਦੇ ਨਾਂ ਤੋਂ ਤੁਰਤ ਬਾਅਦ ਇਸ ਕਿਸਮ ਦੀ ਸੂਚਨਾ ਹੁੰਦੀ ਸੀ: "ਜੋ ਮੁਨਸ਼ੀ ਹੀਰਾ ਨੰਦ ਸੁਰਗਵਾਸੀ ਕੇ ਭਾਈ ਲਾਲਾ ਗੰਗਾ ਬਿਸ਼ਨ ਨੇ ਪ੍ਰੇਮੀ ਜਨਾਂ ਦੇ ਲਾਭ ਲਈ ਸੋਧ ਕੇ, ਵੱਦਯਾ ਪ੍ਰੇਸ ਸ਼ਹਰ ਲਾਹੌਰ ਬਾਜਾਰ ਚੂਨਾ ਮੰਡੀ ਮੇਂ ਛਾਪਾ"। ਇਹੋ ਜਿਹੀ ਯਾਦਗਾਰੀ ਭੂਮਕਾ ਤੋਂ ਇਲਾਵਾ ਕਾਤਬ ਆਪਣਾ ਨਾਂ ਵੀ ਵਿਚ ਪਰੋ ਛੱਡਦੇ ਸਨ। ਫੌਂਟ ਪ੍ਰਚੱਲਤ ਹੋਏ ਤਾਂ ਵੱਡੇ ਅੱਖਰਾਂ ਵਿਚ ਸਭ ਤੋਂ ਪਹਿਲਾਂ 'ਟੈਪ ਦਾ ਛਾਪਾ' ਦਰਜ ਹੋਣ ਲੱਗ ਪਿਆ। ਇਸ ਨਾਲ ਸੰਪਾਦਕੀ ਕਾਰਜ ਮੁੱਕ ਜਾਂਦਾ ਸੀ। ਪਾਠ ਦੀ ਸ਼ੁੱਧਤਾ ਦੀ ਜ਼ਿੰਮੇਵਾਰੀ ਕਾਤਬ ਜਾਂ ਕੰਪੋਜ਼ੀਟਰ 'ਤੇ ਸੁੱਟੀ ਹੋਣ ਕਾਰਨ ਪਹਿਲੀ ਛਾਪ ਦਾ ਪਾਠ ਗ਼ਲਤੀਆਂ ਨਾਲ ਮਾਲਾਮਾਲ ਹੈ: ਜਦੋਂ ਆਦਰਸ਼ ਪ੍ਰੇਮੀ ਜਨਾਂ ਦੇ ਲਾਭ ਦਾ ਹੋਵੇ ਤਾਂ ਗ਼ਲਤੀਆਂ ਕੀ ਅਰਥ ਰੱਖਦੀਆਂ ਹਨ!

## ਸੰਪਾਦਨ, ਭਾਈ ਵੀਰ ਸਿੰਘ ਵਾਲਾ

1912 ਈ. ਵਿਚ ਭਾਈ ਵੀਰ ਸਿੰਘ ਨੇ ਇਸ ਰਚਨਾ ਨੂੰ ਢਾਈ ਕੁ ਸਫ਼ੇ ਦੀ 'ਭੂਮਿਕਾ' ਸਮੇਤ ਛਪਵਾਇਆ। ਇਸ ਦਾ ਪਾਠ ਸੰ.1892/1835 ਈ. ਵਿਚ ਹੋਏ ਉਤਾਰੇ ਤੋਂ ਲਿਆ ਗਿਆ, ਜੋ ਹੁਣ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਡੇਹਰਾਦੂਨ ਦੀ ਲਾਇਬਰੇਰੀ ਵਿਚ ਖਰੜਾ ਨੰ. 23 ਵਜੋਂ ਸਾਂਭਿਆ ਹੋਇਆ ਹੈ। ਭੂਮਕਾ ਵਿਚ ਦਰਜ ਸੂਚਨਾ ਅਨੁਸਾਰ, ਪ੍ਰਕਾਸ਼ਿਆ ਪਾਠ ਉਸ ਦੀ 'ਹੂਬਹੂ ਨਕਲ ਹੈ...ਯਾ ਕਿਤੇ ਕਿਤੇ ਆਖਯੇਪਕਾਂ ਦੀ ਸੋਧ ਕੀਤੀ'[1] ਹੋਣ ਦਾ ਸੰਕੇਤ ਵੀ ਦਿੱਤਾ ਹੈ। ਜਿਨ੍ਹਾਂ ਗੁਣੀ ਗਿਆਨੀਆਂ ਨੇ ਇਸ ਤੋਂ ਪਹਿਲੇ ਪ੍ਰਕਾਸ਼ਨ ਵੇਖੇ ਜਾਂ ਪੜ੍ਹੇ ਹੋਏ ਸਨ, ਉਨ੍ਹਾਂ ਲਈ ਇਹ ਸੰਸਕਰਨ ਨੈਤਕ ਦੁਬਿਧਾ ਵਾਲਾ ਸਿੱਧ ਹੋਇਆ[2], ਕਿਉਂਕਿ ਇਸ ਵਿਚ ਪਹਿਲੀਆਂ ਛਾਪਾਂ ਵਾਲੀ ਬਹੁਤ ਸਾਰੀ ਸਮੱਗਰੀ, ਜਿਸ ਦਾ ਸੰਬੰਧ ਪੁਰਾਣੇ ਵਿਸ਼ਵਾਸਾਂ ਜਾਂ ਰਹਿਤ ਮਰਯਾਦਾ ਨਾਲ ਸੀ, ਗ਼ਾਇਬ ਸੀ। ਚਰਚਾ ਵੀ ਛਿੜੀ, ਜਿਸ ਦਾ ਉੱਤਰਫਲ ਭਾਈ ਵੀਰ ਸਿੰਘ ਵਾਲਾ ਅਣਪ੍ਰਕਾਸ਼ਿਆ ਨੋਟ[3] ਹੈ। ਆਲੋਚਕ ਗ਼ਲਤ ਨਹੀਂ ਸਨ; ਪ੍ਰਕਾਸ਼ੇ ਪਾਠ ਨੂੰ ਉਸ ਦੇ ਮੂਲ ਖਰੜੇ ਨਾਲ ਮੇਲਣ ਤੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਇਹ ਉਸ ਦੀ 'ਹੂਬਹੂ' ਨਕਲ ਬਿਲਕੁਲ ਨਹੀਂ, ਸੁਧਾਈ ਕਿਤੇ-ਕਿਤੇ ਹੋਣ ਦੀ ਬਜਾਏ ਸੰਪਾਦਕੀ ਕੈਂਚੀ ਨੇ ਲਗਭਗ 10% ਪਾਠ ਕਲਮ ਕੀਤਾ ਹੋਇਆ ਹੈ। ਪਾਠ ਦੇ ਬਹੁਤ ਵੱਡੇ ਭਾਗ ਦੇ ਦੱਬੇ ਜਾਣ ਨਾਲ, ਸਾਰੀਆਂ ਜਾਨਦਾਰ ਗਵਾਹੀਆਂ ਗੁੰਮ ਹੋ ਗਈਆਂ, ਜਿਨ੍ਹਾਂ ਤੋਂ ਇਸ ਨਾਲ ਸੰਬੰਧਤ ਰਚਨਾ-ਕਾਲ ਅਤੇ ਰਚਿਆਰਤਾ ਦੇ ਮਹੱਤਵਪੂਰਨ ਮਸਲੇ ਹੱਲ ਕਰਨ ਵਿਚ ਸਹਾਇਤਾ ਲਈ ਜਾ ਸਕਦੀ ਸੀ।

---

1. *ਸਿੱਖਾਂ ਦੀ ਭਗਤਮਾਲਾ*, ਅੰਮ੍ਰਿਤਸਰ, 1950, ਪੰਨਾ ੲ।
2. ਮੇਲੋ, ਮੁਰਾਰੀ ਲਾਲ ਨਾਗਪਾਲ, *ਸ੍ਰੀ ਦੇਵੀ ਨਿਰਣੇ*, ਕਰਨਪੁਰ...।
3. ਵੇਖੋ, ਜ਼ਮੀਮਾ ਅ।

ਭਾਈ ਗੁਰਦਾਸ ਦੀ ਵਾਰ ਦੀ ਟੀਕਾ ਦੀ ਸਮਾਪਤੀ ਉਪਰੰਤ ਦਰਜ 11 ਸਾਖੀਆਂ, ਜੋ *ਭਗਤਮਾਲਾ* ਦੇ ਪਾਠ ਦਾ ਹਿੱਸਾ ਅਤੇ ਮੂਲ ਲੇਖਕ ਦੀ ਰਚਨਾ ਹੈ, ਭਾਈ ਵੀਰ ਸਿੰਘ ਨੇ 'ਪ੍ਰਖੇਪਾਂ' ਸਮਝ ਕੇ ਪਾਠ ਵਿੱਚੋਂ ਖਾਰਜ ਕਰ ਦਿੱਤੀਆਂ। 1912 ਈ. ਅਤੇ 1950 ਈ. ਵਾਲੀਆਂ ਛਾਪਾਂ ਦੀਆਂ ਭੂਮਕਾਵਾਂ ਵਿਚ ਸੰਪਾਦਕ ਨੇ ਇਹ ਪ੍ਰਭਾਵ ਦੇਣ ਦਾ ਜਤਨ ਕੀਤਾ ਹੈ ਕਿ ਉਨ੍ਹਾਂ ਵਾਲੇ ਨੁਸਖ਼ੇ ਵਿਚ ਪਾਠ ਸਾਖੀ 139/149 ਦੇ ਅੰਤ 'ਟੀਕਾ ਵਾਰ ਯਾਰਵੀਂ ਦੀ ਪੂਰੀ ਹੋਈ' ਨਾਲ ਮੁੱਕਦਾ ਹੈ। ਪੜਤਾਲ ਦੱਸਦੀ ਹੈ ਕਿ ਜਿਹੜੀਆਂ 11 (ਉਨ੍ਹਾਂ ਅਨੁਸਾਰ 12) ਸਾਖੀਆਂ, ਉਨ੍ਹਾਂ ਨੇ ਕੁਝ ਹੋਰ ਲਿਖਤੀ ਨੁਸਖ਼ਿਆਂ ਵਿੱਚੋਂ ਦੇਖ ਕੇ 'ਆਖੇਪਕਾਂ ਸਹੀ ਕੀਤੀਆਂ' ਦੱਸੀਆਂ ਹਨ, ਉਹ ਉਨ੍ਹਾਂ ਦੇ ਆਪਣੇ ਨੁਸਖ਼ੇ ਬ.ਸ.ਡੇ. 23 ਵਿਚ ਜ਼ਰੂਰ ਪ੍ਰਾਪਤ ਹਨ ਅਤੇ ਪਾਠ ਦੀ ਸਮੁੱਚਤਾ ਦਾ ਅੰਗ ਹਨ। ਹੋਰ ਲਿਖਤੀ ਨੁਸਖ਼ਿਆਂ ਵਿੱਚੋਂ ਕਿਸੇ ਇਕ ਦੀ ਵੀ ਦੱਸ ਉਨ੍ਹਾਂ ਨਹੀਂ ਪਾਈ, ਜਿਸ ਤੋਂ 'ਆਖੇਪਕਾਂ ਦੇ ਸਹੀ' ਹੋਣ ਦੀ ਪੜਤਾਲ ਕੀਤੀ ਜਾ ਸਕੇ; ਇਹ ਕਥਨ, ਖੂਹ ਵਿਚ ਸਿੱਟੀ ਇੱਟ ਵਰਗਾ ਹੈ।

ਅਣਪ੍ਰਕਾਸ਼ੇ ਨੋਟ ਤੋਂ ਪਤਾ ਲਗਦਾ ਹੈ ਕਿ ਉਹ ਇਨ੍ਹਾਂ 11 ਸਾਖੀਆਂ ਨੂੰ 'ਅਸੰਗਤੀ ਦੂਸ਼ਨ' ਕਾਰਨ ਵਾਰ ਦੇ ਪਾਠ ਦਾ ਅੰਗ ਖ਼ਿਆਲ ਨਹੀਂ ਕਰਦੇ; ਮੰਨਿਆ, ਪਰ ਵਾਰ ਦੀ ਟੀਕਾ ਦੇ ਪਾਠ-ਵਿਸ਼ੇਸ਼ ਵਾਲੇ ਭਾਗ ਵਿੱਚੋਂ ਸਾਖੀ ਨੰ. 4, 26, 89, 96, 97, 98, 104, 105, 112, 114, ਅਤੇ 146 ਨਾਲ ਸੰਬੰਧਤ ਸਮੱਗਰੀ ਵੱਡੀ ਮਾਤਰਾ ਵਿਚ ਛਾਂਗੀ ਹੋਈ ਹੈ, ਜਿਸ ਦੀ ਉਚਤਤਾ ਬਾਰੇ ਕੋਈ ਤਰਕ ਜਾਂ ਵੇਰਵਾ ਭੂਮਕਾ ਵਿਚ ਜਾਂ ਅਣਪ੍ਰਕਾਸ਼ੇ ਨੋਟ ਵਿਚ ਕਿਉਂ ਨਹੀਂ ਦਿੱਤਾ ? ਇਨ੍ਹਾਂ ਵਿਚ ਕਿਹੜੇ ਅਸੰਗਤੀ ਦੂਸ਼ਨ ਸੰਪਾਦਕ ਨੂੰ ਨਜ਼ਰ ਆਏ ? ਅਸਲ ਵਿਚ, ਅਸੰਗਤੀ ਦੋਸ਼ ਪਾਠ ਦੀ ਅੰਦਰੂਨੀ ਸਮੱਸਿਆ ਨਹੀਂ, ਸੰਪਾਦਕ ਦੇ ਨਿੱਜੀ ਸੁਧਾਰਵਾਦੀ ਦ੍ਰਿਸ਼ਟੀਕੋਣ ਨਾਲ ਟਕਰਾਓ ਦਾ ਮਸਲਾ ਜ਼ਰੂਰ ਹੈ। *ਭਗਤਮਾਲਾ* ਦੀ ਸੁਧਾਈ ਅਥਵਾ ਛੰਗਾਈ ਕਰਦੇ ਸਮੇਂ ਸੰਪਾਦਕ ਦੇ ਮਨ ਵਿਚ ਨਿਮਨੋਕਤ ਸਰੋਕਾਰ ਕੰਮ ਕਰਦੇ ਸਪੱਸ਼ਟ ਦਿਖਾਈ ਦਿੰਦੇ ਹਨ :

1. ਪਾਠ ਵਿਚ ਲਿਖਿਆਰਾਂ ਨੇ ਭੁੱਲਾਂ ਕੀਤੀਆਂ ਹਨ;[1]
2. ਸਾਧੂਆਂ ਜਾਂ ਅਨਮੱਤੀਆਂ ਨੇ ਇਸ ਵਿਚ ਰਲੇ ਪਾਏ ਹਨ;
3. ਗੁਰਮਤ ਦੀ ਕਸੌਟੀ 'ਤੇ ਪੂਰੇ ਨਾ ਉਤਰਨ ਵਾਲੇ ਵਿਚਾਰ ਮੂਲ ਪਾਠ ਦਾ ਹਿੱਸਾ ਨਹੀਂ।[2]

ਉਤਾਰਾ ਕਰਨ ਵੇਲੇ ਲਿਖਾਰੀਆਂ ਜਾਂ ਉਤਾਰਕਾਂ ਪਾਸੋਂ ਭੁੱਲਾਂ ਹੋ ਸਕਦੀਆਂ ਹਨ, ਇਸ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ। ਇਹ ਵੀ ਮੰਨਿਆ ਜਾ ਸਕਦਾ ਹੈ ਕਿ ਸਾਧੂਆਂ ਜਾਂ ਅਨਮੱਤੀਆਂ ਨੇ ਪਾਠ ਵਿਚ ਰਲੇ ਪਾਏ ਹੋਣ, ਪਰ ਇਨ੍ਹਾਂ ਰਲਿਆਂ ਨੂੰ ਨਿਆਰਨ ਲਈ ਕਿਸੇ ਐਸਿਡ-ਟੈਸਟ ਯਾਨੀ ਤਾਰਕੀ ਅਧਾਰ ਦਾ ਹੋਣਾ ਬਹੁਤ ਜ਼ਰੂਰੀ ਹੈ; ਅਜਿਹੇ ਗੰਭੀਰ ਕਾਰਜ ਨੂੰ ਸੰਪਾਦਕ ਦੀ ਮਨ-ਮੌਜ 'ਤੇ ਨਹੀਂ ਛੱਡਿਆ

---

1. *ਸਿੱਖਾਂ ਦੀ ਭਗਤਮਾਲਾ*, ਅੰਮ੍ਰਿਤਸਰ, 1950, ਪੰਨਾ ਅ।
2. *ਉਹੀ*, ਪੰਨਾ ਸ।

ਜਾ ਸਕਦਾ। ਗੁਰਮਤ ਵੱਲ ਝੁਕਾਉ ਨਾ ਹੋਣਾ ਪਾਠ ਦੀ ਅਸ਼ੁੱਧਤਾ ਦਾ ਕੋਈ ਪ੍ਰਮਾਣ ਨਹੀਂ। ਨਿਰੇ ਅਨੁਮਾਨ ਜਾਂ ਵਿਅਕਤੀਗਤ ਸ਼ੱਕ ਨੂੰ ਪਾਠ ਛਾਂਗਣ ਲਈ ਅਧਾਰ ਬਣਾਉਣਾ, ਜਿਵੇਂ ਭਾਈ ਵੀਰ ਸਿੰਘ ਹੋਰਾਂ ਕੀਤਾ, ਵਾਜਬ ਨਹੀਂ ਸੀ।

*ਸਿੱਖਾਂ ਦੀ ਭਗਤਮਾਲਾ* ਦਾ ਸੰਪਾਦਨ, ਭਾਈ ਵੀਰ ਸਿੰਘ ਦਾ ਸੰਪਾਦਕੀ ਖੇਤਰ ਵਿਚ ਪਹਿਲਾ ਕਦਮ ਸੀ। ਸਪਤਾਹਕ ਅਖ਼ਬਾਰ ਦੇ ਸੰਪਾਦਨ ਦਾ ਤਜਰਬਾ ਖਰੜਿਆਂ ਅਤੇ ਕਲਾਸਕੀ ਰਚਨਾਵਾਂ ਦੇ ਸੰਪਾਦਨ ਸਮੇਂ ਸਹਾਈ ਨਹੀਂ ਸੀ ਹੋ ਸਕਦਾ। ਇਸ ਲਈ ਉਨ੍ਹਾਂ ਦਾ ਉਪਰਾਲਾ, ਸੰਪਾਦਨ-ਕਲਾ ਦੀ ਨਾਬਾਲਗ਼ੀ ਦੇ ਦੌਰ ਵਿਚ, ਛੋਟੇ ਕਦਮਾਂ ਦੀ ਵੱਡੀ ਛਾਲ ਸੀ। ਭਾਈ ਵੀਰ ਸਿੰਘ ਨੇ 1934 ਈ. ਵਿਚ ਭਾਈ ਸੰਤੋਖ ਸਿੰਘ ਦੇ ਮਹਾਂਕਾਵਿ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਦਾ ਸੰਪਾਦਨ ਵੀ ਕੀਤਾ।[1] *ਸਿੱਖਾਂ ਦੀ ਭਗਤਮਾਲਾ* ਇਸ ਗਰੰਥ ਦੀ ਸਰੋਤ-ਪੁਸਤਕ ਸੀ। ਇਸ ਵਿਚਲੀ ਸਾਰੀ ਸਮੱਗਰੀ ਡੂਢੀ-ਸਵਾਈ ਹੋ ਕੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਸਮਾਈ ਹੋਈ ਹੈ; ਉਹ ਵੀ, ਜਿਸ ਨੂੰ ਆਖੇਪਕਾਂ ਦਾ ਨਾਂ ਦੇ ਕੇ *ਭਗਤਮਾਲਾ* ਵਿੱਚੋਂ ਛਾਂਗਿਆ ਗਿਆ ਸੀ। ਸਤਿਕਾਰ ਸਹਿਤ, ਕਠੋਰ ਪ੍ਰਸ਼ਨ ਹਨ, ਜੇ ਕੌਲਾਂ ਵਾਲੀ ਸਾਖੀ ਨੰ. 104, ਵਧੀਕ ਮਸਾਲੇ ਸਮੇਤ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਭਾਈ ਵੀਰ ਸਿੰਘ ਨੂੰ ਪ੍ਰਵਾਨ ਸੀ ਤਾਂ ਇਸ ਦੇ ਸਰੋਤ *ਸਿੱਖਾਂ ਦੀ ਭਗਤਮਾਲਾ* ਵਿਚ ਉਸ ਦੀ ਹੋਂਦ ਸੰਪਾਦਕ ਨੂੰ ਕਿਉਂ ਰੜਕੀ ? ਇਹ ਆਖੇਪਕ ਕਿਵੇਂ ਸਹੀ ਹੋਈ ? ਸ਼ਾਇਦ, ਭਾਈ ਸੰਤੋਖ ਸਿੰਘ ਦੀ ਸੰਮੋਹਨੀ ਕਾਵਿ-ਸ਼ੈਲੀ ਤਾਂ ਸੰਪਾਦਕ ਦੇ ਕਵੀ-ਮਨ ਨੂੰ ਭਾਅ ਗਈ, ਪਰ ਇਹ ਰਿਆਇਤ ਰੁਖਾਸਣੇ ਮਾਰੀ ਵਾਰਤਕ ਦੇ ਹਿੱਸੇ ਨਾ ਆ ਸਕੀ। ਇਸ ਗ਼ਦਰ ਵਿਚ ਗ਼ਰੀਬ *ਸਿੱਖਾਂ ਦੀ ਭਗਤਮਾਲਾ* ਦੀ ਭੁਗਤ ਸੰਵਾਰੀ ਗਈ। ਸੰਪਾਦਕ ਦੇ ਤੌਰ 'ਤੇ ਕੁਸ਼ਲਤਾ ਦਾ ਜੋ ਪ੍ਰਦਰਸ਼ਨ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਕੀਤਾ ਗਿਆ ਹੈ, *ਸਿੱਖਾਂ ਦੀ ਭਗਤਮਾਲਾ* ਵਿਚ ਉਹ ਨਹੀਂ ਮਿਲਦਾ। ਇਸ ਦੀਆਂ 1950 ਈ., 1955 ਈ. ਅਤੇ 1966 ਈ. ਦੀਆਂ ਛਾਪਾਂ ਵਿਚ ਵੀ ਪੈਂਤੜਾ ਬਦਲਿਆ ਨਹੀਂ।

ਭਾਈ ਵੀਰ ਸਿੰਘ ਮਾਨਸਕ ਅਤੇ ਭਾਵਕ ਤੌਰ 'ਤੇ ਸਮਕਾਲੀਨ ਪੰਜਾਬੀ ਸਮਾਜ ਵਿਚ ਚੱਲ ਰਹੀਆਂ ਸਮਾਜ ਸੁਧਾਰ ਦੀਆਂ ਲਹਿਰਾਂ ਵਿੱਚੋਂ 'ਸਿੰਘ ਸਭਾ ਲਹਿਰ' ਨਾਲ ਜੁੜੇ ਹੋਏ ਸਨ। ਉਨ੍ਹਾਂ ਦੀ ਸੰਪਾਦਕੀ ਬਿਰਤੀ ਪਿੱਛੇ ਵੀ ਇਸ ਲਹਿਰ ਤੋਂ ਉਤਪੰਨ ਹੋਈ ਸੁਧਾਰਵਾਦੀ ਭਾਵਨਾ ਕਾਰਜਸ਼ੀਲ ਰਹੀ। ਇਸ ਲਈ, ਭਾਈ ਮਨੀ ਸਿੰਘ ਦੇ ਨਾਂ ਨਾਲ ਜੁੜੀ ਇਸ ਰਚਨਾ ਦੇ ਪਾਠ ਵਿਚ ਬ੍ਰਾਹਮਣਵਾਦੀ ਵਿਚਾਰਾਂ, ਪੁਰਾਣਕ ਕਥਾਵਾਂ ਅਤੇ ਦੇਵਮਾਲਾ ਨਾਲ ਸੰਬੰਧਤ ਹਵਾਲਿਆਂ ਨੂੰ ਓਪਰੀ ਸਮੱਗਰੀ[2] ਖ਼ਿਆਲ ਕਰ ਕੇ, ਇਸ ਨੂੰ ਪਾਠ ਵਿੱਚੋਂ ਖਾਰਜ ਕਰਨ ਵਿਚ ਝਿਜਕ ਨਹੀਂ ਦਿਖਾਈ। ਪਾਠ ਆਲੋਚਨਾ ਜਾਂ ਪਾਠ ਦੀ ਪਾਵਨਤਾ ਦੇ ਸੰਕਲਪ ਦੀ, ਉਸ ਦੌਰ ਵਿਚ ਕਲਪਣਾ ਹੀ ਨਹੀਂ ਕੀਤੀ ਜਾ ਸਕਦੀ ਸੀ। ਉਨ੍ਹਾਂ ਦਾ ਸੰਪਾਦਨ ਕਾਰਜ, ਮਰਜ਼ੀ ਨਾਲ ਪਾਠ ਦੀ ਛਾਂਗ-ਛੰਗਾਈ ਤਕ ਸੀਮਤ ਰਿਹਾ। *ਭਗਤਮਾਲਾ* ਵਿੱਚੋਂ, ਇਸ ਦੀ ਸਾਲਮੀਅਤ ਨੂੰ

1. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ, 1954, ਪੰਨਾ 21.
2. *ਸਿੱਖਾਂ ਦੀ ਭਗਤਮਾਲਾ*, ਅੰਮ੍ਰਿਤਸਰ, 1950, ਪੰਨਾ ਅ।

ਭੰਗ ਕਰ ਕੇ, ਵੱਡੇ ਪੈਮਾਨੇ 'ਤੇ ਸਮੱਗਰੀ ਖਾਰਜ ਕਰਨ ਨਾਲ ਇਸ ਦੀ ਤਾਜ਼ਗੀ ਦੀ ਪਰ੍ਹੇਬੰਦੀ ਖ਼ਤਮ ਹੋ ਗਈ ਅਤੇ ਸੰਸਲੇਸ਼ਨ ਦੀ ਲਚਕ ਤੇ ਅਪਾਰ ਗੁੰਜਾਇਸ਼ ਜੋ ਇਸ ਦਾ ਮੀਰੀ ਗੁਣ ਸੀ, ਨੂੰ ਵੀ ਧੱਕਾ ਲੱਗਾ। ਇਸ ਪ੍ਰਕਾਸ਼ਨ ਦਾ ਇਹ ਹਾਦਸਾ ਸੀ, ਜਿਸ ਨਾਲ ਸਾਲਮੀਅਤ ਹੀ ਭੰਗ ਨਹੀਂ ਹੋਈ, ਸਗੋਂ ਪਾਠ ਵੀ ਚਿੱਥ-ਖੜਿੱਥਾ ਹੋ ਗਿਆ।

ਭਾਈ ਵੀਰ ਸਿੰਘ ਵਾਲਾ ਪਾਠ ਇੱਕੋ-ਇਕ ਨੁਸਖ਼ੇ 'ਤੇ ਅਧਾਰਤ ਹੈ, ਹੋਰ ਜਿਹੜੇ ਨੁਸਖ਼ੇ ਉਨ੍ਹਾਂ ਵੇਖੇ ਦੱਸੇ ਹਨ[1], ਉਨ੍ਹਾਂ ਤੋਂ ਪਾਠ ਨਿਰਧਾਰਨ ਜਾਂ ਪਾਠ ਮੇਲਣ ਦਾ ਕੋਈ ਲਾਭ ਨਹੀਂ ਲਿਆ। ਜਿਥੋਂ ਤਕ ਇਸ ਸੰਪਾਦਨ ਦੇ ਪਾਠ ਦੀ ਪੂਰਨਤਾ ਜਾਂ ਸ਼ੁੱਧਤਾ ਦਾ ਸਵਾਲ ਹੈ, ਜਿੰਨਾ ਘੱਟ ਚਿਤਾਰਿਆ ਜਾਵੇ ਓਨਾ ਚੰਗਾ। ਆਪਣੇ ਨੁਸਖ਼ੇ ਤੋਂ ਪਾਠ ਉਤਾਰਨ ਸਮੇਂ ਵੀ ਉਹ ਸਾਵਧਾਨੀ ਨਹੀਂ ਵਰਤੀ, ਜੋ ਵਰਤੀ ਜਾਣੀ ਚਾਹੀਦੀ ਸੀ। ਮਿਸਾਲ ਲਈ 1950 ਈ. ਵਾਲੀ ਛਾਪ ਦੀ ਸਾਖੀ 134/145 ਦਾ ਪਾਠ ਹੈ:

> "ਭਾਈ ਨਵਲਾ ਤੇ ਭਾਈ ਨਿਹਾਲਾ ਪਟਣੇ ਵਿਚ ਰਹਿੰਦੇ ਸਨਿ ਤੇ ਸਚੁ ਹੀ ਬੋਲਣਾ ਤੇ ਸਚੁ ਹੀ ਕਮਾਵਣਾ ਤੇ ਝੂਠ ਕਦੇ ਨਾ ਬੋਲਣਾ ਤੇ ਜੋ ਸਿਖ ਗੁਰੂ ਕੇ ਭਜਨ ਵਾਲ਼ੇ ਹੋਵਨਿ ਓਨਾਂ ਦੀ ਸੇਵਾ ਕਰਨਿ।"[2]

ਇਸ ਦੇ ਅਧਾਰ ਨੁਸਖ਼ੇ ਬ.ਸ.ਡੇ. 23 ਦਾ ਪਾਠ ਹੈ:

> "ਭਾਈ ਨਵਲਾ ਤੇ ਭਾਈ ਨਿਹਾਲਾ ਪਟਣੇ ਵਿਚ ਰਹਿੰਦੇ ਸਨਿ। ਤੇ ਸਚੁ ਹੀ ਬੋਲਣ। ਤੇ ਸਚੁ ਹੀ ਕਮਾਵਣ। ਤੇ ਝੂਠ ਕਦੇ ਨਾ ਬੋਲਣ। ਤੇ ਜੋ ਸਿਖ ਗੁਰੂ ਕੇ ਭਜਨ ਵਾਲੇ ਹੋਵਨਿ ਓਨਾਂ ਦੀ ਸੇਵਾ ਕਰਨ।"

ਸਪੱਸ਼ਟ ਹੈ ਕਿ ਪਾਠ ਉਤਾਰਨ ਸਮੇਂ ਸਧਾਰਨ ਵਾਕਾਂ ਨੂੰ ਸੰਯੁਕਤ ਵਾਕ ਵਿਚ ਬਦਲ ਦਿੱਤਾ। ਪੁਰਾਣੇ ਲਿਖਾਰੀ ਵਾਕ ਨੂੰ ਵਿਸਰਾਮ, ਸਿਰੋਰੇਖਾ ਦੇ ਦੋਵਾਂ ਸਿਰਿਆਂ ਨੂੰ ਅੱਧ ਤਕ ਲਮਕਾ ਕੇ ਲਾਉਂਦੇ ਸਨ, ਜੋ ਕੰਨਾ ਪੜ੍ਹਿਆ ਗਿਆ। ਨਵੇਂ ਘੜੇ ਪਾਠ ਦੀ ਚਾਲ ਅਨੁਸਾਰ ਅਖ਼ੀਰਲਾ ਸਬਦ ਕਰਨਿ/ਕਰਨੀ (1966 ਵਾਲੀ ਛਾਪ) ਵਿਚ ਬਦਲ ਗਿਆ। ਪਾਠ ਉਠਾਲਣ ਦੀ ਗ਼ਲਤੀ ਦੀ ਇਹ ਇਕੱਲੀ ਮਿਸਾਲ ਨਹੀਂ।

1966 ਈ. ਵਾਲੀ ਛਾਪ ਵਿਚ ਦਾਅਵਾ ਤਾਂ ਇਹ ਕੀਤਾ ਗਿਆ ਹੈ ਕਿ "ਇਹ ਤੀਜੀ ਐਡੀਸ਼ਨ 1955 ਦਾ ਉਤਾਰਾ ਹੈ ਅਤੇ ਤੀਜੀ ਵਾਰ ਦੀ ਛਪਾਈ ਦੂਜੀ ਐਡੀਸ਼ਨ 1950 ਦਾ ਲਗਭਗ ਉਤਾਰਾ ਹੈ",[3] ਪਰ ਤਲਖ਼ ਹਕੀਕਤ ਇਹ ਹੈ ਕਿ ਮਗਰਲੀਆਂ ਛਾਪਾਂ ਵਿਚ, ਸ਼ਬਦ-ਜੋੜਾਂ ਦੀਆਂ ਗ਼ਲਤੀਆਂ, ਸ਼ਬਦ ਬਦਲੀਆਂ, ਵਿਖੇਪਾਂ ਅਤੇ ਭੁੱਲਾਂ ਜੋ ਆਸਾਨੀ ਨਾਲ ਛਾਪਕਾਂ ਦੇ ਖ਼ਾਤੇ ਪਾਈਆਂ ਜਾ ਸਕਦੀਆਂ ਹਨ, ਦੇ ਕਾਰਨ ਪਾਠ ਲਗਾਤਾਰ ਵਿਗੜਦਾ ਅਤੇ ਮੂਲ ਪਾਠ ਤੋਂ ਦੂਰ ਹੁੰਦਾ ਚਲਾ ਗਿਆ।

---

1. *ਉਹੀ*, ਪੰਨਾ ਸ।
   — *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਸੰਪਾ. ਭਾਈ ਵੀਰ ਸਿੰਘ, ਪਹਿਲੀ ਜਿਲਦ, ਅੰਮ੍ਰਿਤਸਰ, 1954, ਪੰਨਾ 21.
2. *ਉਕਤ-ਕ੍ਰਿਤੀ*, ਪੰਨਾ 178.
3. *ਉਕਤ-ਕ੍ਰਿਤੀ*, ਚੌਥੀ ਛਾਪ, 1966, ਪੰਨਾ 6.

## ਧਰਮ ਚੰਦ ਵਾਤਿਸ਼ ਦੀ ਸੰਪਾਦਕੀ ਘਾਲ

**ਸਿੱਖਾਂ ਦੀ ਭਗਤਮਾਲਾ** ਦਾ ਨਵਾਂ ਸੰਸਕਰਨ ਇਸ ਵਿਦਵਾਨ ਨੇ 1979 ਈ. ਵਿਚ ਛਪਵਾਇਆ।[1] ਇਹ ਜਤਨ ਐਮ.ਫਿਲ. ਦੀ ਡਿਗਰੀ ਪ੍ਰਾਪਤੀ ਦੇ ਸੰਬੰਧ ਵਿਚ ਕੀਤਾ ਗਿਆ ਸੀ। ਰਚਨਾ-ਕਾਲ, ਰਚਿਆਰਤਾ ਆਦਿ ਮਸਲਿਆਂ ਸੰਬੰਧੀ ਇਸ ਜਤਨ ਦੀਆਂ ਪ੍ਰਾਪਤੀਆਂ ਦਾ ਜਾਇਜ਼ਾ ਤਾਂ ਸੰਬੰਧਤ ਪ੍ਰਕਰਨਾਂ ਵਿਚ ਲਿਆ ਜਾਏਗਾ, ਪਰ ਪਾਠ ਨਿਰਧਾਰਨ ਅਤੇ ਪਾਠ ਦੀ ਬਹਾਲੀ, ਜੋ ਇਸ ਉਪਰਾਲੇ ਦਾ ਐਲਾਨਿਆ ਉੱਦੇਸ਼ ਸੀ[2], ਬਾਰੇ ਫ਼ੌਰੀ ਚਰਚਾ ਕਰ ਲੈਣੀ ਪ੍ਰਸੰਗਕ ਹੋਵੇਗੀ।

ਇਸ ਦੀ ਤਿਆਰੀ ਲਈ ਕੇਵਲ ਤਿੰਨ ਖਰੜੇ ਵਰਤੇ ਗਏ ਹਨ। ਸਿ.ਰੈ.ਲਾ. ਖਰੜਾ 7398 ਨੂੰ ਸੰਪੂਰਨ ਅਤੇ ਸਭ ਤੋਂ ਪੁਰਾਣਾ[3] ਖ਼ਿਆਲ ਕਰ ਕੇ ਇਸ ਨੂੰ ਅਧਾਰ ਬਣਾ ਕੇ ਸੈ.ਸ.ਲਾ. 2827 ਅਤੇ ਆ.ਪ. 688 ਤੋਂ ਪਾਠ ਨਿਰਧਾਰਨ ਵਿਚ ਸਹਾਇਤਾ ਲਈ ਹੈ। ਦੋਵੇਂ, ਅਧਾਰ ਖਰੜਾ ਸਿ.ਰੈ.ਲਾ. 7398 ਅਤੇ ਆ.ਪ 688 (ਜਿਸ ਨੂੰ ਸੰਪਾਦਕ, ਭਾਈ ਵੀਰ ਸਿੰਘ ਵਾਲਾ ਖਰੜਾ ਮੰਨਦਾ ਹੈ) ਮਿਤੀਹੀਣ ਹਨ, ਅਤੇ ਪਾਠ ਦੀ ਸ਼ੁੱਧਤਾ ਦੇ ਲਿਹਾਜ਼ ਨਾਲ ਫਾਡੀ ਨੁਸਖ਼ਿਆਂ ਵਿੱਚੋਂ ਹਨ। ਖਰੜਾ 688 ਵੱਖਰੀ ਸ਼ਾਖ਼ਾ 'ਪਟਿਆਲਾ ਧਰੋਹਰ' (ਅ3.2) ਨਾਲ ਸੰਬੰਧਤ ਹੈ, ਜਿਸ ਦਾ ਪਾਠ ਅਤਿ ਵਿਗੜਿਆ ਹੋਇਆ ਹੈ। ਕੋਈ ਡੇਢ ਦਰਜਨ ਖਰੜੇ, ਜਿਨ੍ਹਾਂ ਵਿਚ ਕਈ ਮਹੱਤਵਪੂਰਨ ਹਨ, ਪਟਿਆਲਾ ਸ਼ਹਿਰ ਵਿਚ ਪ੍ਰਾਪਤ ਹਨ, ਪਰ ਵਾਤਿਸ਼ ਨੇ ਇਸ ਨਖਿੱਧ ਖਰੜੇ ਦੀ ਚੋਣ, ਇਸ ਨੂੰ ਭਾਈ ਵੀਰ ਸਿੰਘ ਨਾਲ ਜੋੜ ਕੇ ਕੀਤੀ, ਜੋ ਗ਼ਲਤ ਹੈ। ਕੇਵਲ ਇਕ ਪੱਤਰੇ ਦਾ ਪਾਠ-ਮੇਲ ਫ਼ਰਕ ਦੱਸ ਸਕਦਾ ਸੀ। ਭਾਈ ਵੀਰ ਸਿੰਘ ਵਾਲਾ ਅਸਲੀ ਖਰੜਾ ਬ.ਸ.ਡੇ. 23 ਹੈ। ਸਿ.ਰੈ.ਲਾ. ਖਰੜਾ 7398 ਦੇ ਸਭ ਤੋਂ ਪੁਰਾਣਾ ਹੋਣ ਦੀ ਧਾਰਨਾ ਮਿਥਿਆ ਹੈ, ਜੋ ਗ਼ਲਤ ਤੱਥਾਂ ਦੇ ਅਧਾਰ 'ਤੇ ਉੱਸਰੀ ਹੋਈ ਹੈ।[4] ਵਿਗੜੇ ਪਾਠ ਵਾਲੇ ਖਰੜਿਆਂ ਦੇ ਅਧਾਰ 'ਤੇ ਨਿਰਧਾਰਤ ਪਾਠ ਕਿੰਨਾ ਸ਼ੁੱਧ ਹੋ ਸਕਦਾ ਹੈ ? ਸਪੱਸ਼ਟ ਕਰਨ ਲਈ ਇਕ-ਅੱਧ ਮਿਸਾਲ ਹੀ ਕਾਫ਼ੀ ਹੋਵੇਗੀ। ਪਾਠ ਹੈ :

> "ਤੈਸੇ ਜੋ ਸਮਝਵਾਨ ਸਿਖ ਹੁੰਦੇ ਹੈਨ ਜੋ ਜੋ ਕਥਾ ਕੀਰਤਨੁ ਕਰਦੇ ਹੈਨ ਤੇ ਵੀਚਾਰਦੇ ਹੈਨ ਤੇ ਵਾਰਤਾ ਸੁਣਦੇ ਹੈਨ ਸੋ ਸੋ ਕਥਾ ਸੁਣ ਕੈ ਰਿਦੈ ਵਿਚ ਧਾਰਦੇ ਜਾਦੇ ਹੈਨ। ਓਨਾ ਨੂ ਸਮਝ ਪ੍ਰਾਪਤ ਹੁੰਦੀ ਹੈ।"

ਵਾਤਿਸ਼ ਦਾ ਸਿਰਜਿਆ ਪਾਠ ਇਸ ਨੂੰ ਇਉਂ ਪੇਸ਼ ਕਰਦਾ ਹੈ :

> "ਤੈਸੇ ਜੋ ਸਮਝਵਾਨ ਸਿਖ ਹੁੰਦੇ ਹੈਨਿ, ਜੋ ਜੋ ਕਥਾ ਕੀਰਤਨੁ ਤੇ ਵੀਚਾਰੁ ਕਰਦੇ ਹੈਨਿ ਤੇ ਵਿਚ ਧਾਰਦੇ ਜਾਂਦੇ ਹੈਨਿ ਤੇ ਵਾਰਤਾ ਹੁੰਦੀ ਹੈ ਸੋ ਕਥਾ ਸੁਣਿਕੇ ਰਿਦੇ ਵਿਚ ਧਾਰਦੇ ਜਾਦੇ ਹੈਨ। ਉਨਾ ਨੂ ਸਮਝ ਪ੍ਰਾਪਤਿ ਹੁੰਦੀ ਹੈ"[5]

ਨਾ ਤਿੱਤਰ, ਨਾ ਬਟੇਰ। ਇਸ ਕਿਸਮ ਦੀ ਸੰਕ੍ਰਿਤ ਪਾਠ-ਉਸਾਰੀ ਹਰ ਪੰਨੇ

---

1. ਵੇਖੋ, ਭਾਈ ਮਨੀ ਸਿੰਘ ਰਚਿਤ *ਸਿੱਖਾਂ ਦੀ ਭਗਤਮਾਲਾ*, ਲੁਧਿਆਣਾ, 1979.
2. *ਉਹੀ*, ਪੰਨਾ 5.
3. *ਉਹੀ*, ਪੰਨਾ 278.
4. ਵੇਖੋ, ਉਤਰੋਕਤ, ਧਿਆਉ ਚੌਥਾ, ਕ੍ਰਮਾਂਕ 7 ਸਿਰੈਲਾ 7398.
5. *ਉਕਤ-ਕ੍ਰਿਤੀ*, ਪੰਨਾ 173-74.

'ਤੇ ਪ੍ਰਾਪਤ ਹੈ। ਪਾਠ-ਸੋਧ ਦੇ ਨੇਮਾਂ ਦੀ ਪਾਲਣਾ ਕਰਨ ਦੀ ਥਾਂ ਪ੍ਰਾਪਤ ਖਰੜਿਆਂ ਦੇ ਪਾਠ ਨੂੰ ਵਿਲੀਨ ਕਰ ਕੇ ਡੰਗ ਸਾਰ ਲਿਆ, ਜਿਸ ਨਾਲ ਨਾ ਕੇਵਲ ਪਾਠ ਦੀ ਸ਼ੁੱਧਤਾ ਭੰਗ ਹੋਈ ਬਲਕਿ ਅਰਥ ਵੀ ਵਿਅਰਥ ਹੋ ਗਏ। ਆਪਣੇ ਤਰਜੀਹੀ ਪਾਠ ਲਈ ਕੋਈ ਤਰਕ ਜਾਂ ਦਲੀਲ ਵੀ ਨਹੀਂ ਦਿੱਤੀ। ਇਸ ਤਰ੍ਹਾਂ ਪਾਠ ਪ੍ਰਮਾਣਕ ਹੋਣ ਦੀ ਥਾਂ ਅਨੁਮਾਨਤ ਤੇ ਸੰਕੀਰਨ ਹੋ ਕੇ ਰਹਿ ਗਿਆ। ਇਸ ਭੰਬਲਭੂਸੇ ਦਾ ਮੁੱਖ ਕਾਰਨ, ਭਰੋਸੇਯੋਗ ਨੁਸਖ਼ਿਆਂ ਦੀ ਪਹਿਚਾਣ ਅਤੇ ਚੋਣ ਕਰਨ ਦੀ ਥਾਂ, ਜੋ-ਹੱਥ-ਲੱਗਾ ਵਾਲਾ ਆਸਾਨ ਰਸਤਾ ਅਪਣਾਉਣਾ ਹੈ। ਵਾਤਿਸ਼ ਦੇ ਉਪਰਾਲੇ ਨਾਲ ਪਾਠ ਬਹਾਲ ਤਾਂ ਜ਼ਰੂਰ ਹੋ ਗਿਆ ਪਰ ਇਸ ਦਾ ਮੁਹਾਂਦਰਾ ਵਿਗੜ ਗਿਆ।

## ਉਪਰਾਲਾ, ਤਰਲੋਚਨ ਸਿੰਘ ਬੇਦੀ ਦਾ

ਇਸ ਖੇਤਰ ਦਾ ਤੀਜਾ ਜ਼ਿਕਰਯੋਗ ਕੰਮ ਤਰਲੋਚਨ ਸਿੰਘ ਬੇਦੀ ਵਾਲਾ ਸੰਪਾਦਨ ਹੈ, ਜੋ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਨੇ ਤਿਆਰ ਕਰਵਾਇਆ ਅਤੇ ਪਹਿਲੀ ਵਾਰ 1986 ਈ. ਵਿਚ ਛਾਪਿਆ। ਇਸ ਲਈ ਉਚਤਤਾ ਵਰਗੇ ਬਰੀਕ ਖ਼ਿਆਲਾਂ ਕਾਰਨ ਪਰੇਸ਼ਾਨ ਹੋਣ ਦੀ ਸੰਪਾਦਕ ਨੂੰ ਲੋੜ ਨਹੀਂ ਪਈ। ਇਹ ਸੰਪਾਦਨ ਦੋ ਨੁਸਖ਼ਿਆਂ 'ਤੇ ਅਧਾਰਤ ਹੈ; ਇਕ, ਉਨ੍ਹਾਂ ਦਾ 'ਮੇਰੇ-ਆਪਣੇ-ਪਾਸ' ਵਾਲਾ ਨੁਸਖ਼ਾ[1], ਦੂਜਾ ਸਿ.ਰੈ.ਲਾ. 7398[2]। ਪਾਠ ਦੀ ਸ਼ੁੱਧਤਾ ਤੇ ਭਰੋਸੇਯੋਗਤਾ ਦੇ ਨੁਕਤੇ ਤੋਂ ਇਹ ਦੋਵੇਂ ਨੁਸਖ਼ੇ ਆਪਣੇ ਵਰਗਾਂ ਦੇ ਨਖਿੱਧ ਨੁਸਖ਼ੇ ਹਨ। ਉਂਜ ਭੂਮਕਾ ਵਿਚ ਸੈਂਟ੍ਰਲ ਪਬਲਿਕ ਲਾਇਬਰੇਰੀ, ਪਟਿਆਲਾ ਵਿਚ ਸਾਂਭੇ ਖਰੜਾ 2827 ਅਤੇ ਖਰੜਾ 564 ਦਾ ਵੇਰਵਾ ਵੀ ਉਨ੍ਹਾਂ ਦਿੱਤਾ ਹੈ, ਜਿਸ ਵਿਚ ਅਹਿਮ ਸੂਚਨਾ ਵੀ ਦਿੱਤੀ ਹੈ:

> "ਨੋਟ: ਇਹ ਖਰੜਾ ਖ਼ਾਲਸਾ ਸਮਾਚਾਰ, ਅੰਮ੍ਰਿਤਸਰ ਵੱਲੋਂ 1912 ਈਸਵੀ ਵਿਚ ਛੱਪ ਚੁੱਕਾ ਹੈ ਤੇ ਇਸ ਦਾ ਸੰਪਾਦਨ ਭਾਈ ਵੀਰ ਸਿੰਘ ਨੇ ਕੀਤਾ ਹੈ"।[3]

ਇਸ ਅਹਿਮ ਸੂਚਨਾ ਨਾਲ ਸੰਬੰਧਤ ਖਰੜਾ ਉਕਤ ਲਾਇਬਰੇਰੀ ਵਿਚ ਨਹੀਂ, ਕਿਸੇ ਵੇਲੇ ਸੀ। 1956 ਈ. ਵਿਚ ਪੈਪਸੂ ਦੇ ਪੰਜਾਬ ਵਿਚ ਸ਼ਾਮਲ ਹੋਣ ਦੀ ਪੂਰਵ-ਸੰਧਿਆ 'ਤੇ ਡਾ. ਗੰਡਾ ਸਿੰਘ ਨੇ, ਜੋ ਉਸ ਸਮੇਂ ਆਰਕਾਈਵਜ਼ ਅਤੇ ਪਬਲਿਕ ਲਾਇਬਰੇਰੀ ਦੋਵਾਂ ਦੇ ਡਾਇਰੈਕਟਰ ਸਨ, ਇਸ ਖ਼ਿਆਲ ਨਾਲ ਕਿ ਰਲੇਵੇਂ ਬਾਅਦ, ਆਰਕਾਈਵਜ਼ ਦੇ ਪਟਿਆਲੇ ਤੋਂ ਬਾਹਰ ਚਲੇ ਜਾਣ ਨਾਲ ਪਟਿਆਲਾ ਆਪਣੀ 'ਧਰੋਹਰ' ਤੋਂ ਮਹਿਰੂਮ ਨਾ ਹੋ ਜਾਏ, ਕੁਝ ਹੱਥ-ਲਿਖਤਾਂ ਲਾਇਬਰੇਰੀ ਨੂੰ ਤਬਦੀਲ ਕਰ ਦਿੱਤੀਆਂ, ਜੋ ਸ਼ਮਸ਼ੇਰ ਸਿੰਘ ਅਸ਼ੋਕ ਦੇ 'ਹੱਥ ਲਿਖਤਾਂ ਦੀ ਸੂਚੀ' ਵਾਲੇ, ਉਸ ਸਮੇਂ ਹੋ ਰਹੇ ਸਰਵੇ ਵਿਚ ਦਰਜ ਹੋ ਗਈਆਂ। ਆਰਕਾਈਵਜ਼ ਪਟਿਆਲੇ ਰਹਿ ਜਾਣ 'ਤੇ ਮਹੱਤਵਪੂਰਨ ਖਰੜੇ ਲਾਇਬਰੇਰੀ ਤੋਂ ਵਾਪਸ ਚਲੇ ਗਏ; ਇਉਂ, 'ਪਟਿਆਲਾ ਧਰੋਹਰ', 'ਪਟਿਆਲੇ ਮਾ' ਹੀ ਰਹਿ ਗਈ ਅਤੇ ਲਾਇਬਰੇਰੀ ਵਾਲੇ ਖਰੜੇ 563 ਅਤੇ

---

1. *ਸਿੱਖਾਂ ਦੀ ਭਗਤਮਾਲਾ*, ਪਟਿਆਲਾ, 1994, ਦੂਜੀ ਵਾਰ, ਪੰਨੇ 2-3.
2. *ਉਹੀ*, ਪੰਨੇ 2-3.
3. ਉਕਤ-ਸਥਾਨ, ਪੰਨਾ 2.

564 ਆਰਕਾਈਵਜ਼ ਦੇ ਕ੍ਰਮਵਾਰ 687 ਅਤੇ 688 ਬਣ ਕੇ ਸਥਿਤ ਹੋ ਗਏ। ਪਰ 'ਹੱਥ ਲਿਖਤਾਂ ਦੀ ਸੂਚੀ' ਵਿਚ ਸਥਿਤੀ ਅਤੇ ਇੰਦਰਾਜ ਪਹਿਲਾਂ ਵਾਲੇ ਹੀ ਹਨ, ਜਿਨ੍ਹਾਂ ਨੂੰ ਵਿਦਵਾਨ, ਬਿਨਾਂ ਦੇਖੇ-ਭਾਲੇ, 'ਸਤਿ' ਸਮਝ ਕੇ ਵਰਤ ਰਹੇ ਹਨ। ਸੂਚੀ ਸਹਾਇਕ ਸਮੱਗਰੀ ਤਾਂ ਮੰਨੀ ਜਾ ਸਕਦੀ ਹੈ, ਸਰੋਤ ਸਮੱਗਰੀ ਨਹੀਂ, ਜਿਵੇਂ ਸਾਡੇ ਖੋਜੀ ਇਨ੍ਹਾਂ ਨੂੰ ਮੰਨ ਤੁਰਦੇ ਹਨ।

ਲਾਇਬਰੇਰੀ ਦਾ ਨਾਂ 1986 ਈ. ਤੋਂ ਵੀਹ ਵਰ੍ਹੇ ਪਹਿਲਾਂ ਬਦਲ ਕੇ 'ਸੈਂਟ੍ਰਲ ਸਟੇਟ ਲਾਇਬਰੇਰੀ', ਪਟਿਆਲਾ ਹੋ ਗਿਆ ਸੀ ਅਤੇ ਹੁਣ ਇਸ ਦਾ ਨਾਂ 'ਗੁਰਮੁਖ ਸਿੰਘ ਮੁਸਾਫ਼ਰ ਮੈਮੋਰੀਅਲ ਸੈਂਟ੍ਰਲ ਸਟੇਟ ਲਾਇਬਰੇਰੀ' ਹੈ ਪਰ ਸਾਡੇ ਖੋਜੀ, ਅਸ਼ੋਕ ਦੀ ਪੈਰਵੀ ਕਰਦਿਆਂ ਇਸ ਨੂੰ 'ਪਬਲਿਕ ਲਾਇਬਰੇਰੀ' ਹੀ ਲਿਖੀ ਜਾਂਦੇ ਹਨ। ਸਪੱਸ਼ਟ ਹੈ ਕਿ ਸੰਪਾਦਕ ਨੇ ਨਾ ਲਾਇਬਰੇਰੀ ਵਿਚ ਪੈਰ ਪਾਇਆ ਹੈ, ਨਾ ਇਸ ਵਿਚ ਸੁਰੱਖਿਅਤ ਨੁਸਖ਼ੇ ਦੇਖੇ-ਭਾਲੇ ਹਨ। ਉਸ ਦੀ ਬੇਹੀ-ਤਬੇਹੀ ਜਾਣਕਾਰੀ ਦਾ ਸਰੋਤ ਸ਼ਮਸ਼ੇਰ ਸਿੰਘ ਅਸ਼ੋਕ ਦੀ ਤਿਆਰ ਕੀਤੀ 'ਪੰਜਾਬੀ ਹੱਥ ਲਿਖਤਾਂ ਦੀ ਸੂਚੀ' ਹੈ, ਜੋ 1961 ਵਿਚ ਪ੍ਰਕਾਸ਼ਤ ਹੋਈ। ਓਦੋਂ ਇਸ ਲਾਇਬਰੇਰੀ ਵਿਚ ਪ੍ਰਾਪਤ ਖਰੜਾ 564 ਸੰਬੰਧੀ ਇੰਦਰਾਜ ਦੇ ਆਖ਼ੀਰ 'ਤੇ ਅਸ਼ੋਕ ਨੇ *ਭਗਤਮਾਲਾ* ਛਪ ਚੁੱਕੀ ਹੋਣ ਦੀ ਸੂਚਨਾ ਦੇਣ ਲਈ ਸੁਤੇ ਹੀ ਇਹ ਦਰਜ ਕਰ ਦਿੱਤਾ: "ਇਹ ਪੁਸਤਕ ਭਾਈ ਵੀਰ ਸਿੰਘ ਵਲੋਂ ਸੰਪਾਦਤ ਹੋ ਕੇ ਮੈਨੇਜਰ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ ਵਲੋਂ ਛਪ ਚੁੱਕੀ ਹੈ।"[1] ਇਸ ਨੂੰ ਲੈ ਕੇ ਵਾਤਿਸ਼ ਅਤੇ ਬੇਦੀ ਦੋਵਾਂ ਨੇ ਖਰੜੇ ਨੂੰ ਹੀ ਭਾਈ ਵੀਰ ਸਿੰਘ ਨਾਲ ਸੰਬੰਧਤ ਕਰ ਦਿੱਤਾ। ਪੁਸਤਕ ਅਤੇ ਖਰੜੇ ਵਿਚ ਫ਼ਰਕ ਕਰ ਸਕਣ ਦੀ ਯੋਗਤਾ ਦੀ ਆਸ ਤਾਂ ਹਰ ਵਿਦਵਾਨ ਪਾਸੋਂ ਕੀਤੀ ਹੀ ਜਾਂਦੀ ਹੈ। ਦੋਵਾਂ ਵਿਦਵਾਨਾਂ ਦੇ ਹੁੰਗਾਰਿਆਂ ਵਿਚ ਹੈਰਾਨੀਜਨਕ ਸਮਾਨਤਾ ਹੈ। ਇਹ ਸਮਾਨਤਾ ਹੋਰ ਕਈ ਥਾਈਂ ਵੀ ਦੇਖਣ ਵਿਚ ਆਈ ਹੈ। ਮਿਸਾਲ ਲਈ 12ਵੀਂ ਪਉੜੀ ਦੀ ਵਿਆਖਿਆ ਵਿਚ ਪਾਠ ਹੈ:

"ਜੈਸੇ ਸੁਕਾਲ ਦੇ ਸਮੇ ਕਿਸੇ ਦੇਸ ਵਿਚ ਕੋਈ ਸਾਧ ਪਰਾਹੁਣਾ ਜਾਂਦਾ ਹੈ।"

ਆਪਣੇ ਨਿਰਧਾਰਤ ਪਾਠਾਂ ਵਿਚ ਦੋਵਾਂ ਵਿਦਵਾਨਾਂ ਨੇ ਦੇਸ ਦੀ ਥਾਂ ਨਗਰ[2] ਵਰਤਿਆ ਹੈ। ਉਨ੍ਹਾਂ ਦੇ ਚੁਣੇ-ਵਰਤੇ ਖਰੜਿਆਂ ਵਿਚ ਇਹ ਪਾਠ ਪ੍ਰਾਪਤ ਨਹੀਂ; ਬਲਕਿ ਬ.ਸ.ਡੇ 23 (ਭਾਈ ਵੀਰ ਸਿੰਘ ਵਾਲੇ ਅਸਲੀ ਨੁਸਖ਼ੇ) ਜਾਂ ਉਨ੍ਹਾਂ ਦੇ ਪ੍ਰਕਾਸ਼ੇ ਸੰਸਕਰਨ ਨੂੰ ਛੱਡ ਕੇ, ਕਿਸੇ ਪ੍ਰਾਪਤ ਨੁਸਖ਼ੇ ਵਿਚ ਇਹ ਪਾਠ ਨਹੀਂ ਮਿਲਦਾ। ਭਾਈ ਵੀਰ ਸਿੰਘ ਵਾਲੇ ਖਰੜੇ ਬਾਰੇ ਇਹ ਵਿਦਵਾਨ ਔਝੜੀਂ ਪਏ ਹੋਏ ਹਨ ਅਤੇ ਉਨ੍ਹਾਂ ਦੀ ਛਾਪੀ *ਭਗਤਮਾਲਾ* ਇਨ੍ਹਾਂ ਦਾ ਮੰਨਿਆ ਸਰੋਤ ਨਹੀਂ। ਆਪਣੇ ਨੁਸਖ਼ਿਆਂ ਦੀ ਥਾਂ ਛਾਪੇ ਵਾਲੇ ਪਾਠ ਨੂੰ ਤਰਜੀਹ ਕਿਉਂ? ਉਹ ਵੀ ਬਿਨਾਂ ਹਵਾਲਾ ਜਾਂ ਰਿਣ ਪ੍ਰਗਟਾਏ। ਪਾਠ ਦੀ ਹਰ ਸੋਧ-ਸੁਧਾਈ ਵਿਆਖਿਆ ਮੰਗਦੀ ਹੈ।

ਸਾਖੀ 95 ਵਿਚ ਪਾਠ ਹੈ:

"ਤੇ ਮਾਰ ਮਾਰ ਉਚਾਰ ਕੈ ਜੋ ਸਰੀਰ ਤਿਆਗਦੇ ਹੈਨ"

---

1. *ਪੰਜਾਬੀ ਹੱਥ ਲਿਖਤਾਂ ਦੀ ਸੂਚੀ*, ਭਾਗ ਪਹਿਲਾ, ਪਟਿਆਲਾ, 1961, ਪੰਨਾ 315.
2. ਤਰਲੋਚਨ ਸਿੰਘ ਬੇਦੀ, *ਉਕਤ-ਕ੍ਰਿਤੀ*, ਪੰਨਾ 61.
   —ਧਰਮ ਚੰਦ ਵਾਤਿਸ਼, *ਉਕਤ-ਕ੍ਰਿਤੀ*, ਪੰਨਾ 119.

ਬੇਦੀ ਅਤੇ ਵਾਤਿਸ਼ ਵਾਲੇ ਨਿਰਧਾਰਤ ਪਾਠਾਂ ਵਿਚ ਇਸ ਦਾ ਰੂਪ ਹੋ ਗਿਆ:

"ਤੇ ਰਾਮ ਰਾਮ ਉਚਾਰ ਕੈ ਤੇ ਜੋ ਸਰੀਰ ਤਿਆਗਦੇ ਹੈਨ"[1]
"ਤੇ ਰਾਮ ਰਾਮ ਉਚਾਰੁ ਕੇ ਜੋ ਸਰੀਰ ਤਿਆਗਦੇ ਹੈਨਿ"[2]

'ਰਾਮ ਰਾਮ' ਪਾਠ ਕਿਸੇ ਵੀ ਹੱਥ-ਲਿਖਤ ਨੁਸਖ਼ੇ ਵਿਚ ਪ੍ਰਾਪਤ ਨਹੀਂ। ਸਰੋਤ ਨਹੀਂ ਦੱਸਿਆ, ਪਾਠ-ਸੋਧ ਦੇ ਕਾਰਨ ਦੀ ਵਿਆਖਿਆ ਕੋਈ ਨਹੀਂ ਕੀਤੀ। ਸਾਰੇ ਖਰੜਿਆਂ ਵਿਚ ਪਾਠ 'ਮਾਰ ਮਾਰ' ਹੈ। ਇਸ ਗ਼ੈਰ-ਜ਼ਰੂਰੀ ਪਾਠ-ਸੋਧ ਲਈ, ਦੋਵਾਂ ਵਿਦਵਾਨਾਂ ਵਿੱਚੋਂ, ਇਕ ਦੂਜੇ 'ਤੇ ਨਿਰਭਰ ਹੈ। ਪਾਠ ਦੇ ਇਸ ਪਰਸਪਰ ਮੇਲ ਨੂੰ ਅਕਾਦਮਿਕ ਭਾਸ਼ਾ ਵਿਚ ਨਕਲ ਕਿਹਾ ਜਾਏਗਾ, ਅਤੇ ਇਸ ਨਾਲ ਅਕਾਦਮਿਕ ਸਰੋਕਾਰਾਂ ਨਾਲ ਆਵੱਸ਼ਕ ਅਨਰਥ ਹੁੰਦਾ ਹੈ।

ਬੇਦੀ ਦੇ ਨਿਰਧਾਰਤ ਪਾਠ ਵਿਚ ਦਿਸਦੀਆਂ ਤਰੁਟੀਆਂ ਦਾ ਵੱਡਾ ਕਾਰਨ ਤਿਆਰੀ ਲਈ ਪਾਠ ਦੇ ਪੱਖੋਂ ਅਸ਼ੁੱਧ ਅਤੇ ਘਟੀਆ ਗੁਣਵੱਤਾ ਵਾਲੇ ਖਰੜਿਆਂ ਦੀ ਵਰਤੋਂ ਹੈ। ਇਸ ਦੀ ਮੂੰਹ-ਬੋਲਦੀ ਉਦਾਹਰਨ ਹੈ ਆਖ਼ਰੀ 160ਵੀਂ ਸਾਖੀ ਦੀਆਂ ਮੁੱਢਲੀਆਂ ਸਤਰਾਂ। ਮੁਲਾਹਜ਼ੇ ਲਈ, ਪਹਿਲਾਂ ਸਹੀ ਪਾਠ:

"ਤਾ ਸਿਖਾ ਭਾਈ ਮਨੀ ਸਿੰਘ ਜੀ ਹੋਰਾ ਥੀ ਪੁਛਿਆ ਜੇ ਚਾਰੋ ਗੁਣਾ ਵਾਲੇ ਸਿਖ ਨ ਪਾਏ ਜਾਵਨ। ਤਾ ਭਾਈ ਜੀ ਕਹਿਆ ਜੇ ਚਾਰੇ ਗੁਣ ਨਾ ਪਾਏ ਜਾਵਨ ਤਾ ਤੀਨ ਗੁਣ ਸਤ ਤੇ ਸੰਤੋਖ ਤੇ ਵੀਚਾਰ ਹੋਵੈਗਾ। ਜੇ ਤਿਨ ਗੁਣ ਭੀ ਨਾ ਹੋਵਨ। ਤਾ ਦੁਇ ਗੁਣ ਹੋਵਨ ਸੰਤੋਖ ਅਰੁ ਨਾਮ ਹੋਵੈ। ਜੇ ਦੁਇ ਭੀ ਨਾ ਹੋਵਨ। ਤਾ ਇਕ ਨਾਮ ਹੀ ਹੋਵੈ। ਕੈ ਇਕੋ ਸਤ ਹੋਵੈ। ਕੈ ਇਕ ਵੀਚਾਰੁ ਹੋਵੈ। ਕੈ ਇਕ ਸੰਤੋਖ ਹੋਵੈ।" *(ਸ਼ਬਦ 72)*

ਬੇਦੀ ਦੇ 'ਆਪਣੇ-ਪਾਸ-ਵਾਲੇ' ਨੁਸਖ਼ੇ ਦੇ ਪਾਠ ਵਿਚ ਇਸ ਨਾਲੋਂ 39 ਸ਼ਬਦ ਉਤਾਰਕ ਦੀ ਗ਼ਲਤੀ ਨਾਲ ਘੱਟ ਰਹਿ ਗਏ। ਪੂਰਕ ਖਰੜਾ ਸਿ.ਰੈ.ਲਾ. 7398 ਦੀ ਸਹਾਇਤਾ ਨਾਲ ਜੋ ਪਾਠ ਬੇਦੀ ਹੋਰਾਂ ਨਿਰਧਾਰਤ ਕੀਤਾ ਹੈ, ਉਹ ਹੈ:

"ਤਾ ਸਿਖਾ ਨੇ ਭਾਈ ਮੰਨੀ ਸਿੰਘ ਹੋਰਾ ਥੀਂ ਪੁਛਿਆ। ਜੋ ਚਾਰੋ ਗੁਣ ਵਾਲੇ ਸਿਖ ਨਾ ਪਾਏ ਜਾਵਨ। ਤਾਂ ਭਾਈ ਜੀ ਕਹਿਆ ਜੇ ਚਾਰੇ ਗੁਣ ਨਾ ਪਾਏ ਜਾਵਨ। ਤਾਂ ਤੀਨ ਗੁਣ ਭੀ ਨਾ ਹੋਵਨ ਤਾ ਦੁਇ ਗੁਣ ਹੋਵਨ। ਸੰਤੋਖ ਨਾਮ ਹੋਵੈ। ਜੇ ਦੁਇ ਭੀ ਨਾ ਹੋਵਨਿ ਤਾ ਇਕੁ ਨਾਮ ਹੀ ਹੋਵੈ ਕੇ ਇਕੋ ਸਤ ਹੈ। ਕੇ ਇਕ ਵਿਚਾਰੁ ਹੋਵੈ। ਕੈ ਇਕ ਸੰਤੋਖ ਹੋਵੈ।"[3] *(ਸ਼ਬਦ 62)*

ਦੋ ਖਰੜਿਆਂ ਦੇ ਪਾਠ ਵਿਲੀਨ ਕਰਨ ਉਪਰੰਤ ਵੀ ਮੂਲ ਨਾਲੋਂ 10 ਸ਼ਬਦ ਘੱਟ ਰਹਿ ਗਏ ਕਿਉਂਕਿ ਪੂਰਕ ਖਰੜੇ ਦਾ ਪਾਠ ਵੀ ਨਾਕਸ ਹੈ। ਉਨ੍ਹਾਂ ਦੀ ਸੰਪਾਦਤ *ਭਗਤਮਾਲਾ* ਦੀ 1994 ਈ. ਵਾਲੀ ਛਾਪ ਵਿੱਚੋਂ ਸਮੁੱਚੀ ਸਾਖੀ 133 ਹੀ ਗ਼ਾਇਬ ਹੈ। ਇਸ ਸੂਰਤ ਵਿਚ ਪਾਠ ਦੀ ਸ਼ੁੱਧਤਾ ਅਤੇ ਪੂਰਨਤਾ ਦਾ ਦਾਅਵਾ ਕਿਵੇਂ ਕੀਤਾ ਜਾ ਸਕਦਾ ਹੈ?

---

1. ਤਰਲੋਚਨ ਸਿੰਘ ਬੇਦੀ, *ਉਕਤ-ਕ੍ਰਿਤੀ*, ਪੰਨਾ 112.
2. ਧਰਮ ਚੰਦ ਵਾਤਿਸ਼, *ਉਕਤ-ਕ੍ਰਿਤੀ*, ਪੰਨਾ 207.
3. ਤਰਲੋਚਨ ਸਿੰਘ ਬੇਦੀ, *ਉਕਤ-ਕ੍ਰਿਤੀ*, ਪੰਨਾ 155.

## ਸੰਸਕਰਨ, ਗੋਬਿੰਦ ਸਿੰਘ ਲਾਂਬਾ ਵਾਲਾ

*ਸਿੱਖਾਂ ਦੀ ਭਗਤਮਾਲਾ* ਦੇ ਸੰਪਾਦਨ ਵਿਚ ਗੋਬਿੰਦ ਸਿੰਘ ਲਾਂਬਾ ਦਾ ਰੋਲ ਡਿਪਲੋਮੈਟਿਕ ਹੈ। ਇਸ ਵਿਚ ਸ਼ੱਕ ਨਹੀਂ ਕਿ ਸੰਪਾਦਕ ਨੂੰ ਹੱਥ-ਲਿਖਤਾਂ ਦੇ ਸੰਪਾਦਨ ਦਾ ਅਨੁਭਵ ਹੈ। ਇਸ ਰਚਨਾ ਦਾ ਇਕ ਨੁਸਖ਼ਾ ਵੀ ਉਸ ਦੇ ਨਿੱਜੀ ਸੰਚੇ ਵਿਚ ਹੈ। ਉਸ ਦੇ ਸ਼ਹਿਰ ਪਟਿਆਲੇ ਵਿਚ ਡੇਢ ਦਰਜਨ ਖਰੜੇ ਹੋਰ ਮਿਲ ਸਕਦੇ ਸਨ, ਪਰ ਆਪਣੇ ਸੰਸਕਰਨ ਲਈ ਨਵੇਂ ਸਿਰਿਓਂ ਪਾਠ ਨਿਰਧਾਰਨ ਦੀ ਜ਼ਹਿਮਤ ਉਠਾਉਣ ਤੋਂ ਹੱਥ ਖਿੱਚ ਲਿਆ ਅਤੇ ਭਾਈ ਵੀਰ ਸਿੰਘ ਵਾਲਾ[1] ਪਾਠ ਅਪਣਾ ਲਿਆ। ਕਾਪੀ-ਰਾਈਟ ਦੀ ਮਿਆਦ ਪੁੱਗੀ ਹੋਣ ਕਰਕੇ ਰਿਣ ਪ੍ਰਗਟਾਉਣ ਦੀ ਲੋੜ ਨਾ ਰਹੀ। ਜੋ ਖ਼ੂਬੀਆਂ ਜਾਂ ਖ਼ਾਮੀਆਂ ਭਾਈ ਵੀਰ ਸਿੰਘ ਦੇ ਪਾਠ ਵਿਚ, ਓਹੀ ਲਾਂਬਾ ਵਾਲੇ ਪਾਠ ਵਿਚ; ਜ਼ਿੰਮੇਵਾਰੀ ਤੋਂ ਮੁਕਤੀ। ਪਾਠ ਦੀ ਚੋਣ ਦਾ ਗੁਣਾ, ਸ਼ਾਇਦ ਬਦ, ਬਦਤਰ ਅਤੇ ਬਦਤਰੀਨ ਵਿੱਚੋਂ ਬਦ ਨੂੰ ਘੱਟ ਮਾੜਾ ਸਮਝ ਕੇ, ਉਸ 'ਤੇ ਪਾ ਦਿੱਤਾ, ਪਰ ਉਸ ਦੇ ਛਾਪਕ ਨੇ ਪਾਠ ਵਿਚ ਗ਼ਲਤੀਆਂ ਦੀ ਬਹਾਰ ਲਾ ਦਿੱਤੀ, ਛਾਪਣ ਦੀ ਮਿਤੀ ਵੀ ਨਹੀਂ ਦਿੱਤੀ। ਉੱਦੇਸ਼ ਇਸ ਦਾ ਵੀ ਸ਼ਾਇਦ, ਪ੍ਰੇਮੀ-ਜਨਾਂ ਦੇ ਲਾਭ ਦਾ ਹੋਵੇ।

50 ਸਫ਼ਿਆਂ ਦੀ ਭੂਮਕਾ ਵਾਲੇ 6 ਕਾਂਡਾਂ ਵਿਚ ਭਾਸ਼ਾ, ਸ਼ੈਲੀ, ਵਿਸ਼ਾ-ਵਸਤੂ ਆਦਿ ਬਾਰੇ ਬਹੁਤ ਕੁਝ ਲਿਖਿਆ ਹੈ ਪਰ ਅਪਣਾਏ ਪਾਠ ਦੀ ਇਕਾਗਰਤਾ ਜਾਂ ਉਚਤਤਾ ਬਾਰੇ ਕੁਝ ਵੀ ਨਹੀਂ। *ਭਗਤਮਾਲਾ* ਦੇ ਪਾਠ ਦੀ ਸ਼ੁੱਧਤਾ ਦਾ ਮਸਲਾ ਤਾਂ ਦਰਕਿਨਾਰ, ਇਸ ਵਿੱਚੋਂ *ਭਾਈ ਗੁਰਦਾਸ ਦੀ ਵਾਰ*, ਜੋ *ਭਗਤਮਾਲਾ* ਦਾ ਆਸਣ ਹੈ, ਦੀ 31ਵੀਂ ਪਉੜੀ ਦਾ ਪਾਠ ਹੀ ਗ਼ਾਇਬ ਹੈ।

## ਨਾਮਕਰਨ : *ਸਿੱਖਾਂ ਦੀ ਭਗਤਮਾਲਾ* ਬਨਾਮ *ਭਗਤ ਰਤਨਾਵਲੀ*

*ਸਿੱਖਾਂ ਦੀ ਭਗਤਮਾਲਾ* ਦਾ ਨਾਂ ਕਦੇ ਵਾਦ-ਵਿਵਾਦ ਦਾ ਮੁੱਦਾ ਨਹੀਂ ਰਿਹਾ। ਜਿੰਨੇ ਪ੍ਰਕਾਸ਼ੇ ਹੋਏ ਸੰਸਕਰਨ ਇਸ ਦੇ ਮਿਲਦੇ ਹਨ, ਉਨ੍ਹਾਂ ਉੱਤੇ ਨਾਂ *ਸਿੱਖਾਂ ਦੀ ਭਗਤਮਾਲਾ* ਹੀ ਦਿੱਤਾ ਹੋਇਆ ਹੈ। ਪਰ ਪੰਜਾਬੀ ਸਾਹਿਤ ਦੇ ਇਤਿਹਾਸਾਂ[2] ਜਾਂ ਭਾਈ ਮਨੀ ਸਿੰਘ ਨਾਲ ਸੰਬੰਧਤ ਲਿਖਤਾਂ ਵਿਚ ਕਾਫ਼ੀ ਘਚੋਲਾ ਨਜ਼ਰ ਆਉਂਦਾ ਹੈ; ਜਿਥੇ *ਭਗਤ ਰਤਨਾਵਲੀ* ਨਾਂ ਵਧੇਰੇ ਵਰਤਿਆ ਮਿਲਦਾ ਹੈ।[3] ਪੰਜਾਬੀ ਸਾਹਿਤ ਦੇ ਪ੍ਰਮੁੱਖ ਇਤਿਹਾਸਾਂ ਵਿਚ *ਭਗਤ ਰਤਨਾਵਲੀ* ਨਾਂ ਦੀ ਵਰਤੋਂ ਨਿਰਾਸ਼ ਕਰਨ ਵਾਲਾ ਅਮਲ ਹੈ। ਗਿਆਨੀ ਆਤਮਾ ਸਿੰਘ ਨੇ ਇਸ ਦਾ ਨਾਂ *ਗੁਰਸਿੱਖ ਭਗਤਮਾਲ*[4] ਦਿੱਤਾ

---

1. *ਸਿੱਖਾਂ ਦੀ ਭਗਤਮਾਲਾ*, ਸੰਪਾ. ਗੋਬਿੰਦ ਸਿੰਘ ਲਾਂਬਾ, ਪਟਿਆਲਾ..., ਪੰਨੇ 1-107.
2. ਵੇਖੋ, ਪੰਜਾਬ ਯੂਨੀਵਰਸਿਟੀ, *ਪੰਜਾਬੀ ਸਾਹਿਤ ਦਾ ਇਤਿਹਾਸ*, ਦੂਜਾ ਭਾਗ, ਚੰਡੀਗੜ੍ਹ, 1967, ਪੰਨਾ 228.
   — *ਪੰਜਾਬੀ ਸਾਹਿਤ ਦਾ ਇਤਿਹਾਸ*, ਮੱਧਕਾਲ, ਭਾਸ਼ਾ ਵਿਭਾਗ, ਪਟਿਆਲਾ, 1963, ਪੰਨਾ 99.
   — ਸੁਰਿੰਦਰ ਸਿੰਘ ਕੋਹਲੀ, *ਪੰਜਾਬੀ ਸਾਹਿਤ ਦਾ ਇਤਿਹਾਸ*, ਲੁਧਿਆਣਾ, 1950, ਪੰਨਾ 170.
3. ਸੁਰਿੰਦਰ ਸਿੰਘ ਕੋਹਲੀ, *ਭਾਈ ਮਨੀ ਸਿੰਘ ਜੀਵਨ ਤੇ ਰਚਨਾ*, ਪਟਿਆਲਾ, 1961, ਪੰਨੇ 34-35.
4. *ਸ਼ਹੀਦ ਭਾਈ ਮਨੀ ਸਿੰਘ ਜੀ ਦਾ ਜੀਵਨ ਅਤੇ ਉਨ੍ਹਾਂ ਦੀ ਰਚਨਾ*, ਜਲੰਧਰ, 1955, ਪੰਨੇ 77, 129.

ਹੈ। ਇਕ ਵੇਲੇ, ਗੁਰਿੰਦਰ ਸਿੰਘ ਮਾਨ[1] ਇਸ ਨੂੰ *ਸਿੱਖਾਂ ਦੀ ਭਗਤਮਾਲ* ਹੀ ਲਿਖੀ ਜਾਂਦਾ ਸੀ। ਭਾਈ ਵੀਰ ਸਿੰਘ ਨੇ 1912 ਈ. ਵਾਲੀ ਛਾਪ ਦੀ ਭੂਮਕਾ ਵਿਚ ਲਿਖਿਆ ਹੈ :

> "ਵਡਿਆਂ ਤੋਂ ਅਸਾਂ ਸੁਣਿਆ ਹੋਇਆ ਸੀ ਕਿ ਯਾਰ੍ਹਵੀਂ ਵਾਰ ਦੇ ਵਿਚ ਆਏ ਸਿਖਾਂ ਦੇ ਪ੍ਰਸੰਗ ਭਾਈ ਮਨੀ ਸਿੰਘ ਨੇ ਲਿਖੇ ਹਨ, ਅਰ ਉਸ ਦਾ ਨਾਂ "ਭਗਤ ਰਤਨਾਵਲੀ" ਹੈ, ਪਰ ਏਸ ਪੋਥੀ ਵਿਚ ਇਹ ਨਾਉਂ ਨਹੀਂ ਮਿਲਿਆ, ਇਸ ਕਰਕੇ ਅਸਾਂ ਸੁਣਿਆ ਯਾ ਆਪਣਾ ਕੋਈ ਢੁਕਵਾਂ ਨਾਮ ਰਖਣ ਨਾਲੋਂ ਪੋਥੀ ਦੇ ਵਿਚ ਲਿਖਿਆ ਨਾਉਂ ਹੀ ਇਸ ਨੂੰ ਦੇਣਾ ਪਸੰਦ ਕੀਤਾ ਹੈ।"[2]

ਵਧੀਆ ਤਰਕ ਹੈ ਪਰ ਸਥਿਤੀ ਦਾ ਵਿਅੰਗ ਇਹ ਹੈ ਕਿ ਇਸ ਦਾ *ਭਗਤ ਰਤਨਾਵਲੀ* ਨਾਂ ਅਪਣਾਏ ਅਤੇ ਪ੍ਰਚਾਰੇ ਜਾਣ ਦੀ ਜ਼ਿੰਮੇਵਾਰੀ ਭਾਈ ਵੀਰ ਸਿੰਘ ਉੱਤੇ ਹੀ ਵੱਧ ਆਉਂਦੀ ਹੈ। 1950 ਈ. ਵਾਲੀ ਛਾਪ ਦੀ ਭੂਮਕਾ ਵਿਚ ਭਾਈ ਮਨੀ ਸਿੰਘ ਦੀਆਂ ਦੋ ਪੁਸਤਕਾਂ ਦਾ ਜ਼ਿਕਰ ਕਰਦਿਆਂ ਉਨ੍ਹਾਂ ਲਿਖਿਆ ਹੈ "ਜਨਮ ਸਾਖੀ ਦਾ ਨਾਂ *ਗਿਆਨ ਰਤਨਾਵਲੀ* ਹੈ, ਦੂਸਰੀ ਦਾ ਨਾਮ *ਸਿੱਖਾਂ ਦੀ ਭਗਤਮਾਲਾ* ਵੀ ਹੈ ਤੇ *ਭਗਤ ਰਤਨਾਵਲੀ* ਵੀ ਕਿਹਾ ਜਾਂਦਾ ਹੈ।"[3] ਪੋਥੀ ਦੇ ਅੰਦਰ ਮੂਲ ਲੇਖਕ ਵੱਲੋਂ ਤਜਵੀਜ਼ ਕੀਤੇ ਨਾਂ ਨੂੰ ਤਰਜੀਹ ਦੇਣ ਦੇ ਬਾਵਜੂਦ ਮਗਰਲੀਆਂ ਆਪਣੀਆਂ ਹੀ ਲਿਖਤਾਂ ਵਿਚ ਅਧਾਰਹੀਣ ਸੁਣੀ ਸੁਣਾਈ ਰਵਾਇਤ ਨੂੰ ਵਾਰ-ਵਾਰ ਦੁਹਰਾ ਕੇ ਉਸ ਨੂੰ ਪੱਕੇ ਪੈਰੀਂ ਖੜ੍ਹਾ ਕਰ ਦਿੱਤਾ। ਸਾਹਿਤ ਦੇ ਇਤਿਹਾਸਕਾਰਾਂ ਅਤੇ ਭਾਈ ਮਨੀ ਸਿੰਘ ਬਾਰੇ ਲਿਖਣ ਵਾਲੇ ਲਿਖਾਰੀਆਂ ਸਾਹਮਣੇ ਇਹੋ ਮਿਸਾਲ ਸੀ। ਉਨ੍ਹਾਂ *ਸਿੱਖਾਂ ਦੀ ਭਗਤਮਾਲਾ* ਦੇ ਲੰਬੇ ਨਾਂ ਦੀ ਥਾਂ *ਭਗਤ ਰਤਨਾਵਲੀ* ਵਾਲਾ ਛੋਟਾ ਨਾਂ ਅਪਣਾ ਲਿਆ। ਹੁਣ ਹਾਲਤ ਇਹ ਹੈ ਕਿ ਇਸ ਰਚਨਾ 'ਤੇ ਖੋਜ ਕਰਨ ਵਾਲੇ ਵਿਦਵਾਨ ਜਾਂ ਇਸ ਦੇ ਸੰਪਾਦਕ ਇਸ ਨੂੰ *ਭਗਤ ਰਤਨਾਵਲੀ* ਹੀ ਲਿਖਦੇ ਹਨ[4]। ਤਰਲੋਚਨ ਸਿੰਘ ਬੇਦੀ ਦੇ ਕਥਨ ਕਿ "ਇਸ ਨੂੰ *ਸਿੱਖਾਂ ਦੀ ਭਗਤਮਾਲਾ* ਵੀ ਕਿਹਾ ਜਾਂਦਾ ਹੈ"[5] ਨੇ ਤਾਂ *ਭਗਤ ਰਤਨਾਵਲੀ* ਨੂੰ ਮੁੱਖ ਅਤੇ ਅਸਲੀ ਨਾਂ ਨੂੰ ਗੌਣ ਦਰਜੇ 'ਤੇ ਲਿਆ ਰੱਖਿਆ ਹੈ। ਜਿੰਨੇ ਖਰੜੇ ਪੜਤਾਲੇ ਗਏ ਹਨ, ਉਨ੍ਹਾਂ ਵਿੱਚੋਂ ਬੱਜੇ ਜਾਂ ਖੰਡੂ ਖਰੜਿਆਂ ਨੂੰ ਛੱਡ ਕੇ - ਜਿਥੇ ਪਾਠ ਪ੍ਰਾਪਤ ਨਹੀਂ - ਬਾਕੀ ਸਾਰਿਆਂ ਦੇ ਮੁੱਢ ਵਿਚ ਇਹ ਵਾਕ ਦਰਜ ਹੋਇਆ ਵੇਖਿਆ ਗਿਆ ਹੈ :

> 'ਸਾਖੀ ਭਾਈ ਗੁਰਦਾਸ ਜੀ ਕੀ ਵਾਰ ਯਾਰਵੀਂ ਸਿਖਾਂ ਦੀ ਭਗਤਮਾਲਾ'

ਭਾਈ ਵੀਰ ਸਿੰਘ ਵਾਲੇ ਨੁਸਖ਼ੇ ਵਿਚ ਵੀ ਇਹੋ ਵਾਕ ਦਰਜ ਹੈ। ਪਰ ਪ੍ਰਕਾਸ਼ੀ *ਭਗਤਮਾਲਾ* ਵਿਚ 'ਵਾਰ ਯਾਰ੍ਹਵੀਂ' ਦੇ ਅੱਗੇ 'ਦਾ ਟੀਕਾ' ਦਾ ਵਾਧਾ ਕਰ ਕੇ ਨਵਾਂ ਨਾਂ ਬਣਾ ਦਿੱਤਾ। ਪਰ *ਭਗਤ ਰਤਨਾਵਲੀ* ਨਾਂ ਦੀ ਵਰਤੋਂ ਉਨ੍ਹਾਂ ਦੀਆਂ ਪਿਛਲੇਰੀਆਂ ਸਾਰੀਆਂ ਲਿਖਤਾਂ ਜਿਨ੍ਹਾਂ ਦਾ ਕਿਸੇ ਤਰ੍ਹਾਂ ਦਾ ਸੰਬੰਧ *ਭਗਤਮਾਲਾ* ਨਾਲ ਹੈ, ਵਿਚ

---

1. *Making of Sikh Scripture*, diss. Columbia University, 1993.
2. *ਸਿੱਖਾਂ ਦੀ ਭਗਤਮਾਲਾ*, ਅੰਮ੍ਰਿਤਸਰ, 1950, ਪੰਨਾ ੲ।
3. *ਉਕਤ-ਕ੍ਰਿਤੀ*, ਪੰਨਾ ਸ।
4. ਗੋਬਿੰਦ ਸਿੰਘ ਲਾਂਬਾ, *ਉਕਤ-ਕ੍ਰਿਤੀ*, ਪੰਨਾ 33.
5. *ਸਿੱਖਾਂ ਦੀ ਭਗਤਮਾਲਾ*, ਪਟਿਆਲਾ, 1994, ਪੰਨਾ 15.

ਬਰਾਬਰ ਕਰਦੇ ਰਹੇ।[1] ਵਾਤਿਸ਼ ਨੇ ਭਾਈ ਵੀਰ ਸਿੰਘ ਵਾਲੇ ਨਵੇਂ ਨਾਂ ਨੂੰ ਤਰਜੀਹ ਦਿੱਤੀ ਹੈ।[2] ਹੋ ਸਕਦਾ ਹੈ ਕਿ ਭਾਈ ਗੁਰਦਾਸ ਦੀ ਪਹਿਲੀ ਵਾਰ ਨੂੰ *ਗਿਆਨ ਰਤਨਾਵਲੀ* ਅਤੇ 11ਵੀਂ ਵਾਰ ਨੂੰ *ਭਗਤ ਰਤਨਾਵਲੀ* ਕਹਿਣ ਦੀ ਰਵਾਇਤ ਗਿਆਨੀਆਂ ਵਿਚ ਰਹੀ ਹੋਵੇ। 11ਵੀਂ ਵਾਰ ਦੀ 27ਵੀਂ ਪਉੜੀ ਜਿਸ ਵਿਚ ਆਗਰੇ ਦੀ ਸੰਗਤ ਦੇ ਨਾਵਾਂ ਦੀ ਸੂਚੀ ਦਿੱਤੀ ਹੈ, ਦੇ ਅੰਤ ਵਿਚ ਤੁਕ ਆਉਂਦੀ ਹੈ "ਗੁਰਭਾਈ ਰਤਨਾ ਦੀ ਮਾਲਾ"; ਇਹ ਉਕਤੀ ਵੀ *ਭਗਤ ਰਤਨਾਵਲੀ* ਵਾਲੀ ਧਾਰਨਾ ਦੀ ਪ੍ਰੇਰਕ ਹੋ ਸਕਦੀ ਹੈ।

ਉਂਜ ਭਾਈ ਕਾਨ੍ਹ ਸਿੰਘ ਨਾਭਾ[3] ਨੇ *ਭਗਤ ਰਤਨਾਵਲੀ* ਤੋਂ ਇਲਾਵਾ ਇਕ ਹੋਰ ਨਾਂ 'ਭਗਤਾਵਲੀ' ਪ੍ਰਚੱਲਤ ਹੋਣ ਦਾ ਜ਼ਿਕਰ ਵੀ ਕੀਤਾ ਹੈ, ਜੋ ਹੋ ਸਕਦਾ ਹੈ, ਭਾਈ ਵੀਰ ਸਿੰਘ ਵਾਲੇ ਸੰਸਕਰਨ ਦੀ ਪੂਰਵ-ਵਰਤੀ ਕਿਸੇ ਛਾਪ ਵਿਚ ਵਰਤਿਆ ਗਿਆ ਹੋਵੇ, ਪਰ ਟੀਕਾਕਾਰ ਨੇ ਆਪਣੇ ਟੀਕੇ ਵਿਚ *ਭਗਤ ਰਤਨਾਵਲੀ* ਨਾਂ ਬਿਲਕੁਲ ਨਹੀਂ ਵਰਤਿਆ। ਜੋ ਵਰਤਿਆ ਹੈ ਉਹ *ਸਿੱਖਾਂ ਦੀ ਭਗਤਮਾਲਾ* ਹੈ। ਇਹੋ ਇਸ ਦਾ ਹੱਕੀ ਅਤੇ ਪ੍ਰਮਾਣਕ ਨਾਂ ਹੈ। ਇਸ ਦੀ ਥਾਂ ਮਨੋਕਲਪਤ ਨਾਂ *ਭਗਤ ਰਤਨਾਵਲੀ* ਵਰਤੇ ਜਾਣਾ ਕਿਸੇ ਤਰ੍ਹਾਂ ਵੀ ਉਚਤ ਨਹੀਂ।

## ਪਾਠ ਦੀ ਅਖੰਡਤਾ

ਭਾਈ ਵੀਰ ਸਿੰਘ ਹੱਥੀਂ ਸੰਪਾਦਤ ਅਤੇ ਪ੍ਰਕਾਸ਼ੀ *ਸਿੱਖਾਂ ਦੀ ਭਗਤਮਾਲਾ* ਦਾ ਪਾਠ ਸਾਲਮੀਅਤ ਦੀ ਕਸੌਟੀ 'ਤੇ ਪੂਰਾ ਨਹੀਂ ਉੱਤਰਦਾ। ਸੰਪਾਦਕ ਨੇ ਆਪ ਇਸ ਦੀ ਭੂਮਕਾ ਵਿਚ ਮੰਨਿਆ ਹੈ ਕਿ ਇਸ ਦੇ ਪਾਠ ਵਿੱਚੋਂ ਬਹੁਤ ਕੁਝ ਦਖ਼ਲ-ਅੰਦਾਜ਼ੀ ਸਮਝ ਕੇ ਬੇਦਖ਼ਲ ਕੀਤਾ ਗਿਆ ਹੈ; ਅਤੇ ਵਾਰ ਦੀ ਟੀਕਾ ਦੀ ਸਮਾਪਤੀ ਉਪਰੰਤ ਦਰਜ ਹੋਈਆਂ 11 ਸਾਖੀਆਂ (ਭਾਈ ਵੀਰ ਸਿੰਘ ਅਨੁਸਾਰ 12) ਛਾਂਗੀਆਂ ਗਈਆਂ ਹਨ। ਧਰਮ ਚੰਦ ਵਾਤਿਸ਼ ਅਤੇ ਤਰਲੋਚਨ ਸਿੰਘ ਬੇਦੀ ਨੇ ਆਪਣੇ ਸੰਸਕਰਨਾਂ ਵਿਚ, ਪ੍ਰਾਪਤ ਖਰੜਿਆਂ ਦੀ ਮਦਦ ਨਾਲ ਪਾਠ ਬਹਾਲ ਕਰ ਕੇ ਸਥਿਤੀ ਸਧਾਰਨ ਕਰ ਦਿੱਤੀ ਸੀ ਪਰ ਗੋਬਿੰਦ ਸਿੰਘ ਲਾਂਬਾ ਨੇ ਆਪਣੇ ਸੰਸਕਰਨ ਲਈ ਭਾਈ ਵੀਰ ਸਿੰਘ ਵਾਲਾ ਪਾਠ ਅਪਣਾ ਕੇ ਉਨ੍ਹਾਂ ਦੇ ਨਜ਼ਰੀਏ ਦਾ ਸਮਰਥਨ ਕਰ ਦਿੱਤਾ, ਜਿਸ ਨਾਲ ਪਾਠ ਦਾ ਮਸਲਾ ਮੁੜ ਵਿਵਾਦ ਵਾਲਾ ਬਣ ਗਿਆ ਲਗਦਾ ਹੈ। ਲਾਂਬਾ ਹੱਥ-ਲਿਖਤਾਂ ਵਿਚ ਦਿਲਚਸਪੀ ਰੱਖਣ ਵਾਲਾ ਅਤੇ ਸੰਪਾਦਨ ਦੇ ਕਾਰਜ ਵਿਚ ਵੀ ਹੰਢਿਆ ਹੋਇਆ ਵਿਦਵਾਨ ਹੈ, ਪਰ ਅਪਣਾਏ ਪਾਠ ਦੀ ਉਚਤਤਾ ਸੰਬੰਧੀ ਕੋਈ ਕਾਰਨ ਜਾਂ ਦਲੀਲ ਨਹੀਂ ਦਿੱਤੀ।

## 18ਵੀਂ ਸਦੀ ਦੀ ਵਾਰਤਕ : *ਭਗਤਮਾਲਾ* ਦਾ ਮਹੱਤਵ

ਸੋਢੀ ਹਰਿਜੀ ਦੇ ਚਲਾਣੇ (1694 ਈ.) ਨਾਲ ਵਾਰਤਕ ਦੇ ਮਹਾਂਰਥੀਆਂ ਅਤੇ

1. ਵੇਖੋ, ਜ਼ਮੀਮਾ ਨੰ. ਅ, ਭਾਈ ਵੀਰ ਸਿੰਘ ਦਾ ਅਣਪ੍ਰਕਾਸ਼ਿਆ ਨੋਟ।
2. *ਸਿੱਖਾਂ ਦੀ ਭਗਤਮਾਲਾ*, ਲੁਧਿਆਣਾ, 1979, ਪੰਨਾ 99.
3. *ਮਹਾਨ ਕੋਸ਼*, ਪਟਿਆਲਾ 1960, ਪੰਨਾ 674.

ਪੁਰਾਣੀ ਪੰਜਾਬੀ ਵਾਰਤਕ ਦਾ ਸੁਨਹਿਰੀ ਜੁੱਗ ਸਮਾਪਤ ਹੋ ਗਿਆ। ਇਸ ਤੋਂ ਪਿੱਛੋਂ ਮੀਣਾ-ਮੰਡਲੀ, ਜਿਸ ਨਾਲ ਜੁੜੇ ਅਨੇਕਾਂ ਜਾਣੇ-ਅਣਜਾਣੇ ਲੇਖਕ ਲਗਭਗ ਪੌਣੀ ਸਦੀ ਪੰਜਾਬੀ ਵਾਰਤਕ ਦੇ ਭੰਡਾਰ ਨੂੰ ਭਰਦੇ ਆ ਰਹੇ ਸਨ, ਅਤੇ ਜਿਸ ਦੀ ਅਗਵਾਈ ਪ੍ਰਿਥੀ ਚੰਦ, ਮਨੋਹਰ ਦਾਸ ਮਿਹਰਵਾਨ ਅਤੇ ਹਰਿਜੀ ਕਰਦੇ ਆਏ ਸਨ, ਆਪਣੇ ਆਪ ਨੂੰ ਜੱਥੇਬੰਦ ਨਾ ਰੱਖ ਸਕੀ ਅਤੇ ਛੇਤੀ ਹੀ ਖਿੰਡ-ਪੁੰਡ ਗਈ। ਗੁਰੂ-ਘਰ ਅਤੇ ਗੁਰੂ-ਦਰਬਾਰ ਵਿਚ ਕਾਵਿ ਸਿਰਜਣਾ ਦੀ ਇਕ ਬੱਝਵੀਂ ਅਤੇ ਬਲਵਾਨ ਪਰੰਪਰਾ ਸਥਾਪਤ ਸੀ, ਪਰ ਵਾਰਤਕ ਦੇ ਖੇਤਰ ਵਿਚ - ਸਿਵਾਏ ਹੁਕਮਨਾਮਿਆਂ ਦੀ ਉਪਯੋਗੀ ਵਾਰਤਕ ਦੇ - ਅਜਿਹਾ ਹੋਣਾ ਸੰਭਵ ਨਾ ਹੋ ਸਕਿਆ। ਇਸ ਲਈ ਗੁਰੂ-ਕਾਲ ਵਿਚ ਵਾਰਤਕ ਦੀਆਂ ਸਾਹਿਤਕ ਸੰਭਾਵਨਾਵਾਂ ਉਜਾਗਰ ਕਰਨ ਲਈ ਜ਼ਿੰਮੇਵਾਰ ਜਾਂ ਤਾਂ ਵਿਅਕਤੀਗਤ ਰੂਪ ਵਿਚ ਅਣਜਾਣੇ ਗੁਣੀ ਸ਼ਰਧਾਲੂ ਸਿੱਖ ਸਨ ਜਾਂ ਗੁਰੂ-ਘਰ ਦੇ ਪ੍ਰਤਿਪੱਖੀ ਹੰਦਾਲੀਆਂ ਅਤੇ ਮੀਣਿਆਂ ਦੀਆਂ ਸੰਪਰਦਾਵਾਂ। ਮੀਣਾ-ਮੰਡਲੀ ਦਾ ਯੋਗਦਾਨ, ਹੋਰਨਾਂ ਦੇ ਟਾਕਰੇ 'ਤੇ, ਵੱਡ-ਆਕਾਰੀ ਅਤੇ ਬਹੁ-ਪ੍ਰਕਾਰੀ ਹੈ।

ਅਠਾਰ੍ਹਵੀਂ ਸਦੀ ਦੇ ਮੁੱਢਲੇ ਦਹਾਕਿਆਂ ਵਿਚ ਮੌਲਕ ਵਾਰਤਕ ਉਪਜ, ਨਾ ਹੋਣ ਬਰਾਬਰ ਹੈ। ਇਸ ਦੇ ਕਾਰਨ ਉਸ ਦੌਰ ਦੀਆਂ ਅਸਧਾਰਨ ਰਾਜਸੀ ਤੇ ਸਾਂਸਕ੍ਰਿਤਕ ਪਰਿਸਥਿਤੀਆਂ ਵਿਚ ਖੋਜੇ ਜਾ ਸਕਦੇ ਹਨ। ਮੋਟੇ ਤੌਰ 'ਤੇ ਇਹ ਬੇਚੈਨੀ ਅਤੇ ਪਰਿਵਰਤਨ ਦਾ ਦੌਰ ਹੈ; ਬਦਅਮਨੀ, ਭਾਜੜਾਂ, ਵਿਦੇਸ਼ੀ ਹਮਲੇ, ਕਤਲਾਮਾਂ, ਰਾਜਗਰਦੀਆਂ ਅਤੇ ਘੱਲੂਘਾਰਿਆਂ ਦਾ ਦੌਰ। ਰਾਜਸੀ ਤੇ ਸਮਾਜਕ ਘਟਨਾਵਾਂ ਨੇ ਜਿਥੇ ਪੰਜਾਬੀਆਂ ਵਿਚ ਸਵੈਚੇਤਨਾ ਦੀ ਭਾਵਨਾ ਉਪਜਾਣ ਅਤੇ ਉਸ ਨੂੰ ਮਜ਼ਬੂਤ ਕਰਨ ਵਿਚ ਚੋਖਾ ਹਿੱਸਾ ਪਾਇਆ, ਉੱਥੇ ਸਾਹਿਤਕ ਸਰਗਰਮੀਆਂ ਨੂੰ ਜੇ ਬਿਲਕੁਲ ਖ਼ਤਮ ਨਹੀਂ ਕੀਤਾ ਤਾਂ ਮੱਧਮ ਜ਼ਰੂਰ ਪਾ ਦਿੱਤਾ। ਇਸ ਲਈ ਹੈਰਾਨੀ ਨਹੀਂ ਕਿ ਇਹ ਦੌਰ ਵਾਰਤਕ ਉਪਜ ਪੱਖੋਂ ਸੁੰਨ-ਮਸਾਨ ਦਾ ਦੌਰ ਹੈ।

ਸਿੱਖ ਮਿਸਲਦਾਰੀ ਦੇ ਦੌਰ ਵਿਚ ਧਾਰਮਕ ਸੰਪਰਦਾਵਾਂ ਨਾਲ ਜੁੜੇ ਬੁੱਧੀਮਾਨ ਤਬਕੇ ਨੇ ਜਦੋਂ ਨਵੀਂ ਪਰਿਸਥਿਤੀ ਵਿੱਚੋਂ ਵਿਸ਼ਵਾਸ ਅਤੇ ਸੁਰੱਖਿਆ ਅਨੁਭਵ ਕਰ ਕੇ ਸਾਹਿਤ ਰਚਨਾ ਵੱਲ ਰੁਖ਼ ਕੀਤਾ ਤਾਂ ਮੌਲਕਤਾ ਗਵਾ ਕੇ, ਉਸ ਦਾ ਸਾਰਾ ਜ਼ੋਰ ਫ਼ਾਰਸੀ ਜਾਂ ਸੰਸਕ੍ਰਿਤ ਦੀਆਂ ਉਤਕ੍ਰਿਸ਼ਟ ਰਚਨਾਵਾਂ ਨੂੰ ਉਲਥਾਣ ਵਿਚ ਲੱਗਾ। ਦਾਰਸ਼ਨਿਕ ਭਾਂਤ ਦੀਆਂ ਕਿਰਤਾਂ ਦਾ ਅਧਿਐਨ ਅਤੇ ਅਨੁਵਾਦਨ ਅਤੇ ਸ਼ਾਸਤ੍ਰੀ ਸਿਧਾਂਤਾਂ ਅਨੁਸਾਰ ਗੁਰਬਾਣੀ ਅਤੇ ਗੁਰਮਤ ਦੀ ਪੁਨਰ ਵਿਆਖਿਆ ਉਨ੍ਹਾਂ ਦਾ ਵੱਡਾ ਆਹਰ ਬਣ ਗਿਆ। ਜਾਂ ਫਿਰ ਪਿਛਲੀ ਸਦੀ ਦੀਆਂ ਵਾਰਤਕ ਰਚਨਾਵਾਂ ਨੂੰ ਵਾਧੇ-ਘਾਟੇ ਕਰ ਕੇ ਨਵਾਂ ਰੂਪ ਦਿੱਤਾ ਗਿਆ। ਮੌਲਕ ਰਚਨਾਤਮਕ ਵਾਰਤਕ ਕਿਰਤਾਂ ਦੇ ਲਗਭਗ ਅਭਾਵ ਅਤੇ ਅਨੁਵਾਦਾਂ ਦੀ ਬਹੁਤ ਵੱਡੀ ਗਿਣਤੀ ਨੂੰ ਮੁੱਖ ਰੱਖਦਿਆਂ ਇਸ ਦੌਰ ਨੂੰ ਅਨੁਵਾਦਾਂ ਦਾ ਜੁੱਗ ਆਖਿਆ ਜਾ ਸਕਦਾ ਹੈ। ਇਸ ਦੌਰ ਵਿਚ *ਗਿਆਨ ਰਤਨਾਵਲੀ* ਅਤੇ *ਸਿੱਖਾਂ ਦੀ ਭਗਤਮਾਲਾ* ਦਾ ਰਚੇ ਜਾਣਾ ਇਉਂ ਹੈ ਜਿਵੇਂ ਹਨੇਰੇ ਵਿਚ ਚਾਨਣ ਦੀ ਲੀਕ ਖਿੱਚੀ ਗਈ ਹੋਵੇ।

18ਵੀਂ ਸਦੀ ਜੁੱਗ-ਗਰਦੀ ਦਾ ਦੌਰ ਹੈ। ਪਹਿਲਾ ਅੱਧ ਖ਼ੂਨ-ਖ਼ਰਾਬੇ, ਜਬਰ-ਜ਼ੁਲਮ ਅਤੇ ਸਿੱਖ ਮਾਨਸਕਤਾ ਵਿਚ ਪੈਦਾ ਹੋਏ ਕੜਵੱਲਾਂ ਦੀ ਪ੍ਰਤਿਨਿਧਤਾ ਕਰਦਾ

ਹੈ; ਦੂਜੇ ਅੱਧ ਵਿਚ, ਪਹਿਲੇ ਅੱਧ ਦੇ ਮਹਿਕੂਮ, ਹਾਕਮ ਬਣੇ। ਪਹਿਲੇ ਅੱਧ ਵਿਚ ਸਿੱਖ ਵਿਚਾਰਧਾਰਾ, ਹਰ ਪਾਸੇ ਦੀ ਵਿਰੋਧਤਾ ਕਾਰਨ ਕੱਟੜਤਾ ਦੇ ਤਲ 'ਤੇ ਖੜੀ ਸੀ; ਵੇਲੇ ਦਾ ਹੁਕਮ ਸੀ, "ਨੌਂ ਸੌ ਖਉਸੜਾ ਮਾਰਿਆ ਹਿੰਦੂ ਦੇ ਸਿਰ, ਨੌਂ ਸੌ ਖਉਸੜਾ ਮਾਰਿਆ ਤੁਰਕ ਦੇ ਸਿਰ ਸਾਡੇ ਝੰਡੇ ਨਿਆਰੇ ਹਨ"[1],ਪਰ ਦੂਜੇ ਅੱਧ ਵਿਚ ਇਸ ਦੀ ਥਾਂ ਉਦਾਰਤਾ ਦਾ ਹੁਕਮ ਹੋ ਗਿਆ[2] ਕਿਉਂਕਿ ਨਵੀਂ ਵਿਵਸਥਾ ਵਿਚ 10 ਫ਼ੀ ਸਦੀ ਸਿੱਖਾਂ ਨੇ 90 ਫ਼ੀ ਸਦੀ ਗ਼ੈਰ-ਸਿੱਖ ਵਸੋਂ ਨਾਲ ਸਹਿਹੋਂਦ ਤੋਂ ਇਲਾਵਾ, ਪੁਰਾਣੇ ਤੰਤਰ, ਪ੍ਰਬੰਧਕੀ ਢਾਂਚੇ ਅਤੇ ਪੁਰਾਣੀ ਨੌਕਰਸ਼ਾਹੀ ਦੀ ਸਹਾਇਤਾ ਨਾਲ ਹਕੂਮਤ ਕਰਨੀ ਸੀ। ਪਹਿਲਾ ਅੱਧ ਕੁਰਬਾਨੀਆਂ, ਸ਼ਹਾਦਤਾਂ ਅਤੇ ਟਕਰਾਓ ਦਾ ਦੌਰ ਹੈ; ਦੂਜਾ ਅੱਧ, ਸਮੇਂ ਦੇ ਤਕਾਜ਼ੇ ਅਨੁਸਾਰ ਮੇਲ-ਮਿਲਾਪ ਉਦਾਰਤਾ ਅਤੇ ਸਾਂਝ ਦਾ ਸਮਾਂ ਹੈ, ਜਿਸ ਵਿੱਚੋਂ ਅੱਗੇ ਜਾ ਕੇ ਪੰਜਾਬੀਅਤ ਪਲ੍ਰਗੀ। ਪਹਿਲੇ ਅੱਧ ਨੇ ਚਿੜੀਆਂ ਨੂੰ ਬਾਜ਼ ਬਣਦੇ ਵੇਖਿਆ ਅਤੇ ਦੂਜੇ ਅੱਧ ਨੇ 'ਦੇਗ ਤੇਗ਼ ਫ਼ਤਿਹ' ਨੂੰ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਰਾਹੀਂ ਆਈ ਅਲਾਹੀ ਦਾਤ ਦੇ ਸੰਕਲਪ ਨੂੰ ਸਾਕਾਰ ਹੁੰਦਾ ਵੇਖਿਆ। ***ਸਿੱਖਾਂ ਦੀ ਭਗਤਮਾਲਾ*** - ਇਸ ਮੰਤਵ ਲਈ ਇਸ ਦੀ ਭੈਣ ਰਚਨਾ *ਗਿਆਨ ਰਤਨਾਵਲੀ* ਵੀ - ਦੂਜੇ ਅੱਧ ਦੀ ਸਭਿਆਚਾਰਕ ਫੁਲਵਾੜੀ ਦਾ ਖਿੜਿਆ ਸਾਹਿਤਕ ਫੁੱਲ ਹੈ ਜਿਸ ਵਿੱਚੋਂ ਸਮੇਂ ਦੀ ਉਦਾਰਤਾ, ਵਿਚਾਰਧਾਰਕ ਸੰਸਲੇਸ਼ਨ, ਸਮਾਜਕ ਸਾਂਝ ਝਲਕਦੀ ਹੈ।

*ਸਿੱਖਾਂ ਦੀ ਭਗਤਮਾਲਾ* ਆਪਣੇ ਸਮੇਂ ਦੀ ਉਤਕ੍ਰਿਸ਼ਟ ਵਾਰਤਕ ਰਚਨਾ ਹੈ, ਮੰਦੇ ਦੇ ਦੌਰ ਦੀ ਇਕ ਚੰਗੇਰੀ ਕਿਰਤ। ਇਸ ਦੀ ਸੰਰਚਨਾ ਵਿਚ ਭਾਈ ਗੁਰਦਾਸ ਦਾ ਕਾਵਿਕ ਆਸਣ (matrix), ਅਰਬੀ ਫ਼ਾਰਸੀ ਦੀ ਸੂਖਮ ਬਿੰਬਾਵਲੀ ਅਤੇ ਅਭਿਵਿਅੰਜਨਕ ਨਜ਼ਾਕਤ, ਭਾਰਤੀ ਦਰਸ਼ਨ ਦੇ ਸੰਕਲਪਾਂ ਅਤੇ ਵਿਚਾਰਾਂ ਦੀ ਗਹਿਰਾਈ, ਲੋਕ-ਬੋਲੀ ਦਾ ਮੁਹਾਵਰਾ, ਗੁਰਮਤ ਦਾ ਉਦਾਰ ਰਵਈਆ, 'ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ' ਦੇ ਆਦਰਸ਼ ਸੰਕਲਪ ਨੂੰ ਰੂਪਮਾਨ ਕਰਦਾ ਇਤਿਹਾਸਕ ਪਿਛੋਕੜ ਪ੍ਰਦਰਸ਼ਤ ਹੁੰਦਾ ਹੈ। ਇਹ ਇਕ ਅਜੇਹਾ ਗੁਲਦਸਤਾ ਹੈ ਜਿਸ ਦੇ ਰੰਗਾਂ ਦੀ ਵੰਨ-ਸੁਵੰਨਤਾ, ਵਿਚਾਰਾਂ ਦੀ ਮਹਿਕ ਨਾ ਕਦੇ ਮੱਧਮ ਪਈ ਹੈ ਨਾ ਪਏਗੀ।

---

1. ਸਾਖੀ ਸੰਗ੍ਰਹਿ, ਸੈਸਲਾ ਖਰੜਾ 2571, ਪੱਤਰਾ 452.
2. *ਵਜਬੁਲਅਰਜ਼*, ਅਰਦਾਸ 8 ਅਤੇ 9, ਉਤਰੋਕਤ, ਪੰਨਾ 360.

## ਧਿਆਉ ਦੂਜਾ

# ਮਸਲਾ, ਰਚਿਆਰਤਾ ਦਾ

ਪਰੰਪਰਾ *ਸਿੱਖਾਂ ਦੀ ਭਗਤਮਾਲਾ* (ਅੱਗੇ ਹਵਾਲੇ ਲਈ ਕੇਵਲ *ਭਗਤਮਾਲਾ*) ਨੂੰ ਭਾਈ ਮਨੀ ਸਿੰਘ ਦੇ ਨਾਂ ਨਾਲ ਜੋੜਦੀ ਹੈ, ਪਰ ਭਾਈ ਮਨੀ ਸਿੰਘ ਦੇ ਇਸ ਦਾ ਕਰਤਾ ਹੋਣ ਦੇ ਵਿਰੁੱਧ ਇਸ ਰਚਨਾ ਵਿਚ ਚੋਖੀ ਸਮੱਗਰੀ ਪ੍ਰਾਪਤ ਹੋਣ ਕਰਕੇ, ਮੁੱਢ ਤੋਂ ਹੀ ਵਿਦਵਾਨ ਇਸ ਦੇ ਰਚਿਆਰਤਾ ਬਾਰੇ ਸ਼ੰਕੇ ਪ੍ਰਗਟਾਉਂਦੇ ਰਹੇ ਹਨ।[1] ਇਸ ਰਵਾਇਤ ਦੀ ਉਤਪਤੀ ਦਾ ਕਾਰਨ ਇਸ ਦੀ ਸੰਰਚਨਾ ਵਿਚ ਢੂੰਡਿਆ ਜਾ ਸਕਦਾ ਹੈ। ਇਸ ਦੇ ਲੇਖਕ ਨੇ ਵਾਰ ਦੀ ਟੀਕਾ ਲਈ 'ਗੋਸ਼ਟੀ ਰੂਪ' ਨੂੰ ਚੁਣਿਆ। ਇਸ ਗੋਸ਼ਟੀ ਲਈ, ਪ੍ਰਸ਼ਨ-ਕਰਤਾ ਆਮ ਸਿੱਖ ਅਤੇ ਉੱਤਰ ਦੇਣ ਲਈ ਆਪਣੀ ਸੰਪਰਦਾ ਦੇ ਮੋਢੀ ਭਾਈ ਮਨੀ ਸਿੰਘ ਦਾ ਨਾਂ ਵਰਤਿਆ। ਗੋਸ਼ਟੀ ਜਾਂ ਪ੍ਰਸ਼ਨੋਤਰੀ ਲਈ ਦੋ ਪਾਤਰਾਂ ਦਾ ਹੋਣਾ ਜ਼ਰੂਰੀ ਸ਼ਰਤ ਹੈ, ਜਿਵੇਂ ਮਧਕਾਲੀਨ ਦਾਰਸ਼ਨਿਕ ਰਚਨਾਵਾਂ ਵਿਚ ਪਰਾਸਰ-ਮੈਤਰੇ ਸੰਬਾਦ ਜਾਂ ਵਸ਼ਿਸ਼ਟ/ਵੇਦ ਵਿਆਸ ਅਤੇ ਰਾਮ ਜੀ ਦੇ ਪ੍ਰਸ਼ਨੋਤਰ ਦਾ ਸਿਲਸਿਲਾ ਚਲਦਾ ਹੈ। ਨਵੀਂ ਇਤਿਹਾਸਕ ਸਥਿਤੀ ਅਨੁਸਾਰ ਵੱਖਰੀ ਸਿੱਖ ਪਹਿਚਾਣ ਦੀ ਤਲਾਸ਼ ਦੇ ਜਤਨ ਵਜੋਂ *ਭਗਤਮਾਲਾ* ਦੇ ਲੇਖਕ ਨੇ ਆਪਣੇ ਸਮੇਂ ਦੇ ਨਾਇਕ ਭਾਈ ਮਨੀ ਸਿੰਘ ਨੂੰ ਚੁਣਿਆ, ਅਤੇ ਜੁੱਗ-ਪੁਰਸ਼ ਗੁਰੂ ਗੋਬਿੰਦ ਸਿੰਘ ਤੋਂ ਪ੍ਰਾਪਤ ਅਧਿਕਾਰ ਦੀ ਰਮਜ਼ ਨਾਲ ਆਪਣੀ ਰਚਨਾ ਦੀ ਪ੍ਰਮਾਣਕਤਾ ਸਥਾਪਤ ਕਰਨ ਦਾ ਜਤਨ ਕੀਤਾ। ਇਹ ਵਿਧੀ ਪਿੱਛੋਂ ਆਉਣ ਵਾਲੇ ਸਿੱਖ ਗਰੰਥਕਾਰਾਂ ਨੇ ਅਪਣਾਈ ਅਤੇ ਆਪਣੀਆਂ ਲਿਖਤਾਂ ਵਿਚ ਵਰਤੀ। ਜੇ ਕਿਸੇ ਨੇ ਇਸ ਨੂੰ ਭਰਮਵੱਸ ਰਚਿਆਰਤਾ ਨਾਲ ਜੋੜ ਲਿਆ ਤਾਂ ਕਸੂਰ ਉਸ ਦੀ ਸਮਝ ਦਾ ਹੈ। ਤਾਂ ਵੀ, *ਭਗਤਮਾਲਾ* ਦੀ ਭਾਈ ਮਨੀ ਸਿੰਘ ਕ੍ਰਿਤ ਹੋਣ ਵਾਲੀ ਰਵਾਇਤ ਸਥਾਪਤ ਹੋ ਗਈ।

## ਰਵਾਇਤ, ਭਾਈ ਮਨੀ ਸਿੰਘ ਵਾਲੀ

ਰਚਿਆਰਤਾ ਦੇ ਮੁੱਦੇ ਬਾਰੇ *ਭਗਤਮਾਲਾ* ਦੇ ਪਹਿਲੇ ਸੰਪਾਦਕ ਭਾਈ ਵੀਰ

---

1. cf. *A History of Panjabi Literature*, Mohan Singh, 2nd Edition, Amritsar, 1956, p. 66.
   — *ਪੰਜਾਬੀ ਸਾਹਿਤ ਦਾ ਇਤਿਹਾਸ*, ਭਾਗ ਦੂਜਾ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1973, ਪੰਨਾ 218.
   ਮੇਲੋ, ਧਰਮ ਚੰਦ ਵਾਤਿਸ਼ ਸੰਪਾ., *ਸਿੱਖਾਂ ਦੀ ਭਗਤਮਾਲਾ*, ਲੁਧਿਆਣਾ, 1979, ਪੰਨਾ 29.
   — ਤਰਲੋਚਨ ਸਿੰਘ ਬੇਦੀ ਸੰਪਾ., *ਸਿੱਖਾਂ ਦੀ ਭਗਤਮਾਲਾ*, ਪਟਿਆਲਾ, 1994, ਪੰਨਾ 23.
   — ਗੋਬਿੰਦ ਸਿੰਘ ਲਾਂਬਾ ਸੰਪਾ., *ਸਿੱਖਾਂ ਦੀ ਭਗਤਮਾਲਾ*, ਪਟਿਆਲਾ, ..., ਪੰਨਾ 31.

ਸਿੰਘ ਦਾ ਮੱਤ ਸਪੱਸ਼ਟ ਸੀ, "ਅਸੀਂ ਇਸ ਵੇਲੇ ਘੱਟ ਤੋਂ ਘੱਟ ਇਹ ਸ਼ੱਕ ਨਹੀਂ ਕਰਦੇ ਕਿ ਇਸ ਦੇ ਕਰਤਾ ਜੀ ਕੋਈ ਹੋਰ ਹਨ।"[1] ਭਾਈ ਮਨੀ ਸਿੰਘ ਕ੍ਰਿਤ ਮੰਨ ਕੇ ਜਿਹੜੀ ਸਮੱਗਰੀ ਭਾਈ ਮਨੀ ਸਿੰਘ ਦੀ ਵਿਚਾਰਧਾਰਾ ਦੇ ਅਨੁਸਾਰ ਨਾ ਲੱਗੀ, ਉਹ ਛਾਂਗ ਦਿੱਤੀ। ਇਸ ਕਰਮ ਵਿਚ ਵਿਚਾਰਾਂ ਦੀ ਸੁਹਿਰਦਤਾ ਅਤੇ ਸਪੱਸ਼ਟਤਾ ਜ਼ਰੂਰ ਹੈ। ਪਰ ਸਾਡੇ ਆਧੁਨਿਕ ਉੱਚ-ਦੁਮਾਲੀਏ ਸੰਪਾਦਕ ਰਚਿਆਰਤਾ ਨੂੰ ਲੈ ਕੇ ਤਰਸਯੋਗ ਦੁਬਿਧਾ ਦੇ ਸ਼ਿਕਾਰ ਹਨ।[2] ਜਿਵੇਂ ਭਾਈ ਵੀਰ ਸਿੰਘ ਨੇ *ਭਗਤਮਾਲਾ* ਦੀ ਰਚਿਆਰਤਾ ਭਾਈ ਮਨੀ ਸਿੰਘ ਨਾਲ ਸੰਬੰਧਤ ਕਰ ਕੇ ਇਸ ਅਧਾਰ 'ਤੇ ਪਾਠ ਵਿੱਚੋਂ ਬਹੁਤ ਕੁਝ ਖ਼ਾਰਜ ਕਰ ਦਿੱਤਾ, ਓਵੇਂ ਸਾਡੇ ਪਿਛਲੇਰੇ ਸੰਪਾਦਕਾਂ ਨੇ ਇਸ ਸਭ ਕੁਝ ਨੂੰ ਪਾਠ ਵਿਚ ਬਹਾਲ ਕਰ ਕੇ ਭਾਈ ਮਨੀ ਸਿੰਘ ਦੇ ਰਚਿਆਰਤਾ ਦੇ ਦਾਅਵੇ ਨੂੰ ਬੇਦਖ਼ਲ ਕਰਨ ਦੀ ਚਣੌਤੀ ਦੇ ਦਿੱਤੀ। ਦੋਵਾਂ ਹਾਲਤਾਂ ਵਿਚ ਕਾਰਨ ਓਹੀਓ : ਗੁਰਮਤ ਵਿਰੋਧੀ ਤੱਤ, ਇਤਿਹਾਸਕ ਗ਼ਲਤੀਆਂ, ਗੁਰਬਾਣੀ ਦਾ ਅਸ਼ੁੱਧ ਪਾਠ, ਸਨਾਤਨੀ ਵਿਸ਼ਵਾਸ, ਅਤੇ ਵਿਚਾਰ ਜੋ ਭਾਈ ਮਨੀ ਸਿੰਘ ਦੇ ਅਕਸ ਨਾਲ ਮੇਲ ਨਹੀਂ ਖਾਂਦੇ, ਇਸ ਕਰ ਕੇ। ਤਾਂ ਵੀ, ਉਹ ਇਸ ਰਚਨਾ ਨੂੰ ਵਿੰਗੇ ਟੇਢੇ ਢੰਗ ਨਾਲ ਭਾਈ ਮਨੀ ਸਿੰਘ ਨਾਲ ਜੋੜ ਕੇ ਆਪਣੇ ਸੰਪਾਦਨਾਂ ਵਿਚ ਭਾਈ ਮਨੀ ਸਿੰਘ ਬਾਰੇ ਇਕ ਧਿਆਉ ਜੋੜਨਾ ਜ਼ਰੂਰੀ ਕਰਮ ਸਮਝਦੇ ਹਨ।

ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਰਚਿਆਰਤਾ ਦੇ ਮਾਮਲੇ ਵਿਚ ਸਾਡੇ ਵਿਦਵਾਨ ਸਪੱਸ਼ਟ ਨਹੀਂ ਅਤੇ ਇਸ ਮੁੱਦੇ ਨੂੰ ਨਿਰਨਾਇਕ ਢੰਗ ਨਾਲ ਨਜਿੱਠਣ ਵਿਚ ਅਸਫਲ ਰਹੇ ਹਨ। ਇਸ ਵਿਰੋਧਾਭਾਸ ਦਾ ਸਮਾਧਾਨ ਇਹ ਕਹਿ ਕੇ ਕਰਦੇ ਹਨ ਕਿ *ਭਗਤਮਾਲਾ* ਦੀਆਂ ਸਾਖੀਆਂ ਦੀ ਰਚਨਾ ਅਤੇ ਕਥਾ ਭਾਈ ਮਨੀ ਸਿੰਘ ਨੇ ਕੀਤੀ, ਜਿਸ ਨੂੰ ਸੁਣ ਕੇ, ਇਨ੍ਹਾਂ ਨੂੰ ਲਿਖਿਆ ਕਿਸੇ ਅਗਿਆਤ ਸਰੋਤੇ ਨੇ। ਪਾਠ ਵਿਚ ਅਨਮੱਤੀ ਮੁਦਾਖ਼ਲਤ ਦੀ ਜ਼ਿੰਮੇਵਾਰੀ ਵੀ ਉਹ ਇਸ ਅਗਿਆਤ ਸਰੋਤਾ-ਲੇਖਕ 'ਤੇ ਸੁੱਟਦੇ ਹਨ।

## ਨਵਾਂ ਦਾਅਵੇਦਾਰ : ਕਵੀ ਸੋਹਨ

*ਭਗਤਮਾਲਾ* ਦੀ ਰਚਿਆਰਤਾ ਦੇ ਪ੍ਰਕਰਨ ਵਿਚ ਇਕ ਨਵਾਂ ਰਕੀਬ ਖੜ੍ਹਾ ਕਰਨ ਦਾ ਸਿਹਰਾ ਸੁਰਿੰਦਰ ਸਿੰਘ ਕੋਹਲੀ ਨੂੰ ਜਾਂਦਾ ਹੈ, ਜਿਨ੍ਹਾਂ ਇਕ ਕਿਤਾਬਚਾ *ਭਾਈ ਮਨੀ ਸਿੰਘ ਦੇ ਜੀਵਨ ਤੇ ਰਚਨਾ*, ਪੈਪਸੂ ਦੇ ਮਹਿਕਮਾ ਪੰਜਾਬੀ, ਲਈ ਲਿਖਿਆ, ਜੋ 1961 ਈ. ਵਿਚ ਪ੍ਰਕਾਸ਼ਤ ਹੋਇਆ। *ਸਿੱਖਾਂ ਦੀ ਭਗਤਮਾਲਾ*, *ਗਿਆਨ ਰਤਨਾਵਲੀ*, *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਅਤੇ *ਸ਼ਰਧਾ ਪੂਰਨ* ਆਦਿ ਰਚਨਾਵਾਂ ਦੀਆਂ ਉੱਥਾਨਕਾਵਾਂ ਵਿਚ ਕਮਾਲ ਦੀ ਸਮਰੂਪਤਾ ਨੂੰ ਵੇਖ ਕੇ ਲੇਖਕ

1. *ਸਿੱਖਾਂ ਦੀ ਭਗਤਮਾਲਾ*, ਅੰਮ੍ਰਿਤਸਰ, 1950, ਪੰਨਾ ਅ।
2. ਧਰਮ ਚੰਦ ਵਾਤਿਸ਼, *ਉਕਤ-ਕ੍ਰਿਤੀ*, ਪੰਨਾ 9-22.
   — ਤਰਲੋਚਨ ਸਿੰਘ ਬੇਦੀ, *ਉਕਤ-ਕ੍ਰਿਤੀ*, ਪੰਨੇ 7-18.
   — ਗੋਬਿੰਦ ਸਿੰਘ ਲਾਂਬਾ, *ਉਕਤ-ਕ੍ਰਿਤੀ*, ਪੰਨੇ 22-29.

ਭਰਮ-ਭੁਲੇਖੇ ਦਾ ਸ਼ਿਕਾਰ ਹੋ ਗਿਆ ਕਿ ਇਨ੍ਹਾਂ ਸਾਰੀਆਂ ਰਚਨਾਵਾਂ ਪਿੱਛੇ ਭਾਈ ਮਨੀ ਸਿੰਘ ਦੀ ਸ਼ਖ਼ਸੀਅਤ, ਪ੍ਰੇਰਨਾ ਸਰੋਤ ਵਜੋਂ ਕੰਮ ਕਰ ਰਹੀ ਹੈ।[1]

*ਗੁਰ ਬਿਲਾਸ* ਅਤੇ *ਸ਼ਰਧਾ ਪੂਰਨ* ਦੇ ਰਚਣਹਾਰਿਆਂ ਨੇ ਕਿਸੇ ਨਾ ਕਿਸੇ ਢੰਗ ਨਾਲ, *ਭਗਤਮਾਲਾ* ਦੇ ਲੇਖਕ ਦੀ ਸੰਪੰਨ ਕੀਤੀ ਵਿਧੀ ਨੂੰ ਵਰਤ ਕੇ, ਆਪਣੀਆਂ ਲਿਖਤਾਂ ਨੂੰ ਭਾਈ ਮਨੀ ਸਿੰਘ ਤੋਂ ਪ੍ਰੇਰਤ ਹੋਣ ਦਾ ਢੌਂਗ ਰਚਿਆ ਹੋਇਆ ਹੈ। ਇਨ੍ਹਾਂ ਦਾ ਸਹੀ ਮੁੱਲਾਂਕਣ ਕਰਨ ਦੀ ਬਜਾਏ ਢੌਂਗੀਆਂ ਵੱਲੋਂ ਅੰਕੇ 'ਵਾਚ-ਮੁੱਲ' ਨੂੰ ਸੱਚ ਮੰਨ ਕੇ ਉਨ੍ਹਾਂ ਨਿਰਨਾ ਕਰ ਦਿੱਤਾ ਕਿ ਇਨ੍ਹਾਂ ਵਿਚ "ਭਾਈ ਮਨੀ ਸਿੰਘ ਦੀ ਜੋਤ ਰਮ ਰਹੀ ਹੈ" ਅਤੇ ਇਸ ਜੋਤ ਦੇ ਦਰਸ਼ਨ *ਭਗਤਮਾਲਾ* ਦੇ ਪਿਛਲੇ ਸੰਪਾਦਕਾਂ ਨੂੰ ਵੀ ਹੁੰਦੇ ਰਹੇ ਹਨ; ਇਸ ਦਾ ਸਿੱਟਾ ਇਹ ਨਿਕਲਿਆ ਕਿ *ਭਗਤਮਾਲਾ* ਦੀ ਸੰਪਾਦਨਾ ਭਾਈ ਮਨੀ ਸਿੰਘ ਵਾਲੇ ਗਾਧੀ-ਗੇੜ ਵਿੱਚੋਂ ਬਾਹਰ ਨਹੀਂ ਨਿਕਲ ਸਕੀ। ਇਸ ਨਿਰਨੇ ਦਾ ਖੋਖਲਾਪਣ ਇਨ੍ਹਾਂ ਲਿਖਤਾਂ ਦੇ ਕਾਲ-ਕ੍ਰਮ ਅਤੇ ਪ੍ਰਕਿਰਤੀ 'ਤੇ ਝਾਤੀ ਮਾਰਨ ਨਾਲ ਉਜਾਗਰ ਹੋ ਜਾਂਦਾ ਹੈ।

*ਸ਼ਰਧਾ ਪੂਰਨ* ਵੀਹਵੀਂ ਸਦੀ ਦੇ ਚੌਥੇ ਦਹਾਕੇ ਵਿਚ ਅੰਮ੍ਰਿਤਸਰ ਦੇ ਇਕ ਪ੍ਰਕਾਸ਼ਕ ਘਰਾਣੇ ਵੱਲੋਂ ਪ੍ਰਕਾਸ਼ਤ ਕੀਤੀ, ਮਨੋਰਥ-ਸਿਧੀ ਲਈ ਸ਼ਬਦਾਂ ਨੂੰ ਮੰਤਰਾਂ ਵਾਂਗ ਵਰਤੇ ਜਾਣ ਲਈ ਤਿਆਰ ਕੀਤੀ ਤਾਂਤ੍ਰਿਕ ਲਿਖਤ ਹੈ, ਜਿਸ ਦਾ ਭਾਈ ਮਨੀ ਸਿੰਘ ਜਾਂ ਉਸ ਦੀ ਜੀਵਨ-ਦ੍ਰਿਸ਼ਟੀ ਨਾਲ ਕੋਈ ਸਰੋਕਾਰ ਨਹੀਂ। ਅਤੇ ਨਾ ਹੀ ਇਸ ਦੀ ਕੋਈ ਹੱਥ-ਲਿਖਤ ਪ੍ਰਾਪਤ ਹੈ।

*ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਨੂੰ ਵਿਦਵਾਨਾਂ ਨੇ ਇਸ ਦੀ ਅੰਦਰਲੀ ਗਵਾਹੀ ਦੇ ਅਧਾਰ 'ਤੇ 1834 ਈ. ਤੋਂ ਬਾਅਦ ਦੀ ਲਿਖਤ ਮੰਨਿਆ ਹੈ[2] ਜਦੋਂ ਕਿ ਇਸ ਦੇ ਲੇਖਕ ਨੇ ਇਸ ਨੂੰ ਭਾਈ ਮਨੀ ਸਿੰਘ ਨਾਲ ਜੋੜਨ ਦੇ ਦਾਈਏ ਨਾਲ ਪੂਰਬ-ਮਿਤੀ ਸੰ. 1775/1718 ਈ. ਦੀ ਲਿਖੀ ਦੱਸਿਆ ਹੈ। ਵਿਦਵਾਨ ਇਸ ਦੀ ਰਚਿਆਰਤਾ ਨੂੰ ਭਾਈ ਗੁਰਮੁਖ ਸਿੰਘ ਪੁੱਤਰ ਭਾਈ ਸੰਤ ਸਿੰਘ ਪੋਤਰਾ ਭਾਈ ਸੂਰਤ ਸਿੰਘ ਅਤੇ ਭਾਈ ਦਰਬਾਰਾ ਸਿੰਘ ਚੌਕੀ ਵਾਲੇ ਨਾਲ ਜੋੜਦੇ ਹਨ[3] ਪਰ ਅੰਦਰ ਨਾਂ 'ਕਵੀ ਸੋਹਨ' ਦਿੱਤਾ ਹੈ। ਕਵੀ ਸੋਹਨ ਆਪ ਨੂੰ ਭਾਈ ਮਨੀ ਸਿੰਘ ਦੇ ਚੇਲੇ ਕਵੀ ਭਾਈ ਧਰਮ ਸਿੰਘ ਦਾ ਸ਼ਾਗਿਰਦ ਦੱਸਦਾ ਹੈ। *ਗੁਰ ਬਿਲਾਸ* ਉਸ ਨੇ ਭਾਈ ਮਨੀ ਸਿੰਘ ਅਤੇ ਭਾਈ ਭਗਤ ਸਿੰਘ, ਜੋ ਕਵੀ ਦੇ ਉਸਤਾਦ ਦਾ ਮਿੱਤਰ ਸੀ, ਦੇ ਸੰਬਾਦ ਤੋਂ ਪ੍ਰੇਰਤ ਹੋ ਕੇ ਲਿਖਿਆ ਦੱਸਿਆ ਹੈ, ਪਰ ਵਾਸਤਵਿਕਤਾ ਨਿਰੀਖਣ ਇਸ ਦਾਅਵੇ ਨੂੰ ਗ਼ਲਤ ਸਿੱਧ ਕਰਦਾ ਹੈ।[4] *ਭਗਤਮਾਲਾ* ਇਸ ਕਾਵਿ-ਗਰੰਥ ਦਾ ਸਰੋਤ ਹੈ, ਜਿਸ ਦੀ ਸਮੁੱਚੀ ਸਾਮੱਗਰੀ ਨੂੰ ਖੁਲ੍ਹ-ਦਿਲੀ ਨਾਲ ਅਤੇ ਵਿਸਤਾਰ ਦੇ ਕੇ ਵਰਤਿਆ ਹੈ। ਇਸ ਲਈ ਇਸ ਦਾ ਰਚਨਾ ਕਾਲ *ਭਗਤਮਾਲਾ* ਦੇ ਰਚਨਾ ਕਾਲ ਤੋਂ ਪਹਿਲਾਂ ਦਾ ਨਹੀਂ ਹੋ ਸਕਦਾ।

---

1. ਉਕਤ-ਸਥਾਨ, ਪੰਨਾ 17.
2. ਪਿਆਰ ਸਿੰਘ, *ਗਾਥਾ ਸ੍ਰੀ ਆਦਿ ਗ੍ਰੰਥ*, ਅੰਮ੍ਰਿਤਸਰ, 1992, ਪੰਨਾ 18.
3. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਪ੍ਰਸਤਾਵਨਾ, ਭਾਈ ਵੀਰ ਸਿੰਘ, ਅੰਮ੍ਰਿਤਸਰ, 1954, ਪੰਨਾ 185.
   — Kirpal Singh, *A Catalogue of Punjabi and Urdu Manuscripts,* Amritsar, 1963, p. 7.
4. ਪਿਆਰ ਸਿੰਘ, *ਉਕਤ-ਕ੍ਰਿਤੀ*, ਪੰਨੇ 17-18.

ਵਸਤੂ ਦੀ ਸਮਾਨਤਾ ਦੇ ਅਧਾਰ 'ਤੇ ਕੋਹਲੀ ਹੋਰਾਂ *ਗੁਰ ਬਿਲਾਸ ਪਾਤਸ਼ਾਹੀ ਛੇਵੀਂ*, *ਭਗਤਮਾਲਾ* ਅਤੇ *ਗਿਆਨ ਰਤਨਾਵਲੀ* ਦਾ ਕਰਤਾ ਇਕ ਹੋਣ ਦੀ ਸੰਭਾਵਨਾ ਚਿਤਵ ਲਈ।[1] ਇਸ ਤੋਂ ਸੰਕੇਤ ਲੈ ਕੇ ਬੇਦੀ ਅਤੇ ਵਾਤਿਸ਼ ਨੇ 'ਭਗਤਮਾਲਾ' ਦੀ ਰਚਿਆਰਤਾ ਦੇ ਪ੍ਰਸੰਗ ਵਿਚ ਇਕ ਨਵਾਂ ਧਿਆਉ ਜੋੜ ਦਿੱਤਾ। ਰਚਿਆਰ ਭਾਈ ਮਨੀ ਸਿੰਘ ਵਾਲੀ ਪ੍ਰਚੱਲਤ ਧਾਰਨਾ ਰੱਦ, ਕਵੀ ਸੋਹਨ ਪ੍ਰਵਾਨ। ਸੋਧ-ਸੁਧਾਈ ਵਿਚ ਕੋਈ ਮੰਨੀ-ਪਰਮੰਨੀ ਧਾਰਨਾ ਨਕਾਰੀ ਜਾਏ ਤਾਂ, ਜੀ ਵਾਰੀ ਸਦਕੇ ! ਕੋਈ ਦੋਸ਼ ਨਹੀਂ। ਪਰ ਜੇ ਸਹੀ ਨਾ ਦਿਸ ਰਹੀ ਗੱਲ ਧੱਕੇ ਨਾਲ ਪ੍ਰਵਾਨ ਕਰਵਾਉਣ ਦਾ ਜਤਨ ਕੀਤਾ ਗਿਆ ਹੋਵੇ, ਤਾਂ ਸੰਸਾ ਹੁੰਦਾ ਹੈ, ਤੇ ਪੁਣ-ਛਾਣ ਜ਼ਰੂਰੀ ਹੋ ਜਾਂਦੀ ਹੈ। ਕਵੀ ਸੋਹਨ ਨੂੰ *ਭਗਤਮਾਲਾ* ਦੀ ਰਚਿਆਰਤਾ ਨਾਲ ਸੰਬੰਧਤ ਕਰਨ ਲਈ ਦਲੀਲਾਂ ਹਨ:

1. *ਭਗਤਮਾਲਾ* ਅਤੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਦੀਆਂ ਸਾਖੀਆਂ ਵਿਚ ਸਮਾਨਤਾ ਹੈ (ਮਿਸਾਲ ਪ੍ਰਾਣ ਸੰਗਲੀ ਵਾਲੀ ਸਾਖੀ ਦੀ ਦਿੱਤੀ ਹੈ)। ਇਸ ਲਈ ਇਹ ਦੋਵੇਂ ਰਚਨਾਵਾਂ ਇਕ ਹੀ ਲਿਖਾਰੀ ਦੀਆਂ ਲਿਖੀਆਂ ਹੋਈਆਂ ਹਨ।[2]
2. *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਦਾ ਕਰਤਾ ਕਵੀ ਸੋਹਨ ਹੈ, ਇਸ ਲਈ *ਭਗਤਮਾਲਾ* ਦਾ ਲੇਖਕ ਵੀ ਸੋਹਨ ਪ੍ਰਤੀਤ ਹੁੰਦਾ ਹੈ।[3]
3. *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਾਲੀਆਂ ਸਾਖੀਆਂ ਦਾ ਵਿਸਥਾਰ ਇਸ ਗੱਲ ਵੱਲ ਇਸ਼ਾਰਾ ਕਰਦਾ ਹੈ ਕਿ *ਸਿੱਖਾਂ ਦੀ ਭਗਤਮਾਲਾ* ਦੀ ਰਚਨਾ ਪਹਿਲਾਂ ਹੋਈ ਸੀ ਅਤੇ *ਗੁਰਬਿਲਾਸ* ਦੀ ਰਚਨਾ ਬਾਅਦ ਵਿਚ।[4]
4. ਕੋਈ ਵੀ ਗੱਲ ਪਹਿਲਾਂ ਸੰਖੇਪ ਹੁੰਦੀ ਹੈ ਅਤੇ ਉਸ ਦਾ ਵਿਸਥਾਰ ਬਾਦ ਵਿਚ ਹੁੰਦਾ ਹੈ।

ਇਸ ਤਰ੍ਹਾਂ *ਭਗਤਮਾਲਾ* ਕਵੀ ਸੋਹਨ ਦੀ ਹੀ ਵਾਰਤਕ ਰਚਨਾ ਸਿੱਧ ਹੋ ਗਈ।[5]

'ਭਗਤਮਾਲਾ' ਦੀ ਰਚਿਆਰਤਾ ਦੇ ਪ੍ਰਕਰਨ ਵਿਚ ਕਵੀ ਸੋਹਨ ਨੂੰ ਜੋੜਨ ਦੀ ਲੀਹ ਤਾਂ ਭਾਵੇਂ ਕੋਹਲੀ ਹੋਰਾਂ ਨੇ ਪਾਈ ਪਰ ਇਸ ਦੀ ਯੁਕਤੀਹੀਣ ਸਿਖਰ ਬੇਦੀ ਅਤੇ ਵਾਤਿਸ਼ ਨੇ ਛੋਹੀ। ਤੁੱਰ੍ਹਾ ਇਹ ਕਿ ਦੋਵਾਂ ਨੇ 'ਆਪਣੀ ਖੋਜ' ਨੂੰ ਮੌਲਕ ਬਣਾ ਕੇ ਪਰਦਰਸ਼ਤ ਕੀਤਾ ਹੈ। ਸੇਧ ਅਤੇ ਸਮੱਗਰੀ ਕੋਹਲੀ ਦੇ ਕਿਤਾਬਚੇ ਤੋਂ ਚੁੱਕੀ ਹੈ[6]; ਨਾ ਸ਼ੁਕਰਗੁਜ਼ਾਰੀ, ਨਾ ਇਕਬਾਲ। ਉੱਥਾਪਨ (Lifting) - ਸਾਦੇ ਸ਼ਬਦਾਂ ਵਿਚ ਚੋਰੀਂ-ਚੁੱਕਣ ਦੀ ਸਮੱਸਿਆ ਦਾ ਕੋਹੜ, ਇੰਜਨੀਅਰਿੰਗ ਅਤੇ ਵਿਗਿਆਨ ਨਾਲ ਸੰਬੰਧਤ ਪੀ-ਐਚ.ਡੀ. ਖੋਜ ਤਕ ਹੀ ਸੀਮਤ ਨਹੀਂ ਹੈ, ਜਿਵੇਂ ਦੋ ਦਾਨਿਸ਼ਵਰਾਂ, ਵੀ. ਬੀ. ਲਾਲ

---

1. *ਉਕਤ-ਕ੍ਰਿਤੀ*, ਪੰਨਾ 17, 24.
2. ਤਰਲੋਚਨ ਸਿੰਘ ਬੇਦੀ, *ਉਕਤ-ਕ੍ਰਿਤੀ*, ਪੰਨਾ 30.
   —ਧਰਮ ਚੰਦ ਵਾਤਿਸ਼, *ਉਕਤ-ਕ੍ਰਿਤੀ*, ਪੰਨਾ 33.
3. ਤਰਲੋਚਨ ਸਿੰਘ ਬੇਦੀ, *ਉਕਤ-ਕ੍ਰਿਤੀ*, ਪੰਨਾ 31.
4. *ਉਹੀ*, ਪੰਨਾ 30.
5. ਧਰਮ ਚੰਦ ਵਾਤਿਸ਼, *ਉਕਤ-ਕ੍ਰਿਤੀ*, ਪੰਨਾ 33.
6. ਉਕਤ-ਸਥਾਨ, ਪੰਨੇ 17-24.

ਅਤੇ ਸੁਨੀਲ ਖੰਨਾ ਨੇ, ਪਿੱਛੇ ਜਿਹੇ ਆਪਣੇ ਲੇਖ ਵਿਚ ਚਿਤਾਰਿਆ ਸੀ[1], ਸਗੋਂ ਸਾਹਿਤ ਅਤੇ ਭਾਸ਼ਾ ਦੇ ਖੇਤਰ ਵਿਚ ਵੀ ਇਸ ਦੀ ਡਾਢੀ ਮਾਰ ਵਗੀ ਹੋਈ ਹੈ।

ਇੱਕੋ ਵਿਸ਼ੇ 'ਤੇ ਲਿਖੀਆਂ ਰਚਨਾਵਾਂ ਵਿਚ ਪ੍ਰਸੰਗਾਂ ਜਾਂ ਸਮੱਗਰੀ ਦੀ ਸਾਂਝ ਦਾ ਹੋਣਾ ਕੁਦਰਤੀ ਵਰਤਾਰਾ ਹੈ, ਖ਼ਾਸ ਕਰ ਜਦੋਂ ਇਕ ਰਚਨਾ ਲਈ ਦੂਜੀ ਦੀ ਸਰੋਤ-ਸਮੱਗਰੀ ਰਹੀ ਹੋਵੇ, ਜਿਵੇਂ *ਭਗਤਮਾਲਾ, ਮਹਿਮਾ ਪ੍ਰਕਾਸ਼, ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*। ਇਸ ਲੜੀ ਵਿਚ ਇਹ ਵਰਤਾਰਾ ਵੇਖਣ ਨੂੰ ਆਮ ਮਿਲੇਗਾ; ਵਰਨਨ ਜਾਂ ਬਿਰਤਾਂਤ ਵਿਚ ਵਿਸਥਾਰ ਵੀ ਮਗਰਲੀਆਂ ਰਚਨਾਵਾਂ ਵਿਚ ਵਧਦਾ ਜਾਂਦਾ ਹੈ। ਇਸ ਤੋਂ ਇਹ ਸਿੱਟਾ ਕੱਢਣਾ ਕਿ ਇਨ੍ਹਾਂ ਸਾਰੀਆਂ ਕਿਰਤਾਂ ਦਾ ਰਚਣਹਾਰ ਇੱਕੋ ਵਿਅਕਤੀ ਹੈ, ਵਿਵੇਕ ਦੀ ਸੀਮਾ ਉਲੰਘਣ ਦੇ ਬਰਾਬਰ ਹੈ।

ਦੋਵਾਂ ਵਿਦਵਾਨਾਂ ਨੇ ਉਦਾਹਰਨਾਂ ਦੀ ਚੋਣ ਵੀ ਮੰਤਵੀ ਛਾਂਟ-ਬੀਟ 'ਤੇ ਅਧਾਰਤ ਅਤੇ ਮਨੋਰਥ-ਸਿਧੀ ਨੂੰ ਮੁੱਖ ਰੱਖ ਕੇ ਕੀਤੀ ਹੋਈ ਹੈ। ਕੁੱਲ ਮਿਲਾ ਕੇ ਇਨ੍ਹਾਂ ਦਾ ਨਿਰਨਾ 'ਜਾਪਦਾ ਹੈ', 'ਪ੍ਰਤੀਤ ਹੁੰਦਾ ਹੈ' ਵਰਗੀਆਂ ਅਰਥਹੀਣ ਉਕਤੀਆਂ 'ਤੇ ਟਿਕਿਆ ਹੋਇਆ ਹੈ, ਜੋ ਰਚਿਆਰਤਾ ਵਰਗੇ ਅਹਿਮ ਮੁੱਦੇ ਦਾ ਉੱਧਾਰ ਕਰਨ ਵਿਚ ਸਹਾਈ ਨਹੀਂ ਹੁੰਦਾ। 'ਜਾਪਣ ਜਾਂ ਪ੍ਰਤੀਤ' ਹੋਣ ਨਾਲ ਸਿਧਾਂਤ ਨਹੀਂ ਸਿਰਜਿਆ ਜਾਂਦਾ। ਖੋਜੀ ਬਿਰਤੀ ਲਈ ਇਹ ਕਪੱਥ ਹਨ। ਅਰਥਪੂਰਨ ਖੋਜ ਲਈ ਯੁਕਤੀ-ਭਾਸ਼ਾ ਵੀ ਪੜ੍ਹੀ ਹੋਈ ਹੋਣੀ ਚਾਹੀਦੀ ਹੈ।

ਕਵੀ ਸੋਹਨ ਨੂੰ ਰਚਿਆਰ ਸਿੱਧ ਕਰਨ ਵਿਚ ਇਨ੍ਹਾਂ ਸਾਹਮਣੇ ਇਕ ਵੱਡੀ ਅੜਚਣ *ਭਗਤਮਾਲਾ* ਅਤੇ *ਗਿਆਨ ਰਤਨਾਵਲੀ* ਦੀ ਰਚਿਆਰਤਾ ਦੀ ਸਾਂਝ ਦੀ ਬਲਵਾਨ ਰਵਾਇਤ ਦੀ ਸੀ, ਜੋ ਇਨ੍ਹਾਂ ਨੂੰ ਇਕ ਲੇਖਕ ਦੀਆਂ ਰਚੀਆਂ ਹੋਈਆਂ ਭੈਣਾਂ ਰਚਨਾਵਾਂ ਮੰਨਦੀ ਸੀ। ਕਵੀ ਸੋਹਨ ਨੂੰ *ਭਗਤਮਾਲਾ* ਦੀ ਰਚਿਆਰਤਾ ਨਾਲ ਜੋੜਨ ਲਈ, ਇਸ ਸਾਂਝ ਨੂੰ ਤੋੜਨਾ ਜ਼ਰੂਰੀ ਹੋ ਗਿਆ ਕਿਉਂਕਿ ਗਿਆਨੀ ਗਰਜਾ ਸਿੰਘ ਦੀ ਖੋਜ ਨੇ, 1961 ਈ. ਵਿਚ *ਗਿਆਨ ਰਤਨਾਵਲੀ* ਦਾ ਕਰਤਾ ਭਾਈ ਸੂਰਤ ਸਿੰਘ ਹੋਣ ਬਾਰੇ ਤੱਥ ਪ੍ਰਕਾਸ਼ ਵਿਚ ਲੈ ਆਂਦੇ ਸਨ। ਇਨ੍ਹਾਂ ਰਚਨਾਵਾਂ ਦੀ ਰਚਿਆਰਤਾ ਬਾਰੇ ਉਸ ਦਾ ਮੱਤ ਸਪੱਸ਼ਟ ਹੈ, "ਭਾਈ ਸੂਰਤ ਸਿੰਘ ਨੇ ਜਿਥੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਕੀਤਾ, ਉੱਥੇ ਉਸ ਨੇ ਇਸ ਦੇ ਉਪਰੰਤ ਯਾਰ੍ਹਵੀਂ ਵਾਰ ਦਾ ਵੀ ਟੀਕਾ ਕੀਤਾ ਸੀ।"[2] ਗਿਆਨੀ ਗਰਜਾ ਸਿੰਘ ਕੋਈ ਆਵਾਗੌਣ ਖੋਜੀ ਨਹੀਂ।

ਰਚਿਆਰਤਾ ਦੀ ਸਾਂਝ ਤੋੜਨ ਦਾ ਮਾਅਰਕਾ ਮਾਰਨ ਵਾਲੇ ਵਿਦਵਾਨਾਂ ਜਿਨ੍ਹਾਂ ਵਿਚ ਰਤਨ ਸਿੰਘ ਜੱਗੀ ਵੀ ਸ਼ਾਮਲ ਹੈ, ਦੀ ਪਹੁੰਚ ਵਿਚ ਕਮਾਲ ਦੀ ਸਾਂਝ ਹੈ। ਦਲੀਲ ਹੈ, ਸ਼ੈਲੀ ਨਹੀਂ ਮਿਲਦੀ।[3] ਸ਼ੈਲੀ-ਬੋਲੀ ਦੇ ਮਾਹਰ ਵਿਦਵਾਨਾਂ ਨੇ ਜਦੋਂ

---

1. *The Sunday Tribune*, 'Improving the quality & standard of Ph.D. research', July 14, 2002.
2. *ਸ਼ਹੀਦ ਬਿਲਾਸ*, ਲੁਧਿਆਣਾ, 1961, ਪੰਨਾ 47.
3. ਤਰਲੋਚਨ ਸਿੰਘ ਬੇਦੀ, *ਉਕਤ-ਕ੍ਰਿਤੀ*, ਪੰਨੇ 26-27.
   —ਰਤਨ ਸਿੰਘ ਜੱਗੀ, *ਸਾਹਿੱਤ ਸੌਰਭ*, ਪਟਿਆਲਾ, 1976, ਪੰਨਾ 83.
   —ਧਰਮ ਚੰਦ ਵਾਤਿਸ਼, *ਉਕਤ-ਕ੍ਰਿਤੀ*, ਪੰਨਾ 30.

ਚਾਹਿਆ ਤਾਂ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* (ਕਵਿਤਾ) ਤੇ *ਭਗਤਮਾਲਾ* (ਵਾਰਤਕ) ਵਰਗੀਆਂ ਵਿਜਾਤੀ ਰਚਨਾਵਾਂ ਦੀ ਬੋਲੀ ਵੀ ਅਤੇ ਸ਼ੈਲੀ ਵੀ ਮਿਲ ਗਈ; ਭਲਾ, ਇਨ੍ਹਾਂ ਦੀ ਮਰਜ਼ੀ ਬਿਨਾਂ, ਵਾਰਤਕ ਦੀਆਂ ਦੋ ਮੰਨੀਆਂ-ਪਰਮੰਨੀਆਂ ਭੈਣਾਂ ਰਚਨਾਵਾਂ, ਜਿਨ੍ਹਾਂ ਨੂੰ ਇਨ੍ਹਾਂ ਵਿਦਵਾਨਾਂ ਦਾ ਪ੍ਰੇਰਨਾ ਸਰੋਤ ਕੋਹਲੀ[1] ਨੇ ਵੀ ਇੱਕੋ ਲੇਖਕ ਦੀਆਂ ਕਿਰਤਾਂ ਮੰਨਿਆ ਹੈ, ਦੀ ਬੋਲੀ ਤੇ ਸ਼ੈਲੀ ਕਿਵੇਂ ਮਿਲੇ ?

ਬੇਦੀ ਹੋਰਾਂ ਦੀ ਇਕ ਯਾਦਗਾਰੀ ਦਲੀਲ ਹੈ, "*ਗਿਆਨ ਰਤਨਾਵਲੀ* ਤੇ *ਸਿੱਖਾਂ ਦੀ ਭਗਤਮਾਲਾ* ਦੇ ਇਸ ਬੋਲੀ ਸ਼ੈਲੀ ਦੇ ਅੰਤਰ ਤੋਂ ਛੁਟ ਇਹਨਾਂ ਦੋਨਾਂ ਵਿਚ ਸ਼ਬਦ ਜੋੜਾਂ ਦਾ ਵੀ ਫ਼ਰਕ ਮਿਲਦਾ ਹੈ।"[2] ਸ਼ਬਦ-ਜੋੜਾਂ - ਉਹ ਵੀ ਉਤਾਰਿਆਂ ਦੇ - ਦੇ ਅਧਾਰ 'ਤੇ ਰਚਿਆਰਤਾ ਦਾ ਫ਼ੈਸਲਾ ਕਰਨ ਵਾਲੀ ਖੋਜ-ਖੇਤਰ ਦੀ ਇਹ ਪਹਿਲੀ ਤੇ ਸ਼ਾਇਦ ਆਖ਼ਰੀ ਮਿਸਾਲ ਹੋਵੇ। ਇਨ੍ਹਾਂ ਵਿਦਵਾਨਾਂ ਦੀ, ਕਵੀ ਸੋਹਨ ਦੇ *ਭਗਤਮਾਲਾ* ਦਾ ਕਰਤਾ ਹੋਣ ਦੀ ਦਲੀਲ ਤੇ ਘਾੜਤ ਭਰੋਸੇਯੋਗ ਨਹੀਂ ਕਿਉਂਕਿ :

1. ਇਸ ਦੇ ਪੱਖ ਦੀਆਂ ਦਲੀਲਾਂ ਮਨੋ-ਉਕਤੀਆਂ 'ਤੇ ਅਧਾਰਤ ਹਨ।
2. ਇਸ ਦੇ ਵਿਰੁੱਧ ਜਾਂਦੇ ਦਸਤਾਵੇਜ਼ੀ ਸਬੂਤਾਂ ਦੀ ਅਣਦੇਖੀ ਕੀਤੀ ਗਈ ਹੈ।
3. *ਭਗਤਮਾਲਾ* ਤੇ *ਗਿਆਨ ਰਤਨਾਵਲੀ* ਦੇ ਭੈਣਾਂ ਰਚਨਾਵਾਂ ਹੋਣ ਦੀ ਬਲਵਾਨ ਪਰੰਪਰਾ ਹੈ।

ਜਿਸ ਸਾਂਝੀ ਰਚਿਆਰਤਾ ਵਾਲੀ ਪਰੰਪਰਾ ਦੀ ਪੁਸ਼ਟੀ ਦਸਤਾਵੇਜ਼ੀ ਸਬੂਤ ਕਰਦੇ ਹੋਣ, ਉਸ ਨੂੰ ਬਿਨਾਂ ਠੋਸ ਕਾਰਨਾਂ ਦੇ, ਨਿਰੇ ਅਨੁਮਾਨਾਂ ਦੇ ਸਿਰ 'ਤੇ ਵੰਡਿਆ ਨਹੀਂ ਜਾ ਸਕਦਾ।

## ਅਸਲੀ ਕਰਤਾ : ਭਾਈ ਸੂਰਤ ਸਿੰਘ

*ਗਿਆਨ ਰਤਨਾਵਲੀ* ਅਤੇ *ਭਗਤਮਾਲਾ* ਦੇ ਲੇਖਕ ਵਿਚ ਆਪਣੇ ਆਪ ਨੂੰ ਦੁਹਰਾਉਣ ਦੀ ਪਰਬਲ ਰੁਚੀ ਹੈ, ਜਿਸ ਕਰਕੇ ਉਕਤ ਰਚਨਾਵਾਂ ਦੀ ਲਿਖਣ-ਸ਼ੈਲੀ, ਬੋਲੀ ਅਤੇ ਵਿਚਾਰ ਆਪਸ ਵਿਚ ਬਹੁਤ ਮੇਲ ਖਾਂਦੇ ਹਨ। ਇਸ ਅਧਾਰ 'ਤੇ ਹੀ ਦੋਵਾਂ ਰਚਨਾਵਾਂ ਦਾ ਇੱਕੋ ਲੇਖਕ ਹੋਣ ਦੀ ਬਲਵਾਨ ਪਰੰਪਰਾ ਉੱਸਰ ਸਕੀ। ਜੱਗੀ, ਬੇਦੀ, ਤੇ ਵਾਤਿਸ਼ ਦੀ ਪਹੁੰਚ ਨੂੰ ਕਟਦੀਆਂ, ਅਭਿਵਿਅੰਜਨਕ ਸਾਂਝ ਦੀਆਂ ਦਰਜਨਾਂ ਉਦਾਹਰਨਾਂ ਦਿੱਤੀਆਂ ਜਾ ਸਕਦੀਆਂ ਹਨ। ਫਿਰ ਵੀ, ਰਚਿਆਰਤਾ ਦੇ ਉਲਝਾਏ ਮਸਲੇ ਨੂੰ ਹੱਲ ਕਰਨ ਲਈ ਅਤੇ ਇਸ ਮੁੱਦੇ ਦਾ ਨਿਰਨਾਇਕ ਹੱਲ ਢੂੰਡਣ ਲਈ ਸ਼ੈਲੀ ਬੋਲੀ 'ਤੇ ਅਧਾਰਤ ਅੰਦਰੂਨੀ ਗਵਾਹੀਆਂ ਭੁਗਤਾਉਣ ਦੀ ਥਾਂ, ਅਗਲੀ ਚਰਚਾ ਵਿਚ, ਨਿਰੀਖਣਯੋਗ ਅਤੇ ਭਰੋਸੇਯੋਗ ਦਸਤਾਵੇਜ਼ੀ ਬਾਹਰੀ ਸਬੂਤਾਂ 'ਤੇ ਨਿਰਭਰ ਰਹਿਣ ਨੂੰ ਤਰਜੀਹ ਦਿੱਤੀ ਜਾਵੇਗੀ।

*ਗਿਆਨ ਰਤਨਾਵਲੀ* ਅਤੇ *ਸਿੱਖਾਂ ਦੀ ਭਗਤਮਾਲਾ* ਦੇ ਕਰਤਾ ਬਾਰੇ

---

1. *ਉਕਤ-ਕ੍ਰਿਤੀ*, ਪੰਨੇ 24, 91.
2. *ਉਕਤ-ਕ੍ਰਿਤੀ*, ਪੰਨਾ 27.

ਪ੍ਰਚੱਲਤ ਰੋਲ-ਘਚੋਲਾ ਵੀਹਵੀਂ ਸਦੀ ਵਿਚ ਹੀ ਪਿਆ। ਮੁੱਢਲੀ 19ਵੀਂ ਸਦੀ ਦੇ ਵਿਦਵਾਨ ਇਨ੍ਹਾਂ ਦੇ ਅਸਲੀ ਕਰਤਾ ਬਾਰੇ ਅਵਿੱਦਤ ਨਹੀਂ ਸਨ। ਇਸ ਲਈ ਇਸ ਕਾਲ ਵਿਚ ਰਚੀਆਂ ਗਈਆਂ ਗੁਰ-ਪ੍ਰਨਾਲੀਆਂ, ਗੁਰਬਾਣੀ ਦੇ ਸੰਪਰਦਾਈ ਟੀਕਿਆਂ, ਉੱਥਾਨਕਾਵਾਂ ਅਤੇ ਕਾਵਿ-ਗਰੰਥਾਂ ਵਿਚ ਚੋਖੀ ਸਮੱਗਰੀ ਇਸ ਭਾਂਤ ਦੀ ਮਿਲ ਜਾਂਦੀ ਹੈ, ਜੋ ਉਕਤ ਰਚਨਾਵਾਂ ਦੇ ਰਚਿਆਰਤਾ ਦੇ ਮਸਲੇ ਨੂੰ ਸੁਲਝਾਉਣ ਵਿਚ ਸਹਾਇਤਾ ਕਰਦੀ ਹੈ।

ਗੁਰ-ਪ੍ਰਨਾਲੀਆਂ ਦੇ ਲੇਖਕਾਂ ਨੇ ਗੁਰੂ ਨਾਨਕ ਸਾਹਿਬ ਦੇ ਜਨਮ ਸੰਬੰਧੀ, 'ਕੱਤਕ ਕਿ ਵਿਸਾਖ' ? ਦੇ ਵਿਵਾਦ ਵਿਚ *ਗਿਆਨ ਰਤਨਾਵਲੀ* ਨੂੰ ਵਿਸਾਖ ਵਾਲੀ ਪੁਰਾਤਨ ਪਰੰਪਰਾ ਦੀ ਗਵਾਹੀ ਦੇ ਤੌਰ 'ਤੇ ਭੁਗਤਾਇਆ ਹੈ; ਨਾਲ ਹੀ ਇਸ ਦਾ ਕਰਤਾ ਭਾਈ ਸੂਰਤ ਸਿੰਘ ਹੋਣ ਦੀ ਸੂਚਨਾ ਦਿੱਤੀ ਹੈ। ਅਜਿਹਾ ਇਕ ਸਰੋਤ, ਜਿਸ ਵੱਲ ਗਿਆਨੀ ਗਰਜਾ ਸਿੰਘ ਹੋਰਾਂ ਪਹਿਲੀ ਵਾਰੀ ਧਿਆਨ ਦਿਵਾਇਆ, ਗੁਲਾਬ ਸਿੰਘ[1] ਰਚਿਤ *ਗੁਰ-ਪ੍ਰਨਾਲੀ* ਹੈ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਵੱਲੋਂ ਕਈ ਹੋਰ ਗੁਰ-ਪ੍ਰਨਾਲੀਆਂ ਸਮੇਤ ਛਪੀ ਹੋਈ ਮਿਲਦੀ ਹੈ। ਇਹ ਪਦ ਰਚਨਾ ਸੰ. 1908/1851 ਈ. ਵਿਚ, ਬੁੰਗਾ ਸ਼ਹੀਦਾਂ, ਅੰਮ੍ਰਿਤਸਰ ਵਿਚ ਰਚੀ ਗਈ। *ਗੁਰ-ਪ੍ਰਨਾਲੀ* ਦੇ ਹਵਾਲੇ ਨਾਲ ਗਿਆਨੀ ਗਰਜਾ ਸਿੰਘ ਨੇ ਇਸ਼ਾਰਾ ਕੀਤਾ ਸੀ, "ਗਿਆਨ ਰਤਨਾਵਲੀ ਦੀ ਟੀਕਾ ਭਾਈ ਮਨੀ ਸਿੰਘ ਤੋਂ ਸੁਣ ਕੇ ਭਾਈ ਸੂਰਤ ਸਿੰਘ ਬਾਠ ਪਿੰਡ ਵਾਲੇ ਨੇ ਕੀਤਾ।"[2] ਗਿਆਨੀ ਗਰਜਾ ਸਿੰਘ ਨੇ ਸੂਰਤ ਸਿੰਘ ਨੂੰ ਪਿੰਡ ਬਾਠ ਨਾਲ ਸੰਬੰਧਤ ਕਰਨ ਵਿਚ ਟਪਲਾ ਖਾਧਾ ਹੈ। *ਗਿਆਨ ਰਤਨਾਵਲੀ* ਵਿਚ ਤਾਂ, ਨਾ ਬਾਠ ਜਾਂ ਚਾਹਲਾਂਵਾਲਾ ਦਾ ਜ਼ਿਕਰ ਹੈ ਨਾ ਭਾਈ ਸੂਰਤ ਸਿੰਘ ਦਾ[3]; ਬੇਸ਼ੱਕ, ਜਨਮ-ਸਾਖੀ ਦੀ ਮਿਹਰਵਾਨ ਪਰੰਪਰਾ, ਗੁਰੂ ਨਾਨਕ ਸਾਹਿਬ ਦਾ ਜਨਮ 'ਚਾਹਲਾਂਵਾਲਾ', ਜੋ ਉਨ੍ਹਾਂ ਦਾ ਨਾਨਕਾ ਪਿੰਡ ਸੀ, ਦਾ ਦੱਸਦੀ ਹੈ। 'ਚਾਹਲਾਂਵਾਲਾ', ਬਾਠਾਂ ਨੇੜੇ, ਥਾਣਾ ਬਰਕੀ, ਜ਼ਿਲਾ ਲਾਹੌਰ ਦਾ ਪਿੰਡ ਹੈ। ਇਸ ਭੁਲੇਖੇ ਦੇ ਗੁਰ-ਪ੍ਰਨਾਲੀ ਦੀ ਛੰਦਾਬੰਦੀ ਵਾਲੇ ਰੂਪ ਤੋਂ ਤੁਰੇ ਹੋਣ ਦੀ ਸੰਭਾਵਨਾ ਹੋ ਸਕਦੀ ਹੈ, ਜੋ

---

1. ਗੁਲਾਬ ਸਿੰਘ ਪਿੰਡ ਗਿਰਵੜੀ ਜ਼ਿਲਾ ਹੁਸ਼ਿਆਰਪੁਰ ਦੇ ਨਿਵਾਸੀ ਸਨ। ਨਿਰਮਲੇ, ਸਾਧੂ ਸਿੰਘ ਅਤੇ ਤਾਰਾ ਸਿੰਘ ਨਿਰੋਤਮ ਇਨ੍ਹਾਂ ਦੇ ਨਾਮੀਂ ਸ਼ਾਗਿਰਦਾਂ ਵਿੱਚੋਂ ਸਨ। ਮਹਾਰਾਜਾ ਰਣਜੀਤ ਸਿੰਘ ਇਨ੍ਹਾਂ ਦਾ ਵੱਡਾ ਕਦਰਦਾਨ ਸੀ, ਪਿੰਡ ਗਿਰਵੜੀ ਵਿਚ ਇਨ੍ਹਾਂ ਦੀ ਸਮਾਧ ਦੇ ਕੰਧ-ਚਿਤ੍ਰ ਮਹਾਰਾਜੇ ਨਾਲ ਨੇੜਲੇ ਸੰਬੰਧਾਂ ਦੇ ਪ੍ਰਮਾਣ ਹਨ।
   ਹੋਰ ਵੇਖੋ, ਗਣੇਸ਼ਾ ਸਿੰਘ ਮਹੰਤ, *ਨਿਰਮਲ ਭੂਸ਼ਨ*, ਅੰਮ੍ਰਿਤਸਰ, 1937, ਪੰਨਾ 123.
2. *ਉਕਤ-ਕ੍ਰਿਤੀ*, ਫੁ.ਨੋ. ਪੰਨਾ 33.
3. ਪਾਠ ਹੈ : ਅਰ ਮਿਹਰਵਾਨ ਕ੍ਰਿਤ ਜਨਮ ਸਾਖੀ ਹੂੰ ਲਿਖਯੋ
   ਭਾਈ ਜੀ ਕੀ ਪਹਿਲੀ ਵਾਰ ਮਾਹਿ ਐਸੇ ਜਾਨੀਐ।
   ਸੂਰਤ ਹੂੰ ਸਿੰਘ ਕ੍ਰਿਤ ਟੀਕੇ ਮਾਹਿ ਜੈਸੇ ਲਿਖਯੋ
   ਭਾਖਯੋ ਬਿਸਾਖ ਮਾਸ ਸੁਦੀ ਤੀਜ ਜਾਨੀਐ।
   ਖੁਦਪੁਰ ਮਾਗੇ ਕੇ ਨਿਕਟਿ ਬਾਠਾਂ ਨਾਮ ਠੌਰ
   ਤਾਂ ਮੈ ਇਉ ਲਿਖਯੋ ਹੈ ਜੈਸੇ ਕਹੀ ਤੈਸੇ ਮਾਨੀਐ।
   *(ਗੁਰ ਪ੍ਰਣਾਲੀ ਗੁਲਾਬ ਸਿੰਘ, 'ਗੁਰ ਪ੍ਰਣਾਲੀਆਂ' ਸੰਪਾ. ਰਣਧੀਰ ਸਿੰਘ, ਦੂਜੀ ਵਾਰ, ਅੰਮ੍ਰਿਤਸਰ, 1977, ਪੰਨਾ 169)*

ਪਿੱਛੋਂ ਵਾਰਤਕ ਵਿਚ ਲਿਖੀਆਂ ਗੁਰ-ਪ੍ਰਨਾਲੀਆਂ ਵਿਚ ਵੀ ਪਰਵੇਸ਼ ਕਰ ਗਿਆ, ਜਿਵੇਂ :

> [1]"ਮਿਹਰਬਾਨ ਕ੍ਰਿਤ ਜਨਮਸਾਖੀ ਅਰ ਭਾਈ ਜੀ ਦੀ ਪਹਿਲੀ ਵਾਰ ਗਯਾਨ ਰਤਨਾਵਲੀ ਕੇ ਸੂਰਤ ਸਿੰਘ ਕ੍ਰਿਤ ਟੀਕੇ ਮੈ ਵਿਸਾਖ ਸੁਦੀ 3 ਖੁਦਪੁਰ ਮਾਂਗੇ ਕੇ ਨਿਕਟ ਬਾਠਾਂ ਨਾਮ ਅਸਥਾਨ ਪੈ ਕਾ ਲਿਖਾ ਹੈ।"[1]

'ਮਿਹਰਵਾਨ ਕ੍ਰਿਤ ਜਨਮਸਾਖੀ' ਅਤੇ *ਗਿਆਨ ਰਤਨਾਵਲੀ* ਦੋਵਾਂ ਨੂੰ ਖੁਦਪੁਰ ਮਾਂਗੇ ਕੇ ਨਿਕਟ ਬਾਠਾਂ ਨਾਲ ਸੰਬੰਧਤ ਕਰਨ ਦੀ ਗ਼ਲਤੀ ਦੇ ਬਾਵਜੂਦ, ਕਿਸੇ ਵੀ ਹਾਲਤ ਵਿਚ, *ਗਿਆਨ ਰਤਨਾਵਲੀ* ਦਾ ਕਰਤਾ ਭਾਈ ਸੂਰਤ ਸਿੰਘ, ਬਾਠਾਂ ਪਿੰਡ ਨਾਲ ਸੰਬੰਧਤ ਨਹੀਂ ਹੁੰਦਾ, ਭਾਵੇਂ ਬਹੁਤੇ ਜਾਣਕਾਰ ਗੁਰ-ਪ੍ਰਨਾਲੀਏ ਗੁਰੂ ਨਾਨਕ ਸਾਹਿਬ ਦੇ ਜਨਮ ਸਥਾਨ ਦੇ ਪ੍ਰਸੰਗ ਲਈ 'ਚਾਹਲਾਂਵਾਲੇ' ਦੇ ਪਟੜੀ-ਫੇਰ ਦੇ ਪਿੰਡਾਂ ਦੇ ਗੇੜਿਆਂ ਵਿਚ ਫਸੇ ਰਹੇ।

*ਭਗਤਮਾਲਾ* ਅਤੇ *ਗਿਆਨ ਰਤਨਾਵਲੀ* ਦੇ ਰਚਿਆਰ ਦੇ ਤੌਰ 'ਤੇ ਭਾਈ ਸੂਰਤ ਸਿੰਘ ਦੀ ਪਹਿਚਾਣ ਸਥਾਪਤ ਕਰਨ ਵਿਚ ਭਾਈ ਵਿਸਨ ਸਿੰਘ ਦੀ ਮਹੱਤਵਪੂਰਨ ਗਵਾਹੀ ਸਹਾਇਤਾ ਕਰਦੀ ਹੈ। ਭਾਈ ਵਿਸਨ ਸਿੰਘ, ਗਿਆਨੀਆਂ ਦੀ 'ਬੁੰਗਾ ਮੁਹੀਂ' ਨਾਲ ਸੰਬੰਧਤ ਸੀ। ਭਾਈ ਸੰਤੋਖ ਸਿੰਘ ਵਾਂਗ ਇਸ ਨੇ ਵਿੱਦਿਆ ਅਤੇ ਛੰਦ ਸਿਖਲਾਈ ਭਾਈ ਸੰਤ ਸਿੰਘ ਸਪੁੱਤਰ ਭਾਈ ਸੂਰਤ ਸਿੰਘ ਤੋਂ ਪ੍ਰਾਪਤ ਕੀਤੀ; ਪਰ ਆਪਣੇ ਆਪ ਨੂੰ ਭਾਈ ਸੂਰਤ ਸਿੰਘ ਦਾ ਪੋਤਰਾ ਚੇਲਾ ਦੱਸਣ ਵਿਚ ਵਧੇਰੇ ਫ਼ਖ਼ਰ ਮਹਿਸੂਸ ਕਰਦਾ ਹੈ, ਜਿਸ ਦੇ ਬਚਨਾਂ ਨੂੰ ਉਹ ਲਖ (ਲਕਸ਼ਣਾ) ਦੀ ਧਾਰਾ ਦੱਸਦਾ ਹੈ। ਹੋ ਸਕਦਾ ਹੈ, ਉਸ ਨੇ ਭਾਈ ਸੂਰਤ ਸਿੰਘ ਦੀ ਕਥਾ-ਵਾਰਤਾ ਸੁਣੀ ਹੋਵੇ ਅਤੇ ਉਸ ਦੀ ਸ਼ਬਦ-ਸ਼ਕਤੀ ਦਾ ਅਨੰਦ ਲਿਆ ਹੋਵੇ। ਭਾਈ ਸੂਰਤ ਸਿੰਘ ਦਾ ਨਜ਼ਦੀਕੀ ਰਿਹਾ ਹੋਣ ਕਾਰਨ, ਭਾਈ ਵਿਸਨ ਸਿੰਘ ਦੀ ਗਵਾਹੀ ਪ੍ਰਮਾਣਕ ਅਤੇ ਭਰੋਸੇਯੋਗ ਹੈ। ਇਸ ਨੇ ਆਪਣੇ ਕਾਵਿ-ਗਰੰਥ ਦਾ ਪਹਿਲਾ ਭਾਗ, ਜੋ ਭਾਈ ਸੂਰਤ ਸਿੰਘ ਦੀ ਲਿਖੀ *ਗਿਆਨ ਰਤਨਾਵਲੀ* 'ਤੇ ਅਧਾਰਤ ਹੈ ਸੰ. 1885/1828 ਈ. ਵਿਚ ਮੁਕਾਇਆ। ਇਸ ਦੇ 51 ਹੁਲਾਸ ਹਨ। ਸਮਾਪਤੀ 'ਤੇ ਗਰੰਥ ਦੇ ਰਚਨਾ-ਕਾਲ ਅਤੇ ਆਪਣੇ ਪ੍ਰੇਰਨਾ-ਦਾਤੇ ਬਾਰੇ ਸੰਖੇਪ ਜਿਹੀ ਜਾਣਕਾਰੀ ਦਿੱਤੀ ਹੈ:

> ਸੰਮਤ ਤਤ[5] ਬਸ[8] ਸਿਧ[8] ਸਸ[1] ਤਬ ਕੀਨਾ ਰਚ ਛੰਦ॥
> ਬੈਸਾਖ ਸੁਭ ਮਾਸ ਮੈ ਪਿੰਗਲ ਮਤ ਸੁਖ ਕੰਦ॥੨੧॥
> ਸ੍ਰੀ ਮਤ ਸੂਰਤ ਸਿੰਘ ਜੀ ਤਾ ਬਚ ਲਖ ਕੀ ਧਾਰ॥
> ਪੌਤ੍ਰਾਵਤ ਨਾਦੀ ਲਖੋ ਵਿਸਨ ਮ੍ਰਿਦੰਗ*(ਯਥਾ)* ਪ੍ਰਕਾਰ॥੨੨॥[2]

---

1. *ਗੁਰਪ੍ਰਣਾਲੀ*, ਸੰ. 1917/1860 ਈ., ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਖਰੜਾ 388, ਪੱਤਰਾ 2.
2. ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਨੁਸਖ਼ਾ 1251, ਪੱਤਰਾ 210
ਸ਼ਮਸ਼ੇਰ ਸਿੰਘ ਅਸ਼ੋਕ ਨੇ ਇਸ ਗਰੰਥ ਦੇ, ਇਸੇ ਲਾਇਬਰੇਰੀ ਦੇ ਅਧੂਰੇ ਨੁਸਖ਼ੇ ਨੰ. 80, ਦਾ ਰਚਨਾ-ਕਾਲ ਸੰ. 1796/1739 ਈ. ਦਿੱਤਾ ਹੈ, ਜੋ ਗੁਰੂ ਨਾਨਕ ਸਾਹਿਬ ਦੇ ਸਮਾਉਣ ਦੇ 'ਸੰਮਤ ਥਿਤ[15] ਸਤ[100] ਜਾਨਿਯੇ 'ਖੰਡਾਗਮ[6] ਕੇ ਮਾਹ' ਦੀ ਗ਼ਲਤ ਤਰਜਮਾਨੀ ਹੈ, ਜਿਸ ਨੇ *ਗਿਆਨ ਰਤਨਾਵਲੀ* ਦੇ ਰਚਨਾ-ਕਾਲ ਬਾਰੇ ਭੁਲੇਖਿਆਂ ਨੂੰ ਜਨਮ ਦਿੱਤਾ।
ਵੇਖੋ, *ਪੰਜਾਬੀ ਹੱਥ ਲਿਖਤਾਂ ਦੀ ਸੂਚੀ*, ਭਾਗ ਦੂਜਾ, ਪਟਿਆਲਾ, 1963, ਪੰਨਾ 20.

ਭਾਈ ਵਿਸਨ ਸਿੰਘ ਨੇ ਸਾਖੀ ਰੂਪ ਵਿਚ ਪ੍ਰਾਪਤ ਗੁਰ-ਇਤਿਹਾਸ ਨੂੰ ਇਕ ਤਕੜੇ ਆਕਾਰ ਵਾਲੇ ਕਾਵਿ-ਗਰੰਥ *ਗਿਆਨ ਰਤਨ ਸਾਗਰ* ਜਾਂ *ਗਿਆਨ ਰਤਨਾਗਰ* ਵਿਚ ਅੰਕਤ ਕੀਤਾ। ਇਸ ਦੇ ਸੱਤ ਭਾਗ ਹਨ: ਵਿਗਿਆਨ ਸਿੰਧੇ, ਗਿਆਨ ਸਿੰਧੇ, ਜੋਗ ਸਿੰਧੇ, ਭਗਤ ਸਿੰਧੇ, ਪ੍ਰੇਮ ਸਿੰਧੇ, ਵੈਰਾਗ ਸਿੰਧੇ ਅਤੇ ਸਕਤ ਸਿੰਧੇ। ਗਿਆਨ ਸਿੰਧੇ, ਭਗਤ ਸਿੰਧੇ ਅਤੇ ਪ੍ਰੇਮ ਸਿੰਧੇ, *ਗਿਆਨ ਰਤਨਾਵਲੀ, ਸਿੱਖਾਂ ਦੀ ਭਗਤਮਾਲਾ* ਅਤੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* 'ਤੇ ਕ੍ਰਮਵਾਰ, ਅਧਾਰਤ ਹਨ। ਗਰੰਥ ਵਿਚ ਕਈ ਥਾਂ ਉਹ ਭਾਈ ਸੂਰਤ ਸਿੰਘ ਪ੍ਰਤੀ ਆਪਣੇ ਰਿਣ ਦਾ ਪ੍ਰਗਟਾਵਾ ਵੀ ਕਰਦਾ ਹੈ। 'ਗਿਆਨ ਸਿੰਧੇ' ਦੇ ਪਹਿਲੇ ਹੁਲਾਸ ਵਿਚ ਸੂਚਨਾ ਦਿੱਤੀ ਹੈ ਕਿ ਉਹ ਭਾਈ ਸੂਰਤ ਸਿੰਘ ਦੀ ਲਿਖੀ ਵਾਰਤਾ ਨੂੰ ਛੰਦ-ਬੰਦ ਕਰ ਰਿਹਾ ਹੈ।[1] ਅਤੇ ਇਹ ਵਾਰਤਾ ਭਾਈ ਮਨੀ ਸਿੰਘ ਪਾਸੋਂ ਭਾਈ ਗੁਰਬਖ਼ਸ਼ ਸਿੰਘ ਨੇ ਸੁਣੀ ਜਿਸ ਤੋਂ ਅੱਗੇ ਭਾਈ ਸੂਰਤ ਸਿੰਘ ਨੇ ਸੁਣ ਕੇ ਲਿਖੀ।[2] ਇਸ ਉਕਤੀ ਨੂੰ ਉਸ ਨੇ 'ਪ੍ਰੇਮ ਸਿੰਧੇ' ਦੇ ਮੁੱਢ ਵਿਚ ਵੀ ਦੁਹਰਾਇਆ ਹੈ।[3]

ਇਸ ਗਰੰਥ ਦੀ ਕੋਈ ਹੋਰ ਨਕਲ ਕਿਸੇ ਹੋਰ ਲਾਇਬਰੇਰੀ ਵਿਚ, ਇਨ੍ਹਾਂ ਸਤਰਾਂ ਦੇ ਲੇਖਕ ਦੇ ਵੇਖਣ ਵਿਚ ਨਹੀਂ ਆਈ। ਤਾਂ ਵੀ, ਤਰਲੋਚਨ ਸਿੰਘ ਬੇਦੀ ਨੇ ਇਕ ਨਕਲ ਉਨ੍ਹਾਂ ਦੇ 'ਆਪਣੇ ਪਾਸ' ਹੋਣ ਦਾ ਦਾਅਵਾ ਕੀਤਾ ਹੈ।[4] ਅਦਬ ਦਾ ਤਕਾਜ਼ਾ ਹੈ ਕਿ ਖਰੜਾ ਕੋਲ ਹੋਣਾ ਹੀ ਕਾਫ਼ੀ ਨਹੀਂ, ਇਸ ਨੂੰ ਉਠਾਲਣ ਦਾ ਵੱਲ ਵੀ ਆਉਣਾ ਚਾਹੀਦਾ ਹੈ। ਜੇ ਅਜਿਹਾ ਹੁੰਦਾ ਤਾਂ ਉਨ੍ਹਾਂ ਨੂੰ ਅਸ਼ੋਕ ਦੇ ਮਗਰ ਲੱਗ ਕੇ ਇਸ ਰਚਨਾ ਨੂੰ ਆਤਮ ਨਾਥ ਕ੍ਰਿਤ ਮੰਨਣ, ਗੁਰੂ ਨਾਨਕ ਸਾਹਿਬ ਦੇ ਸਮਾਉਣ ਦੀ ਮਿਤੀ ਦੀ ਅਸ਼ੋਕ ਪਾਸੋਂ ਹੋਈ ਗ਼ਲਤ ਤਰਜਮਾਨੀ ਨੂੰ ਅੱਖਾਂ ਮੀਚੀਂ ਸਵੀਕਾਰ ਕਰਨ ਅਤੇ ਇਸ ਖਰੜੇ ਨੂੰ ਸੰ. 1796/1739 ਈ. ਦੀ ਰਚਨਾ ਮੰਨਣ ਦੀ ਮਜਬੂਰੀ ਬਿਲਕੁਲ ਨਾ ਹੁੰਦੀ।

ਭਾਈ ਵਿਸਨ ਸਿੰਘ ਵੱਲੋਂ ਭਾਈ ਸੂਰਤ ਸਿੰਘ ਦੇ ਭਾਈ ਗੁਰਬਖ਼ਸ਼ ਸਿੰਘ ਨਾਲ ਸੰਬੰਧ ਦਾ ਕੀਤਾ ਸੰਕੇਤ ਉਸ ਨੂੰ ਗਿਆਨੀ ਸੰਪਰਦਾ ਨਾਲ ਜੋੜਦਾ ਹੈ। ਗਿਆਨੀਆਂ ਦੀ ਸੰਪਰਦਾਈ ਪ੍ਰਨਾਲੀ 'ਤੇ ਝਾਤੀ ਪਾਉਣ ਨਾਲ ਉਸ ਵਿਚ ਭਾਈ ਸੂਰਤ ਸਿੰਘ ਦਾ ਨਾਂ ਲੱਭਦਾ ਹੈ, ਜਿਸ ਨਾਲ ਉਸ ਦੀ ਸ਼ਨਾਖ਼ਤ ਕਰਨੀ ਆਸਾਨ ਹੋ ਜਾਂਦੀ ਹੈ। ਗਿਆਨੀ ਸੰਪਰਦਾ ਨਾਲ ਸੰਬੰਧਤ ਵਿਦਵਾਨਾਂ ਦੁਆਰਾ ਰਚੇ ਗਏ ਗੁਰਬਾਣੀ ਦੇ ਟੀਕਿਆਂ,

---

1. ਸ੍ਰੀ ਮਤ ਸੂਰਤ ਰਚੀ ਕਰ ਕਥਾ ਬਾਰਤਾ ਜੈਸ, ਤਾਂ ਕੋ ਛੰਦ ਬੰਦ ਕਰ ਕਹੋ ਕਥਾ ਸੁਨ ਐਸ॥੨੫॥
ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਨੁਸਖ਼ਾ ਨੰ. 80, ਪੱਤਰਾ 2.
2. *ਉਹੀ*, ਪੱਤਰਾ 2
ਸੋ ਬਿਸਤਾਰ ਕਹੀ ਗੁਰਦਾਸਹ ਸ੍ਰੀ ਗੁਰ ਪੰਚਮ ਦੀਨ ਜਨਾਈ॥
ਸੋ ਯਤ ਪ੍ਰਤਖਯ ਕਹੀ ਨੰਦ ਲਾਲਹ ਜੋ ਅਵਤਾਰ ਭਈ ਭਲਆਈ॥
ਸੰਗਤ ਏਕ ਸਮੇਂ ਬੂਝਤੀ ਸਬ ਤਾਹਿ ਸ੍ਰੀ ਮਨੀ ਸਿੰਘ ਬੁਝਾਈ॥
ਸ੍ਰੀ ਗੁਰਬਖਸਹ ਸਿੰਘ ਸੁਨੀ ਤਬ ਸ੍ਰੀ ਮਤ ਸੂਰਤਿ ਸਿੰਘ ਲਖਾਈ॥੨੭॥
3. ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ਨੁਸਖ਼ਾ 1251, ਪੱਤਰਾ 422
ਜਸ ਭਾਈ ਗੁਰਦਾਸ ਨੰਦ ਲਾਲ ਮਨੀ ਸਿੰਘ॥
ਸ੍ਰੀ ਗੁਰਬਖਸ ਜੁ ਸਿੰਘ ਹੈ ਤਾਂ ਤੇ ਸੂਰਤ ਸਿੰਘ॥੨॥
4. *ਖੋਜ ਪਤ੍ਰਿਕਾ*, 39 ਅੰਕ, ਮਾਰਚ 1994, ਪੰਨਾ 16.

ਪਰਯਾਵਾਂ, ਅਤੇ ਉੱਥਾਨਕਾਵਾਂ[1] ਦੇ ਮੁੱਢ ਵਿਚ ਮਿਲਦੀਆਂ ਸੰਪਰਦਾਈ ਪ੍ਰਨਾਲੀਆਂ ਤੋਂ ਪਤਾ ਲਗਦਾ ਹੈ ਕਿ ਗੁਰਬਾਣੀ ਦੇ ਅਰਥਾਂ ਅਤੇ ਕਥਾ ਦਾ ਇਹ ਸਿਲਸਿਲਾ ਭਾਈ ਮਨੀ ਸਿੰਘ ਤੋਂ ਸ਼ੁਰੂ ਹੋ ਕੇ ਭਾਈ ਦੀਵਾਨ ਸਿੰਘ → ਭਾਈ ਗੁਰਦਿਆਲ ਸਿੰਘ → ਭਾਈ ਖਜ਼ਾਨ ਸਿੰਘ → ਭਾਈ ਗੁਰਬਖ਼ਸ਼ ਸਿੰਘ → ਭਾਈ ਸੂਰਤ ਸਿੰਘ ਤਕ ਪੁੱਜਿਆ। ਭਾਈ ਗੁਰਬਖ਼ਸ਼ ਸਿੰਘ ਤੋਂ ਤਿੰਨ ਚੇਲਿਆਂ, ਭਾਈ ਕੌਲ ਸਿੰਘ, ਭਾਈ ਸੂਰਤ ਸਿੰਘ ਅਤੇ ਭਾਈ ਅਮਰ ਸਿੰਘ ਨੇ ਸਿੱਖਿਆ ਲਈ ਜਿਨ੍ਹਾਂ ਤੋਂ ਅੱਗੇ ਗਿਆਨੀ ਸੰਪਰਦਾ ਦੀਆਂ ਤਿੰਨ ਪ੍ਰਸਿੱਧ ਮੁਹੀਆਂ ਚੱਲੀਆਂ। ਵੇਰਵੇ ਲਈ ਵੇਖੋ ਜ਼ਮੀਮਾ-ੳ।

ਭਾਈ ਸੂਰਤ ਸਿੰਘ ਤੋਂ ਅੱਗੇ ਸੰਪਰਦਾਈ ਵਿੱਦਿਆ ਉਸ ਦੇ ਪੁੱਤਰਾਂ ਭਾਈ ਗੁਰਦਾਸ ਸਿੰਘ ਅਤੇ ਭਾਈ ਸੰਤ ਸਿੰਘ ਰਾਹੀਂ ਉਨ੍ਹਾਂ ਦੇ ਆਪਣੇ ਪਰਿਵਾਰ ਵਿਚ ਆ ਟਿਕੀ, ਜਿਸ ਤੋਂ ਇਨ੍ਹਾਂ ਦੇ ਖ਼ਾਨਦਾਨ ਦੀ 'ਗਿਆਨੀ' ਸੰਗਿਆ ਹੋਈ। ਇਸ ਤਰ੍ਹਾਂ ਭਾਈ ਮਨੀ ਸਿੰਘ ਤੋਂ ਭਾਈ ਸੂਰਤ ਸਿੰਘ ਤਕ ਛੇ ਥਾਵਾਂ ਦੀ ਵਿੱਥ ਹੈ। ਇਸ ਲੰਬੇ ਅੰਤਰਾਲ ਤੋਂ ਇਹ ਤੱਥ ਵੀ ਉਘੜਦਾ ਹੈ ਕਿ ਭਾਈ ਮਨੀ ਸਿੰਘ ਅਤੇ ਉਸ ਦੇ ਤਥਾ ਕਥਿਤ ਸਰੋਤਾ-ਲੇਖਕ ਦਾ ਕਲਪਤ ਸੰਪਰਕ, ਵਾਸਤਵਿਕਤਾ ਪਰਖ 'ਤੇ ਪੂਰਾ ਨਹੀਂ ਉਤਰਦਾ। ਉਕਤ ਤੱਥ ਦੀ ਰੋਸ਼ਨੀ ਵਿਚ ਗਿਆਨੀ ਗਰਜਾ ਸਿੰਘ ਤੇ ਹੋਰ ਵਿਦਵਾਨਾਂ ਦੀ ਇਹ ਧਾਰਨਾ ਕਿ *ਗਿਆਨ ਰਤਨਾਵਲੀ* ਦਾ ਟੀਕਾ ਭਾਈ ਸੂਰਤ ਸਿੰਘ ਨੇ ਭਾਈ ਮਨੀ ਸਿੰਘ ਪਾਸੋਂ ਕਥਾ ਸੁਣ ਕੇ ਕੀਤਾ[2] ਬੇਸਿਰ-ਪੈਰੀ ਅਧਾਰਹੀਣ ਅਟਕਲ ਸਾਬਤ ਹੁੰਦੀ ਹੈ। ਭਾਈ ਮਨੀ ਸਿੰਘ ਦੀ ਸ਼ਹੀਦੀ 24 ਜੂਨ 1734 ਈ. ਨੂੰ ਹੋਈ[3], ਇਹ ਨਿਰਵਿਵਾਦ ਤੱਥ ਹੈ; ਅਤੇ ਭਾਈ ਸੂਰਤ ਸਿੰਘ ਚਨਿਓਟ, ਜ਼ਿਲਾ ਝੰਗ ਤੋਂ ਉਠ ਕੇ ਸੰ. 1807/1750 ਈ. ਨੂੰ ਅੰਮ੍ਰਿਤਸਰ ਪੁੱਜਾ।[4] ਕਦੇ ਭਾਈ ਮਨੀ ਸਿੰਘ ਅਤੇ ਭਾਈ ਸੂਰਤ ਸਿੰਘ ਦੀ ਮੁਲਾਕਾਤ ਵੀ ਹੋਈ ਹੋਵੇ, ਇਹ ਗੱਲ ਵੀ ਸ਼ੱਕੀਆ ਹੈ। ਲਿਖਾਰੀ ਊਧਮ ਸਿੰਘ, ਭਾਈ ਸੂਰਤ ਸਿੰਘ ਦੇ ਅੰਮ੍ਰਿਤਸਰ ਪੁੱਜਣ ਨੂੰ 1773 ਈ. ਦੀ ਘਟਨਾ ਦੱਸਦੇ ਹਨ।[5]

## ਖ਼ਾਨਦਾਨੀ ਪਿਛੋਕੜ

'ਗਿਆਨੀਆਂ' ਦੇ ਨਾਂ ਨਾਲ ਜਾਣੇ ਜਾਂਦੇ ਇਸ ਪ੍ਰਸਿੱਧ ਖ਼ਾਨਦਾਨ ਦੀ ਪੰਜਾਬੀ ਸਭਿਆਚਾਰ ਨੂੰ ਦੇਣ ਕੇਵਲ ਧਾਰਮਕ ਖੇਤਰ ਤਕ ਸੀਮਤ ਨਹੀਂ। ਮਿਸਲਾਂ ਦੇ ਸਮੇਂ ਅਤੇ ਮਹਾਰਾਜਾ ਰਣਜੀਤ ਸਿੰਘ ਕਾਲ ਵਿਚ ਇਸ ਦੇ ਮੁਖੀਆਂ ਨੇ ਆਪਣੇ ਸਮੇਂ

1. ਵੇਖੋ, 'ਉਥਾਨਕਾ ਜਪੁਜੀ', ਦਿਆ ਸਿੰਘ, ਸਿਰੈਲਾ ਨੁਸਖ਼ਾ 7090.
   —'ਉਥਾਨਕਾ ਆਦਿ ਗ੍ਰੰਥ', ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਨੁਸਖ਼ਾ 758.
   —'ਪ੍ਰਯਾਯ ਆਦਿ ਗ੍ਰੰਥ', ਗਿ. ਚੰਦਾ ਸਿੰਘ, ਸੰ. 1944.
   —ਸਿਰੈਲਾ, ਨੁਸਖ਼ਾ 6904.
2. ਸੇਵਾ ਸਿੰਘ ਕ੍ਰਿਤ, *ਸ਼ਹੀਦ ਬਿਲਾਸ*, ਸੰਪਾ. ਗਰਜਾ ਸਿੰਘ, 1961, ਪੰਨਾ 33.
3. *ਉਹੀ*, ਪੰਨਾ 40.
4. ਵੇਖੋ, ਗਿਆਨੀ ਗਿਆਨ ਸਿੰਘ, *ਤਾਰੀਖ ਸ੍ਰੀ ਅੰਮ੍ਰਿਤਸਰ*, ਪੰਨਾ 94.
   —Sodhi Hazara Singh, *History and Guide to the Golden Temple*, p. 116.
5. *ਆਇਨਾ-ਏ-ਦਰਬਾਰ ਸਾਹਿਬ, ਅੰਮ੍ਰਿਤਸਰ*, (ਉਰਦੂ), ਲਾਹੌਰ, 1920, ਪੰਨਾ 62.

ਦੀ ਹਰ ਗਤੀ-ਵਿਧੀ ਵਿਚ ਹਿੱਸਾ ਪਾਇਆ ਅਤੇ ਆਪਣੀਆਂ ਸ਼ਾਨਦਾਰ ਸੇਵਾਵਾਂ ਨਾਲ ਆਪਣਾ ਅਤੇ ਆਪਣੇ ਖ਼ਾਨਦਾਨ ਦਾ ਨਾਂ ਇਸ ਤਰ੍ਹਾਂ ਚਮਕਾਇਆ ਕਿ ਗ੍ਰਿਫ਼ਨ ਨੇ ਇਸ ਨੂੰ ਚੋਟੀ ਦੇ ਪੰਜਾਬੀ ਰਈਸ ਘਰਾਣਿਆਂ ਵਿਚ ਸ਼ਾਮਲ ਕਰਨਾ ਠੀਕ ਸਮਝਿਆ। ਇਹ ਖ਼ਾਨਦਾਨ ਦੇ ਵਡੇਰੇ ਚਨਿਓਟ, ਜ਼ਿਲਾ ਝੰਗ ਦੇ ਵਸਨੀਕ ਸਨ। ਇਨ੍ਹਾਂ ਵਿੱਚੋਂ ਕਈ ਵੱਖ-ਵੱਖ ਸਮੇਂ 'ਤੇ ਮੁਲਤਾਨ ਦੇ ਹਾਕਮਾਂ ਦੀ ਸੇਵਾ ਵਿਚ ਵੀ ਰਹੇ। ਮਿਸਲਾਂ ਦੇ ਸਮੇਂ ਇਸ ਖ਼ਾਨਦਾਨ ਦਾ ਸਦਰ-ਮੁਕਾਮ ਅੰਮ੍ਰਿਤਸਰ ਬਣਗਿਆ।

ਗ੍ਰਿਫ਼ਨ ਦੇ ਇਸ ਖ਼ਾਨਦਾਨ ਬਾਰੇ ਦਿੱਤੇ ਸੰਖੇਪ ਸਮਾਚਾਰ ਅਨੁਸਾਰ, "ਸੂਰਤ ਸਿੰਘ ਦਾ ਪਿਤਾ ਰਾਮ ਸਿੰਘ ਸਿੱਖ ਸਜਿਆ ਅਤੇ ਗੁਰੂ ਗੋਬਿੰਦ ਸਿੰਘ ਦਾ ਪੈਰੋਕਾਰ ਬਣ ਗਿਆ।"[1] ਇਹ ਆਪਣੇ ਇਲਾਕੇ ਵਿਚ ਸਿੱਖ ਮੱਤ ਦਾ ਪ੍ਰਚਾਰ ਜ਼ੋਰ ਸ਼ੋਰ ਨਾਲ ਕਰਨ ਲੱਗਾ। ਮੁਗ਼ਲ ਸੱਤਾ ਨਾਲ ਸਿੱਖ ਸ਼ਕਤੀਆਂ ਦੇ ਆਢ੍ਹਾ ਲੈਣ ਦੇ ਪਿਛੋਕੜ ਵਿਚ ਭਾਈ ਰਾਮ ਸਿੰਘ ਦਾ ਸਿੱਖੀ ਪ੍ਰਚਾਰ ਮੁਲਤਾਨ ਦੇ ਹਾਕਮਾਂ ਨੂੰ ਖ਼ਤਰਨਾਕ ਭਾਸਿਆ ਅਤੇ ਉਨ੍ਹਾਂ ਨੇ ਇਸ ਦੇ ਪ੍ਰਚਾਰ ਨੂੰ ਲਗਾਮ ਦੇਣ ਲਈ ਭਾਈ ਰਾਮ ਸਿੰਘ ਦੇ ਇਕਲੌਤੇ ਪੁੱਤਰ ਭਾਈ ਸੂਰਤ ਸਿੰਘ ਨੂੰ ਆਪਣੀ ਸੇਵਾ ਵਿਚ ਲੈ ਲਿਆ। ਭਾਈ ਰਾਮ ਸਿੰਘ ਦੇ ਦੇਹਾਂਤ ਉਪਰੰਤ ਭਾਈ ਸੂਰਤ ਸਿੰਘ ਨੇ ਮੁਲਤਾਨ ਦੇ ਹਾਕਮਾਂ ਦੀ ਨੌਕਰੀ ਛੱਡ ਦਿੱਤੀ ਅਤੇ ਆਪਣੇ ਪਿਤਾ ਵਾਂਗ ਆਲੇ-ਦੁਆਲੇ ਵਿਚ ਸਿੱਖੀ ਪ੍ਰਚਾਰ ਕਰਨ ਲੱਗ ਪਿਆ। ਮੁਲਤਾਨ ਦੇ ਹਾਕਮਾਂ ਦੇ ਖੁਣਸਣ 'ਤੇ ਉਹ ਆਪਣਾ ਕਾਰੋਬਾਰ ਸਮੇਟ ਕੇ ਅੰਮ੍ਰਿਤਸਰ ਆ ਟਿਕਿਆ ਅਤੇ ਸ੍ਰੀ ਹਰਿਮੰਦਰ ਸਾਹਿਬ ਵਿਚ ਹਰ ਰੋਜ਼ ਆਮ ਲੋਕਾਂ ਦੇ ਸਾਹਮਣੇ ਕਥਾ ਕਰਨੀ ਸ਼ੁਰੂ ਕਰ ਦਿੱਤੀ।"[2]

ਭਾਵੇਂ ਗ੍ਰਿਫ਼ਨ ਇਸ ਖ਼ਾਨਦਾਨ ਦੇ ਮੁੱਢਲੇ ਇਤਿਹਾਸ ਨੂੰ ਬਹੁਤੀ ਮਹੱਤਾ ਨਹੀਂ ਦਿੰਦਾ[3], ਤਾਂ ਵੀ, ਇਸ ਦੇ ਪਿਛੋਕੜ 'ਤੇ ਝਾਤ ਪਾਉਣ ਦੀ ਲੋੜ ਹੈ ਕਿਉਂਕਿ ਇਕ ਧਿਰ ਇਸ ਦੀ ਮੁੱਢ-ਕਦੀਮੀ ਮਹਿਮਾ ਪ੍ਰਦਰਸ਼ਤ ਕਰਨ ਲਈ ਦਾਅਵਾ ਕਰਦੀ ਹੈ ਕਿ ਇਸ ਦਾ ਇਕ ਰੁਕਨ 'ਅਕਬਰੀ ਦਰਬਾਰ' ਵਿਚ ਉੱਚੇ ਅਹੁਦੇ 'ਤੇ ਸੀ।[4] ਹਰਿੰਦਰ ਸਿੰਘ ਰੂਪ ਦੇ ਸਪੁੱਤਰ ਹਰਜੀਤ ਸਿੰਘ ਦੀ ਭੇਜੀ ਲਿਖਤੀ ਜਾਣਕਾਰੀ, ਜੋ ਉਸ ਅਨੁਸਾਰ ਭਾਈ ਸੰਤ ਸਿੰਘ ਦੇ ਕੀਤੇ ਤੁਲਸੀ ਰਾਮਾਇਣ ਦੇ ਛਪੇ ਟੀਕੇ ਦੇ ਮੁੱਢ ਵਿਚ ਦਿੱਤੀ ਬੰਸਾਵਲੀ ਤੋਂ ਅਨਕੂਲੀ ਹੈ, ਦੇ ਅਧਾਰ 'ਤੇ ਖ਼ਾਨਦਾਨ ਦੀ ਰੇਖਾਗਤ ਪੰਗਤੀ ਇਸ ਤਰ੍ਹਾਂ ਬਣਦੀ ਹੈ:

> ਇਸਰ ਦਾਸ → ਕੱਥੂ ਮੱਲ → ਬੱਥ ਮੱਲ → ਦਿਵਾਨ ਸਾਗਰ ਮੱਲ → ਖ਼ੁਸ਼ਾਲ ਰਾਏ → ਰਾਮ ਚੰਦਰ (ਰਾਮ ਸਿੰਘ) → ਸੂਰਤ ਸਿੰਘ → ਸੰਤ ਸਿੰਘ

ਹਰਿਦਵਾਰ, ਕੁਸ਼ਾ ਘਾਟ ਦੇ ਪੰਡਿਤ ਤੁਲਸੀ ਦਾਸ ਦੇ ਪਰਿਵਾਰ ਕੋਲ

---

1. *Chiefs and Families of Note in the Punjab,* Vol. I, Lahore, 1940, pp. 435-46.
2. ਊਧਮ ਸਿੰਘ, *ਉਕਤ-ਕ੍ਰਿਤੀ,* ਪੰਨਾ 62.
3. *op.cit.* p. 435.
4. 'ਪੰਜਾਬ ਦੇ ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਵਿਚ ਬੁਰਜ ਗਿਆਨੀਆਂ ਦਾ ਯੋਗਦਾਨ', *ਜਥੇਦਾਰ,* 29 ਦਸੰਬਰ 1968। ਹੋਰ ਵੇਖੋ, ਤਰਲੋਚਨ ਸਿੰਘ ਬੇਦੀ, *ਪੰਜਾਬੀ ਵਾਰਤਕ ਦਾ ਆਲੋਚਨਾਤਮਿਕ ਅਧਿਐਨ,* ਨਵੀਂ ਦਿੱਲੀ, 1972, ਪੰਨੇ 78-79.

ਸੁਰੱਖਿਅਤ ਵਹੀ ਵਿਚ ਸੂਰਤ ਸਿੰਘ ਦੇ ਸਮੇਂ ਦੀ ਲਿਖਤ ਮੌਜੂਦ ਹੈ, ਜਿਸ ਦੇ ਇੰਦਰਾਜਾਂ ਅਨੁਸਾਰ ਬੰਸਾਵਲੀ ਦਾ ਨਕਸ਼ਾ ਇਸ ਤਰ੍ਹਾਂ ਬਣਦਾ ਹੈ:

ਭਵਾਨੀ ਦਾਸ → ਸਾਗਰ ਮਲ → ਵਜੀਰੀ ਮਲ → ਰਾਮ ਸਿੰਘ → ਸੂਰਤ ਸਿੰਘ

ਇਸ ਕੁਰਸੀਨਾਮੇ ਵਿਚ ਇਸਰ ਦਾਸ, ਕੱਥੂ ਮੱਲ, ਬੱਥ ਮੱਲ ਅਤੇ ਖ਼ੁਸ਼ਾਲ ਰਾਏ ਦਾ ਨਾਂ ਨਹੀਂ, ਖ਼ਾਨਦਾਨੀ ਬੰਸਾਵਲੀ ਵਿੱਚੋਂ ਭਵਾਨੀ ਦਾਸ ਅਤੇ ਵਜ਼ੀਰੀ ਮਲ ਗ਼ਾਇਬ ਹਨ। ਹਰਿਦਵਾਰ ਦੀ ਪਾਂਡਾ ਵਹੀ ਦੇ ਪਹਿਲੇ ਇੰਦਰਾਜ ਦੀ ਸੂਚਨਾ, ਭਾਈ ਰਾਮ ਸਿੰਘ ਨੇ ਦਰਜ ਕਰਵਾਈ ਅਤੇ ਦੂਜੇ ਇੰਦਰਾਜ ਦੀ, ਭਾਈ ਸੂਰਤ ਸਿੰਘ ਨੇ। ਪਰਿਵਾਰਕ ਯਾਦਾਂ 'ਤੇ ਅਧਾਰਤ ਬੰਸਾਵਲੀ ਦੇ ਟਾਕਰੇ 'ਤੇ ਪਾਂਡਾ ਵਹੀ ਵਾਲੀ ਸੂਚਨਾ ਪੱਕੇ ਸਰੋਤ ਤੋਂ ਆਈ, ਤਤਕਾਲੀਨ, ਵਧੇਰੇ ਪ੍ਰਮਾਣਕ ਅਤੇ ਭਰੋਸੇਯੋਗ ਹੋਣ ਕਰ ਕੇ, ਇਸ ਵਿਚ ਦਿੱਤਾ ਭਾਈ ਸੂਰਤ ਸਿੰਘ ਦੀਆਂ ਪਹਿਲੀਆਂ ਚਾਰ ਪੀੜ੍ਹੀਆਂ ਦਾ ਵੇਰਵਾ ਸਹੀ ਮੰਨਿਆ ਜਾ ਸਕਦਾ ਹੈ।

ਭਾਈ ਸੂਰਤ ਸਿੰਘ ਦੇ ਪੜਦਾਦਾ ਸਾਗਰ ਮਲ ਦੇ ਨਾਂ ਨਾਲ ਦੀਵਾਨ ਪਦ ਦੀ ਵਰਤੋਂ ਅਤੇ ਚਨਿਓਟ ਵਿਚ ਉਸ ਵੱਲੋਂ ਬਾਗ਼ ਲਗਵਾਉਣ ਅਤੇ ਖੂਹਾਂ ਦੇ ਨਿਰਮਾਣ ਦੇ ਜ਼ਿਕਰ ਤੋਂ ਸੰਭਵ ਲਗਦਾ ਹੈ ਕਿ ਉਸ ਦਾ ਆਪਣੇ ਸਮੇਂ ਦੇ ਪ੍ਰਬੰਧਕੀ ਢਾਂਚੇ ਨਾਲ ਸੰਬੰਧ ਰਿਹਾ ਹੋਵੇ। ਮੁਗ਼ਲੀਆ ਰਾਜ ਪ੍ਰਬੰਧ ਵਿਚ ਮਾਲੀਏ ਜਾਂ ਵਿੱਤੀ ਮਹਿਕਮਿਆਂ ਦੇ ਮੁਖੀਆਂ ਲਈ ਦੀਵਾਨ ਪਦ ਦੀ ਵਰਤੋਂ ਹੁੰਦੀ ਸੀ। ਹਿਸਾਬ-ਕਿਤਾਬ ਅਤੇ ਫ਼ਾਰਸੀ ਵਿਚ ਯੋਗਤਾ ਰੱਖਣ ਵਾਲੇ, ਸਚਾਈ ਤੇ ਈਮਾਨਦਾਰੀ ਲਈ ਜਾਣੇ ਜਾਂਦੇ ਖੱਤਰੀਆਂ ਨੂੰ ਇਨ੍ਹਾਂ ਪਦਵੀਆਂ ਲਈ ਤਰਜੀਹ ਦਿੱਤੀ ਜਾਂਦੀ ਸੀ।[1] ਇਸ ਹਕੀਕਤ ਤੋਂ ਸੰਕੇਤ ਮਿਲਦਾ ਹੈ ਕਿ ਸਾਗਰ ਮੱਲ ਮੁਗ਼ਲੀਆ ਪ੍ਰਬੰਧ ਵਿਚ ਦੀਵਾਨ ਦੀ ਪਦਵੀ 'ਤੇ ਰਿਹਾ ਹੋਵੇਗਾ; ਪਰ ਬੰਸਾਵਲੀ ਅਨੁਸਾਰ ਉਸ ਦਾ ਸਮਾਂ ਔਰੰਗਜ਼ੇਬ ਦੇ ਰਾਜ ਕਾਲ ਵਿਚ ਪੈਂਦਾ ਹੈ, ਇਸ ਲਈ ਉਸ ਦਾ ਅਕਬਰ ਦਾ ਦਰਬਾਰੀ ਜਾਂ ਸਮਕਾਲੀ ਹੋਣਾ ਸਹੀ ਨਹੀਂ ਹੁੰਦਾ। ਉਸ ਦੀ, ਵੱਧ ਤੋਂ ਵੱਧ, ਔਰੰਗਜ਼ੇਬ ਦੇ ਰਾਜ ਕਾਲ ਵਿਚ ਮੁਲਤਾਨ ਦੇ ਹਾਕਮਾਂ ਦੀ ਸੇਵਾ ਵਿਚ ਰਹੇ ਹੋਣ ਦੀ ਸੰਭਾਵਨਾ ਹੈ। ਸ਼ੁਰੂ ਵਿਚ ਭਾਈ ਸੂਰਤ ਸਿੰਘ ਲਈ ਵੀ ਇਹੋ ਖ਼ਾਨਦਾਨੀ ਜੀਵਨ-ਚਾਲ ਚੁਣੀ ਗਈ। ਉਸ ਨੇ ਕੁਝ ਸਮੇਂ ਲਈ ਮੁਲਤਾਨ ਦੇ ਹਾਕਮਾਂ ਕੋਲ ਨੌਕਰੀ ਵੀ ਕੀਤੀ।

## ਕਰਤਾ ਦੇ ਜੀਵਨ ਦੀਆਂ ਮੁੱਖ ਘਟਨਾਵਾਂ

ਭਾਈ ਸੂਰਤ ਸਿੰਘ ਦਾ ਜਨਮ ਕਦੋਂ ਹੋਇਆ ? ਨਿਸਚਤ ਰੂਪ ਵਿਚ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਉਸ ਬਾਰੇ ਸਭ ਤੋਂ ਪੁਰਾਣਾ ਤੇ ਪਹਿਲਾ ਸੰਕੇਤ ਕੁਸ਼ਾ ਘਾਟ, ਹਰਿਦਵਾਰ ਦੇ ਪੰਡਿਤ ਤੁਲਸੀ ਦਾਸ ਦੀ ਮਗੋਂ ਗੋਤ ਵਾਲੀ ਵਹੀ ਵਿਚ ਮਿਲਦਾ ਹੈ:

> "ਸੂਰਤ ਸਿੰਘ ਬੇਟਾ। ਰਾਮ ਸਿੰਘ ਪੁਤਰ ਵਜੀਰੀ ਮਲ ਪੋਤ੍ਰੇ ਸਾਗਰ ਮਲ ਪੜੋਤੇ ਭਵਾਨੀ ਦਾਸ। ਰਾਮ ਸਿੰਘ ਫੁਲ ਵਜੀਰੀ ਮਲ ਕੇ ਲੇ ਕੇ ਆਏ 1776 ਸਾਲ ਮੈ।"
>
> *(ਲਿਪੀ-ਅੰਤਰਨ : ਆਪਣਾ)*

ਸੰ. 1776/1719 ਈ. ਤੋਂ ਕਿੰਨੇ ਕੁ ਵਰ੍ਹੇ ਪਹਿਲਾਂ ਉਹ ਜਨਮਿਆਂ ? ਇਸ

1. *ਮੁੱਢਲੀ ਉਨੀਵੀਂ ਸਦੀ ਦਾ ਪੰਜਾਬ*, ਅੰਮ੍ਰਿਤਸਰ, ਪੰਨਾ 122.

ਬਾਰੇ ਅਟਕਲ-ਪੱਚੂ ਅੰਦਾਜ਼ੇ ਤਾਂ ਲਾਏ ਜਾ ਸਕਦੇ ਹਨ ਪਰ ਕੋਈ ਦਸਤਾਵੇਜ਼ੀ ਸਬੂਤ, ਇਸ ਹਨੇਰੇ ਪੱਖ 'ਤੇ ਰੋਸ਼ਨੀ ਪਾਉਣ ਵਾਲਾ, ਪ੍ਰਾਪਤ ਨਹੀਂ। ਇਹ ਪੱਕ ਹੈ ਕਿ ਉਸ ਦੀ ਜੀਵਨ ਅਵਧੀ ਦੀ ਇਕ ਸੀਮਾ 1719 ਈ. ਨੂੰ ਛੋਂਹਦੀ ਹੈ। ਇਸ ਦੇ ਟਾਕਰੇ 'ਤੇ ਉਸ ਦੇ ਸੁਰਗਵਾਸ ਹੋਣ ਦੇ ਵਰ੍ਹੇ ਬਾਰੇ ਸਪੱਸ਼ਟ ਹੋਣ ਵਿਚ ਬਹੁਤੀ ਮੁਸ਼ਕਲ ਪੇਸ਼ ਨਹੀਂ ਆਉਂਦੀ।

ਪਹਿਲਾਂ ਇਤਫ਼ਾਕੀਆ ਗਵਾਹੀ : ਮਹਾਰਾਜਾ ਰਣਜੀਤ ਸਿੰਘ ਨੇ ਅੰਮ੍ਰਿਤਸਰ 'ਤੇ ਦਸੰਬਰ 1802 ਈ.[1] ਵਿਚ ਅਧਿਕਾਰ ਜਮਾਉਣ ਉਪਰੰਤ ਸ੍ਰੀ ਦਰਬਾਰ ਸਾਹਿਬ ਅਤੇ ਸ਼ਹਿਰ ਦੇ ਪ੍ਰਬੰਧ ਲਈ ਇਕ ਕਮੇਟੀ ਬਣਾਈ ਜਿਸ ਦਾ ਮੁਖੀ ਲਹਿਣਾ ਸਿੰਘ ਮਜੀਠੀਆ ਸੀ, ਅਤੇ ਭਾਈ ਸੂਰਤ ਸਿੰਘ ਨੂੰ ਸ੍ਰੀ ਦਰਬਾਰ ਸਾਹਿਬ ਦੀ ਦੇਖ ਭਾਲ ਲਈ ਮੈਨੇਜਰ ਥਾਪਿਆ।[2] ਇਹ ਨਿਯੁਕਤੀ, ਅਸਲ ਵਿਚ, ਅੰਮ੍ਰਿਤਸਰ ਦੇ ਪਹਿਲੇ ਸਿੱਖ ਮਿਸਲਦਾਰਾਂ ਵੱਲੋਂ ਭਾਈ ਸੂਰਤ ਸਿੰਘ ਨੂੰ ਭਾਈ ਮਨੀ ਸਿੰਘ ਵਾਲੀ ਪਦਵੀ 'ਤੇ ਕੀਤੀ ਹੋਈ ਨਿਯੁਕਤੀ ਦੀ ਪੁਸ਼ਟੀ ਹੀ ਸੀ। ਪਾਂਡਾ ਵਹੀ ਅਨੁਸਾਰ 1803 ਈ. ਨੂੰ ਮਹਾਰਾਜੇ ਦੇ ਨਾਲ ਭਾਈ ਸੰਤ ਸਿੰਘ, ਜੋ 1802 ਈ. ਤੋਂ ਮਹਾਰਾਜੇ ਦੀ ਸੇਵਾ ਵਿਚ ਸੀ, ਹਰਿਦਵਾਰ ਵੀ ਪੁੱਜਿਆ। ਓਦੋਂ ਤਕ ਭਾਈ ਸੂਰਤ ਸਿੰਘ ਜਿਉਂਦਾ ਸੀ। 1806 ਈ. ਨੂੰ ਜਲੰਧਰ-ਦੁਆਬ 'ਤੇ ਕਬਜ਼ਾ ਕਰਨ ਉਪਰੰਤ ਮਿਸਲਦਾਰਾਂ ਵੱਲੋਂ ਭਾਈ ਸੂਰਤ ਸਿੰਘ ਨੂੰ ਦਿੱਤੀ ਜਾਗੀਰ ਭਾਈ ਸੰਤ ਸਿੰਘ ਦੇ ਨਾਂ ਜਾਰੀ ਹੋਈ[3] : ਇਸ ਦਾ ਮਤਲਬ ਹੈ 1803-1806 ਈ. ਦੇ ਵਿਚਕਾਰਲੇ ਸਮੇਂ ਭਾਈ ਸੂਰਤ ਸਿੰਘ ਚੜ੍ਹਾਈ ਕਰ ਗਿਆ ਅਤੇ ਉਸ ਦੀ ਥਾਂ ਉਸ ਦੇ ਪੁੱਤਰ ਭਾਈ ਸੰਤ ਸਿੰਘ ਨੂੰ ਮਿਲੀ।

ਗ੍ਰਿਫ਼ਨ ਨੇ ਜੋ 'ਸ਼ਜਰਾ ਨਸਬ ਗਿਆਨੀਆਂ' ਆਪਣੀ ਪੁਸਤਕ *ਪੰਜਾਬ ਚੀਫ਼ਸ* ਦੀ ਦੂਜੀ ਜਿਲਦ ਵਿਚ ਪ੍ਰਕਾਸ਼ਤ ਕੀਤਾ ਹੈ, ਉਸ ਵਿਚ ਭਾਈ ਸੰਤ ਸਿੰਘ ਦਾ ਦੇਹਾਂਤ 1804 ਈ. ਦਰਜ ਹੈ।[4] ਅਸਲ ਵਿਚ, ਇਹ ਵਰ੍ਹਾ ਭਾਈ ਸੂਰਤ ਸਿੰਘ ਦੇ ਸੁਰਗਵਾਸ ਹੋਣ ਦਾ ਹੈ ਜੋ ਗ਼ਲਤੀ ਨਾਲ ਭਾਈ ਸੰਤ ਸਿੰਘ (1768-1832 ਈ.) ਦੇ ਨਾਂ ਹੇਠ ਦਰਜ ਹੋ ਗਿਆ। ਸੋ, 1804 ਈ. ਭਾਈ ਸੂਰਤ ਸਿੰਘ ਜੀਵਨ-ਕਾਲ ਦੀ ਦੂਜੀ ਸੀਮਾ ਹੈ। ਇਸ ਹਿਸਾਬ ਨਾਲ ਉਸ ਦੀ ਉਮਰ 85 ਵਰ੍ਹੇ ਦੀ ਬਣਦੀ ਹੈ, ਜੋ 90 ਜਾਂ ਵੱਧ ਵੀ ਹੋ ਸਕਦੀ ਹੈ। ਜਨਮ-ਸਥਾਨ ਅਤੇ ਮੁੱਢਲਾ ਨਿਵਾਸ, ਚਨਿਓਟ, ਜ਼ਿਲਾ ਝੰਗ। ਘਰ ਵਾਲੀ ਦਾ ਨਾਂ ਸੋਹੀ; ਦੋ ਪੁੱਤਰ, ਵੱਡਾ ਭਾਈ ਗੁਰਦਾਸ ਸਿੰਘ ਅਤੇ ਛੋਟਾ ਭਾਈ ਸੰਤ ਸਿੰਘ। ਧੀਆਂ ਦਾ ਜ਼ਿਕਰ ਪਰੰਪਰਾ ਨਹੀਂ ਕਰਦੀ। ਨਿੱਜੀ ਜੀਵਨ ਦੀ ਹੋਰ ਜਾਣਕਾਰੀ ਲਈ ਸੋਮੇ ਸੁੱਕੇ ਹਨ।

ਮੁਲਤਾਨ ਵਿਚ ਜ਼ਿੰਮੇਵਾਰੀ ਵਾਲੀ ਪਦਵੀ 'ਤੇ ਲੱਗੇ ਹੋਣ ਦੇ ਤੱਥ ਤੋਂ ਅਨੁਮਾਨ ਲਗਦਾ ਹੈ ਕਿ ਉਹ ਆਪਣੇ ਸਮੇਂ ਦੀ ਵਿਦਿਅਕ ਪ੍ਰਨਾਲੀ ਰਾਹੀਂ ਦਿੱਤੀ ਜਾਂਦੀ

---

1. cf. Harbans Singh, *Encylopedia of Sikhism,* Vol. III, p. 481.
   — Khushwant Singh, *Ranjit Singh,* pp. 54-56.
2. Madanjit Kaur, *The Golden Temple : Past and Present,* Amritsar, 1983, p. 104.
   — *ਗੈਪੱਟ ਸ੍ਰੀ ਦਰਬਾਰ ਸਾਹਿਬ,* ਪੰਨਾ 90.
3. Griffin, *op.cit.,* p. 435.
4. *loc.cit.,* Vol. II, pedigree.

ਸਿਖਲਾਈ ਵਿਚ ਅਰੂੜ ਸੀ। ਫ਼ਾਰਸੀ ਦਰਬਾਰੀ ਭਾਸ਼ਾ ਹੋਣ ਕਰਕੇ ਇਸ ਵਿਚ ਮੁਹਾਰਤ ਵੀ ਉਸ ਕੋਲ ਹੈਸੀ।[1] ਪਿਤਾ ਭਾਵੇਂ ਧਾਰਮਕ ਰੁਚੀਆਂ ਦਾ ਮਾਲਕ ਸੀ ਪਰ ਉਸ ਨੇ ਆਪਣੇ ਪੁੱਤਰ ਲਈ ਪੜ੍ਹੇ ਲਿਖੇ ਖੱਤਰੀਆਂ ਦਾ ਮਨਭਾਉਂਦਾ ਪੇਸ਼ਾ, ਸਰਕਾਰੀ ਸੇਵਾ ਨੂੰ ਚੁਣਿਆ।

ਚਨਿਓਟ ਤੋਂ ਉੱਠ ਕੇ ਅੰਮ੍ਰਿਤਸਰ ਆਉਣ ਦਾ ਕਾਰਨ, ਗ੍ਰਿਫ਼ਨ ਤਾਂ ਧਰਮ ਪ੍ਰਚਾਰ ਤੋਂ ਹਾਕਮਾਂ ਦਾ ਔਖੇ ਹੋਣਾ ਦੱਸਦਾ ਹੈ। ਇਹ ਧਾਰਨਾ, ਵੇਲੇ ਦੇ ਅੰਗਰੇਜ਼ ਹਾਕਮਾਂ ਦੇ, ਹਰ ਸਧਾਰਨ ਘਟਨਾ ਨੂੰ ਧਾਰਮਕ ਜਾਂ ਸੰਪਰਦਾਇਕ ਜ਼ਾਵੀਏ ਤੋਂ ਦੇਖਣ ਦੇ ਸ਼ੌਕ 'ਚੋਂ ਉਪਜੀ ਲਗਦੀ ਹੈ, ਕਿਉਂਕਿ ਇਹ ਗੱਲ ਯੁਕਤੀਸੰਗਤ ਨਹੀਂ। ਸਿੱਖੀ ਦੇ ਪ੍ਰਚਾਰ ਵਿਚ ਗਿਆਨੀ, ਸੇਵਾ ਪੰਥੀ, ਉਦਾਸੀ ਆਦਿ ਸੰਪਰਦਾਵਾਂ ਨਾਲ ਜੁੜੇ ਅਨੇਕਾਂ ਪ੍ਰਚਾਰਕ ਉਸ ਇਲਾਕੇ ਵਿਚ ਸਰਗਰਮ ਸਨ। ਭਾਈ ਸੂਰਤ ਸਿੰਘ ਦਾ ਨੌਕਰੀ ਛੱਡਣ ਦਾ ਕਾਰਨ ਹੋਰ ਹੈ। ਉਹ ਪੰਜਾਬੀ ਭਾਈਚਾਰੇ ਦੇ ਉਸ ਸ੍ਰੇਸ਼ਟ ਵਰਗ ਵਿਚ ਆਉਂਦਾ ਹੈ, ਜਿਸ ਦੀ ਆਤਮਾ ਜਾਗਦੀ ਸੀ, ਜੋ ਜਜ਼ਬਾਤੀ ਤੌਰ 'ਤੇ, ਸਮਾਜਕ ਅਤੇ ਰਾਜਨੀਤਕ ਦਿਸ-ਹੱਦੇ ਉੱਤੇ, ਧਾਰਮਕ ਲਬਾਦੇ ਹੇਠ, ਉੱਠ ਰਹੇ ਜਨ ਅੰਦੋਲਨ - ਜਿਸ ਦਾ ਅਧਾਰ 'ਹਲ ਵਾਹੁਣ ਵਾਲੇ, ਤਕੜੀਆਂ ਪਕੜਨ ਵਾਲੇ ਅਤੇ ਸਾਗ ਖਾਣ ਵਾਲੇ ਸਨ'[2] - ਨਾਲ ਜੁੜਿਆ ਹੋਇਆ ਸੀ। ਜਿੰਨਾ ਚਿਰ ਹਕੂਮਤ ਦਾ ਦਮਨਕਾਰੀ ਚੱਕਰ ਇਸ ਅੰਦੋਲਨ ਨੂੰ ਦਬਾਉਣ ਲਈ ਚਲਦਾ ਰਿਹਾ, ਇਹ ਲੋਕ ਉਸ ਲਈ ਹਵਾਦਾਨਾਂ ਦਾ ਕੰਮ ਕਰਦੇ ਰਹੇ ਅਤੇ ਜਦੋਂ ਇਸ ਦੀ ਪ੍ਰਭੁਤਾ ਨੂੰ ਕੋਈ ਖ਼ਤਰਾ ਨਾ ਰਿਹਾ, ਇਹ ਸ੍ਰੇਸ਼ਟ ਵਰਗ, ਅੰਦੋਲਨ ਦੀ ਸੇਵਾ ਨੂੰ ਸਮਰਪਤ ਹੋ ਗਿਆ। ਭਾਈ ਸੂਰਤ ਸਿੰਘ ਇਸ ਵਰਗ ਦੀ ਆਦਰਯੋਗ ਪ੍ਰਤਿਨਿਧ ਮੂਰਤ ਹੈ।

ਭਾਈ ਸੂਰਤ ਸਿੰਘ ਦਾ ਅੰਮ੍ਰਿਤਸਰ ਪੁੱਜ ਕੇ ਹੌਲੀ-ਹੌਲੀ, ਇਕ ਤਰ੍ਹਾਂ, ਕਾਇਆ-ਕਲਪ ਹੀ ਹੋ ਗਿਆ। ਨਵੀਂ ਸਥਾਪਤੀ ਨੇ ਉਸ ਦੇ ਪ੍ਰਬੰਧਕੀ ਤਜਰਬੇ ਅਤੇ ਹਿਸਾਬੀ-ਕਿਤਾਬੀ ਯੋਗਤਾ ਤੋਂ ਲਾਹਾ ਲੈਂਦਿਆਂ, ਉਸ ਨੂੰ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਨਵ-ਉਸਾਰੀ ਨਾਲ ਸੰਬੰਧਤ ਕਰ ਲਿਆ। ਇਥੋਂ ਦੇ ਧਾਰਮਕ ਮਹੌਲ ਦੇ ਅਸਰ ਹੇਠ ਉਸ ਨੇ ਗਿਆਨੀ ਸੰਪਰਦਾ, ਜਿਸ ਦੀ ਟਕਸਾਲ ਉਨ੍ਹਾਂ ਦਿਨਾਂ ਵਿਚ ਅੰਮ੍ਰਿਤਸਰ ਵਿਚ ਸਰਗਰਮ ਸੀ, ਦੇ ਸ੍ਰੇਸ਼ਟ ਵਿਦਵਾਨ ਅਤੇ ਗੁਰਬਾਣੀ ਵਿਆਖਿਆਕਾਰ ਭਾਈ ਗੁਰਬਖ਼ਸ਼ ਸਿੰਘ ਤੋਂ 'ਗੁਰੂ ਗ੍ਰੰਥ ਸਾਹਿਬ' ਦੀ ਸੰਥਿਆ ਲਈ। ਫੇਰ, ਆਪਣੇ ਵਿਸ਼ਾਲ ਗਿਆਨ ਅਤੇ ਯੋਗਤਾ ਨੂੰ ਨਵੀਂ ਦਿਸ਼ਾ ਦੇਣ ਲਈ, ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ ਵਿਚ ਤੀਜੇ ਪਹਿਰ, ਕਥਾ ਕਰਨੀ ਅਰੰਭ ਦਿੱਤੀ, ਜਿਸ ਨਾਲ ਉਸ ਅੰਦਰਲੇ ਚੰਗੇ ਬੁਲਾਰੇ ਅਤੇ ਪ੍ਰਭਾਵਸ਼ੀਲ ਕਥਾਵਾਚਕ ਦੇ ਗੁਣ ਰੂਪਮਾਨ ਹੋਏ। ਉਸ ਦੀ ਪ੍ਰਤਿਭਾ ਦੇ ਪ੍ਰਕਾਸ਼ ਦਾ ਪ੍ਰਭਾਵ ਆਲੇ-ਦੁਆਲੇ ਸਭ ਨੇ ਕਬੂਲਿਆ, ਅਤੇ 1773 ਈ. ਵਿਚ ਸਿੱਖ ਸਰਦਾਰਾਂ ਨੇ ਉਸ ਨੂੰ ਭਾਈ ਮਨੀ ਸਿੰਘ ਵਾਲੀ ਪਦਵੀ ਦੇ ਫ਼ਰਜ਼ ਨਿਭਾਉਣ ਲਈ ਚੁਣਿਆ। ਇਸ ਤਰ੍ਹਾਂ ਸਰਵ-ਗੁਣ

1. ਗਿਆਨ ਸਿੰਘ ਗਿਆਨੀ, *ਤਵਾਰੀਖ਼ ਸ੍ਰੀ ਅੰਮ੍ਰਿਤਸਰ*, ਫੁ.ਨੋ. ਪੰਨਾ 94.
   — *ਰੀਪੋਟ ਸ੍ਰੀ ਦਰਬਾਰ ਸਾਹਿਬ*, ਅੰਮ੍ਰਿਤਸਰ, 1930, ਪੰਨਾ 24.
2. ਉਤਰੋਕਤ, ਪੰਨਾ 354.

ਸੰਪੰਨ ਅਤੇ ਸਮਰੱਥ ਹੋ ਕੇ ਗੁਰੂ-ਘਰ ਅਤੇ ਗੁਰੂ-ਪੰਥ ਦੀ ਸੇਵਾ ਵਿਚ ਜੁਟ ਗਿਆ।[1] ਭਾਵੇਂ, ਫ਼ਰਜ਼ਾਂ ਦੀ ਚਣੌਤੀ ਅਤੇ ਜ਼ਿੰਮੇਵਾਰੀ ਉਸ ਦੇ ਸਾਹਮਣੇ ਬਹੁਤ ਵੱਡੀ ਸੀ ਪਰ ਉਸ ਨੇ ਬੜੀ ਯੋਗਤਾ ਅਤੇ ਸਫਲਤਾ ਨਾਲ ਸਾਰੇ ਫ਼ਰਜ਼ ਨਿਭਾਏ। ਮਦਨਜੀਤ ਕੌਰ ਨੇ ਉਸ ਦਾ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਵਿਚ ਆਉਣਾ 1805 ਈ. ਦਾ ਲਿਖਿਆ ਹੈ[2], ਜੋ ਸਹੀ ਨਹੀਂ।

ਅਹਿਮਦ ਸ਼ਾਹ ਦੁਰਾਨੀ ਨੇ, ਨਾਦਰ ਸ਼ਾਹ ਨਾਲ ਆ ਕੇ ਮੁਲਕ ਦੀ ਉਸ ਵੇਲੇ ਦੀ ਰਾਜਨੀਤਕ ਦੁਰਦਸ਼ਾ ਦਾ ਜਾਇਜ਼ਾ ਲੈਣ ਉਪਰੰਤ ਆਪਣੇ ਲਈ ਏਥੇ ਵਿਸ਼ਾਲ ਰਾਜ ਕਾਇਮ ਕਰਨ ਦਾ ਸੁਪਨਾ ਲਿਆ ਸੀ[3], ਜਿਸ ਨੂੰ ਸਾਕਾਰ ਕਰਨ ਖ਼ਾਤਰ ਉਸ ਨੇ ਵਾਰ-ਵਾਰ ਹਮਲੇ ਕੀਤੇ। ਉਹ ਹਿੰਦੋਸਤਾਨ ਨੂੰ ਲੁੱਟਣ ਆਉਂਦਾ, ਪਰ ਮੁੜੇ ਜਾਂਦੇ ਨੂੰ, ਪੰਜਾਬ ਵਿਚ ਉਸ ਨੂੰ ਸਿੱਖ ਲੁੱਟ ਲੈਂਦੇ। ਕਮੀਣਾਂ-ਕੰਦੂਆਂ ਦੀ ਇਹ ਨੰਗ ਜਮਾਤ ਨਾ ਉਸ ਤੋਂ ਮਾਨ-ਸਨਮਾਨ ਲੈ ਕੇ ਪਰਚਣ ਲਈ ਤਿਆਰ ਸੀ, ਨਾ ਕੁੱਟਿਆਂ ਸੂਤ ਆਉਂਦੀ ਸੀ। ਜਿੱਚ ਹੋ ਕੇ ਦੁਰਾਨੀ ਨੇ ਇਨ੍ਹਾਂ ਦੇ ਪ੍ਰੇਰਨਾ ਸਰੋਤ ਸ੍ਰੀ ਹਰਿਮੰਦਰ ਸਾਹਿਬ ਨੂੰ ਬਾਰੂਦ ਨਾਲ ਉਡਾਇਆ[4], ਸਰੋਵਰ ਨੂੰ ਪੂਰਿਆ; ਪਰ ਇਹ 'ਕਦੇ-ਨਾ-ਆਖਣ-ਹਾਰੇ' ਉਸ ਨੂੰ ਪਿੱਠ ਨਹੀਂ ਸਨ ਮੋੜਨ ਦਿੰਦੇ ਕਿ ਉਸ ਦੇ ਨਾਮਜ਼ਦ ਕੀਤੇ ਬੰਦਿਆਂ ਨੂੰ ਖਦੇੜ ਕੇ ਮੁਲਕ ਮੱਲ ਲੈਂਦੇ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਕਾਰ-ਸੇਵਾ ਵਿਚ ਜੁਟ ਜਾਂਦੇ ਸਨ।

ਅਪ੍ਰੈਲ 1765 ਤੋਂ ਸਿੱਖਾਂ ਦੇ ਪੰਜਾਬ ਦੇ ਅਣਪੁੱਛ ਸੁਆਮੀ ਬਣ ਜਾਣ ਨਾਲ ਪ੍ਰਾਪਤ ਹੋਏ ਨਵੇਂ ਤੇਜ-ਪ੍ਰਤਾਪ ਅਤੇ ਗੌਰਵ ਨੇ ਸਭਿਆਚਾਰਕ ਪੁਨਰ-ਜਾਗਰਤੀ ਦੀ ਬਲਵਾਨ ਭਾਵਨਾ ਨੂੰ ਜਨਮ ਦਿੱਤਾ। 1764 ਈ. ਤੋਂ 1784 ਈ. ਤਕ ਦੇ ਵਰ੍ਹੇ ਸਿੱਖ ਧਰਮ ਅਸਥਾਨਾਂ ਦੇ ਨਵਨਿਰਮਾਣ ਦੇ ਵਰ੍ਹੇ ਹਨ। 1764 ਈ. ਨੂੰ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਹੱਥੀਂ ਰੱਖੀ ਗਈ।[5] ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਹਿਲੀ ਮੰਜ਼ਲ 1774 ਈ. ਵਿਚ ਤਿਆਰ ਹੋਈ। ਬਾਬਾ ਅਟਲ ਦੀ ਇਮਾਰਤ ਦੀ ਨੀਂਹ 1779 ਈ. ਵਿਚ ਰੱਖੀ ਗਈ ਅਤੇ 1784 ਈ. ਵਿਚ ਹੁਣ ਵਾਲੇ ਰੂਪ ਵਿਚ ਮੁਕੰਮਲ ਹੋਈ। ਸਰੋਵਰਾਂ ਦੇ ਜਲ ਲਈ ਦਰਿਆ ਰਾਵੀ ਵਿੱਚੋਂ ਮਾਧੋਪੁਰ (ਨਜ਼ਦੀਕ ਪਠਾਨਕੋਟ) ਦੇ ਸਥਾਨ ਤੋਂ ਹੰਸਲੀ ਪੁੱਟ ਕੇ ਲਿਆਂਦੀ ਗਈ।[6] ਬੁੰਗਿਆਂ ਦਾ ਨਿਰਮਾਣ ਹੋਇਆ।

ਇਨ੍ਹਾਂ ਸਾਰੇ ਨਿਰਮਾਣ ਕਾਰਜਾਂ ਵਿਚ ਭਾਈ ਸੂਰਤ ਸਿੰਘ ਦਾ ਅਹਿਮ ਰੋਲ ਰਿਹਾ। ਪ੍ਰਬੰਧਕੀ, ਧਾਰਮਕ ਅਤੇ ਵਿਤੀ ਮਾਮਲਿਆਂ ਤੋਂ ਇਲਾਵਾ, ਉਸਾਰੀ ਦੇ

1. ਊਧਮ ਸਿੰਘ, *ਉਕਤ-ਕ੍ਰਿਤੀ*, ਪੰਨਾ 62.
   — Griffin, *op.cit.*, p. 435.
2. *op.cit.*, p. 212.
3. K. Antonova et al, *A History of India,* Book 2 , Moscow, 1978, p. 14.
4. ਤੇਜਾ ਸਿੰਘ ਅਤੇ ਗੰਡਾ ਸਿੰਘ, *ਸਿੱਖ ਇਤਿਹਾਸ*, ਪਟਿਆਲਾ, 1985, ਪੰਨੇ 177-195.
5. Jagjit Singh, *Golden Temple,* Amritsar, 1935, p. 40.
6. *ਰੀਪੋਟ ਸ੍ਰੀ ਦਰਬਾਰ ਸਾਹਿਬ*, ਪੰਨਾ 46.
   — *ਮਹਾਨ ਕੋਸ਼*, 1960, ਪੰਨਾ 57.

ਜ਼ੋਰ-ਸ਼ੋਰ ਨਾਲ ਚੱਲ ਰਹੇ ਕਾਰਜਾਂ ਨਾਲ ਸੰਬੰਧਤ ਹੋਣ ਕਰਕੇ ਸ੍ਰੀ ਦਰਬਾਰ ਸਾਹਿਬ-ਕੰਪਲੈਕਸ ਦੀ ਉਸਾਰੀ, ਮੀਨਾਕਾਰੀ ਅਤੇ ਨਿਕਾਸ਼ੀ ਲਈ, ਚਨਿਓਟ ਤੋਂ ਮੁਸਲਮਾਨ ਕਾਰੀਗਰ, ਭਾਈ ਸੂਰਤ ਸਿੰਘ ਦੀ ਮਾਰਫ਼ਤ ਆਏ। ਦਰਸ਼ਨੀ ਡਿਉਢੀ ਦੇ ਤਖ਼ਤਿਆਂ[1] 'ਤੇ ਕੀਤਾ ਹਾਥੀ-ਦੰਦ ਦਾ ਕੰਮ ਵੀ, ਇਸ ਕੰਮ ਦੇ ਮਾਹਰ, ਚਨਿਓਟੀ ਕਾਰੀਗਰਾਂ ਦਾ ਕੀਤਾ ਹੋਇਆ ਦੱਸਿਆ ਜਾਂਦਾ ਹੈ। ਭਾਈ ਸੂਰਤ ਸਿੰਘ ਨੇ 1778-1783 ਈ. ਵਿਚ ਆਪਣੀ ਰਿਹਾਇਸ਼ ਲਈ ਦੋ-ਮੰਜ਼ਲਾ 'ਬੁੰਗਾ ਗਿਆਨੀਆਂ' 4500 ਰੁਪਏ ਦੀ ਲਾਗਤ ਨਾਲ ਤਿਆਰ ਕਰਵਾਇਆ।[2] ਮਿਸਲਾਂ ਦੇ ਸਮੇਂ ਤੋਂ ਪਹਿਲਾਂ ਲਗਭਗ ਪੰਜਾਹ ਵਰ੍ਹੇ ਤਕ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਉਦਾਸੀਆਂ ਦੇ ਹੱਥਾਂ ਵਿਚ ਰਹਿਣ ਕਰ ਕੇ ਪੁਰਾਣੀ ਮਰਯਾਦਾ ਭੰਗ ਹੋ ਗਈ ਸੀ। ਜੋ ਮਰਯਾਦਾ ਅਤੇ ਰੀਤੀ ਹੁਣ ਪ੍ਰਚੱਲਤ ਹੈ, ਉਸ ਦੀ ਰੂਪਰੇਖਾ ਤਾਂ ਭਾਈ ਮਨੀ ਸਿੰਘ ਵੇਲੇ ਘੜੀ ਅਤੇ ਲਾਗੂ ਕੀਤੀ ਗਈ, ਪਰ ਅੱਧੀ ਸਦੀ ਦੇ ਵਕਫ਼ੇ ਨਾਲ, ਇਸ ਕਾਲ ਵਿਚ ਮੁੜ ਲਾਗੂ ਹੋਈ[3], ਜਿਸ ਲਈ ਭਾਈ ਸੂਰਤ ਸਿੰਘ ਨੂੰ ਬਹੁਤ ਹੱਦ ਤਕ ਜ਼ਿੰਮੇਵਾਰ ਆਖਿਆ ਜਾ ਸਕਦਾ ਹੈ।

ਸ੍ਰੀ ਦਰਬਾਰ ਸਾਹਿਬ ਦੇ ਅੰਦਰ ਭਾਈ ਸੂਰਤ ਸਿੰਘ ਤੋਂ ਬਿਨਾਂ ਹੋਰ ਕਿਸੇ ਨੂੰ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਨ ਦੀ ਆਗਿਆ ਨਹੀਂ ਸੀ। ਇਹ ਉੱਚ ਅਧਿਕਾਰ ਉਸ ਦੇ ਪਿੱਛੋਂ ਉਸ ਦੇ ਸਪੁੱਤਰ ਭਾਈ ਸੰਤ ਸਿੰਘ ਨੂੰ ਪ੍ਰਾਪਤ ਹੋਇਆ। ਤੀਜੇ ਪਹਿਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਭਾਈ ਗੁਰਦਾਸ ਦੀਆਂ ਵਾਰਾਂ, ਕਬਿੱਤ, ਸਵੈਯੇ ਪੜ੍ਹੇ ਜਾਂਦੇ ਅਤੇ 'ਗੁਰੂ ਗ੍ਰੰਥ ਸਾਹਿਬ' ਦੀ ਕਥਾ ਹੁੰਦੀ ਸੀ। ਕਥਾ ਕਰਨ ਵਾਲੀ ਥਾਂ ਦਾ ਨਾਂ ਹੀ 'ਕਥਾ ਵਾਲਾ ਬੁੰਗਾ' ਪ੍ਰਸਿੱਧ ਹੋ ਗਿਆ। ਬੁੰਗਾ ਭਾਵੇਂ ਹੁਣ ਨਹੀਂ ਰਿਹਾ[4], ਪਰ ਬੁੰਗੇ ਵਾਲੀ ਥਾਂ 'ਤੇ ਤੀਜੇ ਪਹਿਰ ਕਥਾ ਕਰਨ ਦੀ ਪਿਰਤ, ਕਹਿੰਦੇ ਹਨ, ਹੁਣ ਤਕ ਚਲੀ ਆਉਂਦੀ ਹੈ।

ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧਕ ਹੋਣ ਦੇ ਨਾਤੇ ਅਤੇ ਧਾਰਮਕ ਮਾਮਲਿਆਂ ਨਾਲ ਡੂੰਘੀ ਤਰ੍ਹਾਂ ਸੰਬੰਧਤ ਹੋਣ ਕਰਕੇ ਭਾਈ ਸੂਰਤ ਸਿੰਘ ਨੂੰ ਆਪਣੇ ਵੇਲੇ ਦੀ ਸਿੱਖ ਸਿਆਸਤ ਅਤੇ ਮਿਸਲਾਂ ਦੇ ਅੰਦਰੂਨੀ ਮਾਮਲਿਆਂ ਅਤੇ ਉਨ੍ਹਾਂ ਦੀ ਖ਼ਾਨਾਜੰਗੀ ਦਾ ਨਿੱਜੀ ਅਨੁਭਵ ਸੀ। ਵੈਸਾਖੀ ਅਤੇ ਦੀਵਾਲੀ ਦੇ ਮੌਕਿਆਂ 'ਤੇ, ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੁੰਦੇ ਖ਼ਾਲਸੇ ਦੇ ਇਕੱਠਾਂ, ਗੁਰਮਤਿਆਂ, ਸਾਂਝੇ ਫ਼ੈਸਲਿਆਂ ਅਤੇ ਵਿਵਾਦਾਂ ਵਿਚ ਸ਼ਾਮਲ ਹੋਣ ਦਾ ਉਸ ਨੂੰ ਅਵਸਰ ਮਿਲਦਾ ਰਿਹਾ। ਉਸ ਦੀਆਂ ਰਚਨਾਵਾਂ ਵਿਚ ਸਿੱਖ ਹਿਤਾਂ ਅਤੇ ਮਸਲਿਆਂ ਬਾਰੇ ਚਿੰਤਾ ਦਾ ਥਾਂ-ਥਾਂ ਕੀਤਾ ਪ੍ਰਗਟਾਵਾ ਉਸ ਦੇ ਸਮਕਾਲੀਨ ਸਥਿਤੀ ਦੇ ਨਿੱਜੀ ਅਨੁਭਵ 'ਤੇ ਅਧਾਰਤ ਹੈ। ਅੰਮ੍ਰਿਤਸਰ 'ਤੇ ਕਾਬਜ਼ ਭੰਗੀ, ਰਾਮਗੜ੍ਹੀਏ, ਫੈਜ਼ੁੱਲਾਪੁਰੀਏ ਅਤੇ ਆਹਲੂਵਾਲੀਏ ਸਰਦਾਰਾਂ ਵੱਲੋਂ ਉਸ ਨੂੰ ਸਰਪ੍ਰਸਤੀ ਹਾਸਲ ਸੀ। ਜਲੰਧਰ-ਦੁਆਬ ਵਿਚ, ਇਨ੍ਹਾਂ ਵੱਲੋਂ ਚਾਰ ਪਿੰਡਾਂ ਦੀ ਜਾਗੀਰ ਮਿਲੀ ਹੋਈ ਸੀ, ਜਿਸ ਦੀ ਦੇਖ-ਭਾਲ ਅਤੇ ਪ੍ਰਬੰਧ ਲਈ, ਉਸ ਨੇ ਇਕ ਕਿਲ੍ਹੇ ਦਾ ਨਿਰਮਾਣ ਕਰਵਾਇਆ।

---

1. Madanjit Kaur, *op.cit.*, p. 143.
2. ਊਧਮ ਸਿੰਘ, *ਉਕਤ-ਕ੍ਰਿਤੀ*, ਪੰਨਾ 38.
   — *ਰੀਪੋਟ ਸ੍ਰੀ ਦਰਬਾਰ ਸਾਹਿਬ*, ਪੰਨਾ 42.
3. Jagjit Singh, *op.cit.*, p. 40.
4. ਇਹ ਬੁੰਗਾ, ਪਰਿਕਰਮਾ ਚੌੜੀ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਭ ਤੋਂ ਪਹਿਲਾਂ ਗਿਰਾਇਆ।

ਮਿਸਲਾਂ ਦੇ ਜ਼ਵਾਲ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਚੜ੍ਹਤ ਨਾਲ ਉਸ ਦੇ ਮਾਨ-ਸਨਮਾਨ ਵਿਚ ਹੋਰ ਵਾਧਾ ਹੋਇਆ। ਮਹਾਰਾਜਾ, ਭਾਈ ਸੂਰਤ ਸਿੰਘ ਦੀ ਸ਼ਖ਼ਸੀਅਤ, ਵਿਦਵਤਾ ਅਤੇ ਸ੍ਰੀ ਦਰਬਾਰ ਸਾਹਿਬ ਦੀ ਉਸ ਦੀ ਨਿਹਕਾਮ ਸੇਵਾ ਤੇ ਵਧੀਆ ਪ੍ਰਬੰਧਕੀ ਕਾਰਗੁਜ਼ਾਰੀ ਤੋਂ ਬਹੁਤ ਪ੍ਰਭਾਵਤ ਸੀ, ਜਿਸ ਕਰ ਕੇ ਉਸ ਦੀ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧਕ ਵਜੋਂ ਮੁੜ ਨਿਯੁਕਤੀ[1] ਕਰ ਦਿੱਤੀ ਅਤੇ ਇਸ ਪਦਵੀ ਲਈ ਉਸ ਦੇ ਪੁਸ਼ਤੈਨੀ ਅਧਿਕਾਰ ਨੂੰ ਵੀ ਮੰਨ ਲਿਆ। ਉਸ ਦੇ ਛੋਟੇ ਪੁੱਤਰ ਭਾਈ ਸੰਤ ਸਿੰਘ ਨੂੰ, ਜੋ ਉਸ ਸਮੇਂ ਸ੍ਰੀ ਦਰਬਾਰ ਸਾਹਿਬ ਵਿਚ ਗਰੰਥੀ ਦੀ ਸੇਵਾ ਨਿਭਾ ਰਿਹਾ ਸੀ, ਮਹਾਰਾਜੇ ਨੇ ਮੁਸਾਹਿਬ ਦੇ ਤੌਰ 'ਤੇ ਆਪਣੀ ਸੇਵਾ ਵਿਚ ਲੈ ਲਿਆ। ਸ੍ਰੀ ਦਰਬਾਰ ਸਾਹਿਬ ਦਾ ਸਾਰਾ ਪ੍ਰਬੰਧ ਭਾਈ ਸੂਰਤ ਸਿੰਘ ਦੇ ਸਪੁਰਦ ਕਰ ਦਿੱਤਾ। ਜਲੰਧਰ-ਦੁਆਬ 'ਤੇ ਕਬਜ਼ਾ ਕਰਨ ਉਪਰੰਤ ਮਾਹਾਰਾਜੇ ਨੇ ਦੁਆਬੇ ਵਾਲੀ ਜਾਗੀਰ ਭਾਈ ਸੂਰਤ ਸਿੰਘ ਦੇ ਨਾਂ ਜਾਰੀ ਕੀਤੀ। 1804 ਈ. ਵਿਚ ਭਾਈ ਸੂਰਤ ਸਿੰਘ ਦੇ ਚੜ੍ਹਾਈ ਕਰ ਜਾਣ ਉਪਰੰਤ ਇਹ ਜਾਗੀਰ ਅਤੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਦਾ ਕਾਰਜ-ਭਾਰ ਭਾਈ ਸੰਤ ਸਿੰਘ ਨੂੰ ਮਿਲਿਆ।[2]

## ਸ਼ਖ਼ਸੀਅਤ

ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧਕੀ ਢਾਂਚੇ ਵਿਚ ਭਾਈ ਸੂਰਤ ਸਿੰਘ ਦਾ ਭਾਈ ਮਨੀ ਸਿੰਘ ਵਾਲੀ ਵਿਲੱਖਣ ਪਦਵੀ 'ਤੇ ਪੁੱਜਣਾ ਤੇ ਇਸ ਨੂੰ ਅਗਲੀਆਂ ਚਾਰ ਪੁਸ਼ਤਾਂ ਤਕ ਆਪਣੇ ਖ਼ਾਨਦਾਨ ਵਿਚ ਹੀ ਰੱਖਣ ਨੂੰ ਯਕੀਨੀ ਬਣਾਉਣ ਵਿਚ ਸਫਲਤਾ ਪ੍ਰਾਪਤ ਕਰ ਸਕਣਾ, ਇਸ ਦੇ ਅਸਧਾਰਨ ਵਰਤਾਰਾ ਹੋਣ ਦਾ ਸੰਕੇਤ ਹੈ, ਜਿਸ ਨੂੰ ਕੇਵਲ ਸਰੋਤ-ਪੁਸਤਕਾਂ ਵਿਚ ਭਾਈ ਸੂਰਤ ਸਿੰਘ ਬਾਰੇ ਪ੍ਰਾਪਤ ਸੂਚਨਾ ਦੀ ਸਹਾਇਤਾ ਨਾਲ ਨਾ ਸਮਝਿਆ ਜਾ ਸਕਦਾ ਹੈ, ਨਾ ਇਸ ਦੀ ਵਿਆਖਿਆ ਹੀ ਹੋ ਸਕਦੀ ਹੈ। ਇਸ ਦਾ ਅੰਤਰਾ ਲੈਣ ਲਈ ਇਸ ਤੋਂ ਪਰ੍ਹੇ ਉਸ ਦੀ ਬਹੁ-ਪੱਖੀ ਸ਼ਖ਼ਸੀਅਤ ਅਤੇ ਪ੍ਰਤਿਭਾ ਵੱਲ ਝਾਕਣ ਦੀ ਲੋੜ ਹੈ। ਖ਼ਾਨਦਾਨੀ ਰਵਾਇਤਾਂ ਅਤੇ ਉਸ ਦੀਆਂ ਆਪਣੀਆਂ ਲਿਖਤਾਂ ਇਸ ਅਮਲ ਵਿਚ ਕਾਫ਼ੀ ਮਦਦਗਾਰ ਸਾਬਤ ਹੁੰਦੀਆਂ ਹਨ।

ਡੀਲ-ਡੌਲ ਪੰਜਾਬੀ ਖੱਤਰੀਆਂ ਵਾਲੀ, ਤਿੱਖੇ ਨੈਣ-ਨਕਸ਼ ਅਤੇ ਪ੍ਰਭਾਵਸ਼ਾਲੀ ਦਰਸ਼ਨ; ਖ਼ੂਬਸੂਰਤੀ ਦੀ ਤਾਂ ਉਸ ਦੇ ਖ਼ਾਨਦਾਨ ਦੀ ਹੁਣ ਸੱਤਵੀਂ-ਅੱਠਵੀਂ ਪੀੜ੍ਹੀ ਵਿਚ ਵੀ ਕਮੀ ਕੋਈ ਨਹੀਂ। ਨੌਂ ਦਹਾਕਿਆਂ ਦੀ ਲੰਬੀ ਉਮਰ, ਉਸ ਦੀ ਸੰਜਮੀ ਰਹਿਤ-ਬਹਿਤ ਅਤੇ ਸਿਹਤਮੰਦ ਆਚਾਰ-ਵਿਹਾਰ ਦੀ ਸੂਚਕ ਹੈ; ਕੁਝ ਹਿੱਸਾ ਕੁਦਰਤ ਦੀ ਮਿਹਰ ਦਾ ਹੋਵੇਗਾ। ਪਦਵੀ ਨਾਲ ਜੁੜੇ ਫ਼ਰਜ਼ਾਂ ਦੀ ਬਾਖ਼ੂਬੀ ਪਾਲਣਾ ਨੇ ਉਸ ਦੀ ਹਰਮਨ-ਪਿਆਰਤਾ ਨੂੰ ਜਿਸ ਬੁਲੰਦੀ 'ਤੇ ਪਹੁੰਚਾਇਆ, ਓਥੇ ਉਸ ਦੇ ਬਦਲ ਦੀ ਕਲਪਨਾ ਕਰ ਸਕਣੀ ਸੰਭਵ ਨਹੀਂ ਸੀ; ਅਤੇ ਇਸੇ ਵਿਚ ਲੁਕਿਆ ਹੋਇਆ

---

1. Griffin, *op.cit.*, p. 435.
   — *ਤਵਾਰੀਖ਼-ਏ-ਅੰਮ੍ਰਿਤਸਰ ਕੇ ਚੰਦ ਮਾਖਿਜ਼*, ਪੰਨਾ 4.
2. Madanjit Kaur, *op.cit.*, p. 104.
   — *ਰੀਪੋਟ ਸ੍ਰੀ ਦਰਬਾਰ ਸਾਹਿਬ*, ਪੰਨਾ 90.

ਹੈ, ਪਦਵੀ 'ਤੇ ਪੁਸ਼ਤੈਨੀ ਅਧਿਕਾਰ ਪ੍ਰਾਪਤੀ ਦਾ ਭੇਦ। ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ, ਉਸਾਰੀ ਅਤੇ ਸੁਰੱਖਿਆ, ਹਿਸਾਬ-ਕਿਤਾਬ ਰੱਖਣਾ, ਕਥਾ-ਵਾਰਤਾ, ਝਗੜਿਆਂ ਦਾ ਨਿਪਟਾਰਾ, ਦੀਵਾਨਾਂ, ਪੁਰਬਾਂ ਅਤੇ ਹੋਰ ਸਮਾਗਮਾਂ ਦਾ ਪ੍ਰਬੰਧ ਆਦਿ, ਫ਼ਰਜ਼ਾਂ ਦੇ ਪੈਰਾਮੀਟਰ ਹਨ, ਜਿਨ੍ਹਾਂ ਦੀ ਇਸ ਖ਼ਾਨਦਾਨ ਵੱਲੋਂ ਇਕਸਾਰ ਪਾਲਣਾ ਡੇਢ ਸੌ ਸਾਲ ਤਕ ਬਰਾਬਰ ਹੁੰਦੀ ਰਹੀ।

ਭਾਈ ਸੂਰਤ ਸਿੰਘ ਦੀ ਸ਼ਖ਼ਸੀਅਤ ਵਿਚ ਇਕ ਵਧੀਕ ਅਹਿਮ ਤੱਤ ਉਸ ਦਾ ਇਖ਼ਲਾਕੀ ਕਦਰਾਂ-ਕੀਮਤਾਂ ਦਾ ਜਨੂੰਨ ਦੀ ਹੱਦ ਤਕ ਧਾਰਨੀ ਹੋਣਾ ਵੀ ਸੀ। ਇਸ ਤੱਥ ਨੂੰ ਹਰ ਇਕ ਲੇਖਕ ਨੇ ਮੰਨਿਆ ਅਤੇ ਬਿਆਨ ਕੀਤਾ ਹੈ ਕਿ ਉਹ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਬਦਲੇ ਕੋਈ ਭੇਟਾ ਨਹੀਂ ਸੀ ਲੈਂਦਾ; ਕਥਾ-ਵਾਰਤਾ ਤੋਂ ਪ੍ਰਭਾਵਤ ਪ੍ਰਸੰਸਕਾਂ ਵੱਲੋਂ ਕਿਸੇ ਕਿਸਮ ਦੀ ਪ੍ਰੇਮ-ਭੇਟ ਵੀ ਸਵੀਕਾਰ ਨਹੀਂ ਸੀ ਕਰਦਾ।

ਉਸ ਕਾਲ ਵਿਚ, ਇਸੇ ਨਮੂਨੇ 'ਤੇ ਕਈ ਹੋਰ ਸੇਵਾਦਾਰਾਂ ਵੱਲੋਂ ਜਾਗੀਰਾਂ ਲੈਣ ਤੋਂ ਨਾਂਹ ਕਰਨ ਦੇ ਸਮਾਚਾਰ ਵੀ ਮਿਲਦੇ ਹਨ। ਤਿਆਗ, ਨਿਹਕਾਮ ਸੇਵਾ ਅਤੇ ਨਿਮਰਤਾ ਉਸ ਸਮੇਂ ਦੀ ਕਦਰ-ਪ੍ਰਨਾਲੀ ਦੇ ਪ੍ਰਮੁੱਖ ਪ੍ਰਮਾਣ ਸਨ, ਜਿਨ੍ਹਾਂ ਦੀ ਸਮੱਗਰਤਾ ਨਾਲ ਭਾਈ ਸੂਰਤ ਸਿੰਘ ਵਾਂਗ ਪਾਲਣਾ ਦੀ ਦੂਜੀ ਮਿਸਾਲ ਨਹੀਂ ਮਿਲਦੀ।

ਭਾਈ ਸੂਰਤ ਸਿੰਘ ਦੇ ਇਸ ਸਮੇਂ ਦੇ ਇਕ ਸਾਥੀ, ਸੁਰਸਿੰਘ ਪਿੰਡ ਦੇ ਖੱਤਰੀ ਭਾਈ ਦੇਸ ਰਾਜ ਦਾ ਜ਼ਿਕਰ ਕਰਨਾ ਬਣਦਾ ਹੈ, ਜਿਸ ਨੇ ਆਪਣੀ ਸਾਰੀ ਜਾਇਦਾਦ ਵੇਚ ਕੇ ਸ੍ਰੀ ਦਰਬਾਰ ਸਾਹਿਬ ਦੀ ਨਵ-ਉਸਾਰੀ ਨਮਿਤ ਇਕ ਲੱਖ ਰੁਪਿਆ ਅਰਦਾਸ ਕਰਵਾਇਆ।[1] ਮਾਇਆ ਦੀ ਸੰਭਾਲ, ਇਮਾਰਤੀ ਸਾਮਾਨ ਦਾ ਪ੍ਰਬੰਧ, ਕਾਰ-ਸੇਵਕਾਂ ਲਈ ਲੰਗਰ ਅਤੇ ਰਿਹਾਇਸ਼ ਦੀ ਸੇਵਾ ਇਸ ਦੇ ਜ਼ਿੰਮੇ ਸੀ। ਲੋੜ ਪੈਣ 'ਤੇ ਮਿਸਲਦਾਰਾਂ ਪਾਸੋਂ ਮਾਇਆ ਮੰਗਵਾਉਣ ਦੇ ਅਧਿਕਾਰ ਵਜੋਂ ਇਕ ਮੋਹਰ, ਸਿੱਖ ਸਰਦਾਰਾਂ ਵੱਲੋਂ ਇਸ ਨੂੰ ਸੌਂਪੀ ਗਈ ਸੀ।[2] ਇਸ ਨੇ ਆਪਣੀ ਘਰ ਵਾਲੀ ਨੂੰ ਸੱਤ ਦਿਨ ਚੱਕੀ 'ਤੇ ਚੂਨਾ ਪੀਸਣ ਤੇ ਜਪੁਜੀ ਸਾਹਿਬ ਦਾ ਪਾਠ ਕਰਨ ਦੀ ਤਨਖ਼ਾਹ ਇਸ ਲਈ ਲਾਈ ਕਿ ਉਸ ਨੇ ਸ੍ਰੀ ਦਰਬਾਰ ਸਾਹਿਬ ਦੀ ਉਸਾਰੀ ਲਈ ਤਿਆਰ ਹੋਏ ਚੂਨੇ ਵਿੱਚੋਂ ਭੋਰਾ ਚੂਨਾ ਆਪਣੀ ਰਿਹਾਇਸ਼ਗਾਹ ਦੀ ਤੇੜ ਮੁੰਦਣ ਲਈ ਮੰਗ ਲਿਆ ਸੀ।[3] ਭਾਈ ਦੇਸ ਰਾਜ ਅਤੇ ਭਾਈ ਸੂਰਤ ਸਿੰਘ, ਨਿਰਸੰਦੇਹ, ਹੁਣ ਤਕ ਵਿੱਦਮਾਨ ਰਾਮਗੜ੍ਹੀਆ ਬੁੰਗੇ ਦੇ ਮੁਨਾਰਿਆਂ ਵਾਂਗ, 18ਵੀਂ ਸਦੀ ਦੇ ਸਿੱਖ ਇਖ਼ਲਾਕ ਦੇ ਦੋ ਆਦਰਸ਼ਕ ਮੁਨਾਰੇ ਹਨ।

ਭਾਈ ਸੂਰਤ ਸਿੰਘ ਦੀ ਇਖ਼ਲਾਕੀ ਸਮਝ ਅਤੇ ਰਵੱਈਏ ਦੀ ਬੁਨਿਆਦ ਗੁਰਬਾਣੀ ਅਤੇ ਉਸ ਦੇ ਫ਼ਾਰਸੀ ਦੇ ਉਸਤਾਦ ਕਵੀਆਂ, ਸਾਅਦੀ, ਰੂਮੀ, ਗਜ਼ਾਲੀ ਅਤੇ ਭਾਈ ਨੰਦ ਲਾਲ ਗੋਇਆ ਦੀਆਂ ਕਲਾਸਕੀ ਰਚਨਾਵਾਂ ਦੇ ਅਧਿਐਨ ਤੋਂ ਪ੍ਰਾਪਤ ਅਨੁਭਵ 'ਤੇ ਟਿਕੀ ਹੋਈ ਸੀ; ਅਤੇ ਭਾਰਤੀ ਦਰਸ਼ਨ ਨੇ ਉਸ ਦੇ ਵਿਚਾਰਾਂ ਵਿਚ ਗਹਿਰ-ਗੰਭੀਰਤਾ ਲਿਆਂਦੀ। ਵਿਸ਼ਾਲ ਅਧਿਐਨ ਨੇ ਉਸ ਦੀ ਗੁਰਬਾਣੀ ਅਤੇ

---

1. ਗਿਆਨ ਸਿੰਘ ਗਿਆਨੀ, *ਤਵਾਰੀਖ਼ ਗੁਰੂ ਖ਼ਾਲਸਾ*, ਹਿੱਸਾ ਦੂਜਾ, ਪਟਿਆਲਾ, 1970, ਪੰਨਾ 213.
2. ਊਧਮ ਸਿੰਘ, *ਉਕਤ-ਕ੍ਰਿਤੀ*, ਸਫ਼ਾ 112.
   —Madanjit Kaur, *op.cit.*, p. 48.
3. ਮਾਨ ਸਿੰਘ ਨਿਰੰਕਾਰੀ, 'ਸਹਿਜਧਾਰੀ ਸਿੱਖ', *ਪੰਜਾਬੀ ਟ੍ਰਿਬਿਊਨ*, 26 ਦਸੰਬਰ, 2002.

ਗੁਰਮਤ ਦੀ ਸਮਝ ਨੂੰ ਅਰਥ-ਭਰਪੂਰ ਅਤੇ ਵਿਆਖਿਆ ਨੂੰ ਰਸੀਲੀ ਬਣਾਉਣ ਵਿਚ ਸਹਾਇਤਾ ਕੀਤੀ। ਸਰੋਤੇ ਉਸ ਦੀ ਕਥਾ-ਵਾਰਤਾ ਅਤੇ ਪ੍ਰਭਾਵਸ਼ਾਲੀ ਕਿੱਸਾ-ਗੋਈ ਸੁਣਨ ਖਿੱਚੇ ਚਲੇ ਆਉਂਦੇ। 131ਵੀਂ ਸਾਖੀ ਵਿਚ ਵਕਤੇ ਦੇ ਜਿਨ੍ਹਾਂ 14 ਗੁਣਾਂ ਦਾ ਵਰਨਨ ਮਿਲਦਾ ਹੈ, ਉਨ੍ਹਾਂ ਦਾ ਉਹ ਗਿਆਤਾ ਹੀ ਨਹੀਂ, ਅਭਿਆਸੀ ਵੀ ਸੀ। ਗਿਆਨ ਦੀ ਗੱਲ ਦਾ ਸਰੋਤ ਭਾਵੇਂ ਈਰਾਨੀ ਹੋਵੇ ਜਾਂ ਭਾਰਤੀ, ਉਸ ਨੂੰ 'ਸ਼ਬਦ' ਨਾਲ ਜੋੜ ਕੇ ਬਿਆਨਣ ਦੀ ਅਪਾਰ ਜੁਗਤ ਭਾਈ ਸੂਰਤ ਸਿੰਘ ਦੀ ਰਚਨਾਤਮਕ ਪ੍ਰਤਿਭਾ ਦਾ ਪ੍ਰਮਾਣ ਹੈ। ਭਾਈ ਵੀਰ ਸਿੰਘ ਵਰਗਾ ਕਦਰਦਾਨ ਲੇਖਕ ਜੇ ਉਸ ਨੂੰ - ਭਾਈ ਮਨੀ ਸਿੰਘ ਦੇ ਭੁਲੇਖੇ ਹੀ ਸਹੀ - ਦੂਜਾ ਭਾਈ ਗੁਰਦਾਸ[1] ਕਹਿ ਕੇ ਵਡਿਆਉਂਦਾ ਹੈ, ਤਾਂ ਇਹ, ਭਾਈ ਸੂਰਤ ਸਿੰਘ ਦੀ ਭਾਈ ਗੁਰਦਾਸ ਜੇਡੀ ਪ੍ਰਤਿਭਾ ਨੂੰ ਅਚੇਤ ਕੀਤਾ ਉਸ ਦਾ ਸਿਜਦਾ ਹੈ। ਅਮੀਰ ਸ਼ਖ਼ਸੀ ਗੁਣ ਅਤੇ ਕੀਤੀ ਨਿਹਕਾਮ ਸਾਹਿਤਕ ਸੇਵਾ ਉਸ ਨੂੰ ਇਸ ਕੀਮਤੀ ਕੀਰਤੀ ਦਾ ਹੱਕਦਾਰ ਬਣਾਉਂਦੀ ਹੈ।

ਭਾਈ ਸੂਰਤ ਸਿੰਘ ਦੀ ਜੀਵਨ-ਜਾਚ ਗੁਰਮਤ ਅਨੁਸਾਰ ਢਲੀ ਹੋਈ ਸੀ। ਨਾ ਉਸ ਦੇ ਆਪਣੇ ਫੁੱਲ ਗੰਗਾ ਪਹੁੰਚੇ, ਨਾ ਉਸ ਦੇ ਪਿਤਾ ਦੇ। ਵੱਡਾ ਪੁੱਤਰ ਭਾਈ ਗੁਰਦਾਸ ਸਿੰਘ ਜੋ ਸ੍ਰੀ ਦਰਬਾਰ ਸਾਹਿਬ ਵਿਚ ਗਰੰਥੀ ਦੀ ਸੇਵਾ ਕਰਦਾ ਸੀ, ਭਰ ਜੁਆਨੀ ਵਿਚ, ਪਤਨੀ ਤੇ ਇਕ ਪੁੱਤਰ ਛੱਡ ਕੇ ਚੜ੍ਹਾਈ ਕਰ ਗਿਆ; ਪਰ ਉਸ ਨੇ ਉਸ ਦੀ ਮੌਤ ਨੂੰ ਸੱਚੇ ਬ੍ਰਹਮ ਗਿਆਨੀ ਵਾਂਗ ਅਭਿੱਜ ਰਹਿ ਕੇ ਉਸੇ ਤਰ੍ਹਾਂ ਪ੍ਰਵਾਨ ਕੀਤਾ ਜਿਸ ਤਰ੍ਹਾਂ ਦੀ ਬਿਰਤੀ ਦਾ ਪ੍ਰਗਟਾਵਾ ਭਾਈ ਸੰਮਣ ਅਤੇ ਭਾਈ ਭਿਖਾਰੀ ਵਾਲੀਆਂ ਸਾਖੀਆਂ[2] ਵਿਚ ਕੀਤਾ ਗਿਆ ਹੈ। 1804 ਵਿਚ ਦੇਹਾਂਤ ਹੋਇਆ ਤਾਂ ਬੜੇ ਸਨਮਾਨਾਂ ਨਾਲ, ਬਾਬਾ ਅਟਲ ਸਾਹਿਬ ਦੇ ਅਹਾਤੇ ਵਿਚ, ਜਿਥੇ ਪ੍ਰਸਿੱਧ ਹਸਤੀਆਂ ਦਾ ਸਸਕਾਰ ਹੁੰਦਾ ਸੀ, ਸਸਕਾਰ ਹੋਇਆ ਅਤੇ ਅਸਥੀਆਂ 'ਹੁਕਮ ਅਨੁਸਾਰ'[3] ਸਾਧ ਸੰਗਤ ਦੀ ਚਰਨ ਧੂੜ ਵਿਚ ਹੀ ਪਈਆਂ।

ਸਰਕਾਰੀ ਨੌਕਰੀ ਉਸ ਦੇ ਮਾਪਿਆਂ ਦੀ ਚੋਣ ਸੀ; ਗੁਰੂ-ਪੰਥ ਦੀ ਸੇਵਾ ਉਸ ਦੀ ਆਪਣੀ। ਸਰਕਾਰੀ ਨੌਕਰੀ ਵਿਚ ਰਹਿੰਦਿਆਂ ਉਹ ਦੀਵਾਨ ਦੇ ਅਹੁਦੇ ਤਕ, ਜਿਸ ਨਾਲ ਸ਼ੁਹਰਤ, ਸਮਾਜਕ ਵਡਿਆਈ ਤੇ ਰੁਅਬ-ਦਾਅਬ ਜੁੜਿਆ ਹੋਇਆ ਸੀ, ਆਸਾਨੀ ਨਾਲ ਪਹੁੰਚ ਸਕਦਾ ਸੀ; ਪਰ ਗੁਰੂ-ਘਰ ਦੀ ਸੇਵਾ ਨੇ ਦਿੱਤੀ ਨਿਮਰਤਾ, ਮਨ ਦੀ ਗ਼ਰੀਬੀ, ਠਰ੍ਹੰਮਾ, ਤਿਆਗ ਅਤੇ ਗੁੰਮਨਾਮੀ ਗਲ ਲਾਉਣ ਦੀ ਜਾਚ। ਆਪ ਸਹੇੜੀ ਗੁੰਮਨਾਮੀ ਦਾ ਇਹ ਆਲਮ ਹੈ ਕਿ ਉੱਤਮ ਕਿਸਮ ਦੀਆਂ ਰਚਨਾਵਾਂ ਦਾ ਕਰਤਾ ਹੈ ਪਰ ਆਪਣਾ ਨਾਂ ਕਿਧਰੇ ਨਹੀਂ ਦਿੱਤਾ।

## ਨਿਬੇੜਾ

*ਸਿੱਖਾਂ ਦੀ ਭਗਤਮਾਲਾ* ਦੀ ਰਚਿਆਰਤਾ ਦੀ ਸਮੱਸਿਆ, ਜੋ ਪਹਿਲਾਂ ਅਸਪੱਸ਼ਟ ਸੀ, ਨਵੇਂ ਉਤਸ਼ਾਹੀ ਸੰਪਾਦਕਾਂ ਦੀ ਘਾਲਣਾ ਸਦਕਾ ਹੋਰ ਉਲਝ ਗਈ

1. *ਸਿੱਖਾਂ ਦੀ ਭਗਤਮਾਲਾ*, ਦੂਜੀ ਵਾਰ, ਅੰਮ੍ਰਿਤਸਰ, 1950, ਪੰਨਾ ੳ।
2. ਉਤਰੋਕਤ ਸਾਖੀ ਨੰ. 86 ਅਤੇ 139, ਪੰਨੇ 295-96 ਅਤੇ 343.
3. ਉਤਰੋਕਤ ਸਾਖੀ 154, *ਵਜਬੁਲਅਰਜ਼*, ਅਰਦਾਸ 6ਵੀਂ, ਪੰਨਾ 359.

ਸੀ। ਇਸ ਦੀ ਪੁਣ-ਛਾਣ ਉਪਰੰਤ ਜੋ ਨਤੀਜੇ ਮਿਲੇ ਹਨ, ਉਨ੍ਹਾਂ ਦੇ ਸਮੂੰਹ ਭਰੋਸੇ ਨਾਲ ਕਿਹਾ ਜਾ ਸਕਦਾ ਹੈ ਕਿ ਇਸ ਰਚਨਾ ਦੀ ਰਚਿਆਰਤਾ ਦਾ ਮਸਲਾ ਹਮੇਸ਼ਾ ਲਈ ਹੱਲ ਹੁੰਦਾ ਨਜ਼ਰ ਆ ਰਿਹਾ ਹੈ। ਪਰੰਪਰਾ, ਇਸ ਨੂੰ ਅਤੇ *ਗਿਆਨ ਰਤਨਾਵਲੀ* ਨੂੰ ਇੱਕੋ ਰਚਣਹਾਰ ਦੀਆਂ ਰਚਨਾਵਾਂ ਮੰਨਦੀ ਹੈ; ਇਹ ਧਾਰਨਾ ਸਹੀ ਸਾਬਤ ਹੋਈ ਹੈ। ਇਸ ਨਤੀਜੇ 'ਤੇ ਅਪੜਨ ਲਈ ਭੁਗਤਾਏ ਗਏ ਸਬੂਤ, ਵਿਅਕਤੀਗਤ ਪਸੰਦ, ਅਨੁਮਾਨ, 'ਜਾਪਦਾ ਹੈ, ਪ੍ਰਤੀਤ ਹੁੰਦਾ ਹੈ' 'ਤੇ ਟਿਕੇ ਹੋਏ ਹੋਣ ਦੀ ਥਾਂ, ਸਾਹਿਤਕ ਅਤੇ ਇਤਿਹਾਸਕ ਦਸਤਾਵੇਜ਼ੀ ਸੋਮਿਆਂ ਤੋਂ ਆਏ ਹਨ, ਜੋ ਤਤਕਾਲੀਨ ਅਤੇ ਭਰੋਸੇਯੋਗ ਹਨ।

ਅਠਾਰ੍ਹਵੀਂ ਸਦੀ ਦੀ ਪੰਜਾਬੀ ਸਾਹਿਤਕ ਹਸਤੀਆਂ ਦੀ ਸੂਚੀ 'ਤੇ ਜੇ ਨਜ਼ਰ ਮਾਰੀ ਜਾਏ ਤਾਂ ਦੋ ਨਾਂ ਵਧੇਰੇ ਉੱਭਰ ਕੇ ਸਾਹਮਣੇ ਆਉਂਦੇ ਹਨ : ਪਹਿਲਾ, ਵਾਰਿਸ ਸ਼ਾਹ ਜਿਸ ਨੇ ਪੰਜਾਬੀ ਕਿੱਸਾ-ਕਾਵਿ ਨੂੰ ਸਿਖਰ 'ਤੇ ਪਹੁੰਚਾਇਆ ਅਤੇ ਦੂਜਾ, ਭਾਈ ਸੂਰਤ ਸਿੰਘ ਜਿਸ ਦੀ ਘਾਲਣਾ ਨੇ *ਗਿਆਨ ਰਤਨਾਵਲੀ* ਅਤੇ *ਸਿਖਾਂ ਦੀ ਭਗਤਮਾਲਾ* ਵਰਗੀਆਂ ਕਲਾਸਕੀ ਵਾਰਤਕ ਰਚਨਾਵਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ। ਦੋਵੇਂ ਇਕ-ਵਕਤੇ ਸਨ ਅਤੇ ਸਮਾਜ ਦੇ ਉਸ ਸ੍ਰੇਸ਼ਠ ਵਰਗ ਨਾਲ ਸੰਬੰਧਤ ਸਨ ਜਿਸ ਨੂੰ ਵਾਰਿਸ ਸ਼ਾਹ 'ਅਸ਼ਰਾਫ਼' ਯਾਨੀ ਭਲੇ ਲੋਕਾਂ ਦੀ ਜਮਾਤ ਆਖਦਾ ਹੈ, ਅਤੇ ਸਮੇਂ ਦੇ ਨਾ-ਸਾਜ਼ਗਾਰ ਮਾਹੌਲ ਵਿਚ ਉਸ ਦੀ ਹੋ ਰਹੀ ਖ਼ੁਆਰੀ ਤੋਂ ਦੁਖੀ ਹੋ ਕੇ, ਇਸ਼ਕੀਆ ਕਿੱਸਾ ਲਿਖਣ ਬੈਠ ਗਿਆ।

> ਜਦੋਂ ਦੇਸ 'ਤੇ ਜੱਟ ਸਰਦਾਰ ਹੋਏ, ਘਰੋ ਘਰੀ ਜਾਂ ਨਵੀਂ ਸਰਕਾਰ ਹੋਈ
> ਅਸ਼ਰਾਫ ਖਰਾਬ ਕਮੀਣ ਤਾਜ਼ੀ, ਜਿਮੀਂਦਾਰ ਨੂੰ ਵੱਡੀ ਬਹਾਰ ਹੋਈ

ਭਾਈ ਸੂਰਤ ਸਿੰਘ ਦੀ ਹਮਦਰਦੀ ਨਵੇਂ ਉੱਭਰੇ ਜਨ-ਅੰਦੋਲਨ ਦੀ ਅਗਵਾਈ ਕਰ ਰਹੀ 'ਕਮੀਣ ਜਮਾਤ' ਨਾਲ ਹੈ, ਜਿਸ ਕਰਕੇ ਉਹ ਇਸ ਦੇ ਧਾਰਮਕ ਅਤੇ ਦਾਰਸ਼ਨਿਕ ਅਧਾਰ ਲੱਭਣ ਦੇ ਜਤਨ ਵਿਚ ਇਕ ਵੱਖਰੀ ਕਿਸਮ ਦੀ ਕਿੱਸਾ-ਗੋਈ ਕਰਨ ਵਿਚ ਰੁੱਝ ਗਿਆ।

ਵਾਰਿਸ ਨੇ ਆਪਣੀ ਹੀਰ ਦੇ ਹਰ ਬੰਦ ਵਿਚ ਆਪਣੀ ਛਾਪ ਛੱਡੀ ਤੇ ਪ੍ਰਸਿੱਧੀਆਂ ਉਸ ਦੇ ਮਗਰ ਲੱਗ ਤੁਰੀਆਂ। ਨਿੱਧੀਆਂ, ਰਿਧੀਆਂ ਭਾਈ ਸੂਰਤ ਸਿੰਘ ਦੇ ਅੱਗੇ ਢੇਰੀ ਹੋਈਆਂ ਪਰ ਉਸ ਨੇ ਮਨੋਜੀ ਗ਼ਰੀਬੀ ਕਾਰਨ ਆਪਣੀ ਰਚਨਾ ਵਿਚ ਆਪਣਾ ਨਾਂ ਦੇਣੋਂ ਵੀ ਸੰਕੋਚ ਕੀਤਾ ਅਤੇ ਸਵਾ ਦੋ ਸੌ ਸਾਲ ਪ੍ਰਸਿੱਧੀ ਤੋਂ ਪਾਸਾ ਵੱਟੀ ਰੱਖਿਆ, ਜੋ ਉਸ ਦੀ ਥਾਂ, ਲੰਬੇ ਸਮੇਂ ਲਈ, ਕਿਸੇ ਹੋਰ ਦੀ ਝੋਲੀ ਪੈਂਦੀ ਰਹੀ। ਪਰ ਆਖ਼ੀਰ ਨੂੰ, ਵਾਰਿਸ ਸ਼ਾਹ ਦੇ ਮੁਕਾਬਲੇ ਭਾਈ ਸੂਰਤ ਸਿੰਘ ਵਧੇਰੇ ਖ਼ੁਸ਼ਕਿਸਮਤ ਕਿਹਾ ਜਾ ਸਕਦਾ ਹੈ ਕਿਉਂਕਿ ਹੁਣ ਉਸ ਦੇ ਜੀਵਨ ਸੰਬੰਧੀ ਵੇਰਵੇ ਅਤੇ ਉਸ ਦੀਆਂ ਗਤੀ-ਵਿਧੀਆਂ ਬਾਰੇ ਵਿਸਤਾਰਤ ਜਾਣਕਾਰੀ ਪ੍ਰਾਪਤ ਕਰਨ ਵਿਚ ਕਾਮਯਾਬੀ ਹਾਸਲ ਹੋਈ ਹੈ। ਆਸ ਕੀਤੀ ਜਾ ਸਕਦੀ ਹੈ ਕਿ ਪੰਜਾਬੀ ਸਾਹਿਤ ਦੀ ਇਤਿਹਾਸਕਾਰੀ ਵਿਚ ਉਸ ਨੂੰ ਉਸ ਦਾ ਬਣਦਾ ਥਾਂ ਜ਼ਰੂਰ ਮਿਲੇਗਾ, ਜਦੋਂ ਉਸ ਦੀ ਰਚਨਾ ਦੇ ਸ਼ੁੱਧ ਸੰਸਕਰਨ ਦੀ ਰਸਾਈ ਵਿਦਵਾਨਾਂ ਤਕ ਸੰਭਵ ਹੋਈ। ਸ਼ੁਹਰਤ ਦੀ ਤਾਂ ਉਸ ਭਲੇ ਲੋਕ ਨੂੰ ਲਾਲਸਾ ਹੀ ਕੋਈ ਨਹੀਂ ਸੀ।

ਧਿਆਉ ਤੀਜਾ

# ਰਚਨਾ-ਕਾਲ ਅਤੇ ਰਚਨਾ-ਸਥਾਨ

*ਸਿੱਖਾਂ ਦੀ ਭਗਤਮਾਲਾ* ਦੇ ਰਚਨਾ-ਕਾਲ ਦੇ ਮੁੱਦੇ ਬਾਰੇ ਭੰਬਲਭੂਸਾ ਬਰਾਬਰ ਬਣਿਆ ਹੋਇਆ ਹੈ। ਪੰਜਾਬੀ ਸਾਹਿਤ ਦਾ ਇਤਿਹਾਸ ਇਸ ਬਾਰੇ ਕੋਈ ਸੇਧ ਨਹੀਂ ਦਿੰਦਾ। ਇਸ ਪ੍ਰਸੰਗ ਨਾਲ ਸੰਬੰਧਤ ਕਿਤਾਬਚਿਆਂ ਦੇ ਲੇਖਕਾਂ ਦਾ ਸਾਰਾ ਤਾਣ ਭਾਈ ਮਨੀ ਸਿੰਘ ਬਾਰੇ ਵੱਧ ਤੋਂ ਵੱਧ ਜਾਣਕਾਰੀ ਦੇਣ 'ਤੇ ਲੱਗਾ ਦਿਸਦਾ ਹੈ। ਇਸ ਰਚਨਾ ਦੇ ਨਵੇਂ ਜਾਂ ਪੁਰਾਣੇ ਸੰਪਾਦਕਾਂ ਦੀ ਇਸ ਪ੍ਰਕਰਨ ਨੂੰ ਦੇਣ ਵੀ ਨਿਰਾਸ਼ਾਜਨਕ ਹੈ।

## ਪੁਰਾਣੀਆਂ ਅਟਕਲਾਂ

ਭਾਈ ਵੀਰ ਸਿੰਘ ਨੇ ਇਸ ਦੇ ਰਚਨਾ-ਕਾਲ ਨੂੰ ਨਿਸਚਤ ਕਰਨ ਵੱਲ ਖ਼ਾਸ ਧਿਆਨ ਨਹੀਂ ਦਿੱਤਾ। ਇਸ ਸੰਬੰਧ ਵਿਚ ਰੋਸ਼ਨੀ ਪਾ ਸਕਣ ਵਾਲੀ ਅੰਦਰੂਨੀ ਗਵਾਹੀ, ਜਾਂ ਤਾਂ ਉਨ੍ਹਾਂ ਦੀ ਸੰਪਾਦਕੀ ਕੈਂਚੀ ਦੀ ਮਾਰ ਹੇਠ ਆ ਗਈ, ਜਾਂ ਅਣਗੌਲੀ ਰਹਿ ਗਈ। ਕੇਵਲ ਬੋਲੀ ਦੇ ਅਧਾਰ 'ਤੇ ਉਹ ਇਸ ਨੂੰ ਡੇਢ ਸੌ ਵਰ੍ਹੇ ਪੁਰਾਣੀ ਲਿਖਤ ਪ੍ਰਵਾਨ ਕਰਦੇ ਹਨ।[1] ਇਸ ਅਟਕਲ ਅਨੁਸਾਰ ਇਸ ਦਾ ਰਚਨਾ-ਕਾਲ 18ਵੀਂ ਸਦੀ ਦੇ 60ਵਿਆਂ ਵਿਚ ਜਾ ਪੈਂਦਾ ਹੈ। ਇਹ ਸਹੀ ਤਾਂ ਨਹੀਂ, ਪਰ ਲਗਭਗ ਸਹੀ ਲੱਖਣ ਹੈ; ਪਰ ਬਦਕਿਸਮਤੀ ਨਾਲ, ਭਾਈ ਮਨੀ ਸਿੰਘ ਦਾ ਇਸ ਦਾ ਲੇਖਕ ਹੋਣ ਦੀ ਪੂਰਬ-ਧਾਰਨਾ ਨੇ ਸੰਪਾਦਕ ਨੂੰ ਭਾਈ ਮਨੀ ਸਿੰਘ ਦੇ ਨੇੜਲੇ ਸਮੇਂ ਦੀ 'ਪੋਥੀ' ਲੱਭਣ ਦੀ ਚੇਸ਼ਠਾ ਨਾਲ ਜੋੜੀ ਰੱਖਿਆ ਅਤੇ ਆਪਣੇ ਲੱਖਣ ਦੀ ਪੁਸ਼ਟੀ ਕਰਦੀਆਂ ਇਸ ਦੇ ਪਾਠ ਵਿਚ ਵਿੱਦਮਾਨ ਗਵਾਹੀਆਂ, ਜਿਨ੍ਹਾਂ ਦਾ ਕੋਈ ਤੋੜਾ ਨਹੀਂ, ਵੱਲ ਝਾਕਣ ਨਹੀਂ ਦਿੱਤਾ।

ਆਤਮਾ ਸਿੰਘ ਨੇ ਇਸ ਪੋਥੀ ਦੀ ਕਥਾ ਕਰਨ ਅਥਵਾ ਲਿਖਣ ਸਾਲ 1785/1728 ਈ. ਤੋਂ 1791/1731 ਈ. ਦਾ ਮਿਥਿਆ ਹੈ।[2] ਰਤਨ ਸਿੰਘ ਜੱਗੀ ਨੂੰ, ਇਕ ਥਾਂ ਇਹ 1737 ਈ.[3] ਦੀ, ਅਤੇ ਹੋਰ ਥਾਂ "ਅਨੁਮਾਨ ਦੇ ਅਧਾਰ 'ਤੇ ਇਹ ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਦੀ ਰਚਨਾ ਪ੍ਰਤੀਤ ਹੁੰਦੀ ਹੈ।"[4] ਕਿਉਂਕਿ ਇਨ੍ਹਾਂ ਵਿਦਵਾਨਾਂ ਵੱਲੋਂ ਕੋਈ ਦਲੀਲ ਇਸ ਸੰਬੰਧ ਵਿਚ ਨਹੀਂ ਦਿੱਤੀ ਗਈ, ਇਸ ਲਈ ਇਨ੍ਹਾਂ ਦੇ ਮੱਤ ਨੂੰ, ਇਸ ਰਚਨਾ ਨੂੰ ਭਾਈ ਮਨੀ ਸਿੰਘ ਦੇ ਜੀਵਨ ਕਾਲ ਦੇ ਅਖ਼ੀਰਲੇ

---

1. *ਸਿੱਖਾਂ ਦੀ ਭਗਤਮਾਲਾ*, ਅੰਮ੍ਰਿਤਸਰ, 1950, ਪੰਨਾ ਅ।
2. *ਸ਼ਹੀਦ ਭਾਈ ਮਨੀ ਸਿੰਘ ਜੀ ਦਾ ਜੀਵਨ ਅਤੇ ਰਚਨਾ*, ਜਲੰਧਰ, 1955, ਪੰਨਾ 83.
3. *ਗੁਰੂ ਗ੍ਰੰਥ ਵਿਸ਼ਵਕੋਸ਼*, ਭਾਗ ਪਹਿਲਾ, ਪਟਿਆਲਾ, 2002, ਪੰਨਾ 186.
4. *ਸਾਹਿੱਤ ਸੌਰਭ*, ਪਟਿਆਲਾ, 1976, ਪੰਨਾ 83.

ਵਰ੍ਹਿਆਂ ਨਾਲ ਜੋੜਨ ਲਈ ਕੀਤੀ ਨਿਰਮੂਲ ਅਟਕਲਬਾਜ਼ੀ ਸਮਝ ਕੇ ਨਜ਼ਰਅੰਦਾਜ਼ ਕੀਤਾ ਜਾ ਸਕਦਾ ਹੈ। ਧਰਮ ਚੰਦ ਵਾਤਿਸ਼[1] ਨੇ ਇਸ ਦਾ ਰਚਨਾ-ਕਾਲ 1715-16 ਈ. ਨਿਸਚਤ ਕੀਤਾ ਹੈ ਅਤੇ ਤਰਲੋਚਨ ਸਿੰਘ ਬੇਦੀ[2] ਨੇ ਵੀ 'ਲਗਭਗ 1715 ਈ.' ਸਿੱਧ ਕਰਨ ਦਾ ਜਤਨ ਕੀਤਾ ਹੈ। ਨਿਰਨਿਆਂ ਵਿਚ ਕਮਾਲ ਦੀ ਸਾਂਝ, ਜੇ ਸੁਤੰਤਰ ਜਾਂ ਵੱਖਰੀ ਪਹੁੰਚ ਦਾ ਸਿੱਟਾ ਹੁੰਦੀ ਤਾਂ ਕਰਾਮਾਤ ਤੋਂ ਘੱਟ ਨਹੀਂ ਸੀ ਹੋਣੀ, ਪਰ ਇਹ ਟਿਕੀ ਹੋਈ ਹੈ ਪੂਰਵ-ਪੱਖ (premise), ਗਵਾਹੀ ਅਤੇ ਦਲੀਲਾਂ ਦੀ ਸਮਰੂਪਤਾ ਉੱਤੇ, ਜੋ ਬਦਕਿਸਮਤੀ ਨਾਲ ਇਨ੍ਹਾਂ ਵਿਦਵਾਨਾਂ ਦੀ ਅਨੁਕਰਨੀ ਪਰਵਿਰਤੀ ਅਤੇ ਪਰਸਪਰ ਨਿਰਭਰਤਾ ਦੀ ਬੁਨਿਆਦੀ ਕਮਜ਼ੋਰੀ ਦੀ ਪੈਦਾਵਾਰ ਹੈ। ਇਨ੍ਹਾਂ ਦੇ ਇਸ ਨਿਰਨੇ ਨੂੰ ਜੇ ਸਹੀ ਮੰਨ ਲਿਆ ਜਾਏ, ਜੋ ਇਹ ਹੈ ਨਹੀਂ, ਤਾਂ ਇਸ ਰਚਨਾ ਦਾ ਸੰਬੰਧ ਭਾਈ ਮਨੀ ਸਿੰਘ ਨਾਲ ਜ਼ਰੂਰ ਜੁੜ ਜਾਂਦਾ ਹੈ, ਜੋ ਬੇਦੀ ਅਤੇ ਵਾਤਿਸ਼ ਦਾ ਨਿਵਾਜਿਆ ਟੀਚਾ ਸੀ; ਪਰ ਤਾਜ਼ਾ ਪੁਣ-ਛਾਣ ਇਸ ਤੋਂ ਬਿਲਕੁਲ ਵੱਖਰੇ ਸਿੱਟੇ ਕੱਢਦੀ ਦਿਸਦੀ ਹੈ। ਅਸਲੀ ਰਚਿਆਰ ਭਾਈ ਸੂਰਤ ਸਿੰਘ, 1715 ਈ. ਵਿਚ ਸੰਭਵ ਹੈ ਜੰਮਿਆ ਹੀ ਨਾ ਹੋਵੇ, ਜਾਂ ਫਿਰ ਦੰਦੀਆਂ ਕੱਢ ਰਿਹਾ ਹੋਵੇ। ਰਚਿਆਰਤਾ ਦਾ ਮਸਲਾ ਫ਼ੈਸਲਾਕੁਨ ਢੰਗ ਨਾਲ ਤੈਅ ਹੋ ਜਾਣ ਉਪਰੰਤ, ਰਚਨਾ-ਕਾਲ ਬਾਰੇ ਇਨ੍ਹਾਂ ਵਿਦਵਾਨਾਂ ਵਾਲਾ ਮੱਤ ਕਿਸੇ ਤਰ੍ਹਾਂ ਵੀ ਵਫ਼ਾ ਨਹੀਂ ਕਰਦਾ, ਤਾਂ ਵੀ, ਉਨ੍ਹਾਂ ਵੱਲੋਂ ਵਿਉਂਤੀ ਗਵਾਹੀ ਤੇ ਪੇਸ਼ ਕੀਤੀ ਦਲੀਲ ਦੀ ਵਾਸਤਵਿਕਤਾ ਪਰਖ ਕੀਤੀ ਜਾਣੀ, ਵਕਤ ਦਾ ਤਕਾਜ਼ਾ ਹੈ।

## ਭੁਲੇਖਿਆਂ ਦਾ ਨਿਵਾਰਨ

ਦੋਵਾਂ ਵਿਦਵਾਨਾਂ ਦੇ ਨਿਰਨੇ ਨਿਮਨੋਕਤ ਭੁਲਾਵੀਂ ਜਾਣਕਾਰੀ 'ਤੇ ਅਧਾਰਤ ਹਨ :

1. ਸਿੱਖ ਰੈਫ਼੍ਰੈਂਸ ਲਾਇਬਰੇਰੀ, ਅੰਮ੍ਰਿਤਸਰ ਦਾ ਖਰੜਾ 7398 ਬਾਬਾ ਕਲਾਧਾਰੀ ਨਾਲ ਸੰਬੰਧਤ ਹੈ ਅਤੇ 1720 ਈ. ਦੇ ਨੇੜੇ-ਤੇੜੇ ਦਾ ਨੁਸਖ਼ਾ ਹੈ।
2. *ਗੁਰ ਬਿਲਾਸ ਪਾਤਸ਼ਾਹੀ ਛੇਵੀਂ*, ਕਵੀ ਸੋਹਨ ਦੀ 1775/1718 ਈ. ਦੀ ਰਚਨਾ ਹੈ ਅਤੇ *ਭਗਤਮਾਲਾ* ਦਾ ਰਚਿਆਰ ਵੀ ਇਹੋ ਹੈ।
3. ਪ੍ਰੋ. ਪ੍ਰੀਤਮ ਸਿੰਘ ਕੋਲ, ਉਨ੍ਹਾਂ ਦਾ ਖ਼ਿਆਲ ਹੈ, 1721 ਈ. ਦਾ ਨੁਸਖ਼ਾ ਪਿਆ ਹੈ।

ਦੋਵਾਂ ਵਿਦਵਾਨਾਂ ਵੱਲੋਂ, ਦਸਤਾਵੇਜ਼ੀ ਸਬੂਤ ਵਜੋਂ *ਸਿੱਖਾਂ ਦੀ ਭਗਤਮਾਲਾ* ਦੇ ਸਿੱਖ ਰੈਫ਼੍ਰੈਂਸ ਲਾਇਬਰੇਰੀ, ਅੰਮ੍ਰਿਤਸਰ ਦੇ ਖਰੜਾ 7398 ਨੂੰ ਭੁਗਤਾਇਆ ਜਾਣਾ ਮੁਸ਼ਕਲਾਂ ਖੜੀਆਂ ਕਰਦਾ ਹੈ।[3] ਤਰਲੋਚਨ ਸਿੰਘ ਬੇਦੀ ਨੇ ਇਕ ਤੋਂ ਵੱਧ ਵਾਰੀ ਇਸ

1. *ਸਿੱਖਾਂ ਦੀ ਭਗਤਮਾਲਾ*, ਲੁਧਿਆਣਾ, 1979, ਪੰਨਾ 34.
2. *ਸਿੱਖਾਂ ਦੀ ਭਗਤਮਾਲਾ*, ਪਟਿਆਲਾ, 1994, ਪੰਨਾ 31.
3. ਧਰਮ ਚੰਦ ਵਾਤਿਸ਼, *ਸਿੱਖਾਂ ਦੀ ਭਗਤਮਾਲਾ*, ਲੁਧਿਆਣਾ, 1979, ਪੰਨਾ 34.
   —ਤਰਲੋਚਨ ਸਿੰਘ ਬੇਦੀ, *ਸਿੱਖਾਂ ਦੀ ਭਗਤਮਾਲਾ*, ਪਟਿਆਲਾ, 1994, ਪੰਨਾ 31.

ਦਾ ਨੰਬਰ 7393 ਦਿੱਤਾ ਹੈ, ਜੋ ਗ਼ਲਤ ਹੈ।[1] ਇਸ ਖਰੜੇ ਨੂੰ ਬਾਬੇ ਕਲਾਧਾਰੀ ਨਾਲ ਸੰਬੰਧਤ ਕਰਨ ਦੀ ਪਹਿਲ-ਕਦਮੀਂ ਵੀ ਤਰਲੋਚਨ ਸਿੰਘ ਬੇਦੀ ਨੇ ਕੀਤੀ ਹੈ। ਉਹ ਲਿਖਦੇ ਹਨ: "ਇਸ ਪੋਥੀ ਦੇ ਅੰਤਲੇ ਪੰਨੇ ਉੱਤੇ ਲਿਖਿਆ ਹੋਇਆ ਹੈ 'ਪੋਥੀ ਗੁਰੂ ਬਾਬੇ ਕਲਾਧਾਰੀ ਸਾਹਿਬ ਜੀ ਦੀ ਟਹਲ ਸਾਧ ਸੰਗਤਿ ਦੀ" ਇਹ ਗ਼ਲਤ-ਬਿਆਨੀ ਹੈ। ਇਸ ਪੋਥੀ ਦੇ ਕੁਲ ਪੱਤਰੇ 872 ਹਨ। ਬਾਬਾ ਕਲਾਧਾਰੀ ਨਾਲ ਸੰਬੰਧਤ ਉਪਰੋਕਤ ਟੂਕ ਪੱਤਰਾ 862 ਉੱਤੇ ਭਾਈ ਗੁਰਦਾਸ ਕ੍ਰਿਤ ਕਬਿੱਤ ਸਵੈਯੇ ਦੀ ਸਮਾਪਤੀ ਉੱਤੇ ਆਈ ਹੈ, ਪੋਥੀ ਦੇ ਅੰਤਲੇ ਪੰਨੇ 'ਤੇ ਨਹੀਂ। ਨੁਸਖ਼ਾ ਮਿਤੀਬੱਧ ਨਹੀਂ। ਲਿਖਤ ਅਤੇ ਕਾਗ਼ਜ਼ ਦੀ ਉਮਰ ਬਹੁਤੀ ਪੁਰਾਣੀ ਨਹੀਂ।[2] ਪੋਥੀ ਬਹੁਤ ਸਾਰੀਆਂ ਰਚਨਾਵਾਂ ਦਾ ਸੰਗ੍ਰਹਿ ਹੈ, ਜਿਨ੍ਹਾਂ ਵਿੱਚੋਂ ਕੁਝ ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿਚ ਰਚੀਆਂ ਗਈਆਂ। 'ਵਾਰ ਸ੍ਰੀ ਭਗਉਤ ਜੀ ਕੀ' ਕ੍ਰਿਤ ਭਾਈ ਗੁਰਦਾਸ ਸਿੰਘ, ਵੀ ਇਸ ਵਿਚ ਸ਼ਾਮਲ ਹੈ, ਜੋ ਸੰ. 1844/1787 ਈ. ਦੀ ਰਚਨਾ ਹੈ। ਲਿਖਤ ਸਾਰੀ ਇੱਕੋ ਲਿਖਾਰੀ ਦੀ ਹੈ। ਸਪੱਸ਼ਟ ਹੈ ਕਿ ਇਸ ਪੋਥੀ ਦੇ ਲਿਖਾਰੀ ਨੇ ਭਾਈ ਗੁਰਦਾਸ ਦੀਆਂ ਵਾਰਾਂ ਅਤੇ ਕਬਿੱਤ ਸਵੈਯੇ, ਬਾਬਾ ਕਲਾਧਾਰੀ ਨਾਲ ਸੰਬੰਧਤ ਕਿਸੇ ਨੁਸਖ਼ੇ ਤੋਂ ਨਕਲਾਏ ਤੇ ਮੂਲ ਪੋਥੀ ਦੇ ਅੰਤ ਉੱਤੇ ਪੋਥੀ ਦੀ ਮਲਕੀਅਤ ਦਰਸਾਉਣ ਵਾਲੀ ਟੂਕ ਨੂੰ ਵੀ ਸਾਂਗੋ-ਪਾਂਗ ਨਕਲਾ ਲਿਆ। ਲਿਖਾਰੀ ਦੀ ਕਸਬੀ ਇੰਨ-ਬਿੰਨਤਾ ਕੋਈ ਅਜਿਹੀ ਗਵਾਹੀ ਨਹੀਂ ਜਿਸ ਤੋਂ ਇਸ ਨੁਸਖ਼ੇ ਦੀ ਪਰਾਚੀਨਤਾ ਸਿੱਧ ਕਰਨ ਵਿਚ ਮਦਦ ਮਿਲ ਸਕੇ। ਇਸ ਸੰਗ੍ਰਹਿ ਨੂੰ ਬਾਬਾ ਕਲਾਧਾਰੀ ਨਾਲ ਸੰਬੰਧਤ ਕੀਤਾ ਜਾਣਾ ਅਤੇ ਬਾਬਾ ਕਲਾਧਾਰੀ ਦੀ ਮੌਤ ਤੋਂ ਪਹਿਲਾਂ 1720 ਈ. ਦਾ ਲਿਖੇ ਹੋਣ ਦਾ ਨਿਰਨਾ, ਜਿਸ ਦੀ ਤਸਦੀਕ ਕੋਈ ਸੁਤੰਤਰ ਸਰੋਤ ਨਹੀਂ ਕਰਦਾ, ਨਿਰੀ ਅਟਕਲਬਾਜ਼ੀ ਦਾ ਅਭਿਆਸ ਹੈ। ਕਿਸੇ ਵੀ ਹਾਲਤ ਵਿਚ, ਇਹ ਸੰਕੇਤਕ ਹੈ ਇਸ ਤੱਥ ਦਾ ਕਿ ਖਰੜਿਆਂ ਦੇ ਅਧਿਐਨ ਲਈ ਸਾਡੀ ਪਹੁੰਚ ਵਿਗਿਆਨਕ ਨਹੀਂ; ਸਧਾਰਨ ਚੌਕਸੀ ਵਾਲੀ ਵੀ ਨਹੀਂ।

ਦੂਜੀ ਗਵਾਹੀ, *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਦੀ। ਇਸ ਗਰੰਥ ਦੀ *ਭਗਤਮਾਲਾ* ਦੀ ਪਰਵਰਤੀ ਰਚਨਾ ਹੋਣ ਬਾਰੇ ਚਰਚਾ ਪਿਛਲੇ ਧਿਆਇ ਵਿਚ ਹੋ ਚੁੱਕੀ ਹੈ। ਇਸ ਦੇ ਲੇਖਕ ਕਵੀ ਸੋਹਨ ਨੇ ਇਸ ਨੂੰ ਭਾਈ ਮਨੀ ਸਿੰਘ ਨਾਲ ਜੋੜਨ ਦੇ ਦਾਈਏ ਨਾਲ ਪੂਰਵ-ਮਿਤੀ ਸੰ. 1775/1718 ਈ. ਦੀ ਲਿਖੀ ਹੋਈ ਦੱਸਿਆ ਹੈ। ਦੋਵਾਂ ਵਿਦਵਾਨਾਂ ਨੇ ਇਸ ਦੀ ਅੰਦਰਲੀ ਮੰਤਵੀ-ਮਿਤੀ ਨੂੰ ਸਹੀ ਮੰਨ ਲਿਆ; ਇਹ ਵੀ ਮੰਨ ਕੇ ਤੁਰੇ ਹਨ ਕਿ ਕਵੀ ਸੋਹਨ *ਭਗਤਮਾਲਾ* ਅਤੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਦੋਵਾਂ ਦਾ ਕਰਤਾ ਹੈ। ਇਹ ਧਾਰਨਾ ਵੀ ਪੁਣ-ਛਾਣ ਉਪਰੰਤ ਗ਼ਲਤ ਸਾਬਤ ਹੋ ਚੁੱਕੀ ਹੈ।

ਤੀਜਾ ਸਬੂਤ, ਇਨ੍ਹਾਂ ਵਿਦਵਾਨਾਂ ਨੇ ਪ੍ਰੋ. ਪ੍ਰੀਤਮ ਸਿੰਘ ਪਾਸ ਇਕ ਅਜਿਹਾ ਨੁਸਖ਼ਾ ਹੋਣ ਦਾ ਜ਼ਿਕਰ ਕੀਤਾ ਹੈ, ਜੋ ਸੰ. 1778/1721 ਈ. ਦਾ ਉਤਾਰਾ ਹੈ[3]

1. *ਪੰਜਾਬੀ ਵਾਰਤਕ ਦਾ ਆਲੋਚਨਾਤਮਿਕ ਅਧਿਐਨ*, ਦਿੱਲੀ, 1971, ਪੰਨਾ 126.
— *ਸਿੱਖਾਂ ਦੀ ਭਗਤਮਾਲਾ*, ਪਟਿਆਲਾ, 1994, ਪੰਨਾ 31.
2. ਇਸ ਖਰੜੇ ਦੀ ਸਹੀ ਅਵਸਥਾ ਜਾਣਨ ਲਈ ਵੇਖੋ: ਉਤਰੋਕਤ ਧਿਆਉ ਚੌਥਾ, ਅੰਦਰਾਜ 7.
3. ਧਰਮ ਚੰਦ ਵਾਤਿਸ਼, *ਉਕਤ-ਕ੍ਰਿਤੀ*, ਪੰਨਾ 34.
— *ਪੰਜਾਬੀ ਵਾਰਤਕ ਦਾ ਆਲੋਚਨਾਤਮਿਕ ਅਧਿਐਨ*, ਦਿੱਲੀ, 1971, ਪੰਨੇ 76-77.

ਅਤੇ ਜਿਸ ਵਿਚ *ਗਿਆਨ ਰਤਨਾਵਲੀ* ਅਤੇ *ਸਿੱਖਾਂ ਦੀ ਭਗਤਮਾਲਾ* ਦੋਵੇਂ ਰਚਨਾਵਾਂ ਸ਼ਾਮਲ ਹਨ। ਪ੍ਰੋ. ਪ੍ਰੀਤਮ ਸਿੰਘ ਦੇ ਖਰੜਾ-ਸੰਗ੍ਰਹਿ ਵਿਚ *ਸਿੱਖਾਂ ਦੀ ਭਗਤਮਾਲਾ* ਦੇ 6 ਖਰੜੇ ਪ੍ਰਾਪਤ ਹਨ[1], ਜਿਨ੍ਹਾਂ ਵਿਚ ਕੋਈ ਵੀ ਖਰੜਾ ਸੰ. 1778/ 1721 ਈ. ਦਾ ਉਤਾਰਾ ਨਹੀਂ।

ਇਨ੍ਹਾਂ ਨੂੰ ਲੱਗੇ ਟਪਲੇ ਲਈ ਸ਼ਮਸ਼ੇਰ ਸਿੰਘ ਅਸ਼ੋਕ ਕਸੂਰਵਾਰ ਹੈ, ਜਿਸ ਨੇ ਪ੍ਰੋ. ਪ੍ਰੀਤਮ ਸਿੰਘ ਦੇ ਖਰੜਾ 45 (ਪੁਰਾਣਾ ਨੰ. 70) ਦੇ ਪੱਤਰਾ 420 ਉੱਤੇ ਗੁਰੂ ਹਰਿ ਰਾਇ ਜੀ ਦੇ ਚਲਾਣੇ ਦੀ ਮਿਤੀ ਸੰਮਤ 1778 ਨੂੰ, ਉਤਾਰੇ ਦੀ ਮਿਤੀ ਸਮਝਣ ਦੀ ਗ਼ਲਤੀ ਕੀਤੀ।[2] ਧਿਆਨ ਨਾਲ ਵਾਚਣ ਤੋਂ ਪਤਾ ਲਗਦਾ ਹੈ ਕਿ ਇਹ ਨੁਸਖ਼ਾ ਮਿਤੀਬੱਧ ਨਹੀਂ। ਅਖ਼ੀਰ 'ਤੇ ਦਿੱਤਾ 'ਸੰਮਤ 1778 ਕਤਕ ਵਦੀ ਨਾਵੀ 9 ਆਇਤਵਾਰ ਛਿਹ ਘੜੀਆਂ ਦਿਨ ਰਹਿੰਦੇ', ਅਸਲ ਵਿਚ, ਸੰਮਤ 1718 ਹੈ ਜੋ ਗੁਰੂ ਹਰਿ ਰਾਇ ਜੀ ਦੇ ਜੋਤੀ ਜੋਤਿ ਸਮਾਉਣ ਦਾ ਸਾਲ ਹੈ ਅਤੇ ਜਿਸ ਨੂੰ ਮੂਲ ਲੇਖਕ ਨੇ ਭੁਲੇਖੇ ਨਾਲ ਗੁਰੂ ਹਰਿਗੋਬਿੰਦ ਸਾਹਿਬ ਦੇ ਚਲਾਣੇ ਦੇ ਸੰਮਤ ਦੇ ਤੌਰ 'ਤੇ ਦਰਜ ਕੀਤਾ। ਏਕੇ ਅਤੇ ਸਾਤੇ ਦੇ ਗੁਰਮੁਖੀ ਅੰਕਾਂ ਵਿਚ ਅੰਤਰ ਬੇਮਲੂਮਾ ਹੋਣ ਕਰ ਕੇ ਇਹ ਗ਼ਲਤੀ ਹੋਈ। ਸੰ: 1718 ਨੂੰ 1778 ਅਤੇ ਉਤਾਰਾ ਸਾਲ ਸਮਝ ਕੇ ਸ਼ਮਸ਼ੇਰ ਸਿੰਘ ਅਸ਼ੋਕ ਹੋਰਾਂ ਗ਼ਲਤੀ ਖਾਧੀ। ਉਸ ਗ਼ਰੀਬ ਨੂੰ ਕੀ ਪਤਾ ਸੀ, ਉਸ ਦੀ 'ਸੂਚੀ' ਨੂੰ ਸਰੋਤ-ਸਮੱਗਰੀ ਮੰਨਣ ਵਾਲੇ ਸਾਡੇ ਖੋਜੀ, ਬਿਨਾਂ ਪੜਤਾਲੇ ਇਸ ਨੂੰ ਸਭ ਤੋਂ ਪੁਰਾਣਾ ਨੁਸਖ਼ਾ ਮੰਨਣ ਅਤੇ ਅਜੀਬ-ਅਜੀਬ ਸਿੱਟੇ ਕੱਢਣ ਦਾ ਮਾਣ ਲਿਆ ਕਰਨਗੇ।

ਜੇ ਪੂਰਵ-ਪੱਖ ਅਧਾਰਹੀਣ ਹੋਵੇ, ਸਬੂਤ ਜਾਂ ਗਵਾਹੀਆਂ ਚਲਾਊ ਹੋਣ, ਦਲੀਲਾਂ ਬੇਦਲੀਲ ਹੋਣ, ਤਾਂ ਇਨ੍ਹਾਂ 'ਤੇ ਅਧਾਰਤ ਨਿਰਨਾ ਕਿੰਨਾ ਕੁ ਟਿਕਾਊ ਜਾਂ ਸਾਰਥਕ ਹੋ ਸਕਦਾ ਹੈ? ਪੂਰੇ ਸਤਿਕਾਰ ਨਾਲ, ਕਹਿਣਾ ਬਣਦਾ ਹੈ ਕਿ ਇਨ੍ਹਾਂ ਵਿਦਵਾਨਾਂ ਦਾ ਇਸ ਦੇ 1715 ਈ. ਦੀ ਰਚਨਾ ਹੋਣ ਦਾ ਕਿਆਫ਼ਾ ਬੇਤੁਕਾ ਹੈ, ਜਿਸ ਨੂੰ ਸਵੀਕਾਰ ਕੀਤੇ ਜਾਣਾ ਮੁਸ਼ਕਲ ਹੈ।

## ਰਚਨਾ-ਵਰ੍ਹੇ ਦੀ ਨਿਸ਼ਾਨਦੇਹੀ

*ਸਿੱਖਾਂ ਦੀ ਭਗਤਮਾਲਾ* ਦਾ ਪ੍ਰਾਪਤ ਸਭ ਤੋਂ ਪੁਰਾਣਾ ਨੁਸਖ਼ਾ 1798 ਈ. ਦਾ ਹੈ। ਨਿਰਸੰਦੇਹ, ਇਹ ਇਸ ਦਾ ਰਚਨਾ ਦਾ ਸਾਲ ਨਹੀਂ। *ਭਗਤਮਾਲਾ* ਦੇ ਪਾਠ ਵਿੱਚੋਂ ਕੁਝ ਸਮੱਗਰੀ ਅਜਿਹੀ ਮਿਲਦੀ ਹੈ ਜਿਸ ਨੂੰ ਗਹੁ ਨਾਲ ਵਾਚਣ ਨਾਲ ਇਨ੍ਹਾਂ ਦਾ ਰਚਨਾ-ਕਾਲ ਨਿਸਚਤ ਕਰਨ ਵਿਚ ਚੋਖੀ ਸਹਾਇਤਾ ਮਿਲਦੀ ਹੈ।

ਪਹਿਲੀ ਉਦਾਹਰਨ, ਸਾਖੀ ਨੰ. 93 ਵਿਚ ਤਰਨਤਾਰਨ ਸਰੋਵਰ ਸੰਬੰਧੀ ਪ੍ਰਸੰਗ ਵਿਚ ਜ਼ਿਕਰ ਆਉਂਦਾ ਹੈ:

> ਪ੍ਰਿਥਮੈ ਅਸੀ ਤਰਨ ਤਾਰਨ ਤੀਰਥ ਬਣਾਵਦੇ ਸੇ। ਤਾ ਇਕ ਗੁਰਮੁਖ ਸਦਾ ਕਿਰਤ ਕਰਿਕੈ ਆਪਣੀ ਕਮਾਈ ਵਿਚੋ ਇਕੁ ਰੁਪਯਾ ਗੁਰੂ ਕੀ ਭੇਟ੍ਰ ਮੇਲੇ ਦੇ ਮੇਲੇ ਲਿਆਵਦਾ ਸੀ। ਤੇ ਤਰਨ ਤਾਰਨ ਤੇ ਆਇਆ ਤਾ ਅਧਾ ਰੁਪਯਾ ਭੇਟ

1. ਵੇਖੋ, ਉਤਰੋਕਤ ਧਿਆਉ ਚੌਥਾ, ਇੰਦਰਾਜ 26-31.
2. *ਪੰਜਾਬੀ ਹੱਥ ਲਿਖਤਾਂ ਦੀ ਸੂਚੀ*, ਭਾਗ ਦੂਜਾ, ਪਟਿਆਲਾ, 1963, ਪੰਨਾ 243.

> ਰਖਿਆ ਤੇ ਅਧਾ ਰੁਪਯਾ ਪਲੇ ਬੰਨ ਕੇ ਕਾਰ ਤਰਨ ਤਾਰਨ ਦੀ ਕਰਣ ਲਗਾ। ਤਾ ਤੇ ਅਸਾਡੇ ਵੀਚਾਰੁ ਆਇਆ ਜੋ ਅਸੀ ਅਧਾ ਤੀਰਥ ਏਹੁ ਰਚੀਏ। ਤੌ ਲਗ ਨੂਰਦੀ ਦੇ ਠਾਣੇ ਵਾਲੇ ਲੋਕ ਆਵਿਆ ਵਿਚੋ ਇਟਾ ਉਠਾਇ ਲੈ ਗਏ। ਤਾ ਅਸਾ ਬਚਨੁ ਕੀਤਾ ਜਿਸ ਸਮੇ ਏਨਾ ਦੇ ਐਰੇ ਪਟਿਕੈ ਏਹੁ ਇਟਾ ਲੈ ਆਵਾਗੇ ਤਿਸ ਸਮੇ ਉਸਾਰਾਗੇ।

ਇਸ ਵਾਰਤਾ ਵਿਚ ਇਕ ਇਤਿਹਾਸ ਘਟਨਾ ਨੂੰ, ਇਕ ਸ਼ਰਧਾਲੂ ਦੇ ਨਜ਼ਰੀਏ ਤੋਂ, ਹਰ ਵਰਤਾਰੇ ਨੂੰ ਗੁਰ-ਇੱਛਾ ਅਨੁਸਾਰ ਵਾਪਰਦਾ ਦਰਸਾਉਣ ਲਈ, ਅਲੌਕਕਤਾ ਵਿਚ ਲਪੇਟ ਕੇ ਪੇਸ਼ ਕੀਤਾ ਗਿਆ ਹੈ। ਇਸ ਭਵਿਖਬਾਣੀ ਪਿੱਛੇ ਇਕ ਇਤਿਹਾਸਕ ਸਚਾਈ ਛੁਪੀ ਹੋਈ ਹੈ, ਜੋ ਇਸ ਬਣਤਰ ਨੂੰ ਉਧੇੜਨ ਨਾਲ ਬੇਨਿਕਾਬ ਹੋ ਕੇ ਸਾਹਮਣੇ ਆ ਸਕਦੀ ਹੈ। ਇਹ ਸੰਕੇਤਕ ਹੈ 1590 ਈ. ਵਿਚ ਘਟੀ ਇਕ ਘਟਨਾ ਦਾ, ਜਦੋਂ ਤਰਨ ਤਾਰਨ ਨਗਰ ਅਤੇ ਸਰੋਵਰ ਦੇ ਨਿਰਮਾਣ ਖ਼ਾਤਰ ਇੱਟਾਂ ਪਕਾਉਣ ਲਈ ਲਾਏ ਆਵਿਆਂ ਵਿੱਚੋਂ, ਨੂਰਦੀ ਠਾਣੇ ਦੇ ਕਾਰਿੰਦੇ, ਇੱਟਾਂ ਧੱਕੇ ਨਾਲ ਚੁਕਵਾ ਕੇ ਲੈ ਗਏ। ਕੁਝ ਸ਼ਾਹੀ ਸਰਾਂ ਅਤੇ ਬਾਕੀ ਅਮੀਰੁਦੀਨ ਦੇ ਭਵਨਾਂ ਨੂੰ ਲੱਗ ਗਈਆਂ। ਸਰੋਵਰ ਦਾ ਕਾਰਜ ਅਧੂਰਾ ਰਹਿ ਗਿਆ। ਅਧੂਰੀਆਂ ਪਈਆਂ ਪੌੜੀਆਂ ਨੇ ਪੌਣੇ ਦੋ ਸੌ ਸਾਲ ਤਕ ਸ਼ਰਧਾਲੂਆਂ ਨੂੰ ਇਸ ਜ਼ਬਰਦਸਤੀ ਅਤੇ ਧੱਕੇ ਵਾਲੀ ਘਟਨਾ ਦੀ ਕੌੜੀ ਯਾਦ ਭੁੱਲਣ ਨਹੀਂ ਦਿੱਤੀ। ਇਸ ਧੱਕੇ ਵਿਰੁੱਧ ਘਿਰਨਾ ਸਮੂਹਕ ਸਿੱਖ ਚੇਤਨਾ ਵਿੱਚੋਂ ਮਿਟੀ ਨਹੀਂ; ਜਦੋਂ ਮਿਸਲਾਂ ਦਾ ਸਮਾਂ ਆਇਆ, ਜੱਸਾ ਸਿੰਘ ਰਾਮਗੜ੍ਹੀਏ ਤੇ ਹੋਰ ਮਿਸਲਦਾਰਾਂ ਨੇ, ਇਹ ਸਮਝ ਕੇ ਕਿ ਇਹ ਅਧੂਰਾ ਕਾਰਜ ਗੁਰੂ ਸਾਹਿਬ ਉਨ੍ਹਾਂ ਲਈ ਛੱਡ ਗਏ ਹਨ, ਸੰ. 1823/1766 ਈ. ਵਿਚ ਅਮੀਰੁਦੀਨ ਦੇ ਭਵਨਾਂ ਨੂੰ ਢਾਹ ਕੇ ਉਨ੍ਹਾਂ ਹੀ ਇੱਟਾਂ ਨਾਲ ਸਰੋਵਰ ਦੀਆਂ ਪੌੜੀਆਂ ਦੇ ਦੋ ਪਾਸੇ ਪੂਰੇ ਕਰਵਾਏ[1]।

ਦੂਜੀ ਉਦਾਹਰਨ, ਕੌਲਸਰ ਵਾਲੀ ਅੰਕ-ਰਹਿਤ ਸਾਖੀ ਨੰ. 104 ਤੋਂ ਪਹਿਲੀ, ਵਿਚ ਜ਼ਿਕਰ ਹੈ:

> ਤੇ ਇਸ ਤੀਰਥ ਨੁ ਜੋ ਪੁਤ੍ਰ ਕਾਮਨਾ ਕਰਿ ਸੇਵਨਗੇ ਓਨਾ ਨੂ ਪੁਤ੍ਰ ਪ੍ਰਾਪਤਿ ਹੋਵੇਗਾ। ਜੋ ਨਿਹਕਾਮ ਸੇਵੇਗਾ ਓਸ ਦੇ ਸਭ ਪਾਪ ਕਟੀਅਨਗੇ। ਤੇ ਬਰਸ ਦੇ ਬਰਸ ਏਹ ਪੰਜੇ ਸਰ ਆਪ ਵਿਚ ਮਿਲਨਗੇ। ਤੇਰੀ ਭੀ ਪਰਮਗਤਿ ਹੋਵੈਗੀ।

ਵਰਨਨ ਕੌਲਸਰ ਦਾ ਹੋ ਰਿਹਾ ਹੈ, ਬਾਕੀ ਚਾਰ ਸਰੋਵਰਾਂ—ਸੰਤੋਖਸਰ, ਅੰਮ੍ਰਿਤਸਰ, ਵਿਵੇਕਸਰ ਤੇ ਰਾਮਸਰ ਦਾ ਵੇਰਵਾ ਦਰਜ ਨਹੀਂ। ਇਸ ਦੇ ਲਿਖੇ ਜਾਣ ਸਮੇਂ ਤਕ ਉਕਤ ਪੰਜਾਂ ਸਰੋਵਰਾਂ ਦਾ ਆਪਸ ਵਿਚ ਹੰਸਲੀ ਰਾਹੀਂ ਜੁੜੇ ਹੋਣਾ ਮੰਨੀ-ਪਰਮੰਨੀ ਅਸਲੀਅਤ ਸੀ, ਜਿਸ ਕਾਰਨ ਸਰੋਵਰਾਂ ਦੇ ਵੇਰਵੇ ਦੇਣ ਦੀ ਲੋੜ ਨਹੀਂ ਸਮਝੀ ਗਈ। ਵਰ੍ਹੇ ਦੇ ਵਰ੍ਹੇ ਪੰਜ ਸਰੋਵਰਾਂ ਦਾ ਮਿਲਣਾ ਕੋਈ ਸਾਲਾਨਾ ਪੰਚਾਇਤੀ ਇਜਲਾਸ ਨਹੀਂ, ਸਗੋਂ ਵੈਸਾਖੀ ਦੇ ਮੇਲੇ ਤੋਂ ਪਹਿਲਾਂ ਹੰਸਲੀ ਰਾਹੀਂ ਇਨ੍ਹਾਂ ਸਰੋਵਰਾਂ ਵਿਚ ਪਾਣੀ ਛੱਡੇ ਜਾਣ ਦਾ ਅਮਲ ਹੈ, ਜੋ ਸਾਲ ਵਿਚ ਇਕ ਵਾਰ ਕਰਨ ਦੀ ਲੋੜ ਹੁੰਦੀ ਸੀ। ਇਸ ਉਪਰੰਤ ਮੀਹਾਂ ਨਾਲ ਸਾਰਾ ਸਾਲ ਸਰ ਜਾਂਦਾ ਸੀ।

---

1. *ਮਹਾਨ ਕੋਸ਼*, 1960 ਪੰਨਾ 433.
 —ਗਿਆਨੀ ਗਿਆਨ ਸਿੰਘ, *ਸ਼ਮਸ਼ੇਰ ਖ਼ਾਲਸਾ*, ਪੰਨਾ 270.
 —*ਫੁਲਵਾੜੀ*, ਸੰਪਾ. ਗਿ. ਹੀਰਾ ਸਿੰਘ ਦਰਦ, ਲਾਹੌਰ, ਅਪ੍ਰੈਲ-ਮਈ (1933), ਪੰਨਾ 497.

ਹੰਸਲੀ ਦੇ ਨਿਰਮਾਣ ਤੋਂ ਪਹਿਲਾਂ ਸਰੋਵਰ ਵਿਚ ਮੀਹਾਂ ਦਾ, ਜਾਂ ਖੂਹ ਗੇੜ ਕੇ, ਪਾਣੀ ਪਾਇਆ ਜਾਂਦਾ ਸੀ। ਸੰ. 1840/1783 ਈ. ਅਤਿ ਦੇ ਸੋਕੇ ਦਾ ਵਰ੍ਹਾ ਸੀ, ਜੋ ਚਾਲ੍ਹੀਏ ਦੇ ਕਾਲ ਕਰ ਕੇ ਜਾਣਿਆ ਗਿਆ; ਸਰੋਵਰ ਸੁੱਕ ਗਿਆ। ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧਕਾਂ ਅਤੇ ਸਿੱਖ ਸੰਗਤਾਂ ਨੇ ਇਸ ਤਕਲੀਫ਼ ਨੂੰ ਅਨੁਭਵ ਕਰਦਿਆਂ ਪ੍ਰੀਤਮ ਦਾਸ ਨਿਰਬਾਣ ਅਤੇ ਸੰਤੋਖ ਦਾਸ ਉਦਾਸੀ ਸੰਤਾਂ ਨੂੰ ਪਾਣੀ ਦਾ ਪੱਕਾ ਪ੍ਰਬੰਧ ਕਰਨ ਲਈ ਬੇਨਤੀ ਕੀਤੀ।[1] ਸੰਤਾਂ ਨੇ ਇਲਾਕੇ ਦੇ ਮਿਸਲਦਾਰਾਂ ਅਤੇ ਲੋਕਾਂ ਦੀ ਸਹਾਇਤਾ ਨਾਲ 1783 ਈ. ਵਿਚ ਦਰਿਆ ਰਾਵੀ ਤੋਂ ਪਾਣੀ ਲਿਆਉਣ ਲਈ ਹੰਸਲੀ ਦਾ ਨਿਰਮਾਣ ਸ਼ੁਰੂ ਕਰਵਾਇਆ ਜੋ 1785 ਈ. ਵਿਚ ਨੇਪਰੇ ਚੜ੍ਹਿਆ।[2] ਕੌਲਸਰ ਅਤੇ ਉਪਰੋਕਤ ਸਰੋਵਰਾਂ ਨੂੰ ਵੀ ਇਸ ਸਿਲਸਿਲੇ ਨਾਲ ਜੋੜਿਆ ਗਿਆ। ਇਉਂ ਬਰਸ ਦੇ ਬਰਸ ਏਹ ਪੰਜੇ ਸਰ ਆਪਸ ਵਿਚ ਮਿਲਣ ਲੱਗੇ।

ਤੀਸਰੀ ਉਦਾਹਰਨ, *ਸਿੱਖਾਂ ਦੀ ਭਗਤਮਾਲਾ* ਦੇ ਪਾਠ ਵਿਚ ਸਾਖੀ 154 ਵਿਚ 'ਵਜਬੁਲਅਰਜ਼' ਅਰਥਾਤ 'ਰਹਿਤ ਬਬੇਕ ਖਾਲਸੇ ਜੀ ਦੀ ਵਰਤਣ ਦੀਆਂ' ਸ਼ਾਮਲ ਹੈ। ਇਸ ਵਿਚ ਦਿੱਤੀ ਨਾਵੀਂ ਅਰਦਾਸ ਬੜੀ ਵਿਚਿੱਤਰ ਹੈ:

> [3]"ਜੇਹੜੇ ਸਿਖ ਗੰਗਾ ਜੀ ਦੇ ਇਸ਼ਨਾਨ ਨੁ ਗਏ ਹੈਨ। ਜੋ ਇਸ਼ਨਾਨ ਕਰ ਕੇ ਆਵਨ ਤਾ ਓਨਾ ਨਾਲ ਕਿਉਂ ਕਰ ਵਰਤੀਏ। ਬਚਨ ਤੇ ਖ਼ਾਸ ਦਸਖਤ ਹੋਏ। ਜੋ ਹਿਤ ਪਿਆਰ ਨਾਲਿ ਉਨਾ ਨਾਲ ਵਰਤਣਾ। ਬਹੁਤ ਦਿਕਤ ਕੋਈ ਨਾਹੀ ਕਰਣੀ।"[3]

ਗੰਗਾ ਯਾਤਰਾ ਅਠਾਰ੍ਹਵੀਂ ਸਦੀ ਵਿਚ ਰਚੇ ਕਿਸੇ ਵੀ ਰਹਿਤਨਾਮੇ ਦਾ ਵਿਸ਼ਾ ਨਹੀਂ ਰਹੀ। 'ਵਜਬੁਲਅਰਜ਼' ਵਿਚ ਇਸ ਦਾ ਜ਼ਿਕਰ ਲੇਖਕ ਦੀ ਆਪਣੀ ਜ਼ਮੀਰ ਦੀ ਝਿਜਕ ਦਾ ਫਲਸਫੀ ਰੂਪ ਹੈ। ਉਸ ਨੇ ਖ਼ੁਦ 1783 ਈ. ਵਿਚ ਗੰਗਾ ਯਾਤਰਾ ਕੀਤੀ ਸੀ, ਜਿਸ ਦਾ ਜ਼ਿਕਰ 'ਪਾਂਡਾ ਵਹੀ' ਵਿਚ ਮਿਲਦਾ ਹੈ:

> [4]"ਸੂਰਤ ਸਿੰਘ ਬੇਟੇ ਰਾਮ ਸਿੰਘ ਪੋਤੇ ਵਜੀਰੀ ਮਲ ਕੇ ਪੜੋਤੇ ਸਾਗਰ ਮਲ ਗੁਰਦਾਸ ਸਿੰਘ ਸੰਤ ਸਿੰਘ ਭਾਈ ਬੇਟੇ ਸੂਰਤ ਸਿੰਘ ਜੀ ਕੇ। ਸੂਰਤ ਸਿੰਘ ਹਰਿਦਵਾਰ ਕੁੰਭ ਮੇਲੇ ਆਏ ਪੈਦਲ। ਨਾਲ ਮੈ ਇਸਤ੍ਰੀ ਸੋਹੀ ਆਈ ਸਨਾਨ ਕੋ। ਸੰਬਤ 1840"[4] *(ਲਿਪੀ-ਅੰਤਰਨ ਆਪਣਾ)*

ਲੇਖਕ ਬ੍ਰਾਹਮਣੀ ਰੀਤਾਂ ਦਾ ਪੱਖੀ ਨਹੀਂ ਸੀ। 'ਪਾਂਡਾ ਵਹੀ' ਵਿਚ ਉਸ ਦੇ ਪਿਤਾ ਦੇ ਅਤੇ ਉਸ ਦੇ ਆਪਣੇ ਫੁੱਲ ਗੰਗਾ ਪਹੁੰਚੇ ਹੋਣ ਦੇ ਸਮਾਚਾਰ ਨਹੀਂ ਮਿਲਦੇ, (ਸਿੱਖਾਂ ਦੇ ਫੁੱਲ ਸਾਧ ਸੰਗਤ ਦਿਆਂ ਪੈਰਾਂ ਵਿਚ ਪਾਉਣ ਦੀ ਹਦਾਇਤ ਉਸ ਨੇ 'ਵਜਬੁਲਅਰਜ਼' ਵਿਚ ਕੀਤੀ ਹੈ), ਗੁਰਮਤ ਦਾ ਪ੍ਰਚਾਰਕ ਅਤੇ ਸ੍ਰੀ ਦਰਬਾਰ ਸਾਹਿਬ ਦਾ ਉੱਚ-ਅਧਿਕਾਰੀ ਹੋਣ ਦੇ ਨਾਤੇ ਉਸ ਦੇ ਹਰਿਦਵਾਰ ਜਾਣ ਉੱਤੇ, ਸੰਭਵ ਹੈ, ਵਿਚਾਰਵਾਨ ਹਲਕਿਆਂ ਵਿਚ ਸ਼ੰਕਾ ਪ੍ਰਗਟਾਈ ਗਈ ਹੋਵੇ ਤੇ ਚਰਚਾ ਚੱਲ ਪਈ

---

1. ਰਣਧੀਰ ਸਿੰਘ, *ਉਦਾਸੀ ਸਿੱਖਾਂ ਦੀ ਵਿਥਿਆ*, ਪੰਨਾ 397.
2. Madanjit Kaur, *The Golden Temple Amritsar*, pp. 158-59.
3. ਉਤਰੋਕਤ, ਸਾਖੀ ਨੰ. 154, ਪੰਨਾ 360.
4. ਪਾਂਡਾ ਵਹੀ, ਮਗੋਂ ਗੋਤ, ਕੁਸ਼ਾ ਘਾਟ ਹਰਿਦਵਾਰ, ਪੰਡਿਤ ਤੁਲਸੀ ਦਾਸ ਦੇ ਪਰਿਵਾਰ ਪਾਸ।

ਹੋਵੇ, ਜਿਸ ਨੂੰ ਸ਼ਾਂਤ ਕਰਨ ਲਈ 'ਵਜਬੁਲਅਰਜ਼' ਵਿਚ ਗੰਗਾ ਯਾਤਰੀਆਂ ਨਾਲ ਚੰਗੇ ਵਰਤਾਓ ਦੀ ਤਾਕੀਦ ਕਰਵਾਈ ਗਈ ਹੈ। ਕੁਝ ਵੀ ਹੋਵੇ, 'ਵਜਬੁਲਅਰਜ਼' 1783 ਈ. ਵਿਚ ਹਰਿਦਵਾਰ ਕੁੰਭ ਤੋਂ ਵਾਪਸ ਆ ਕੇ ਲਿਖੀ ਗਈ। ਇਸ ਅਰਦਾਸ ਦੀ 'ਵਜਬੁਲਅਰਜ਼' ਵਿਚ ਅਤੇ 'ਵਜਬੁਲਅਰਜ਼' ਦੀ ਸਮੁੱਚੇ ਪਾਠ ਵਿਚ ਸਥਿਤੀ ਅਖ਼ੀਰਲੀ ਹੋਣ ਦਾ ਮਤਲਬ ਹੈ ਕਿ ਇਹ ਇੰਦਰਾਜ 1783 ਈ. ਵਿਚ ਸਭ ਤੋਂ ਪਿੱਛੋਂ ਸੰਭਵ ਹੋਏ।

ਅਖ਼ੀਰਲੀਆਂ ਦੋ ਉਦਾਹਰਨਾਂ ਭਾਈ ਵੀਰ ਸਿੰਘ ਦੀ ਛਾਂਗ-ਛਗਾਈ ਵਾਲੀ ਸੇਵਾ ਦੀ ਭੇਟ ਚੜ੍ਹ ਗਈਆਂ ਸਨ, ਪਹਿਲੀ ਭਵਿੱਖਬਾਣੀ ਦੇ ਰੂਪ ਵਿਚ ਹੋਣ ਕਾਰਨ ਇਤਿਹਾਸਕ ਅਰਥ ਗੁਆ ਬੈਠੀ, ਜਿਸ ਕਰਕੇ *ਸਿੱਖਾਂ ਦੀ ਭਗਤਮਾਲਾ* ਦਾ ਰਚਨਾ-ਕਾਲ ਸਥਾਪਤ ਕਰਨ ਵਿਚ ਦਿੱਕਤ ਆਉਂਦੀ ਰਹੀ। ਪਾਠ ਬਹਾਲ ਹੋ ਜਾਣ ਉਪਰੰਤ ਸਥਿਤੀ ਵਿਚ ਸੁਧਾਰ ਹੋਣ ਦਾ ਥਾਂ ਘਚੋਲਾ ਵਧਿਆ। ਤਿੰਨੇ ਉਦਾਹਰਨਾਂ ਸਹੀ ਇਤਿਹਾਸਕ ਪਰਿਪੇਖ ਵਿਚ ਰੱਖ ਕੇ ਵਾਚਣ ਨਾਲ ਸਪੱਸ਼ਟ ਹੋ ਜਾਂਦਾ ਹੈ ਕਿ *ਭਗਤਮਾਲਾ* 1783 ਈ. ਵਿਚ ਮੁਕੰਮਲ ਹੋਈ।

ਇਕ ਪ੍ਰਚੱਲਤ ਧਾਰਨਾ ਹੈ ਕਿ *ਸਿੱਖਾਂ ਦੀ ਭਗਤਮਾਲਾ* ਅਤੇ *ਗਿਆਨ ਰਤਨਾਵਲੀ* ਭੈਣਾਂ ਰਚਨਾਵਾਂ ਹਨ। ਇਹ ਵੀ, ਕਿ *ਗਿਆਨ ਰਤਨਾਵਲੀ* ਪਹਿਲਾਂ ਲਿਖੀ ਗਈ ਤੇ *ਭਗਤਮਾਲਾ* ਬਾਅਦ ਵਿਚ। ਜਿਵੇਂ ਅਰੂਪ ਸਮਾਂ ਘਟਨਾਵਾਂ ਦੀ ਆਪਣੀ ਛਾਪ *ਭਗਤਮਾਲਾ* ਦੇ ਪਿੰਡੇ 'ਤੇ ਛੱਡ ਗਿਆ, ਅਜਿਹੇ ਪ੍ਰਭਾਵ *ਗਿਆਨ ਰਤਨਾਵਲੀ* ਦੇ ਪਾਠ ਵਿੱਚੋਂ ਵੀ ਜ਼ਰੂਰ ਤਲਾਸ਼ੇ ਜਾ ਸਕਦੇ ਹਨ, ਜਿਨ੍ਹਾਂ ਤੋਂ ਮਿਲਦੀ ਗਵਾਹੀ ਤੋਂ ਉਕਤ ਧਾਰਨਾ ਦੀ ਪ੍ਰੋੜ੍ਹਤਾ ਹੁੰਦੀ ਹੈ ਅਤੇ ਦੋਵੇਂ ਕ੍ਰਿਤੀਆਂ ਦੇ ਰਚਨਾ-ਕ੍ਰਮ ਅਤੇ ਰਚਨਾ-ਕਾਲ 'ਤੇ ਪ੍ਰਕਾਸ਼ ਪੈਂਦਾ ਹੈ।

(ੳ) "ਤੇ ਪੰਦਰਾਂ ਸੈ ਅਠਤਰੇ ਚਉਗਤੇ ਹਿੰਦੁਸਤਾਨ ਮੈ ਆਵੈਗੇ॥ 219 ਤੇ ਹਿੰਦੂ ਦਾ ਰਾਜ ਕਰੈਗੇ॥ ਦੋ ਸੈ ਉਨੀ ਬਰਸ ਰਹਿਨਗੇ॥ ਤੇ ਸਤਾਰਾ ਸੈ ਛਿਆਨਵੈ ਈਰਾਨ ਸੋ ਇਕੁ ਮੁਗਲੁ ਆਵੈਗਾ॥ ਗੁਰੂ ਜੀ ਦਾ ਜਾਪ ਜਪਾਵੈਗਾ॥ ਇਨਾ ਦਾ ਰਾਜ ਜੀਤ ਕੇ ਫੇਰ...ਸਤਾਰਾ ਸੈ ਸਤਾਨਵੈ ਮੈਂ ਉਠ ਜਾਵੈਗਾ॥ ਉਸ ਤੋਂ ਪਿਛੋ ਦਸਵਾ ਅਉਤਾਰੁ ਅਸਾਡਾ ਨਰ ਰੂਪੁ ਹੋਵੈਗਾ॥ ਸੋ ਜੋ ਮਰਦੁ ਹੈ ਉਸ ਦੇ ਸਿਖ ਖਾਲਸਾ ਸਦਾਇਨਗੇ॥ ਸਨੇ ਸਨੇ ਹਿੰਦਸਤਾਨ ਦਾ ਰਾਜੁ ਖੋਹ ਲੇਵਨਗੇ॥ ਜੇ ਤਾ ਆਪਸ ਮੈ ਇਤਫਾਕ ਕਰਨਗੇ ਤਾਂ ਹੋਰਨਾ ਵਿਲਾਇਤਾ ਦਾ ਰਾਜੁ ਭੀ ਮਲਿ ਲੇਵਨਗੇ॥ ਜੋ ਆਪਸ ਮੈ ਵਿਰੋਧੁ ਕਰਨਗੇ ਤਾਂ ਹਿੰਦੁਸਤਾਨ ਵਿਚ ਹੀ ਦੁਖੁ ਪਾਵਨਗੇ॥"[1]

(ਅ) ਤਾ ਬਾਬੇ ਪੁਛਿਆ ਤੁਸੀ ਕਵਣ ਹੋ॥ ਤਾ ਉਨਾ ਕਹਿਆ ਜੀ ਅਸੀਂ ਤਾਮਸੀ ਜੋਨ ਹਾ॥ ਪਿਛੇ ਬਡੇ ਪਾਪ ਕੀਤੇ ਹੈਨ॥ ਤੇ ਸੇਰਾ ਦੀ ਜੂਨ ਹੋਈ ਹੈ॥ ਹੁਣ ਤੁਸਾਡਾ ਦਰਸ਼ਨ ਪ੍ਰਾਪਤ ਹੋਇਆ ਹੈ ਅਸੀਂ ਜਾਣਦੇ ਹਾ ਜੋ ਹੁਣ ਸਾਡੀ ਜੂਨ ਕਟੀਏਗੀ॥ ਤਾ ਬਚਨੁ ਹੋਆ ਤੁਸਾਡੀ ਕਿਸ ਤਰਾ ਗੁਜਰਾਨ ਹੈ ਤਾ ਉਨਾ ਆਖਿਆ ਜੀ ਜਉ ਲਗ ਇਸ ਬਨ ਵਿਚਿ ਪਸੂ ਹੁੰਦੇ ਸਨ ਤਾ ਉਨਾ ਨੂ ਅਹਾਰ ਕਰਦੇ ਸਾ॥ ਤੇ ਹੁਣ ਅਸੀ ਆਪ ਵਿਚਿ ਜਾਗਦੇ ਰਹਦੇ ਹਾਂ॥ ਤੇ ਸੁਚੇਤ ਰਹਦੇ ਹਾ॥ ਜੇਤਾ ਸਾਡੇ ਵਿਚੋ ਉਘਲਾਇ ਜਾਦਾ ਹੋਵੈ ਤਿਸ ਨੂ ਅਸੀ ਖਾਇ ਜਾਨੇ

---

1. *ਗਿਆਨ ਰਤਨਾਵਲੀ*, ਨਿਸੰ ਖਰੜਾ 35, ਪੱਤਰਾ 130.

ਹਾ ਰਲਿਕੇ॥ ਏਹੁ ਅਸਾਡਾ ਅਹਾਰੁ ਹੈ॥ ਅਸਾਡੀ ਜੋ ਗਤਿ ਹੋਵਣੀ ਸੋ ਤੁਸਾਡੇ ਕਰਕੈ ਹੋਵਣੀ ਹੈ॥ ਤਾ ਬਾਬਾ ਬੋਲਿਆ ਤੁਸਾਨੂ ਅਸੀਂ ਮਨੁਖਾ ਜਨਮ ਦੇਵਾਗਾ॥ ਆਪਣੇ ਸਿਖ ਕਰਾਗੇ॥ ਜੇ ਤੁਸਾ ਸਬਦੁ ਦਾ ਅਭਿਆਸ ਰਖਿਆ ਤਾ ਤੁਸਾਨੂ ਸਾਤਿ ਹੋਵੈਗੀ॥ ਨਾਲੇ ਜਗਤ ਦਾ ਰਾਜੁ ਭੋਗੋਗੇ॥ ਜੇ ਸਬਦ ਨਾਲ ਅਭਿਆਸ ਨ ਕਰੋਗੇ ਤਾ ਰਾਜੁ ਤੁਸਾਨੂ ਦਿਤਾ ਹੈ ਪਰੁ ਆਪਸ ਵਿਚਿ ਲੜ ਲੜ ਕੇ ਨਰਕਾ ਨੂ ਜਾਇ ਪ੍ਰਾਪਤ ਹੋਵੋਗੇ॥[1]

(ੲ) (ਬਗਦਾਦ ਦੇ ਪੀਰ ਨਾਲ ਗੋਸ਼ਟ) "ਮੈ ਕਰਤਾਰ ਦੇ ਨਾਮ ਰੂਪੀ ਅੰਮ੍ਰਿਤ ਕਰ ਮੁਰਦਿਆ ਹਿੰਦੂਆ ਨੂ ਜਿੰਦਾ ਕਰਾਗਾ॥ ਸਤਿਨਾਮ ਦਾ ਮੰਤ੍ਰ ਪੜਨਗੇ ਸਚੁ ਕਮਾਵਨਗੇ॥ ਤਾ ਧਰਮ ਨੂ ਫੇਰ ਬਲ ਹੋਵੈਗਾ॥ ਦਸਵਾ ਅਉਤਾਰ ਧਾਰ ਕੇ ਇਨਾ ਨੂ ਸਸਤ੍ਰ ਪਕੜਾਵਾਗਾ॥ ਮਕਾ ਮਦੀਨਾ ਸਭ ਜੇਰ ਕਰ ਲੇਵਨਗੇ॥ ਜੇ ਤੇ ਸਚੁ ਕਮਾਵਨਗੇ ਤਾ ਦਿਨ ਦਿਨ ਉਨਾ ਦਾ ਪ੍ਰਤਾਪ ਵਧਦਾ ਜਾਵੈਗਾ॥ ਤੇ ਬੇਇਤਫਾਕੀ ਕਰਨਗੇ ਤਾ ਪ੍ਰਤਾਪ ਖਲੋਤਾ ਰਹੇਗਾ ਘਟੇ ਵਧੇਗਾ ਨਹੀਂ॥[2]

(ਸ) ਤੈਸੇ ਕਲਿਜੁਗ ਮੈ ਦਸ ਅਉਤਾਰ ਭਗਤਾ ਕੇ ਧਾਰਨਗੇ॥ ਪਿਛੋ ਜੋ ਉਨ ਕੇ ਸਿਖ ਜਗਤ ਕਾ ਰਾਜੁ ਕਰੈਗੇ॥ ਜੋ ਗੁਰੂ ਕੀ ਬਾਣੀ ਕਾ ਅਭਿਆਸ ਕਰੈਗੇ ਸੋ ਸਾਤਿ ਕੋ ਪ੍ਰਾਪਤਿ ਹੋਵੈਗੇ॥ ਜੋ ਨਾ ਕਰੇਗੇ ਪਰਸਪਰ ਆਪ ਮੋ ਵਿਰੋਧ ਕਰੈਗੇ॥ ਸਬਦ ਕਾ ਅਭਿਆਸ ਨਾ ਕਰੈਗੇ ਸੋ ਨਰਕਾ ਨੂ ਜਾਵੈਗੇ॥ ਜਿਨਾ ਗੁਰਾ ਕੇ ਵਚਨ ਮੰਨੇ ਤਿਨਾ ਕੋ ਸਾਤਿ ਆਈ॥[3]

ਉਪਰੋਕਤ ਟੂਕਾਂ ਦੇ ਨਮੂਨੇ 302 ਪੱਤਰਿਆਂ ਵਾਲੇ, *ਗਿਆਨ ਰਤਨਾਵਲੀ* ਦੇ ਖਰੜੇ ਦੇ ਪੱਤਰਾ 87, 130, 150, ਅਤੇ 234 ਤੋਂ ਚੁਣੇ ਗਏ ਹਨ, ਜੋ ਸਮੁੱਚੇ ਪਾਠ ਦੀ ਤਰਜਮਾਨੀ ਕਰਦੇ ਹਨ; ਇਸ ਦੇ ਵਿਸ਼ੇਸ਼ ਹਾਲਤਾਂ ਦੇ ਪ੍ਰਭਾਵ ਹੇਠ ਅਤੇ ਖ਼ਾਸ ਸਮੇਂ ਵਿਚ ਰਚੇ ਜਾਣ ਦਾ ਸੰਕੇਤ ਦਿੰਦੇ ਹਨ। ਖ਼ਾਲਸੇ ਦੇ ਤੇਜ ਪ੍ਰਤਾਪ, ਰਾਜ ਅਤੇ ਪ੍ਰਭੁਤਾ ਵੱਲ ਇਸ਼ਾਰਾ ਮਿਲਦਾ ਹੈ ਅਤੇ ਨਾਲ ਹੀ ਇਨ੍ਹਾਂ ਦੀ ਆਪਸੀ ਬੇਇਤਫ਼ਾਕੀ, ਖ਼ਾਨਾਜੰਗੀ ਅਤੇ ਵਿਰੋਧਤਾ ਕਾਰਨ ਪੈਦਾ ਹੋਏ ਕਲੇਸ ਅਤੇ ਇਸ ਕਾਰਨ ਹਿੰਦੁਸਤਾਨ ਦੀਆਂ ਸੀਮਾਵਾਂ ਤਕ ਸੀਮਤ ਰਹਿ ਜਾਣ ਵੱਲ ਇਸ਼ਾਰਾ ਕੀਤਾ ਹੈ। ਪਰਸਪਰ ਵਿਰੋਧਤਾ ਅਤੇ ਬੇਇਤਫ਼ਾਕੀ ਦਾ ਖ਼ਿਆਲ ਲਗਭਗ ਹਰ ਟੂਕ ਵਿਚ ਆਉਂਦਾ ਹੈ, ਜੋ ਲੇਖਕ ਦੀ ਚੇਤਨਾ ਦੀ ਅਤਿ ਦੁਖਦੀ ਰਗ ਹੈ, ਅਤੇ *ਗਿਆਨ ਰਤਨਾਵਲੀ* ਦੀ ਪ੍ਰਧਾਨ ਸੁਰ ਹੈ। ਸਿੰਘਾਂ ਨਾਲ ਮੁਲਾਕਾਤ ਵਾਲੀ ਟੂਕ (ਅ) ਤਾਂ ਵਿਸ਼ੇਸ਼ ਕਰਕੇ 1774 ਈ. ਤੋਂ ਬਾਅਦ ਦੀਆਂ ਇਤਿਹਾਸਕ ਘਟਨਾਵਾਂ ਦੀ ਸਟੀਕ ਹੈ। ਸਾਂਝੇ ਦੁਸ਼ਮਣ ਤੇ ਲਗਭਗ ਅਲੋਪ ਹੋਣ ਉਪਰੰਤ, 1774 ਈ. ਤੋਂ ਪਿੱਛੋਂ ਮਿਸਲਾਂ ਆਪਸ ਵਿਚ ਖਹਿਬੜਨ ਲੱਗ ਪਈਆਂ। ਜੰਮੂ ਮਾਮਲੇ ਵਿਚ ਉਲਝਣ ਦੇ ਕਾਰਨ ਘਨੱਯਾ, ਰਾਮਗੜ੍ਹੀਆ, ਭੰਗੀ ਅਤੇ ਸੁਕਰਚੱਕੀਆ ਮਿਸਲਾਂ ਦੇ ਸਰਦਾਰ ਇਕ ਦੂਜੇ ਦੇ ਦੁਸ਼ਮਣ ਬਣ ਗਏ; ਆਪਸ ਵਿਚ ਲੜਦੇ, ਇਲਾਕੇ ਖੋਂਹਦੇ ਅਤੇ ਖ਼ੂਨ ਡੋਲ੍ਹਦੇ ਸਨ। ਭੰਗੀ ਸਰਦਾਰ ਝੰਡਾ ਸਿੰਘ ਅਤੇ ਗੰਡਾ ਸਿੰਘ, ਸੁਕਰਚੱਕੀਆ ਸਰਦਾਰ ਚੜ੍ਹਤ ਸਿੰਘ ਅਤੇ ਘਨੱਯਾ ਸਰਦਾਰ ਗੁਰਬਖ਼ਸ਼ ਸਿੰਘ ਇਸੇ ਖ਼ਾਨਾਜੰਗੀ ਦਾ ਸ਼ਿਕਾਰ ਹੋਏ। ਭਾਵੇਂ 1775 ਈ. ਵਿਚ, ਵਿਰੋਧੀ ਗੁੱਟਾਂ ਵਿਚ ਸ਼ਾਮਲ ਸਿੱਖ ਸਰਦਾਰਾਂ ਦਾ, ਅੰਮ੍ਰਿਤਸਰ

1. *ਉਹੀ*, ਪੱਤਰਾ 150.
2. *ਉਹੀ*, ਪੱਤਰਾ 234.
3. *ਉਹੀ*, ਪੱਤਰਾ 87.

ਪੁੱਜ ਕੇ, ਸਮਝੌਤਾ ਕਰਵਾਉਣ ਲਈ ਹਿਤਾਇਸ਼ੀਆਂ ਵੱਲੋਂ ਜਤਨ ਕੀਤਾ ਗਿਆ, ਪਰ ਸਫਲਤਾ ਨਾ ਮਿਲੀ।[1] ਮਹਾਰਾਜਾ ਰਣਜੀਤ ਸਿੰਘ ਦੇ ਤਾਕਤ ਪਕੜਨ ਤਕ ਇਹ ਖ਼ਾਨਾਜੰਗੀ ਜਾਰੀ ਰਹੀ। ਇਸ ਸਥਿਤੀ ਤੋਂ ਲੇਖਕ ਚੇਤੰਨ ਹੈ। ਖ਼ਾਲਸੇ ਨੂੰ ਉੱਚ ਸ਼ਕਤੀ ਦੇ ਰੂਪ ਵਿਚ ਵੇਖਣ ਦੀ ਉਸ ਦੀ ਰੀਝ ਅਤੇ ਇਸ ਦੀ ਨਾਚਾਕੀ ਬਾਰੇ ਚਿੰਤਾ ਉਪਰੋਕਤ ਟੂਕਾਂ ਵਿੱਚੋਂ ਸਾਫ਼ ਝਲਕਦੀ ਦਿਖਾਈ ਦਿੰਦੀ ਹੈ।

ਸਪੱਸ਼ਟ ਹੈ ਕਿ *ਗਿਆਨ ਰਤਨਾਵਲੀ* 1775 ਈ. ਤੋਂ ਬਾਅਦ ਦੇ ਸਮੇਂ ਦੀ ਉਪਜ ਹੈ। *ਸਿੱਖਾਂ ਦੀ ਭਗਤਮਾਲਾ* ਦੀਆਂ ਅੰਤਲੀਆਂ ਸਾਖੀਆਂ ਵਿਚ ਸਿੱਖਾਂ ਦੇ ਰਾਜ-ਭਾਗ ਅਤੇ ਉਨ੍ਹਾਂ ਦੇ ਬੇਇਤਫ਼ਾਕੀ ਨਾਲ ਸੰਬੰਧਤ ਅਨੇਕਾਂ ਟੂਕਾਂ ਮਿਲਦੀਆਂ ਹਨ। ਲਗਭਗ ਅੱਠ ਸਾਖੀਆਂ ਵਿਚ ਅੰਮ੍ਰਿਤਸਰ ਦੇ ਸਰੋਵਰਾਂ ਅਤੇ ਸ੍ਰੀ ਦਰਬਾਰ ਸਾਹਿਬ ਦੇ ਨਿਰਮਾਣ ਨਾਲ ਸੰਬੰਧਤ ਸਮੱਗਰੀ ਮਿਲਦੀ ਹੈ, ਜੋ ਸੱਤਰਵਿਆਂ ਵਿਚ ਹੋਏ ਸਿੱਖ ਧਾਮਾਂ ਦੇ ਨਵ-ਨਿਰਮਾਣ ਦਾ ਹੀ ਅਕਸ ਹੈ। ਇਹੋ ਵਰ੍ਹੇ ਹਨ, ਜਦੋਂ ਲੋੜ ਸੀ ਕਿ ਪੁਰਾਤਨ ਸਿੱਖਾਂ ਦੀਆਂ ਰਹਿਤਾਂ ਕਰਤੂਤਾਂ ਤੋਂ ਇਕ ਦੂਜੇ ਨਾਲ ਖਹਿੰਦੇ ਸਿੱਖਾਂ ਨੂੰ ਜਾਣੂ ਕਰਵਾ ਕੇ, ਉਨ੍ਹਾਂ ਸਾਹਮਣੇ ਇਕ ਆਦਰਸ਼ਕ ਸਿੱਖ ਦਾ ਨਮੂਨਾ ਰੱਖਿਆ ਜਾਂਦਾ।

ਉਪਰੋਕਤ ਚਰਚਾ ਤੋਂ ਜੋ ਹਾਸਲ ਹੋਇਆ ਹੈ, ਉਹ ਇਹ ਕਿ *ਗਿਆਨ ਰਤਨਾਵਲੀ* ਅਤੇ *ਸਿੱਖਾਂ ਦੀ ਭਗਤਮਾਲਾ* ਖ਼ਾਲਸੇ ਦੇ ਰਾਜ ਦੀ ਸਥਾਪਤੀ ਦੀ ਅਧਿਆਤਮਕ ਅਤੇ ਧਾਰਮਕ ਪ੍ਰਵਾਨਗੀ ਦਰਸਾਉਣ ਲਈ ਜਾਂ ਖ਼ਾਲਸੇ ਦੇ ਨੀਤੀ-ਵਾਕ: 'ਦੇਗ ਤੇਗ਼ ਫ਼ਤਹ ਨੁਸਰਤ ਬੇਦਰੰਗ, ਯਾਫ਼ਤ ਅਜ਼ ਨਾਨਕ ਗੁਰ ਗੋਬਿੰਦ ਸਿੰਘ', ਦੇ ਸੰਕਲਪ ਨੂੰ ਦਸਤਾਵੇਜ਼ੀ ਰੂਪ ਵਿਚ ਮੂਰਤੀਮਾਨ ਕਰਨ ਲਈ ਰਚੀਆਂ ਗਈਆਂ। ਇਨ੍ਹਾਂ ਦਾ ਰਚਨਾ-ਕਾਲ 1774-1783 ਈ. ਦੀ ਅਵਧੀ ਵਿਚ ਪੈਂਦਾ ਹੈ। ਲੇਖਕ ਦੀ ਭਾਈ ਮਨੀ ਸਿੰਘ ਵਾਲੀ ਪਦਵੀ 'ਤੇ ਨਿਯੁਕਤੀ 1773 ਅਤੇ ਉਸ ਦੀ ਰਿਹਾਇਸ਼ਗਾਹ ਬੁੰਗਾ ਗਿਆਨੀਆਂ ਦਾ 1778 ਵਿਚ ਤਿਆਰ ਹੋਣਾ, ਇਸੇ ਅਵਧੀ ਵਿਚ ਪੈਂਦੀਆਂ ਸਮਕਾਲੀਨ ਘਟਨਾਵਾਂ ਹਨ। ਨਿਰਵਾਹ ਲਈ ਵਸੀਲਿਆਂ ਦਾ ਪ੍ਰਬੰਧ, ਰਿਹਾਇਸ਼ ਲਈ ਪੱਕਾ ਟਿਕਾਣਾ ਬਣਨ ਉਪਰੰਤ ਪ੍ਰਾਪਤ ਹੋਏ ਟਿਕਾਓ ਦੀ ਅਵਸਥਾ ਵਿੱਚੋਂ ਹੀ ਸ੍ਰੇਸ਼ਟ ਰਚਨਾ ਦੀ ਸਿਰਜਣਾ ਸੰਭਵ ਹੋਈ ਜੇ ਮੰਨੀਏ, ਤਾਂ ਸੰਖੇਪ ਨਿਰਨਾ ਹੈ: *ਸਿੱਖਾਂ ਦੀ ਭਗਤਮਾਲਾ* ਅਤੇ *ਗਿਆਨ ਰਤਨਾਵਲੀ* 1778-83 ਈ. ਦੇ ਦੌਰਾਨ ਬੁੰਗਾ ਗਿਆਨੀਆਂ ਵਿਚ ਰਚੀਆਂ ਗਈਆਂ।

## ਰਚਨਾ-ਸਥਾਨ : ਬੁੰਗਾ ਗਿਆਨੀਆਂ

ਆਮ ਵੇਖਣ ਵਿਚ ਆਉਂਦਾ ਹੈ ਕਿ ਸ਼ਰਧਾਵਾਨ ਸਿੱਖ ਸਫ਼ਰ ਕਰਦਿਆਂ ਗੁਰਦੁਆਰਿਆਂ ਦੀਆਂ ਇਮਾਰਤਾਂ 'ਤੇ ਝੂਲਦੇ ਨਿਸ਼ਾਨਾਂ ਨੂੰ, ਜਿਥੇ ਨਜ਼ਰ ਪੈ ਜਾਣ, ਹੱਥ ਜੋੜ ਕੇ ਨਮਸਕਾਰ ਕਰਦੇ ਹਨ। ਜੇ ਹੱਥ ਵਿਹਲੇ ਨਾ ਹੋਣ ਤਾਂ ਸਿਰ ਨਿਵਾ ਛੱਡਦੇ ਹਨ, ਇਹ ਉਨ੍ਹਾਂ ਦੇ ਸੁਭਾਅ ਦਾ ਹਿੱਸਾ ਹੈ। ਅਰਦਾਸ ਵਿਚ ਇਨ੍ਹਾਂ ਦੇ ਜੁੱਗੋ-ਜੁੱਗ ਅਟੱਲ ਰਹਿਣ ਦੀ ਕਾਮਨਾ ਕੀਤੀ ਜਾਂਦੀ ਹੈ।

---

1. ਮੇਲ੍ਹੋ, ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ*, ਪਟਿਆਲਾ, 1970, ਪੰਨੇ 226-46.

ਬੁੰਗਾ, ਜੋ ਸਧਾਰਨ ਕੋਠੇ ਲਈ ਵਰਤਿਆ ਜਾਂਦਾ ਫ਼ਾਰਸੀ ਪਦ ਹੈ, ਨੂੰ ਏਨੀ ਮਹੱਤਾ ਕਿਵੇਂ ਮਿਲੀ ? ਇਸ ਰਹੱਸ ਨੂੰ ਜਾਣਨ ਲਈ ਅਠਾਰ੍ਹਵੀਂ ਸਦੀ ਵਿਚ ਵਿਦੇਸ਼ੀ ਹਮਲਾਵਰਾਂ ਵੱਲੋਂ ਅੰਮ੍ਰਿਤਸਰ, ਸ੍ਰੀ ਹਰਿਮੰਦਰ ਸਾਹਿਬ ਅਤੇ ਹੋਰ ਸਿੱਖ ਧਾਮਾਂ ਦੀ ਬੇਕਿਰਕ ਤਬਾਹੀ-ਦਰ-ਤਬਾਹੀ ਅਤੇ ਇਸ ਤੋਂ ਪਿੱਛੋਂ ਸਿੱਖ ਜਗਤ ਵੱਲੋਂ ਇਨ੍ਹਾਂ ਦੀ ਪੁਨਰ-ਨਿਰਮਾਣ ਲਈ ਜਾਗੇ ਉਤਸ਼ਾਹ ਅੱਖਾਂ ਅੱਗੇ ਲਿਆਉਣ ਦੀ ਲੋੜ ਹੈ। 1764 ਈ. ਤੋਂ ਲੈ ਕੇ ਕਈ ਦਹਾਕੇ ਚਲਦੀ ਰਹੀ ਉਸਾਰੀ ਵਿਚ ਹਰ, ਅਮੀਰ ਗ਼ਰੀਬ, ਤਿਆਗੀ ਵੈਰਾਗੀ, ਰਾਓ ਰੰਕ, ਉੱਭਰ ਰਹੀ ਸਿੱਖ ਸ਼ਕਤੀ ਦੇ ਮੋਹਰੀ ਸਿੱਖ ਸਰਦਾਰਾਂ ਤੇ ਧਰਮ ਦੇ ਪੈਰੋਕਾਰਾਂ ਨੇ ਆਪਣੇ ਵਿਤ ਅਨੁਸਾਰ ਹਿੱਸਾ ਪਾਇਆ। ਸ੍ਰੀ ਹਰਿਮੰਦਰ ਸਾਹਿਬ ਅਤੇ ਹੋਰ ਗੁਰਧਾਮਾਂ ਦੇ ਨਵ-ਨਿਰਮਾਣ ਦੇ ਨਾਲ-ਨਾਲ ਇਨ੍ਹਾਂ ਦੇ ਆਲੇ-ਦੁਆਲੇ ਪਰਿਕਰਮਾ ਵਿਚ ਬੁੰਗੇ ਉੱਸਰੇ ਜੋ ਗਿਣਤੀ ਵਿਚ 84 ਸਨ।[1] ਉਨ੍ਹਾਂ ਵਿਚ ਇਕ ਸੀ, 'ਬੁੰਗਾ ਗਿਆਨੀਆਂ'।

ਬੁੰਗੇ ਸਿੱਖ ਵਕਾਰ ਦਾ ਪ੍ਰਤੀਕ ਸਨ। ਇਹ ਅੰਮ੍ਰਿਤਸਰ ਦੇ ਯਾਤਰੀਆਂ ਲਈ ਠਾਹਰਾਂ, ਰਖਵਾਲਿਆਂ ਲਈ ਛਾਉਣੀਆਂ, ਸ਼ਹੀਦਾਂ ਦੀ ਸ਼ਹਾਦਤ ਦੀਆਂ ਨਿਸ਼ਾਨੀਆਂ, ਜਗਿਆਸੂਆਂ ਲਈ ਤਰਿਪਤੀ ਦੇ ਮਹਾਨ ਸੋਮੇ, ਮਿਸਲਦਾਰਾਂ ਦੇ ਮੁੱਖ ਟਿਕਾਣੇ, ਅਭਿਆਗਤਾਂ ਅਤੇ ਨਿਆਸਰਿਆਂ ਦੇ ਆਸਰੇ, ਸੰਪਰਦਾਈ ਸੰਗਠਨਾਂ ਦੇ ਧਰਮ ਅਖਾੜੇ, ਗਿਆਨੀਆਂ ਅਤੇ ਵਿਦਵਾਨਾਂ ਲਈ ਗਿਆਨ ਦੇ ਸਰੋਤ ਸਨ। ਲਿਖਾਰੀਆਂ ਨੇ ਇਨ੍ਹਾਂ ਵਿਚ ਰਹਿੰਦਿਆਂ ਕਲਮ ਵਾਹੁਣੀ ਸਿੱਖੀ ਅਤੇ ਅਨੇਕਾਂ ਰਾਗੀਆਂ, ਰਬਾਬੀਆਂ ਨੇ ਸੰਗੀਤ ਵਿੱਦਿਆ ਹਾਸਲ ਕੀਤੀ। ਧਾਰਮਕ ਅਤੇ ਲੌਕਕ ਵਿੱਦਿਆ ਸੰਚਾਰ ਦਾ ਇਹ ਗੜ੍ਹ ਰਹੇ, ਸਿੱਖ ਰਾਜਨੀਤੀ ਨੂੰ ਦਿਸ਼ਾ ਨਿਰਦੇਸ਼ ਵੀ ਇਥੋਂ ਪ੍ਰਾਪਤ ਹੁੰਦੇ ਰਹੇ।

ਅਕਾਲ ਬੁੰਗਾ, ਹੁਣ ਸ੍ਰੀ ਅਕਾਲ ਤਖ਼ਤ ਸਾਹਿਬ, ਅਠਾਰ੍ਹਵੀਂ ਸਦੀ ਵਿਚ ਸਿੱਖ ਸਿਆਸਤ ਦਾ ਧੁਰਾ ਸੀ, ਜਿਥੇ ਸਿੱਖ ਹਿਤਾਂ ਦੇ ਟਕਰਾਉ ਦੇ ਯਥਾਰਥ ਨੂੰ ਸਿੱਖ ਹਿਤਾਂ ਦੀ ਇਕਸੁਰਤਾ ਵਿਚ ਬਦਲਿਆ ਜਾਂਦਾ, ਰਣਨੀਤੀ ਤੈਅ ਹੁੰਦੀ। ਇਨ੍ਹਾਂ ਦਾ ਪੰਜਾਬ ਦੇ ਸਭਿਆਚਾਰਕ ਵਿਕਾਸ ਵਿਚ ਸ਼ਾਨਦਾਰ ਯੋਗਦਾਨ ਰਿਹਾ। ਰਾਹ ਜਾਂਦਿਆਂ ਝੂਲਦੇ ਨਿਸ਼ਾਨਾਂ ਨੂੰ ਨਮਸਕਾਰ ਕਰਨਾ ਗੁਰੂਆਂ ਦੀ ਦੇਣ ਅਤੇ ਮਿਹਰ ਪ੍ਰਤੀ ਕ੍ਰਿਤੱਗਤਾ ਦਾ ਪ੍ਰਗਟਾਵਾ ਹੈ। ਝੰਡੇ ਤਾਂ ਸੰਭਵ ਹੈ 'ਜੁੱਗੋ-ਜੁੱਗ' ਝੂਲਦੇ ਰਹਿਣ ਪਰ ਬੁੰਗੇ ਸਮੇਂ ਦੇ ਬਦਲਣ ਨਾਲ ਆਪਣੀ ਪ੍ਰਸੰਗਕਤਾ ਗੁਆ ਬੈਠੇ ਅਤੇ ਅਲੋਪ ਹੋ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਮੇਂ ਦੀ ਲੋੜ ਅਨੁਸਾਰ ਪਰਿਕਰਮਾ ਚੌੜੀ ਕਰਨ ਦੀ ਵਿਉਂਤ-ਬੰਦੀ ਕੀਤੀ ਤਾਂ ਬੁੰਗਿਆਂ ਦੀ ਭਾਰੀ ਗਿਣਤੀ ਇਸ ਸਕੀਮ ਦੀ ਮਾਰ ਹੇਠ ਆ ਗਈ। ਰਹਿੰਦੇ-ਖੂੰਹਦੇ 1984 ਈ. ਵਿਚ ਹੋਏ 'ਅਪਰੇਸ਼ਨ ਨੀਲਾ ਤਾਰਾ'

---

1. Madanjit Kaur, *op.cit.*, pp. 182-85.
— *ਤਵਾਰੀਖ਼-ਏ-ਅਮ੍ਰਿਤਸਰ ਕੇ ਚੰਦ ਮਾਖਿਜ਼*, ਸੰਪਾ. ਗੰਡਾ ਸਿੰਘ, ਅੰਮ੍ਰਿਤਸਰ, 1953, ਪੰਨੇ 44-60.
— ਹੋਰ ਵੇਖੋ, *ਰੀਪੋਟ ਸ੍ਰੀ ਦਰਬਾਰ ਸਾਹਿਬ*, ਅੰਮ੍ਰਿਤਸਰ, 1930.

ਕਾਰਨ ਹੋਈ ਤਬਾਹੀ, ਅਤੇ ਉਸ ਦੇ ਬਾਅਦ ਸ੍ਰੀ ਦਰਬਾਰ ਸਾਹਿਬ ਦੇ ਆਲੇ-ਦੁਆਲੇ ਨੂੰ ਸਜਾਉਣ ਦੇ ਨਾਂ 'ਤੇ ਬਣੀ ਗਲਿਆਰਾ ਸਕੀਮ ਦਾ ਸ਼ਿਕਾਰ ਹੋ ਗਏ।

ਬੁੰਗਾ ਗਿਆਨੀਆਂ ! ਪਰ ਕਿਥੇ ਹੈ ਇਸ ਦਾ ਟਿਕਾਣਾ ? ਹੁਣ, ਕਿਤੇ ਵੀ ਨਹੀਂ। ਕਿਸੇ ਵੇਲੇ ਬਸਤੀ ਸੀ ਕਟੜਾ ਨਿਹਾਲ ਸਿੰਘ, ਬਾਜ਼ਾਰ ਸੀ ਮਾਈ ਸੇਵਾਂ ਦਾ, "ਥੜ੍ਹੇ ਸਾਹਿਬ ਤੋਂ ਸ੍ਰੀ ਦਰਬਾਰ ਸਾਹਿਬ ਦੀਆਂ ਪੌੜੀਆਂ ਉੱਤਰੀਏ ਤਾਂ ਪੌੜੀਆਂ ਤੋਂ ਪਹਿਲਾਂ ਖੱਬੇ ਹੱਥ ਨੂੰ ਮੀਹਾਂ ਸਿੰਘ ਦਾ ਬੁੰਗਾ ਹੈ ਤੇ ਉਸ ਤੋਂ ਅੱਗੇ ਗਯਾਨੀਆਂ ਦਾ ਬੁੰਗਾ ਹੈ ਤੇ ਉਸ ਤੋਂ ਅੱਗੇ ਨਕਈਆਂ ਦਾ ਬੁੰਗਾ ਜੋ ਅਕਾਲ ਬੁੰਗੇ ਕੋਲਵਾਰ ਹੈ ਮੀਹਾਂ ਸਿੰਘ ਤੇ ਨਕਈਆਂ ਦੇ ਵਿਚਕਾਰਲਾ ਬੁੰਗਾ। ਇਹ ਟਿਕਾਣਾ ਹੈ।"[1]

ਇਸ ਬੁੰਗੇ ਦੀ ਦੋ-ਮੰਜ਼ਲੀ ਇਮਾਰਤ ਦੀ ਉਸਾਰੀ ਸੰ. 1835/1778 ਈ. ਵਿਚ ਮੁਕੰਮਲ ਹੋਈ।[2] ਪੰਤਾਲੀ ਸੌ ਰੁਪਏ ਇਸ 'ਤੇ ਖ਼ਰਚ ਆਏ, ਦੱਸੇ ਜਾਂਦੇ ਹਨ। ਊਧਮ ਸਿੰਘ ਅਨੁਸਾਰ ਇਹ ਇਮਾਰਤ 1783 ਈ. ਨੂੰ ਤਿਆਰ ਹੋਈ[3] ਜੋ ਠੀਕ ਨਹੀਂ। ਇਸ ਵਰ੍ਹੇ ਤਾਂ ਇਸ ਦੇ ਨਿਵਾਸੀ, ਪਰਿਵਾਰ ਸਮੇਤ, ਹਰਿਦਵਾਰ ਦੀ ਪੈਦਲ ਯਾਤਰਾ 'ਤੇ ਨਿਕਲੇ ਹੋਏ ਸਨ।[4] ਇਹ ਬੁੰਗਾ ਪਹਿਲਾਂ 'ਬੁਰਜ ਗਿਆਨੀਆਂ' ਦੇ ਨਾਂ ਨਾਲ ਪਰਸਿੱਧ ਹੋਇਆ ਕਿਉਂਕਿ ਇਸ ਦੇ ਇਕ ਸਿਰੇ 'ਤੇ ਗੋਲ ਬੁਰਜ ਸੀ, ਫੇਰ ਬੁੰਗਿਆਂ ਦੀ ਚੜ੍ਹਤ ਦੇ ਸਮੇਂ ਇਸ ਦਾ ਨਾਂ 'ਬੁੰਗਾ ਗਿਆਨੀਆਂ' ਵੱਜਣ ਲੱਗ ਪਿਆ। ਇਕ ਹੋਰ ਮੱਤ ਹੈ ਇਸ ਦੀ ਉਸਾਰੀ ਨੂੰ ਮਹਾਰਾਜਾ ਰਣਜੀਤ ਨਾਲ ਸੰਬੰਧਤ ਕਰਦਾ ਹੈ।[5] ਪਰ ਇਹ ਧਾਰਨਾ ਤੱਥਾਂ ਅਨੁਕੂਲ ਨਹੀਂ। ਇਸ ਦੀ ਉਸਾਰੀ ਭਾਈ ਸੂਰਤ ਸਿੰਘ ਨੇ ਆਪ ਕਰਵਾਈ। ਇਸ ਦੀ ਵਿਉਂਤਬੰਦੀ, ਉਸਾਰੀ, ਤਿਆਰੀ ਅਤੇ ਸਜਾਵਟ ਦਾ ਕੰਮ ਵੀ ਭਾਈ ਸੂਰਤ ਸਿੰਘ ਰਾਹੀਂ ਚਨਿਓਟ ਤੋਂ ਆਏ ਕਾਰੀਗਰਾਂ ਨੇ ਹੀ ਨੇਪਰੇ ਚਾੜ੍ਹਿਆ। ਅਠਾਰ੍ਹਵੀਂ ਸਦੀ ਦਾ ਸੱਤਵਾਂ ਦਹਾਕਾ ਬੁੰਗਾ ਗਿਆਨੀਆਂ ਅਤੇ ਇਸ ਦੇ ਨਿਵਾਸੀਆਂ ਦੇ ਤੇਜ-ਪ੍ਰਤਾਪ ਦੇ ਵਾਧੇ ਦਾ ਸਮਾਂ ਹੈ।

## ਸਾਹਿਤਕ ਦੇਣ

ਬੁੰਗਾ ਗਿਆਨੀਆਂ ਨਿਜੀ ਰਿਹਾਇਸ਼ਗਾਹ ਸੀ। ਹੋਰਨਾਂ ਬੁੰਗਿਆਂ ਵਿਚ ਚੱਲ ਰਹੇ ਸਕੂਲ ਅਤੇ ਸਿੱਖਿਆ ਕੇਂਦਰਾਂ ਵਾਂਗ ਇਸ ਬੁੰਗੇ ਵਿਚ ਕੋਈ ਬਾਕਾਇਦਾ ਸਿੱਖਿਆ ਸੰਸਥਾ ਸਥਾਪਤ ਨਹੀਂ ਹੋਈ, ਪਰ ਇਸ ਦੇ ਨਿਵਾਸੀ ਆਪਣੇ ਸਮੇਂ ਦੇ ਹੋਰਨਾਂ ਲਈ ਪ੍ਰੇਰਨਾ ਸਰੋਤ ਬਣਦੇ ਰਹੇ, ਅਤੇ ਇਕ ਸੰਸਥਾ ਵਾਂਗ ਇਥੋਂ ਵਿਦਵਤਾ ਦਾ ਪ੍ਰਵਾਹ ਨਿਰੰਤਰ ਚਲਦਾ ਰਿਹਾ।

---

1. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ ਪਹਿਲੀ, ਅੰਮ੍ਰਿਤਸਰ 1954, ਪੰਨਾ 89 ਬੁੰਗਿਆਂ ਦੀ ਸਥਿਤੀ ਦਾ ਇਹ ਹੂਬਹੂ ਚਿਤਰਨ ਭਾਈ ਵੀਰ ਸਿੰਘ ਦਾ ਹੈ। ਆਧੁਨਿਕ ਪੰਜਾਬੀ ਸਾਹਿਤ ਦੇ ਮਹਾਂਰਥੀ ਦੀ ਕਲਮ ਦਾ ਅਤੁੱਛ ਵਰਨਨ ਕਾਇਮ ਰਹਿਣਾ ਚਾਹੀਦਾ ਹੈ, ਭਾਵੇਂ ਇਸ ਦੇ ਪ੍ਰੇਰਕ ਬੁੰਗੇ ਆਪਣਾ ਸਥੂਲ ਰੂਪ ਗੁਆ ਬੈਠੇ।
2. *ਰੀਪੋਟ ਸ੍ਰੀ ਦਰਬਾਰ ਸਾਹਿਬ*, ਅੰਮ੍ਰਿਤਸਰ, 1930, ਪੰਨਾ 42.
3. *ਆਇਨਾ-ਏ-ਦਰਬਾਰ ਸਾਹਿਬ ਅੰਮ੍ਰਿਤਸਰ* (ਉਰਦੂ), ਲਾਹੌਰ, 1920, ਪੰਨਾ 88.
4. ਵੇਖੋ, ਵਹੀ, ਪੰਡਿਤ ਬਾਲਮੁਕੰਦ ਗੰਗਾ ਰਾਮ, ਕੁਸ਼ਾ ਘਾਟ, ਹਰਿਦਵਾਰ।
5. *ਜਥੇਦਾਰ*, ਐਤਵਾਰ, 29 ਦਸੰਬਰ 1968.

ਭਾਈ ਸੂਰਤ ਸਿੰਘ ਨੇ ਪੰਜਾਬੀ ਵਾਰਤਕ ਨੂੰ *ਗਿਆਨ ਰਤਨਾਵਲੀ* ਅਤੇ *ਸਿੱਖਾਂ ਦੀ ਭਗਤਮਾਲਾ* ਸਿਰਜ ਕੇ ਜੋ ਦੇਣ ਦਿੱਤੀ ਹੈ, ਉਹ ਅਦੁੱਤੀ ਹੈ। ਇਨ੍ਹਾਂ ਦਾ ਪੁੱਤਰ ਭਾਈ ਸੰਤ ਸਿੰਘ ਇਕ ਵਧੀਆ ਲੇਖਕ, ਉੱਤਮ ਵਕਤਾ ਅਤੇ ਅਸਧਾਰਨ ਵਿਦਵਤਾ ਦਾ ਮਾਲਕ ਸੀ। ਅੰਮ੍ਰਿਤ ਪਾਹੁਲ, ਗੁਰੂ ਗੋਬਿੰਦ ਸਿੰਘ ਦੇ ਅਖ਼ੀਰਲੇ ਸਮੇਂ ਨਾਲ ਸੰਬੰਧਤ ਸਾਖੀਆਂ ਤੋਂ ਇਲਾਵਾ ਤੁਲਸੀ ਰਾਮਾਇਣ ਦਾ ਵੱਡ-ਆਕਾਰੀ ਵਾਰਤਕ ਟੀਕਾ[1] ਹਿੰਦਵੀ ਵਾਰਤਕ ਦੀਆਂ ਮਹਾਨ ਪ੍ਰਾਪਤੀਆਂ ਹਨ। ਪਿੰਡ ਨੂਰਦੀ, ਤਹਿਸੀਲ ਤਰਨ ਤਾਰਨ ਦੇ ਜੰਮ-ਪਲ ਭਾਈ ਸੰਤੋਖ ਸਿੰਘ, ਭਾਈ ਸੰਤ ਸਿੰਘ ਦੇ ਸ਼ਾਗਿਰਦਾਂ ਵਿੱਚੋਂ ਪ੍ਰਮੁੱਖ ਸਨ। 12 ਸਾਲ ਇਸ ਬੁੰਗੇ ਵਿਚ ਰਹਿ ਕੇ ਉਨ੍ਹਾਂ ਭਾਈ ਸੰਤ ਸਿੰਘ ਤੋਂ ਸਿੱਖਿਆ ਲਈ। ਇਨ੍ਹਾਂ ਦਾ ਰਚਿਆ ਮਹਾਂ-ਕਾਵਿ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਸਿੱਖ ਸਾਹਿਤ ਅਤੇ ਇਤਿਹਾਸ ਨਾਲ ਸੰਬੰਧਤ ਬੇਮਿਸਾਲ ਰਚਨਾ ਹੈ। ਆਪਣੇ ਆਪ ਨੂੰ ਭਾਈ ਸੂਰਤ ਸਿੰਘ ਦਾ ਨਾਦੀ ਪੋਤਰਾ-ਚੇਲਾ ਦੱਸਣ ਵਾਲਾ ਭਾਈ ਵਿਸਨ ਸਿੰਘ ਵੀ ਭਾਈ ਸੰਤ ਸਿੰਘ ਹੋਰਾਂ ਤੋਂ ਵਰੋਸਾਇਆ ਕਵੀ ਸੀ, ਜਿਸ ਨੇ ਭਾਈ ਸੂਰਤ ਸਿੰਘ ਕ੍ਰਿਤ *ਗਿਆਨ ਰਤਨਾਵਲੀ* ਅਤੇ *ਭਗਤਮਾਲਾ* ਤੋਂ ਇਲਾਵਾ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਅਤੇ ਹੋਰ ਗੁਰ-ਸਾਖੀਆਂ ਨੂੰ *ਗਿਆਨ ਰਤਨਾਗਰ*[2] ਗਰੰਥ ਵਿਚ ਅਨੁਕੂਲਿਆ।

'ਬੁੰਗਾ ਗਿਆਨੀਆਂ' ਖ਼ੁਸ਼ਨਵੀਸੀ ਲਈ ਵੀ ਪਰਸਿੱਧ ਰਿਹਾ। ਭਾਈ ਮ਼ੇਘ ਸਿੰਘ ਪੁੱਤਰ ਭਾਈ ਅਰੂੜ ਸਿੰਘ, ਜੋ ਅੰਮ੍ਰਿਤਸਰ ਦੇ ਰਾਮਗੜ੍ਹੀਆ ਹੰਸ ਪਰਿਵਾਰ ਵਿੱਚੋਂ ਸੀ, ਨੇ ਵੀ ਭਾਈ ਸੰਤ ਸਿੰਘ ਦੇ ਚਰਨਾਂ ਵਿਚ ਬੈਠ ਕੇ ਵਿੱਦਿਆ ਪ੍ਰਾਪਤ ਕੀਤੀ; ਇਸ ਦੀਆਂ ਤਿੰਨ ਰਚਨਾਵਾਂ *ਭਾਖਾ ਭੂਖਣ ਚੰਦ੍ਰੋਦਯ, ਬ੍ਰਿਜਰਾਜ ਬਿਨੋਦ* ਅਤੇ *ਭਾਈ ਸਾਹਿਬ ਚੰਦ੍ਰਕਾ*[3] (1833 ਈ.) ਮਿਲਦੀਆਂ ਹਨ।

*ਭਾਈ ਸਾਹਿਬ ਚੰਦ੍ਰਕਾ* ਵਿਚ ਗਿਆਨੀ ਖ਼ਾਨਦਾਨ ਦਾ ਸੰਖੇਪ ਵੇਰਵਾ ਖ਼ਾਸ ਕਰ ਕੇ ਭਾਈ ਗੁਰਮੁਖ ਸਿੰਘ ਸੰਬੰਧੀ ਹਾਲਾਤ ਦਰਜ ਹਨ। ਭਾਈ ਗੁਰਮੁਖ ਸਿੰਘ ਦੀ ਆਪਣੀ ਕੋਈ ਰਚਨਾ ਕਿਧਰੇ ਪ੍ਰਾਪਤ ਨਹੀਂ; ਤਾਂ ਵੀ, ਭਾਈ ਵੀਰ ਸਿੰਘ[4] ਨੇ ਸ. ਕਰਮ ਸਿੰਘ ਹਿਸਟੋਰੀਅਨ ਦੇ ਹਵਾਲੇ ਨਾਲ ਭਾਈ ਗੁਰਮੁਖ ਸਿੰਘ ਨੂੰ ਭਾਈ ਦਰਬਾਰਾ ਸਿੰਘ ਚੌਂਕੀ ਵਾਲੇ ਨਾਲ ਮਿਲ ਕੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਿਚ ਵਾਧੇ ਕਰਨ ਵਾਲਾ ਕਵੀ ਮੰਨਿਆ ਹੈ। ਭਾਈ ਗੁਰਮੁਖ ਸਿੰਘ ਦੇ ਪੁੱਤਰ ਲਹਿਣਾ ਸਿੰਘ ਨੇ *ਗਿਆਨੀ ਸੰਤ ਸਿੰਘ ਦਾ ਜੀਵਨ ਚਰਿੱਤਰ* ਹਿੰਦੀ ਵਿਚ ਲਿਖਿਆ। ਭਾਈ ਲਹਿਣਾ ਸਿੰਘ ਪੰਜਾਬ ਦੇ ਮੋਢੀ ਪੱਤਰਕਾਰ ਵੀ ਸਨ।

ਬੁੰਗਾ ਗਿਆਨੀਆਂ ਨਾਲ ਸੰਬੰਧਤ ਵੀਹਵੀਂ ਸਦੀ ਦੀ ਇਕ ਹੋਰ ਮੰਨੀ-ਪਰਮੰਨੀ

---

1. ਇਹ ਰਚਨਾ ਲਾਹੌਰ ਤੋਂ 1894 ਈ. ਵਿਚ ਗੁਰਮੁਖੀ ਅੱਖਰਾਂ ਵਿਚ ਅਤੇ ਦੇਵਨਾਗਰੀ ਅੱਖਰਾਂ ਵਿਚ ਬਾਂਕੀਪੁਰ ਤੋਂ 1897 ਈ. ਵਿਚ ਪ੍ਰਕਾਸ਼ਤ ਹੋਈ। ਇਸ ਦਾ ਇਕ ਖ਼ੂਬਸੂਰਤ ਹੱਥ-ਲਿਖਤ ਖਰੜਾ ਨੰ. 2744 ਸੈਂਟ੍ਰਲ ਸਟੇਟ ਲਾਇਬ੍ਰੇਰੀ, ਪਟਿਆਲਾ ਵਿਚ ਸੁਰੱਖਿਅਤ ਹੈ।
2. ਵੇਖੋ, ਪੰਯੂਚੰ ਖਰੜਾ 1251.
3. *ਸਾਡਾ ਹੱਥ ਲਿਖਤ ਪੰਜਾਬੀ ਸਾਹਿਤ*, ਅੰਮ੍ਰਿਤਸਰ, 1968, ਪੰਨੇ 365-66.
4. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਅੰਮ੍ਰਿਤਸਰ, 1954, ਜਿਲਦ ਪਹਿਲੀ, ਪੰਨਾ 186.
ਮੇਲੋ, Madanjit Kaur, *The Golden Temple*, Amritsar, 1983, p. 185.

ਸ਼ਖ਼ਸੀਅਤ ਹਰਿੰਦਰ ਸਿੰਘ ਰੂਪ (1907-1954 ਈ.) ਹੈ। ਆਪਣੇ ਸਮੇਂ ਦੇ ਸਭ ਤੋਂ ਵੱਧ ਵਾਰਾਂ ਲਿਖਣ ਵਾਲੇ, ਵਧੀਆ ਨਿਬੰਧ ਲੇਖਕ, ਸਿੱਖ ਭਵਨ-ਕਲਾ ਦੇ ਮਾਹਰ, ਅਤੇ ਸਿੱਖ ਇਤਿਹਾਸ ਦੇ ਖੋਜੀ ਸਨ। ਸ੍ਰੀ ਦਰਬਾਰ ਸਾਹਿਬ ਦੀ ਸੱਜਾ-ਸਜਾਵਟ ਬਾਰੇ ਉਨ੍ਹਾਂ ਦੀ ਜਾਣਕਾਰੀ ਬੇਮਿਸਾਲ ਹੈ।[1]

## ਸਭਿਆਚਾਰਕ ਯੋਗਦਾਨ

ਭਾਈ ਸੂਰਤ ਸਿੰਘ, ਅੰਮ੍ਰਿਤਸਰ ਵਿਚ ਆ ਕੇ ਨਿਵਾਸ ਕਰਨ ਤੋਂ ਛੇਤੀ ਹੀ ਬਾਅਦ, ਅੰਮ੍ਰਿਤਸਰ ਦੀ ਸਭਿਆਚਾਰਕ ਅਤੇ ਧਾਰਮਕ ਜੀਵਨ ਦਾ ਅਨਿਖੜ ਅੰਗ ਬਣ ਗਏ। ਇਥੋਂ ਦੀ ਗਿਆਨੀ ਸੰਪਰਦਾ ਦੇ ਸੰਪਰਕ ਵਿਚ ਆ ਕੇ ਉਹ ਧਰਮ, ਦਰਸ਼ਨ ਅਤੇ ਗੁਰਮਤ ਦਾ ਉੱਚ ਕੋਟੀ ਦਾ ਪਰਵਕਤਾ ਬਣ ਗਏ। 1764-85 ਈ. ਦੇ ਸਮੇਂ ਚੱਲੇ ਨਵ-ਨਿਰਮਾਣ ਦੇ ਕਾਰਜ ਵਿਚ ਇਸ ਦਾ ਯੋਗਦਾਨ ਅਹਿਮ ਰਿਹਾ। ਪਿੱਛੋਂ ਇਹ ਪਰੰਪਰਾ ਭਾਈ ਸੂਰਤ ਸਿੰਘ ਦੀ ਅਗਲੀਆਂ ਕਈ ਪੁਸ਼ਤਾਂ ਵਿਚ ਜਾਰੀ ਰਹੀ। ਜਦੋਂ ਸ੍ਰੀ ਦਰਬਾਰ ਸਾਹਿਬ ਦੇ ਪੁਨਰ-ਨਿਰਮਾਣ ਦਾ ਕੰਮ ਸ਼ੁਰੂ ਹੋਇਆ, ਉਨ੍ਹਾਂ ਰਾਜ ਕਾਰੀਗਰ, ਸੱਜਾ-ਸਜਾਵਟ ਦਾ ਕੰਮ ਕਰਨ ਵਾਲੇ, ਲਕੜੀ ਤੇ ਖੁਦਾਈ ਦੇ ਮਾਹਰ ਚਨਿਓਟ ਤੋਂ, ਮੁਸਲਮਾਨ ਕਾਰੀਗਰ ਲਿਆਂਦੇ। ਸ੍ਰੀ ਦਰਬਾਰ ਸਾਹਿਬ ਦੀ ਮੁੱਢਲੀ ਨਕਾਸ਼ੀ ਚਨਿਓਟੀ ਮਾਹਰਾਂ ਦੀ ਹੀ ਦੇਣ ਸੀ।

ਅੰਮ੍ਰਿਤਸਰ ਤੋਂ ਬਾਹਰ ਗੁਰਦੁਆਰਿਆਂ ਦੀ ਉਸਾਰੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਵੱਡੇ ਪੈਮਾਨੇ 'ਤੇ ਸ਼ੁਰੂ ਹੋਈ। ਸ੍ਰੀ ਹਰਿਮੰਦਰ ਸਾਹਿਬ, ਪਟਨਾ ਸਾਹਿਬ ਅਤੇ ਨੰਦੇੜ ਵਿਚ ਉਸਾਰੀ ਵੀ ਬੁੰਗਾ ਗਿਆਨੀਆਂ ਦੇ ਭਾਈ ਗੁਰਮੁਖ ਸਿੰਘ ਦੀ ਦੇਖ-ਰੇਖ ਵਿਚ ਹੋਈ। ਤਖ਼ਤ ਪਟਨਾ ਸਾਹਿਬ ਵਿਚ ਲੱਗਿਆ ਸ਼ਿਲਾ-ਲੇਖ[2] ਇਸ ਗੱਲ ਦਾ ਪ੍ਰਮਾਣ ਹੈ ਅਤੇ ਇਸ ਤਰ੍ਹਾਂ ਨਵੀਆਂ ਇਮਾਰਤਾਂ ਦੀ ਉਸਾਰੀ, ਪੁਰਾਣੀਆਂ ਦੀ ਮੁਰੰਮਤ ਅਤੇ ਸੱਜਾ-ਸਜਾਵਟ ਵਿਚ ਇਸ ਖ਼ਾਨਦਾਨ ਦਾ ਯੋਗਦਾਨ ਬਹੁਤ ਵੱਡਾ ਹੈ। ਇਹ ਜ਼ਿੰਮੇਵਾਰੀਆਂ ਪੁਸ਼ਤ-ਦਰ-ਪੁਸ਼ਤ ਬੁੰਗਾ ਗਿਆਨੀਆਂ ਦੇ ਨਿਵਾਸੀ ਨਿਭਾਉਂਦੇ ਰਹੇ। ਅੰਗਰੇਜ਼ਾਂ ਦੇ ਸਮੇਂ ਲਾਗੂ ਕੀਤੇ 'ਦਸਤੂਰ-ਉਲ-ਅਮਲ' ਵਿਚ ਇਸ ਗੱਲ ਦਾ ਵਿਸ਼ੇਸ਼ ਜ਼ਿਕਰ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧ ਹਿਸਾਬ-ਕਿਤਾਬ ਰੱਖਣ ਦੀ ਸੇਵਾ, ਉਕਤ ਖ਼ਾਨਦਾਨ ਦੇ ਬੰਦੇ ਨਿਭਾਉਂਦੇ ਰਹੇ ਸਨ। "ਅਤੇ ਹੁਣ ਇਹ ਜ਼ਿੰਮੇਵਾਰੀਆਂ ਭਾਈ ਪਰਦੁਮਨ ਸਿੰਘ ਅਤੇ ਉਨ੍ਹਾਂ ਦੇ ਪੁੱਤਰ ਨੂੰ ਸੰਭਾਲੀਆਂ ਗਈਆਂ ਹਨ, ਜੋ ਬੜੇ ਤਸੱਲੀਬਖ਼ਸ਼ ਢੰਗ ਨਾਲ ਆਪਣੇ ਫ਼ਰਜ਼ ਨਿਭਾ ਰਹੇ ਹਨ, ਤੇ ਨਿਭਾਉਂਦੇ ਰਹਿਣਗੇ।"[3]

---

1. ਵੇਖੋ, *ਸਿੱਖ ਤੇ ਸਿੱਖੀ*, ਲਾਹੌਰ, 1947, ਪੰਨਾ 46.
2. "ਸੰਮਤ 1722 ਜੇਠ ਸੁਦੀ 11 ਤਖ਼ਤ ਸ੍ਰੀ ਹਰਿਮੰਦਰ ਜੀ ਦੀ ਟਹਲ ਦੂਸਰੀ ਸਰਕਾਰ ਰਣਜੀਤ ਸਿੰਘ ਬਹਾਦਰ ਰਾਹੀਂ ਭਾਈ ਗੁਰਮੁਖ ਸਿੰਘ ਗਿਆਨੀ ਦੀ ਦਸਤੀ ਭਾਈ ਸਾਮ ਸਿੰਘ ਦੀ ਮੁਮਾਰ ਰੂਪ ਵਿਚ ਸੰਮਤ 1898 ਮਿਤੀ ਚੇਤ ਸੁਦੀ 1"
   *(ਉੱਧਰਿਤ, 'ਗੁਰੂ ਤੇਗ ਬਹਾਦਰ : ਜੀਵਨ ਤੇ ਰਚਨਾ', ਸੰਪਾ. ਤਾਰਨ ਸਿੰਘ, ਪਟਿਆਲਾ, 1995, ਪੰਨਾ 12)*
3. Madanjit Kaur, *op.cit.*, p. 204.
   — Appendix IV, pp. 203-04.

ਇਹ ਸਿਲਸਿਲਾ ਉਦੋਂ ਹੀ ਬੰਦ ਹੋਇਆ, ਜਦੋਂ 1925 ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ।

ਇਸ ਖ਼ਾਨਦਾਨ ਦਾ ਸਿੱਖ ਮਿਸਲਦਾਰ ਬਹੁਤ ਆਦਰ ਸਨਮਾਨ ਕਰਦੇ ਸਨ। ਇਹ ਜਗੀਰਦਾਰ ਹੋਣ ਦੇ ਨਾਤੇ ਰਾਜ-ਪ੍ਰਬੰਧ ਵਿਚ ਭਾਗੀਦਾਰ ਵੀ ਸਨ। ਇਸ ਖ਼ਾਨਦਾਨ ਦਾ ਇਕ-ਨ-ਇਕ ਬੰਦਾ ਹਮੇਸ਼ਾ ਲਾਹੌਰ ਦਰਬਾਰ ਨਾਲ ਜੁੜਿਆ ਰਿਹਾ। ਭਾਈ ਸੂਰਤ ਸਿੰਘ ਵੇਲੇ ਭਾਈ ਸੰਤ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਰਹੇ। 1804 ਈ. ਵਿਚ ਉਨ੍ਹਾਂ ਦੇ ਦੇਹਾਂਤ ਤੋਂ ਬਾਅਦ ਜਦੋਂ ਭਾਈ ਸੰਤ ਸਿੰਘ ਨੂੰ ਅੰਮ੍ਰਿਤਸਰ ਦੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਅਤੇ ਸੇਵਾ ਲਈ ਭੇਜਿਆ ਗਿਆ ਤਾਂ ਲਾਹੌਰ ਦਰਬਾਰ ਵਿਚ ਉਨ੍ਹਾਂ ਦੀ ਥਾਂ 'ਤੇ ਉਨ੍ਹਾਂ ਦੇ ਪੁੱਤਰ ਭਾਈ ਗੁਰਮੁਖ ਸਿੰਘ ਨੂੰ ਪਦਵੀ ਮਿਲ ਗਈ, ਜੋ 1843 ਈ. ਤਕ ਲਾਹੌਰ ਦਰਬਾਰ ਦੇ ਪਤਨ ਸਮੇਂ, ਭਾਈ ਗੁਰਮੁਖ ਸਿੰਘ ਦੀ ਮੌਤ ਤਕ ਕਾਇਮ ਰਹੀ। ਭਾਈ ਸੰਤ ਸਿੰਘ ਦੇ ਅਹਿਮ ਕੰਮ 1830 ਈ. ਵਿਚ ਸ੍ਰੀ ਹਰਿਮੰਦਰ ਸਾਹਿਬ 'ਤੇ ਸੰਗਮਰਮਰ ਅਤੇ ਸੁਨਹਿਰੀ ਪੱਤਰੇ ਚੜ੍ਹਾਉਣ ਦੀ ਸੇਵਾ ਅਤੇ 1814 ਈ. ਵਿਚ ਕਟੜਾ ਗਿਆਨੀਆਂ ਆਬਾਦ ਕਰਨਾ ਸੀ।[1]

ਪਿਛਲੀ ਸਦੀ ਵਿਚ ਜਦੋਂ ਪੰਜਾਬ ਵਿਚ ਸੁਧਾਰਵਾਦੀ ਹਵਾ ਚੱਲੀ ਅਤੇ ਥਾਂ-ਥਾਂ ਸਿੰਘ ਸਭਾਵਾਂ ਕਾਇਮ ਹੋਈਆਂ, ਤਾਂ 'ਚੀਫ਼ ਖ਼ਾਲਸਾ ਦੀਵਾਨ', ਜਿਸ ਦੀ ਵਿਦਿਅਕ ਖੇਤਰ ਨੂੰ ਦੇਣ ਭੁਲਾਈ ਨਹੀਂ ਜਾ ਸਕਦੀ, ਦੀ ਸਥਾਪਨਾ ਬੁੰਗਾ ਗਿਆਨੀਆਂ ਵਿਚ ਹੋਈ।[2] ਭਾਈ ਪਰਦੁਮਨ ਸਿੰਘ ਅਤੇ ਭਾਈ ਲਹਿਣਾ ਸਿੰਘ ਇਸ ਦੇ ਰੂਹੇ-ਰਵਾਂ ਸਨ। ਮਹਾਰਾਜਾ ਫ਼ਰੀਦਕੋਟ ਦੀ ਮਾਇਕ ਸਹਾਇਤਾ ਨਾਲ 'ਗੁਰਮੁਖੀ' ਪੱਤਰ ਸ਼ੁਰੂ ਕੀਤਾ ਗਿਆ, ਜਿਸ ਦਾ ਸੰਪਾਦਕ ਭਾਈ ਲਹਿਣਾ ਸਿੰਘ ਸੀ। ਸਿੰਘ ਸਭਾਵਾਂ ਜਨ-ਸਧਾਰਨ ਦੀ ਜਾਗ੍ਰਤੀ ਦੀ ਪ੍ਰਤਿਨਿਧਤਾ ਕਰਦੀਆਂ ਸਨ, ਚੀਫ਼ ਖ਼ਾਲਸਾ ਦੀਵਾਨੀਏ ਉਪਰਲੀ ਸ਼ਰੇਣੀਆਂ ਨਾਲ ਸੰਬੰਧਤ ਸਨ।

## ਬੁਰੇ ਦਿਨ

ਇਸ ਖ਼ਾਨਦਾਨ 'ਤੇ ਕਹਿਰ ਦਾ ਸਮਾਂ ਓਦੋਂ ਆਇਆ, ਜਦੋਂ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਲਾਹੌਰ ਦਰਬਾਰ ਵਿਚ ਬੁਰਛਾਗਰਦੀ ਸ਼ੁਰੂ ਹੋਈ। ਇਤਫ਼ਾਕ ਵੱਸ ਗਿਆਨੀ ਖ਼ਾਨਦਾਨ ਦੇ ਰੁਕਨ ਭਾਈ ਗੁਰਮੁਖ ਸਿੰਘ ਨੂੰ ਸੰਧਾਵਾਲੀਆ ਗੁੱਟ ਨਾਲ ਸੰਬੰਧਤ ਸਮਝਿਆ ਗਿਆ, ਜਿਨ੍ਹਾਂ ਧਿਆਨ ਸਿੰਘ ਡੋਗਰੇ ਦਾ ਕਤਲ ਕੀਤਾ ਸੀ। ਹੀਰਾ ਸਿੰਘ ਜੋ ਡੋਗਰਾ ਧਿਆਨ ਸਿੰਘ ਦਾ ਪੁੱਤਰ ਸੀ, ਨੇ ਆਪਣੇ ਪਿਉ ਦੇ ਕਤਲ ਦਾ ਬਦਲਾ ਲੈਣ ਲਈ, ਸਿੱਖ ਫ਼ੌਜੀਆਂ ਦੀ ਮਦਦ ਨਾਲ ਸਰਦਾਰ ਅਜੀਤ ਸਿੰਘ ਅਤੇ ਲਹਿਣਾ ਸਿੰਘ ਸੰਧਾਵਾਲੀਆ ਨੂੰ ਮੌਤ ਦੇ ਘਾਟ ਉਤਾਰਿਆ। ਹੀਰਾ ਸਿੰਘ

1. Kirpal Singh, 'Social Changes in Amritsar', *Punjab History Conference Proceedings,* Punjabi University , Patiala 1978 , p. 141.
2. Mrs. Anand Gauba, 'Socio-Religious Societies and Social Changes', *Punjab History Conference Proceedings,* Punjabi University, Patiala 1978, p. 168.

16 ਸਤੰਬਰ 1843 ਨੂੰ ਨਵਾਂ ਵਜ਼ੀਰ ਬਣਿਆ, ਤੇ ਨਾਬਾਲਗ਼ ਦਲੀਪ ਸਿੰਘ, ਮਹਾਰਾਜਾ। ਹੀਰਾ ਸਿੰਘ ਦਾ ਪਹਿਲਾ ਕੰਮ ਸੰਧਾਵਾਲੀਆ ਦੇ ਚਹੇਤੇ ਭਾਈ ਗੁਰਮੁਖ ਸਿੰਘ ਅਤੇ ਮਿਸਰ ਬੇਲੀ ਰਾਮ ਤੋਸ਼ਾਖ਼ਾਨੀਏ ਦਾ ਤੁਰਤ ਸਫ਼ਾਇਆ ਕਰਨਾ ਸੀ। ਭਾਈ ਗੁਰਮੁਖ ਸਿੰਘ ਦੀ ਮੌਤ ਉਪਰੰਤ ਭਾਈ ਪਰਦੁਮਨ ਸਿੰਘ ਅਤੇ ਉਸ ਦੇ ਭਰਾਵਾਂ ਨੂੰ ਅੰਮ੍ਰਿਤਸਰ ਵਿਚ ਕੈਦ ਕਰ ਲਿਆ, ਜਾਗੀਰਾਂ ਜ਼ਬਤ ਹੋਈਆਂ, ਘਰ-ਘਾਟ ਉੱਜੜਿਆ, ਨਿੱਜੀ ਮਾਲ-ਮਤਾਅ ਲੁੱਟਿਆ ਗਿਆ।[1] ਪਰਿਵਾਰ ਨੇ ਰਾਤਾਂ ਦੇ ਹਨੇਰੇ ਚੀਰ ਕੇ ਅੰਗ੍ਰੇਜ਼ੀ ਇਲਾਕੇ ਵਿਚ ਸ਼ਰਨ ਲਈ।

ਇਸ ਬਰਬਾਦੀ ਦੀ ਭੇਟ ਚੜ੍ਹਿਆ ਖ਼ਾਨਦਾਨ ਦਾ ਅਮੋਲਕ ਸਾਹਿਤਕ ਵਿਰਸਾ, ਭਾਈ ਸੂਰਤ ਸਿੰਘ ਅਤੇ ਭਾਈ ਸੰਤ ਸਿੰਘ ਦੀਆਂ ਰਚਨਾਵਾਂ ਦੇ ਮੂਲ ਖਰੜੇ, ਭਾਈ ਸੰਤੋਖ ਸਿੰਘ ਦਾ ਆਪਣੇ ਹੱਥੀਂ ਭਾਈ ਗੁਰਮੁਖ ਸਿੰਘ ਨੂੰ ਕੁਝ ਦਿਨ ਪਹਿਲਾਂ ਭੇਟ ਕੀਤਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਦਾ ਕਲਮੀ ਨੁਸਖ਼ਾ ਅਤੇ ਹੋਰ ਕਿੰਨਾ ਕੁਝ, ਜਿਸ ਦਾ ਵਿਗੋਚਾ ਪੰਜਾਬੀ ਸਭਿਆਚਾਰਕ ਵਿਰਾਸਤ ਨੂੰ ਹਮੇਸ਼ਾ ਅੱਖਰਦਾ ਰਹੇਗਾ। *ਸਿੱਖਾਂ ਦੀ ਭਗਤਮਾਲਾ* ਦਾ ਮੂਲ ਖਰੜਾ ਵੀ, ਘਰ ਦੀ ਹੋਈ ਇਸ ਤਬਾਹੀ ਵਿਚ ਨਸ਼ਟ ਹੋ ਗਿਆ।

## ਨਿਖੇੜਾ

ਮੂਲ ਖਰੜੇ ਦੀ ਅਣਹੋਂਦ ਅਤੇ ਲੇਖਕ ਵੱਲੋਂ ਸੁਚੇਤ ਰੂਪ ਵਿਚ ਇਸ ਦੀ ਰਚਿਆਰਤਾ ਅਤੇ ਰਚਨਾ-ਕਾਲ ਬਾਰੇ ਵੱਟੀ ਚੁੱਪ ਕਾਰਨ ਇਹ ਮਸਲੇ ਅਸਾਧ ਬਣ ਗਏ ਪ੍ਰਤੀਤ ਹੁੰਦੇ ਸਨ, ਪਰ *ਭਗਤਮਾਲਾ* ਦੀਆਂ ਅੰਦਰਲੀਆਂ ਗਵਾਹੀਆਂ ਅਤੇ ਇਨ੍ਹਾਂ ਦੀ ਪੁਸ਼ਟੀ ਕਰਦੇ ਬਾਹਰਲੇ ਭਰੋਸੇਯੋਗ ਸੋਮਿਆਂ ਦੀ ਸਹਾਇਤਾ ਨਾਲ ਉਕਤ ਸਮੱਸਿਆਵਾਂ ਨਾਲ ਸੰਬੰਧਤ ਨੁਕਤਿਆਂ ਬਾਰੇ ਨਿਸਚਤ ਨਤੀਜੇ 'ਤੇ ਪੁੱਜਣ ਵਿਚ ਸਫਲਤਾ ਮਿਲੀ ਹੈ। ਇਸ ਪ੍ਰਕਰਨ ਵਿਚ ਉਠਾਏ ਜਾਂਦੇ ਸਵਾਲਾਂ ਦੇ ਮੁਕਾਬਲਤਨ ਸਥਿਰ ਜਵਾਬ ਮਿਲ ਜਾਣ ਦੀ ਸੂਰਤ ਵਿਚ ਪੁਰਾਣੀਆਂ ਅਟਕਲਾਂ ਅਤੇ ਰਵਾਇਤੀ ਸੋਚਣੀ 'ਤੇ ਅਧਾਰਤ ਧਾਰਨਾਵਾਂ ਰੱਦ ਹੋ ਜਾਂਦੀਆਂ ਹਨ। ਭਾਈ ਮਨੀ ਸਿੰਘ ਦੇ ਸਮੇਂ ਨਾਲ ਜੋੜੇ ਜਾਂਦੇ ਇਸ ਦੇ ਰਚਨਾ-ਕਾਲ ਦੇ, 18ਵੀਂ ਸਦੀ ਦੇ ਸੱਤਵੇਂ-ਅੱਠਵੇਂ ਦਹਾਕੇ ਵੱਲ ਖਿਸਕ ਜਾਣ ਨਾਲ ਇਸ ਦਾ ਸਮਾਜਕ ਅਤੇ ਸਭਿਆਚਾਰਕ ਪ੍ਰਸੰਗ ਵੀ ਬਦਲ ਜਾਏਗਾ। ਨਿਰਸੰਦੇਹ, ਇਸ ਦੇ ਇਨ੍ਹਾਂ ਪੱਖਾਂ ਨੂੰ ਨਵੇਂ ਪਰਿਪੇਖ ਵਿਚ ਵਿਚਾਰਨ ਨਾਲ ਵਧੇਰੇ ਯਥਾਰਥਕ ਅਤੇ ਤਸੱਲੀ-ਬਖ਼ਸ਼ ਮੁਲਾਂਕਣ ਹੋ ਸਕੇਗਾ। ਸਮਾਂ ਹੀ ਦੱਸੇਗਾ ਕਿ ਉਨ੍ਹਾਂ ਲੋਕਾਂ ਦੇ, ਜੋ ਇਸ ਨੂੰ ਭਾਈ ਮਨੀ ਸਿੰਘ ਰਚਿਤ ਸਮਝ ਕੇ ਇਸ ਦੀ ਪ੍ਰਸੰਸਾ ਦੇ ਪੁਲ ਬੰਨ੍ਹਣ ਦੇ ਆਦੀ ਹਨ, ਨਵੀਂ ਸਥਿਤੀ ਅਨੁਸਾਰ, ਕੀ ਸੰਭਾਵੀ ਹੁੰਗਾਰੇ ਹੋਣਗੇ ?

ਰਚਨਾ-ਸਥਾਨ ਸੰਬੰਧੀ ਚਰਚਾ ਦਾ ਹਾਸਲ ਇਹ ਹੈ ਕਿ ਇਸ ਨਾਲ ਜਿਥੇ ਪਿਛਲੇਰੇ ਸਿੱਖ ਸਾਹਿਤ ਉੱਤੇ *ਭਗਤਮਾਲਾ* ਦੇ ਡੂੰਘੇ ਪ੍ਰਭਾਵ ਦੇ ਕਾਰਨਾਂ ਨੂੰ ਨਿਖੇੜਨ

---

1. Griffin, Lepel H., *Chiefs and Families of Note in the Punjab*, Vol. I, Lahore, 1940, p. 435.

ਵਿਚ ਮਦਦ ਮਿਲੀ ਹੈ, ਓਥੇ ਗਿਆਨੀ ਪਰੰਪਰਾ ਦੀ ਭਾਈ ਸੂਰਤ ਸਿੰਘ ਮੁਹੀਂ ਦੇ ਸਿੱਖ ਸਾਹਿਤ ਨੂੰ ਪ੍ਰਭਾਵਸ਼ਾਲੀ ਯੋਗਦਾਨ ਨੂੰ ਵੀ ਪ੍ਰਕਾਸ਼ ਵਿਚ ਲਿਆਂਦਾ ਹੈ। ਹੋਰ ਮੁਹੀਆਂ ਗੁਰਬਾਣੀ ਦੇ ਅਰਥ-ਸੰਚਾਰ ਜਾਂ ਵੱਧ ਤੋਂ ਵੱਧ, ਟੀਕੇ ਅਤੇ ਉੱਥਾਨਕਾਵਾਂ ਦੇ ਖੇਤਰ ਤਕ ਸੀਮਤ ਰਹੀਆਂ। ਬੁੰਗਾ ਗਿਆਨੀਆਂ ਦੇ ਪ੍ਰਤਿਭਾਵਾਨ ਚਾਟੜਿਆਂ ਨੇ ਜਿਵੇਂ ਕਾਵਿ-ਗਰੰਥਾਂ ਦੀ 19ਵੀਂ ਸਦੀ ਵਿਚ ਛਹਿਬਰ ਲਾਈ, ਉਸ ਨੂੰ ਮੁੱਖ ਰੱਖ ਕੇ ਇਸ ਨੂੰ 'ਸਿੱਖ ਸਾਹਿਤ ਦਾ ਬੁੰਗਾ ਸਕੂਲ' ਦਾ ਨਾਂ ਦਿੱਤਾ ਜਾ ਸਕਦਾ ਹੈ। ਇਸ ਸਕੂਲ ਦੇ ਰਚਣਹਾਰਿਆਂ ਦੀਆਂ ਕਿਰਤਾਂ ਵਿਚ ਇਕਰੂਪਤਾ ਅਤੇ ਸਮੱਗਰੀ ਦੀ ਸਮਾਨਤਾ ਦੇ ਭਰਮਾਏ ਸਾਡੇ ਅਜੋਕੇ ਵਿਦਵਾਨਾਂ ਨੂੰ ਇਨ੍ਹਾਂ ਵਿਚ 'ਭਾਈ ਮਨੀ ਸਿੰਘ ਦੀ ਰਮ ਰਹੀ ਜੋਤ' ਦਾ ਝਾਉਲਾ ਪਿਆ, ਜਾਂ ਫਿਰ ਕਵੀ ਸੋਹਨ ਦੇ ਇਨ੍ਹਾਂ ਸਾਰੀਆਂ ਦਾ ਕਰਤਾ ਹੋਣ ਦਾ ਲਈ ਸਿਧਾਂਤ ਸਿਰਜਣਾ ਪਿਆ। ਹੱਕੀ ਗੱਲ ਇਹ ਹੈ ਕਿ 'ਬੁੰਗਾ ਸਕੂਲ' ਦੇ ਸਾਰੇ ਰਚਿਆਰਾਂ ਨੇ ਭਾਈ ਸੂਰਤ ਸਿੰਘ ਵਾਲੀ ਇੱਕੋ ਘਾਟ ਦਾ ਪਾਣੀ ਪੀਤਾ ਸੀ।

ਧਿਆਉ ਚੌਥਾ

# ਪਾਠ ਦਾ ਪੁਨਰ-ਸਥਾਪਨ

## ਪ੍ਰਾਪਤ ਅਤੇ ਵਰਤੇ ਗਏ ਖਰੜੇ

*ਸਿੱਖਾਂ ਦੀ ਭਗਤਮਾਲਾ* ਦੇ ਵੱਖ-ਵੱਖ ਲਾਇਬਰੇਰੀਆਂ ਅਤੇ ਨਿੱਜੀ ਸੰਗ੍ਰਹਾਂ ਵਿਚ 50 ਦੇ ਕਰੀਬ ਖਰੜੇ ਮਿਲਦੇ ਹਨ। ਜਿਨ੍ਹਾਂ ਤਕ ਆਸਾਨੀ ਨਾਲ ਪਹੁੰਚ ਹੋ ਸਕੀ ਹੈ, ਉਨ੍ਹਾਂ ਦਾ ਬਿਓਰਾ ਅੱਗੇ ਦਿੱਤਾ ਜਾ ਰਿਹਾ ਹੈ। ਇਨ੍ਹਾਂ ਵਿਚ ਕਈ ਖੰਡੂ ਹਨ - ਪੱਤਰੇ ਉੱਡੇ ਹੋਣ ਕਾਰਨ ਪਾਠ ਅਧੂਰਾ, ਅਤੇ ਕਈ ਬੱਜੇ - ਕੁਦਰਤੀ ਆਫ਼ਤਾਂ ਦੇ ਸ਼ਿਕਾਰ, ਸਿਲ੍ਹਾਬੇ, ਕਿਰਮ-ਖੁਰਦਾ; ਪਾਠ ਦੇ ਪੁਨਰ-ਸਥਾਪਨ ਵਿਚ ਸਭਨਾਂ ਤੋਂ ਲਾਭ ਲਿਆ ਹੈ। ਇਸ ਸੂਚੀ ਦੇ ਪੂਰਨ ਹੋਣ ਦਾ ਕੋਈ ਦਾਅਵਾ ਨਹੀਂ। ਲਾਇਬਰੇਰੀਆਂ ਵਿਚ ਪੂਰਨ ਅਤੇ ਵਿਆਪਕ ਸੂਚੀਆਂ ਪ੍ਰਾਪਤ ਨਾ ਹੋਣ ਕਾਰਨ, ਸੰਭਵ ਹੈ, ਕੁਝ ਖਰੜੇ ਜੋ ਕਿਸੇ ਵੱਡੇ ਗਰੰਥ ਦਾ ਹਿੱਸਾ ਹੋਣ, ਇਸ ਪੜਤਾਲ ਤੋਂ ਬਾਹਰ ਰਹਿ ਗਏ ਹੋਣ। ਨਿੱਜੀ ਮਲਕੀਅਤ ਵਾਲੇ ਖਰੜੇ ਸੂਚਨਾ ਨਾ ਹੋਣ ਕਾਰਨ ਵੀ, ਹੋ ਸਕਦਾ ਹੈ, ਵਾਚਣੋਂ ਰਹਿ ਗਏ ਹੋਣ, ਜਿਵੇਂ ਸ਼ਮਸ਼ੇਰ ਸਿੰਘ ਅਸ਼ੋਕ ਵਾਲਾ ਖਰੜਾ, ਜਿਸ ਬਾਰੇ ਵੇਰਵਾ ਉਨ੍ਹਾਂ ਵਾਲੀ 'ਹੱਥ ਲਿਖਤਾਂ ਦੀ ਸੂਚੀ' ਵਿਚ ਪ੍ਰਾਪਤ ਹੈ ਪਰ ਖਰੜੇ ਦੀ ਟੋਹ ਨਹੀਂ ਲੱਗ ਸਕੀ; ਘਰ ਵਾਲਿਆਂ ਦੀ ਸੂਚਨਾ ਹੈ ਕਿ ਉਹ ਕਿਸੇ ਲਾਇਬਰੇਰੀ ਨੂੰ ਚਲਾ ਗਿਆ। ਇਕ-ਅੱਧ ਵਿਅਕਤੀ ਵੱਲੋਂ ਖਰੜਾ ਵਿਖਾਣੋਂ ਨਾਂਹ ਵੀ ਹੋਈ। ਜਿਥੇ ਤਕ ਸੰਭਵ ਹੋ ਸਕਿਆ, ਪਹੁੰਚ ਕੀਤੀ, ਖਰੜਿਆਂ ਨੂੰ ਬਰੀਕੀ ਨਾਲ ਵਾਚਿਆ ਅਤੇ ਸੂਚੀਬੱਧ ਕੀਤਾ ਹੈ। ਇਨ੍ਹਾਂ ਵਿੱਚੋਂ 21 ਖਰੜੇ ਮਿਤੀਬੱਧ ਹਨ। ਸਭ ਤੋਂ ਪੁਰਾਣਾ ਬ.ਸ.ਡੇ. ਖਰੜਾ 185, ਸੰ. 1855/1798 ਈ. ਦਾ ਉਤਾਰਾ ਹੈ।

ਸਿੱਖ ਰੈਫ਼੍ਰੈਂਸ ਲਾਇਬਰੇਰੀ ਵਾਲੇ ਖਰੜੇ 1984 ਦੇ ਘੱਲੂਘਾਰੇ (ਅਪਰੇਸ਼ਨ ਨੀਲਾ ਤਾਰਾ) ਵਿਚ ਤਬਾਹ ਹੋ ਗਏ, ਪਰ ਇਸ ਤੋਂ ਪਹਿਲਾਂ ਇਨ੍ਹਾਂ ਤੋਂ ਪਾਠ ਮੇਲਣ ਦਾ ਕੰਮ ਮੁਕੰਮਲ ਕਰ ਲਿਆ ਸੀ। ਖੋਜ ਪੁਸਤਕਾਂ ਵਿਚ ਇਨ੍ਹਾਂ ਦੇ ਹਵਾਲੇ ਅਤੇ ਜ਼ਿਕਰ ਹੁੰਦਾ ਰਹਿਣ ਕਾਰਨ ਇਨ੍ਹਾਂ ਨੂੰ ਸੂਚੀ ਵਿਚ ਦਰਜ ਕੀਤਾ ਗਿਆ ਹੈ। ਹੋਰਨੀਂ ਥਾਈਂ ਇਨ੍ਹਾਂ ਦੇ ਇੰਨ-ਬਿੰਨ ਉਤਾਰਿਆਂ ਦੀ ਹੋਂਦ ਨਾਲ, ਹੋਏ ਨੁਕਸਾਨ ਦੀ ਪੂਰਤੀ ਹੋ ਜਾਂਦੀ ਹੈ।

### ਆਰਕਾਈਵਜ਼, ਪੰਜਾਬ ਸਟੇਟ, ਪਟਿਆਲਾ

**1. ਆ.ਪ., ਖਰੜਾ 687**

ਆਕਾਰ 17 x 11ਸਮ; ਸੁਜਿਲਦ; ਪ੍ਰਤੀ ਪੰਨਾ 7 ਸਤਰਾਂ; ਦੁਪਾਸੀਂ ਲਾਲ ਕਾਲਾ

ਹਾਸ਼ੀਆ; ਲਿਖਾਈ ਮੋਟੀ; ਕੁੱਲ ਪੱਤਰੇ 420; ਸਾਖੀਆਂ ਦੀ ਗਿਣਤੀ 131; ਗੁਰੂ ਸਾਹਿਬਾਨ ਨਾਲ ਸੰਬੰਧਤ ਸਾਖੀ-ਅੰਕ ਅਲੱਗ-ਅਲੱਗ ਹਨ; ਉਤਾਰਕ ਵੱਲੋਂ ਪਾਠ ਵਿਚ ਸੁਚੇਤ ਦਖ਼ਲਅੰਦਾਜ਼ੀ, ਜਿਸ ਕਰਕੇ ਇਸ ਨੂੰ *ਭਗਤਮਾਲਾ* ਦੀ ਵੱਖਰੀ ਸ਼ਾਖ਼ਾ ਦਾ ਦਰਜਾ ਦਿੱਤਾ ਜਾ ਸਕਦਾ ਹੈ, ਸੰਪਰਦਾਈ ਰੁਚੀ ਅਧੀਨ 'ਸਿਖਾਂ' ਦੀ ਥਾਂ 'ਸੰਤਾਂ, ਸਾਧਾਂ' ਦੀ ਵਰਤੋਂ ਆਮ ਕੀਤੀ ਹੈ; ਪੁਰਾਣਕ ਸਮੱਗਰੀ ਵਿਚ ਜੋੜੀ ਹੈ; ਇਸ ਤੋਂ ਇਸ ਦੇ ਮੰਤਵੀ ਸ਼ਾਖ਼ਾ ਹੋਣ ਦਾ, ਅਤੇ ਉਤਾਰਕ ਦੀਆਂ ਅੰਤਹਕਰਨੀ ਰੁਚੀਆਂ ਦਾ ਵੀ ਪਤਾ ਲਗਦਾ ਹੈ।

**2. ਆ.ਪ., ਖਰੜਾ 688**

ਆਕਾਰ 17 x 11ਸਮ; ਕੁੱਲ ਪੱਤਰੇ 570; ਪ੍ਰਤੀ ਪੰਨਾ 7 ਸਤਰਾਂ; ਦੁਪਾਸੀਂ ਤਿੰਨ ਲਕੀਰਾ ਰੰਗਦਾਰ ਹਾਸ਼ੀਆ; ਸੁਜਿਲਦ, ਚੰਗੀ ਹਾਲਤ ਵਿਚ; *ਸਿੱਖਾਂ ਦੀ ਭਗਤਮਾਲਾ* ਪੱਤਰਾ 1-370 'ਤੇ ਦਰਜ ਹੈ; ਇਸ ਤੋਂ ਅੱਗੇ ਟੀਕਾ ਆਸਾ ਦੀ ਵਾਰ 570 ਤਕ ਚਲਦਾ ਹੈ; ਸਾਖੀਆਂ ਦੀ ਗਿਣਤੀ 131 ਹੈ। ਇਹ ਆ.ਪ. ਖਰੜਾ 687 ਦਾ ਸਾਂਗੋ-ਪਾਂਗ ਉਤਾਰਾ ਹੈ।

**3. ਆ.ਪ., ਖਰੜਾ 758**

ਆਕਾਰ 14 x 9ਸਮ; ਕਿਰਮ-ਖੁਰਦਾ; ਪੱਤਰੇ 234; ਚਾਰੇ ਪਾਸੇ ਲਾਲ ਪੀਲਾ ਹਾਸ਼ੀਆ; ਕਸ਼ਮੀਰੀ ਘੋਟੇਦਾਰ ਕਾਗ਼ਜ਼; ਸਾਖੀਆਂ ਦੀ ਗਿਣਤੀ 144; ਸਾਖੀ ਸੂਚਨਾ ਲਾਲ ਸਿਆਹੀ ਵਿਚ; ਲਿਖਾਈ ਗ਼ੈਰ-ਕਸਬੀ, ਬਿੰਦੀਆਂ ਟਿੱਪੀਆਂ ਦੀ ਭਰਪੂਰ ਵਰਤੋਂ, ਜਿਵੇਂ : ਪੀਲਾਂਵਣਾਂ, ਸੁਣਿਆਂ, ਬਾਂਣੀਂ, ਹੈਂਨ, ਮੰਨੀ ਸਿੰਘ, ਵਰਤਨਾਂ ਆਦਿ; ਨੁਸਖ਼ਾ ਸੌ ਕੁ ਸਾਲ ਪੁਰਾਣਾ ਜਾਪਦਾ ਹੈ; ਮੁੱਢ ਵਿਚ ਮੂਲ ਮੰਤਰ ਦਾ ਵਿਸਤਾਰਤ ਰੂਪ, ਜਪੁ ਦੇ ਇਕ ਬੰਦ ਸਮੇਤ ਦਿੱਤਾ ਹੈ : ਖਾ.ਕਾ.ਅ. ਖਰੜਾ 2300 ਅਤੇ ਪੰ.ਯੂ.ਚੰ. ਖਰੜਾ 1187 ਇਸੇ ਸਿਲਸਿਲੇ ਨਾਲ ਸੰਬੰਧਤ ਉਤਾਰੇ ਹਨ।

## ਸਿੱਖ ਰੈਫ਼੍ਰੈਂਸ ਲਾਇਬਰੇਰੀ, ਅੰਮ੍ਰਿਤਸਰ

**4. ਸਿ.ਰੈ.ਲਾ., ਖਰੜਾ 751**

ਆਕਾਰ 18 x 10ਸਮ; ਕੁੱਲ ਪੱਤਰੇ 23-371; 6-7 ਸਤਰਾਂ ਪ੍ਰਤੀ ਪੰਨਾ; ਕਿਰਮ-ਖੁਰਦਾ; ਮੁੱਢਲੇ ਤੇ ਅਖ਼ੀਰਲੇ ਪੱਤਰੇ ਉੱਡੇ ਹੋਏ, ਖੰਡੂ ਪਾਠ; ਕਾਗ਼ਜ਼ ਸਿਆਲਕੋਟੀ, ਖੁਰਦਰਾ; ਗ਼ੈਰ-ਕਸਬੀ ਪਰ ਵਿਵੇਕਵਾਨ ਲਿਖਾਰੀ ਦੀ ਲਿਖਤ; ਸਾਖੀਆਂ ਦੀ ਗਿਣਤੀ 162; ਸਾਖੀ-ਕ੍ਰਮਾਂਕ 142 ਤਕ ਨਿਰੰਤਰ ਚਲਦੇ ਹਨ; ਪਰ ਅੰਤ ਉੱਤੇ ਸੂਚਨਾ 'ਇਕ ਸੌ ਸਠਿ ਸਾਖੀਆਂ ਪੂਰੀਆਂ ਹੋਈਆ' ਦੀ ਹੈ; ਨੁਸਖ਼ਾ ਭਾਵੇਂ ਬਹੁਤ ਪੁਰਾਣਾ ਨਹੀਂ ਪਰ ਪਾਠ ਸੁਧਾਈ ਦੇ ਨੁਕਤੇ ਤੋਂ ਮਹੱਤਵਪੂਰਨ ਹੈ।

**5. ਸਿ.ਰੈ.ਲਾ., ਖਰੜਾ** 6140

ਆਕਾਰ 27 x 17ਸਮ; ਕੁੱਲ ਪੱਤਰੇ 128; ਪ੍ਰਤੀ ਪੰਨਾ 14-15 ਸਤਰਾਂ; *ਸਿੱਖਾਂ ਦੀ ਭਗਤਮਾਲਾ* ਪੱਤਰਾ 115 ਤਕ ਫੈਲੀ; ਖਰੜੇ ਦੇ ਅੰਤ 'ਤੇ ਲਿਖਣ ਦਾ ਸੰ.1889/ 1832 ਈ. ਦਿੱਤਾ ਹੈ; ਕਾਗ਼ਜ਼ ਤਿੱਬਤੀ, ਖੁਰਦਰਾ; ਸਾਦਾ ਹਾਸ਼ੀਆ; ਪਹਿਲੇ ਪੰਦਰਾਂ ਪੱਤਰੇ ਕਿਰਮ-ਖੁਰਦਾ; ਕਿਤੇ-ਕਿਤੇ ਪਾਠ ਦੀ ਹਾਸ਼ੀਏ ਵਿਚ ਸੁਧਾਈ ਕੀਤੀ ਹੋਈ; ਸਾਖੀਆਂ ਦੀ ਗਿਣਤੀ 143; ਸੁਜਿਲਦ; ਪਾਠ ਮੁਕੰਮਲ।

**6. ਸਿ.ਰੈ.ਲਾ., ਖਰੜਾ** 7077

ਆਕਾਰ 18 x 13ਸਮ; ਕੁੱਲ ਪੱਤਰੇ 413; *ਸਿੱਖਾਂ ਦੀ ਭਗਤਮਾਲਾ* ਦਾ ਪਾਠ ਪੱਤਰਾ 137 ਤੋਂ 413 ਤਕ ਚਲਦਾ ਹੈ; ਸਾਦਾ ਹਾਸ਼ੀਆ; ਪ੍ਰਤੀ ਪੰਨਾ 9 ਸਤਰਾਂ; ਕਾਗ਼ਜ਼ ਦੇਸੀ; ਸੁਜਿਲਦ, ਅੱਛੀ ਹਾਲਤ ਵਿਚ; ਕਿਸੇ ਦੂਜੀ ਕਲਮ ਨੇ ਸਾਖੀਆਂ ਦਾ ਵੇਰਵਾ ਅੰਤੇ ਲਿਖੇ ਜਾਣ ਦਾ ਸੰ.1879/1822 ਈ. ਦਿੱਤਾ ਹੈ।

ਪਾਠ ਦੇ ਨੁਕਤੇ ਤੋਂ ਇਹ ਖਰੜਾ ਸੈ.ਸ.ਲਾ. ਖਰੜਾ 2827 ਨਾਲ ਬਹੁਤ ਸਮਾਨਤਾ ਰੱਖਦਾ ਹੈ, ਜੋ ਇਨ੍ਹਾਂ ਦੇ ਕਿਸੇ ਸਾਂਝੇ ਸੋਮੇ ਤੋਂ ਆਏ ਹੋਣ ਦਾ ਸਬੂਤ ਹੈ। ਬਹੁਤ ਥਾਈਂ, ਇਸ ਦੇ ਉਤਾਰਕ ਨੇ ਖੇਤਰੀ ਰੁਚੀਆਂ ਅਧੀਨ ਮੂਲ ਪਾਠ ਵਿਚ ਸ਼ਬਦ ਬਦਲੀ ਵੀ ਕੀਤੇ ਹਨ।

**7. ਸਿ.ਰੈ.ਲਾ., ਖਰੜਾ** 7398

ਆਕਾਰ 26 x 18ਸਮ ਕੁੱਲ ਪੱਤਰੇ 872; ਪ੍ਰਤੀ ਪੰਨਾ 14-15 ਸਤਰਾਂ; ਪੱਤਰੇ 61-64 ਖ਼ਾਲੀ ਹਨ; *ਸਿੱਖਾਂ ਦੀ ਭਗਤਮਾਲਾ* ਪੱਤਰਾ 242 ਤੋਂ 411 ਤਕ ਫੈਲੀ ਹੋਈ; ਸੁਜਿਲਦ, ਚੰਗੀ ਹਾਲਤ; ਸਾਦਾ ਦੋ ਲਕੀਰਾ ਹਾਸ਼ੀਆ; ਸਾਰੀ ਲਿਖਤ ਇੱਕੋ ਕਲਮ ਦੀ; ਸਾਖੀਆਂ ਦੀ ਗਿਣਤੀ 160; ਇਸ ਖਰੜੇ ਵਿਚ 8 ਛੋਟੀਆਂ ਵੱਡੀਆਂ ਲਿਖਤਾਂ ਸ਼ਾਮਲ ਹਨ ਜਿਨ੍ਹਾਂ ਵਿੱਚੋਂ 'ਪਰਚੀ ਪਾਤਸਾਹੀ ੧੦' ਸੇਵਾ ਦਾਸ ਉਦਾਸੀ ਕ੍ਰਿਤ, 'ਪ੍ਰੇਮ ਸੁਮਾਰਗ ਗ੍ਰੰਥ' ਦਾ ਪਹਿਲਾ ਧਿਆਉ, ਭਾਈ ਗੁਰਦਾਸ ਦੇ ਕਬਿੱਤ ਸਵੈਯੇ ਅਤੇ ਭਾਈ ਗੁਰਦਾਸ ਸਿੰਘ ਦੀ 'ਵਾਰ ਸ੍ਰੀ ਭਗਉਤੀ ਜੀ ਕੀ' ਵਿਸ਼ੇਸ਼ ਵਰਨਨਯੋਗ ਲਿਖਤਾਂ ਹਨ; ਮਿਤੀਹੀਣ, ਕਾਗ਼ਜ਼ ਦੀ ਹਾਲਤ, ਅੱਖਰਾਂ ਦੀ ਬਣਤ ਅਤੇ ਲਿਖਣ ਸ਼ੈਲੀ ਤੋਂ ਡੇਢ ਕੁ ਸੌ ਸਾਲ ਪੁਰਾਣਾ ਨੁਸਖ਼ਾ ਦਿਖਾਈ ਦਿੰਦਾ ਹੈ : ਪੱਤਰਾ 862 'ਤੇ, ਭਾਈ ਗੁਰਦਾਸ ਦੇ ਕਬਿੱਤ ਸਵੈਯਾਂ ਦੇ ਅੰਤ ਵਿਚ ਨੋਟ ਹੈ, "ਪੋਥੀ ਗੁਰੂ ਬਾਬੇ ਕਲਾਧਾਰੀ ਸਾਹਿਬ ਜੀ ਕੀ। ਟਹਿਲ ਸਾਧ ਸੰਗਿਤ ਦੀ।" ਇਸ ਸੂਚਨਾ ਨੂੰ ਅਧਾਰ ਬਣਾ ਕੇ ਤਰਲੋਚਨ ਸਿੰਘ ਬੇਦੀ ਅਤੇ ਧਰਮ ਚੰਦ ਵਾਤਿਸ਼ ਨੇ ਇਸ ਖਰੜੇ ਨੂੰ 1737 ਈ. ਤੋਂ ਪਹਿਲਾਂ ਦੀ ਲਿਖਤ ਹੋਣ ਦੀ ਕਿਆਸ ਆਰਾਈ ਕੀਤੀ ਹੈ। ਇਸ ਖਰੜੇ ਦੇ ਲਿਖਾਰੀ ਨੇ ਕਬਿੱਤ ਸਵੈਯਾਂ ਵਾਲੀ ਅਧਾਰ ਪੋਥੀ ਤੋਂ, ਇਸ ਦੀ ਮਲਕੀਅਤ ਬਾਰੇ ਦਿੱਤੀ ਸੂਚਨਾ ਜਿਉਂ ਦੀ ਤਿਉਂ ਨਕਲਾ ਲਈ। ਇਸ ਨੂੰ ਇਸ ਦੀ ਪੁਰਾਤਨਤਾ ਸਿੱਧ ਕਰਨ ਲਈ ਨਹੀਂ ਵਰਤਿਆ ਜਾ ਸਕਦਾ, ਕਿਉਂਕਿ :

1. ਇਸ ਖਰੜੇ ਵਿਚ ਪੱਤਰਾ 863-872 ਗੁਰਦਾਸ ਸਿੰਘ ਦੀ 'ਵਾਰ ਸ੍ਰੀ ਭਗਉਤੀ ਜੀ ਕੀ' ਦਰਜ ਹੈ, ਜੋ ਸੰ. 1844/1787 ਈ. ਦੀ ਰਚਨਾ ਹੈ।
2. ਪੱਤਰਾ 411-500 ਉੱਤੇ ਸੇਵਾ ਦਾਸ ਉਦਾਸੀ ਦੀ ਰਚਨਾ 'ਪਰਚੀ ਪਾਤਸਾਹੀ ੧੦' ਦਰਜ ਹੈ; ਪਰਚੀ ਦਾ ਇਹ ਪਾਠ ਮਹਾਰਾਜਾ ਰਣਜੀਤ ਸਿੰਘ ਦੀ ਨੰਦੇੜ ਗੁਰਦੁਆਰਿਆਂ ਦੀ 1832 ਈ. ਵਿਚ ਕਰਵਾਈ ਸੇਵਾ ਉਪਰੰਤ ਹੋਂਦ ਵਿਚ ਆਇਆ।
3. *ਪ੍ਰੇਮ ਸੁਮਾਰਗ ਗ੍ਰੰਥ*, ਪੱਤਰਾ 506-520, ਦਾ ਰਚਨਾ-ਕਾਲ ਮਹਾਰਾਜਾ ਰਣਜੀਤ ਸਿੰਘ ਦੇ ਖ਼ਾਲਸਾ ਰਾਜ ਦੀ ਸਥਾਪਤੀ ਤੋਂ ਬਾਅਦ ਦਾ ਹੈ।

ਉਪਰੋਕਤ ਤੱਥਾਂ ਤੋਂ, ਜਿਵੇਂ ਇਹ ਹਨ, ਸੰਕੇਤ ਮਿਲਦੇ ਹਨ ਕਿ ਇਹ ਸੰਗ੍ਰਹਿ ਦਾ ਲਿਖਣ ਸਮਾਂ ਮਹਾਰਾਜਾ ਰਣਜੀਤ ਸਿੰਘ ਕਾਲ ਤੋਂ ਪਿੱਛੇ ਦਾ ਨਹੀਂ। *ਸਾਡਾ ਹੱਥ ਲਿਖਤ ਪੰਜਾਬੀ ਸਾਹਿਤ* ਦੇ ਕਰਤਾ ਸ਼ਮਸ਼ੇਰ ਸਿੰਘ ਅਸ਼ੋਕ ਨੇ ਇਹ ਉੱਨ੍ਹੀਵੀ' ਸਦੀ ਦਾ ਸੰਗ੍ਰਹਿ ਦੱਸਿਆ ਹੈ।

## ਸੈਂਟ੍ਰਲ ਸਟੇਟ ਲਾਇਬਰੇਰੀ, ਮੁਸਾਫ਼ਿਰ ਮੈਮੋਰੀਅਲ, ਪਟਿਆਲਾ

### 8. ਸੈ.ਸ.ਲਾ., ਖਰੜਾ 2794

ਆਕਾਰ 21 x 15ਸਮ; ਕੁੱਲ ਪੱਤਰੇ 427; ਖੰਡੂ, ਪਹਿਲਾ ਪੱਤਰਾ ਗੁੰਮ; ਨੁਸਖ਼ਾ ਬਹੁਤ ਪੁਰਾਣਾ ਨਹੀਂ, ਮਿਤੀ ਰਹਿਤ; ਲਿਖਾਈ ਗ਼ੈਰ-ਕਸਬੀ; ਸਿਆਹੀ ਫਿੱਕੀ; ਲਿਖਾਈ ਕੱਚੀ, ਮੋਟੇ ਅੱਖਰ; ਕਾਗ਼ਜ਼ ਪਤਲਾ, ਮਸ਼ੀਨੀ; *ਸਿੱਖਾਂ ਦੀ ਭਗਤਮਾਲਾ* ਪੱਤਰਾ 307 'ਤੇ ਮੁੱਕਦੀ ਹੈ, ਅੱਗੇ ਕਈ ਫੁਟਕਲ ਰਚਨਾਵਾਂ ਦਰਜ ਹਨ; ਪਾਠ ਦੇ ਨੁਕਤੇ ਤੋਂ ਇਹ, ਬ..ਸ.ਡੇ. ਖਰੜਾ 185 ਵਾਲੇ ਸਿਲਸਿਲੇ ਨਾਲ ਸੰਬੰਧਤ ਉਤਾਰਾ ਹੈ; ਸਾਖੀ ਅੰਕ ਸੁਤੰਤਰ ਰੂਪ ਵਿਚ ਲੱਗੇ ਹਨ; ਸਾਖੀਆਂ ਦੀ ਗਿਣਤੀ 143-144; ਪਾਠ ਦੇ ਅੰਤ 'ਤੇ ਸੂਚਨਾ 'ਇਕ ਸੌ ਸਠ ਸਾਖੀਆਂ ਪੂਰੀਆ ਹੋਈਆਂ'; ਪਹਿਲੇ ਪੱਤਰੇ ਨੂੰ ਛੱਡ ਕੇ ਪਾਠ ਮੁਕੰਮਲ।

### 9. ਸੈ.ਸ.ਲਾ., ਖਰੜਾ 2827

ਆਕਾਰ 18 x 13ਸਮ; ਕੁੱਲ ਪੱਤਰੇ 282; ਸੁਜਿਲਦ, ਅੱਛੀ ਹਾਲਤ ਵਿਚ; 7-8 ਸਤਰਾਂ ਪ੍ਰਤੀ ਪੰਨਾ; ਦੁਪਾਸੀਂ ਲਾਲ ਅਤੇ ਕਾਲੀਆਂ ਲਕੀਰਾਂ ਵਾਲਾ ਹਾਸ਼ੀਆ; ਕਾਗ਼ਜ਼ ਸਿਆਲਕੋਟੀ, ਮੋਟਾ; ਦੋ ਕਲਮਾਂ ਦੀ ਲਿਖਾਈ, ਗ਼ੈਰ-ਕਸਬੀ; ਉਤਾਰਾ ਸੰ.1883/1826 ਈ.; ਸਾਖੀਆਂ ਦੀ ਕੁੱਲ ਗਿਣਤੀ 160।

### 10. ਸੈ.ਸ.ਲਾ., ਖਰੜਾ 2949

ਆਕਾਰ 18 x 12ਸਮ; ਕੁੱਲ ਪੱਤਰੇ 272; ਪ੍ਰਤੀ ਪੰਨਾ 9 ਸਤਰਾਂ; ਮੁੱਢਲਾ ਪੱਤਰਾ ਗ਼ਾਇਬ, ਪਾਠ ਖੰਡੂ; ਦੂਹਰਾ ਕਾਲਾ ਹਾਸ਼ੀਆ; ਸਧਾਰਨ ਖੁਰਦਰਾ ਕਾਗ਼ਜ਼; ਵਿੱਚੋਂ ਦੋ ਪੱਤਰੇ ਵੀ ਉੱਡੇ ਹੋਏ; ਅਖ਼ੀਰਲੇ ਦੋ ਪੱਤਰਿਆਂ 'ਤੇ ਅੰਕ ਨਹੀਂ ਲੱਗੇ;

ਸਾਖੀਆਂ ਦੀ ਗਿਣਤੀ 116; ਉਤਾਰਕ ਅੰਕ ਵਿੱਦਿਆ ਤੋਂ ਕੋਰਾ ਹੈ; ਅੰਦਰ ਸਾਖੀ ਅੰਕ ਕ੍ਰਮਵਾਰ ਨਹੀ ਲੱਗੇ, ਸਾਖੀਆਂ ਦੀ ਤਰਤੀਬ ਵਿਚ ਕੋਈ ਫ਼ਰਕ ਨਹੀ; ਲਾਇਬਰੇਰੀ ਦੀ ਸੂਚੀ ਵਿਚ ਇਸ ਦਾ ਨਾਂ 'ਗਿਆਨ ਰਤਨਾਵਲੀ' ਦਰਜ ਹੈ, ਜੋ ਸਹੀ ਨਹੀਂ: ਹਰ ਸਾਖੀ ਦੇ ਆਖ਼ੀਰ 'ਤੇ, ਬੋਲਹੁ ਭਾਈ ਜੀ ਵਾਹਿਗੁਰੂ, ਤਕੀਆ-ਕਾਲਮ ਵਾਂਗ ਵਰਤਿਆ ਹੈ।

## ਖ਼ਾਲਸਾ ਕਾਲਜ, ਅੰਮ੍ਰਿਤਸਰ : ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ

**11. ਖਾ.ਕਾ.ਅ., ਖਰੜਾ 1590**

ਆਕਾਰ 14 x 10ਸਮ; ਕੁੱਲ ਪੱਤਰੇ 269, ਅਖ਼ੀਰਲਾ ਪੱਤਰਾ ਗੁੰਮ; ਪ੍ਰਤੀ ਪੰਨਾ 9 ਸਤਰਾਂ; ਪਾਠ ਦੀਆਂ ਅਖ਼ੀਰਲੀਆਂ ਪੰਜ ਛੇ ਸਤਰਾਂ ਛੱਡ ਕੇ ਹਰ ਪੱਖੋਂ ਮੁਕੰਮਲ; ਸਾਖੀਆਂ ਦੇ ਅੰਕ 160 ਸਾਖੀਆਂ ਵਾਲੀ ਪਰੰਪਰਾ ਅਨੁਸਾਰ; ਉਤਾਰੇ ਦਾ ਸੰਮਤ ਨਹੀਂ ਦਿੱਤਾ, ਦਿੱਖ ਕਾਫ਼ੀ ਪੁਰਾਣੀ; ਪਾਠ-ਮੇਲ ਦੇ ਨੁਕਤੇ ਤੋਂ ਮਹੱਤਵਪੂਰਨ।

**12. ਖਾ.ਕਾ.ਅ., ਖਰੜਾ 2295**

ਆਕਾਰ 16 x 11ਸਮ; ਕੁੱਲ ਪੱਤਰੇ 349; ਪ੍ਰਤੀ ਪੰਨਾ 7 ਸਤਰਾਂ; ਕਿਰਮ-ਖ਼ੁਰਦਾ; ਕਾਲੀਆਂ ਲਕੀਰਾਂ ਵਾਲਾ ਹਾਸ਼ੀਆ, ਸਿਆਲਕੋਟੀ ਖ਼ੁਰਦਰਾ ਕਾਗ਼ਜ਼; ਮਿਤੀਹੀਣ; ਪਾਠ ਮੁਕੰਮਲ; ਅੱਖਰਾਂ ਦੀ ਬਣਤ ਅਤੇ ਅੰਦਾਜ਼ ਦਮਦਮੀ; ਸਾਖੀਆਂ ਦੀ ਗਿਣਤੀ 160; ਲਿਖਤ ਸ਼ੁੱਧ ਤੇ ਸੁਥਰੀ।

**13. ਖਾ.ਕਾ.ਅ., ਖਰੜਾ 2300**

ਆਕਾਰ 35 x 22ਸਮ; ਕੁੱਲ ਪੱਤਰੇ 333; *ਸਿੱਖਾਂ ਦੀ ਭਗਤਮਾਲਾ* ਪੱਤਰਾ 251-333 'ਤੇ ਪ੍ਰਾਪਤ ਹੈ; ਪ੍ਰਤੀ ਪੰਨਾ 15 ਸਤਰਾਂ; ਹਰ ਪੱਖੋਂ ਮੁਕੰਮਲ ਅਤੇ ਅੱਛੀ ਹਾਲਤ ਵਿਚ; ਕਈ ਥਾਵੀਂ ਕੀੜਾ ਲੱਗਾ ਹੋਇਆ; ਸੁਰਖ਼ੀਆਂ ਲਾਲ ਸਿਆਹੀ ਵਿਚ; ਉਤਾਰਾ ਸੰ.1891/1834 ਈ.; ਅੱਖਰਾਂ ਦੀ ਬਣਤ ਦਮਦਮੀ; ਲਿਖਤ ਪੱਕੀ, ਕਸਬੀ; ਸਾਖੀਆਂ ਦੀ ਗਿਣਤੀ 143; ਸਿਹਾਰੀਆਂ ਅਤੇ ਬਿੰਦੀ ਟਿੱਪੀ ਦੀ ਬੇਲੋੜੀ ਵਰਤੋਂ : ਅਤੇ ਮੁੱਢ ਵਿਚ ਮੂਲ-ਮੰਤ੍ਰ ਦੇ ਵਿਸਤਾਰਤ ਰੂਪ ਤੋਂ ਇਹ ਖਰੜਾ, ਆ.ਪ. ਖਰੜਾ 758 ਅਤੇ ਪੰ.ਯੂ.ਚੰ. ਖਰੜਾ 1187 ਦੀ ਲੜੀ ਦਾ ਨੁਸਖ਼ਾ ਸਿੱਧ ਹੁੰਦਾ ਹੈ।

## ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

**14. ਗੁ.ਨ.ਦੇ., ਖਰੜਾ 1**

ਆਕਾਰ 25 x 18ਸਮ; ਕੁੱਲ ਪੱਤਰੇ 482, *ਭਗਤਮਾਲਾ* ਪੱਤਰਾ 1-157 ਤਕ ਫੈਲੀ ਹੋਈ; ਪ੍ਰਤੀ ਪੰਨਾ 13 ਸਤਰਾਂ; ਦੁਪਾਸੀਂ ਦੂਹਰਾ ਕਾਲਾ ਹਾਸ਼ੀਆ; ਉਤਾਰਾ ਸੰ.1868/1811 ਈ.; ਪਿਛਲੇਰੇ ਭਾਗ ਵਿਚ ਸਾਖੀ ਕ੍ਰਮਾਂਕ ਅਤੇ ਅੰਤਲੀ ਸੂਚਨਾ ਲਈ ਲਾਲ ਸਿਆਹੀ ਦੀ ਵਰਤੋਂ; ਬਿੰਦੀ ਟਿੱਪੀ ਦੀ ਸੁਯੋਗ ਵਰਤੋਂ; ਲਿਖਾਈ ਕੁਸ਼ਲ

ਹੱਥਾਂ ਦੀ; ਜਗ੍ਹਾ-ਜਗ੍ਹਾ ਪਾਠ ਦੀ ਸੁਧਾਈ ਹਾਸ਼ੀਏ ਵਿਚ ਦਰਜ; ਖਰੜਾ ਹਰ ਪੱਖੋਂ ਪੂਰਨ : ਪਾਠ ਭਰੋਸੇਯੋਗ, ਸਿਰੈਲਾ ਖਰੜਾ 7398 ਦੇ ਪਾਠ ਨਾਲ ਇੰਨ-ਬਿੰਨ ਮਿਲਦਾ, ਇਸ ਲੜੀ ਦਾ ਮੱਹਤਵਪੂਰਨ ਨੁਸਖ਼ਾ ਹੈ।

### 15. ਗੁ.ਨਾ.ਦੇ, ਖਰੜਾ 91

ਆਕਾਰ 25 x 18ਸਮ; ਕੁੱਲ ਪੱਤਰੇ 199; ਪ੍ਰਤੀ ਪੰਨਾ 14 ਸਤਰਾਂ; *ਭਗਤਮਾਲਾ* ਪਹਿਲੇ 145 ਪੱਤਰਿਆਂ 'ਤੇ ਦਰਜ ਹੈ; ਲਿਖਾਰੀ ਆਤਮਾ ਰਾਮ, ਲਿਖਾਵਾ ਸੂਰਾ ਸਿੰਘ; ਸੰਮਤ ਦਰਜ ਨਹੀਂ; ਸਾਖੀਆਂ ਦੀ ਗਿਣਤੀ 163; ਸਾਖੀ ਕ੍ਰਮਾਂਕ ਇੰਨ-ਬਿੰਨ ਗੁ.ਨਾ.ਦੇ ਖਰੜਾ 833 ਵਾਲੇ; ਲਿਖਾਈ ਮੋਟੀ, ਸਧਾਰਨ ਪਰ ਸ਼ੁੱਧ : ਪਾਠ ਦੇ ਘਾਟੇ-ਵਾਧੇ ਅਤੇ ਖੱਪੇ ਇਸ ਨੂੰ ੳ-ਵਰਗ ਦਾ ਉਤਾਰਾ ਸਿੱਧ ਕਰਦੇ ਹਨ; ਉਤਾਰਕ ਨੇ ਕਿਸੇ ਹੋਰ ਨੁਸਖ਼ੇ ਨਾਲ ਪਾਠ ਮੇਲ ਕੇ ਕਈ ਥਾਈਂ ਸੁਧਾਈ ਕਰਨ ਦਾ ਜਤਨ ਵੀ ਕੀਤਾ ਹੈ।

### 16. ਗੁ.ਨਾ.ਦੇ, ਖਰੜਾ 233

ਆਕਾਰ 27 x 15ਸਮ; ਕੁੱਲ ਪੱਤਰੇ 683; ਪ੍ਰਤੀ ਪੱਤਰਾ 10 ਸਤਰਾਂ; ਦੁਪਾਸੀਂ ਕਾਲਾ ਲਾਲ ਹਾਸ਼ੀਆ; *ਸਿੱਖਾਂ ਦੀ ਭਗਤਮਾਲਾ* ਪਹਿਲੇ 186 ਪੱਤਰਿਆਂ 'ਤੇ ਦਰਜ ਹੈ; ਉਤਾਰਾ ਸੰ. 1874/1817 ਈ.; ਲਿਖਾਈ ਸਾਫ਼ ਉੱਘੜਵੀਂ; ਸੁਜਿਲਦ, ਚੰਗੀ ਹਾਲਤ ਵਿਚ; ਲਿਖਾਰੀ ਕੁੰਦਨ, ਲਾਹੌਰ ਵਿਚ ਲਿਖੀ ਗਈ; ਪੱਤਰਾ 187-683 ਤਕ *ਗਿਆਨ ਰਤਨਾਵਲੀ* ਦਾ ਪਾਠ ਚਲਦਾ ਹੈ; ਪਹਿਲਾ ਪੰਨਾ, ਸਾਦੀ ਸਜਾਵਟ ਵਾਲਾ; ਪਾਠ ਵਜੋਂ ਇਹ ਨੁਸਖ਼ਾ ਸੈਸਲਾ ਖਰੜਾ 2949 ਨਾਲ ਨੇੜਤਾ ਰਖਦਾ ਹੈ; ਭਾ.ਵਿ.ਪ. ਖਰੜਾ 46, ਆ.ਪ. ਖਰੜਾ 667 ਅਤੇ 688 ਇਨ੍ਹਾਂ ਤੋਂ ਅੱਗੇ ਵਿਕਸਤ ਹੋਈ ਸ਼ਾਖ਼ਾ ਦੇ ਨੁਸਖ਼ੇ ਹਨ; 148 ਤਕ ਸਾਖੀ ਅੰਕ 160 ਵਾਲੀ ਮੂਲ ਪਰੰਪਰਾ ਵਾਲੇ, ਅੱਗੇ ਨਹੀਂ ਦਿੱਤੇ; ਅੰਤ ਉੱਤੇ ਸੂਚਨਾ 116 ਸਾਖੀਆਂ ਸਮਾਪਤ ਹੋਣ ਦੀ।

### 17. ਗੁ.ਨਾ.ਦੇ., ਖਰੜਾ 436

ਆਕਾਰ 33 x 25ਸਮ, ਲਿਖਤ 24 x 16ਸਮ; ਜਿਲਦ ਉੱਖੜੀ; ਦੁਪਾਸੀਂ ਤਿੰਨ ਧਾਰਾ ਰੰਗੀਨ ਹਾਸ਼ੀਆ; ਕੁੱਲ ਪੱਤਰੇ 402; ਪ੍ਰਤੀ ਪੰਨਾ 15 ਸਤਰਾਂ; ਕਾਗ਼ਜ਼ ਮੋਟਾ ਸਿਆਲਕੋਟੀ; ਚਮਕੀਲੀ ਸਿਆਹੀ; ਲਿਖਤ ਸਹੁਨਰੇ ਹੱਥਾਂ ਦੀ; *ਗਿਆਨ ਰਤਨਾਵਲੀ* ਦੇ ਅੰਤ ਉੱਤੇ, ਪੱਤਰਾ 212 ਤੋਂ ਅੱਗੇ ਪੱਤਰਾ 402 ਤਕ *ਸਿੱਖਾਂ ਦੀ ਭਗਤਮਾਲਾ* ਪਸਰੀ ਹੋਈ ਹੈ; ਬਿੰਦੀ ਟਿੱਪੀ ਦੀ ਸੁਯੋਗ ਵਰਤੋਂ : ਸੁੰਦਰ ਲਿਖਾਈ ਤੇ ਪਾਠ ਦੀ ਸ਼ੁੱਧਤਾ ਵਜੋਂ ਇਹ ਉੱਤਮ ਨੁਸਖ਼ਿਆਂ ਵਿੱਚੋਂ ਇਕ; ਅੰਤ ਉੱਤੇ ਸੂਚਨਾ 'ਇਕ ਸੌ ਤੇ ਸੱਠ ਸਾਖੀਆਂ ਪੂਰੀਆਂ ਹੋਈਆਂ'; ਪਾਠ ਸਮਾਨਤਾ ਦੇ ਨੁਕਤੇ ਤੋਂ ਸਿ.ਰੈ.ਲਾ. ਖਰੜਾ 751 ਦੀ ਲੜੀ ਦਾ ਨੁਸਖ਼ਾ; ਅੰਦਰ ਸਾਖੀ ਕ੍ਰਮਾਂਕ ਇੰਨ-ਬਿੰਨ ਸਿ.ਰੈ.ਲਾ. 751 ਵਾਲੇ ਜੋ ਗਿਣਤੀ ਅਨੁਸਾਰ 143 ਬਣਦੇ ਹਨ, ਅੰਤਲਾ ਕ੍ਰਮਾਂਕ ਨਹੀਂ ਲੱਗਿਆ।

**18. ਗੁ.ਨਾ.ਦੇ., ਖਰੜਾ 821**

ਆਕਾਰ 17 x 12ਸਮ; ਕੁੱਲ ਪੱਤਰੇ 432, ਪ੍ਰਤੀ ਪੰਨਾ 9 ਸਤਰਾਂ; ਦੁਪਾਸੀਂ ਤਿੰਨ ਧਾਰਾ ਕਾਲਾ ਲਾਲ ਹਾਸ਼ੀਆ; ਲਿਖਾਰੀ ਨਾਮਾਲੂਮ; ਉਤਾਰਾ ਸੰ. 1885/1828 ਈ.; ਲਿਖਾਈ ਸਧਾਰਨ ਸ਼ੌਕੀਆ ਕਲਮ ਦੀ; ਸਾਖੀਆਂ ਦੀ ਗਿਣਤੀ 163; ਸਾਖੀਆਂ ਅਤੇ ਵਾਰ ਦੀਆਂ ਪਉੜੀਆਂ ਤੋਂ ਪਹਿਲਾਂ 'ਸਾਖੀ ਹੋਰ ਚਲੀ'/ਪਉੜੀ ਹੋਰ ਤੁਰੀ, ਮੰਤਰ ਵਾਂਗ ਦੁਹਰਾਇਆ ਹੈ; ਪਾਠ ਅਨੁਸਾਰ ਇਹ ਨੁਸਖ਼ਾ ੳ-ਵਰਗ ਵਿਚ ਪੈਂਦਾ ਹੈ; ਮੁਕਾਬਲਤਨ ਪਾਠ ਸ਼ੁੱਧ।

**19. ਗੁ.ਨਾ.ਦੇ., ਖਰੜਾ 833**

ਆਕਾਰ 32 x 23ਸਮ; ਕੁੱਲ ਪੱਤਰੇ 373; ਪ੍ਰਤੀ ਪੰਨਾ 16 ਸਤਰਾਂ, *ਸਿੱਖਾਂ ਦੀ ਭਗਤਮਾਲਾ* ਪੱਤਰਾ 252-273 'ਤੇ ਦਰਜ ਹੈ; ਦੁਪਾਸੀਂ ਕਾਲਾ ਹਾਸ਼ੀਆ; ਉਤਾਰਾ ਸੰ. 1915/1858 ਈ.; ਲਿਖਾਰੀ ਨਿਧਾਨ ਸਿੰਘ, ਲਿਖਾਵਾ ਸਾਧੂ ਜੈ ਸਿੰਘ; ਸੁਜਿਲਦ, ਚੰਗੀ ਹਾਲਤ; ਲਿਖਾਈ ਪੁਰਾਣੀ ਵਜ਼੍ਹਾ ਦੀ, ਕਸਬੀ ਲਿਖਾਰੀ ਦੀ; ਅੱਖਰ ਸੁਤੰਤਰ, ਸਿਰੋਰੇਖਾ ਨਾਲ ਲਟਕਾਏ ਨਹੀਂ; ਅੱਖਰਾਂ ਦੀ ਬਣਤ ਵੀ ਪੁਰਾਣੀ; ਸਾਖੀਆਂ ਦੀ ਗਿਣਤੀ 163; ਪਾਠ ਵਿਚ ਆਮ ਦਖ਼ਲਅੰਦਾਜ਼ੀ, ਅਸ਼ੁੱਧ; ਸਾਖੀਆਂ ਦੇ ਕ੍ਰਮਾਂਕ ਗੁ.ਨਾ.ਦੇ. ਖਰੜਾ 91 ਅਤੇ ੳ-ਵਰਗ ਦੇ ਨੁਸਖ਼ਿਆਂ ਵਾਲੇ ਹਨ; ਪਰ ਅੰਤਲੀ ਸਾਖੀ ਦਾ ਪਾਠ ਸ਼ੁੱਧ ਤੇ ਸੰਪੂਰਨ ਹੈ।

**20. ਗੁ.ਨਾ.ਦੇ., ਖਰੜਾ 834**

ਅਕਾਰ 34 x 32ਸਮ; ਕੁੱਲ ਪੱਤਰੇ 481; ਪ੍ਰਤੀ ਪੰਨਾ 19 ਸਤਰਾਂ; ਦੋਨਾਂ ਪਾਸੇ ਰੰਗੀਨ ਹਾਸ਼ੀਆ; ਉਤਾਰਾ ਸੰ. 1918/1861 ਈ.; ਲਿਖਾਰੀ ਦੀਦਾਰ ਸਿੰਘ, ਲਿਖਾਵਾ ਦੀਵਾਨ ਸਿੰਘ; *ਸਿੱਖਾਂ ਦੀ ਭਗਤਮਾਲਾ* ਪੱਤਰਾ 349 ਤੋਂ 451 ਉੱਤੇ ਪ੍ਰਾਪਤ ਹੈ : ਸਿਰਲੇਖ ਅਤੇ ਸਾਖੀ ਕ੍ਰਮਾਂਕ ਲਾਲ ਸਿਆਹੀ ਵਿਚ; ਲਿਖਾਈ ਸਾਫ਼ ਅਤੇ ਸ਼ੁੱਧ; ਸਾਖੀਆਂ ਦੀ ਗਿਣਤੀ 139; ਸ਼ੁਰੂ ਵਿਚ *ਗਿਆਨ ਰਤਨਾਵਲੀ* ਦਾ ਪਾਠ ਪੱਤਰਾ 284 ਤਕ; 10 ਹੋਰ ਛੋਟੀਆਂ ਰਚਨਾਵਾਂ ਸ਼ਾਮਲ ਹਨ; ਕਿਸੇ ਹੋਰ ਸਿਲਸਿਲੇ ਦੇ ਖਰੜੇ ਨਾਲ ਸੋਧਿਆ।

**21. ਗੁ.ਨਾ.ਦੇ., ਖਰੜਾ 999**

ਆਕਾਰ 31 x 16ਸਮ; ਕੁੱਲ ਪੱਤਰੇ 464; ਪ੍ਰਤੀ ਪੰਨਾ 12-13 ਸਤਰਾਂ; ਦੁਪਾਸੀਂ ਰੰਗਦਾਰ ਹਾਸ਼ੀਆ; ਪੱਤਰਾ 343 ਤੋਂ 464 ਤਕ *ਸਿੱਖਾਂ ਦੀ ਭਗਤਮਾਲਾ* ਦਾ ਪਸਾਰਾ; ਉਤਾਰਾ ਸੰ. 1889/1832 ਈ.; ਪਹਿਲਾ ਪੱਤਰਾ ਸਜਾਵਟੀ, ਖ਼ੁਸ਼ਨਵੀਸੀ; ਸਾਖੀਆਂ ਦੀ ਗਿਣਤੀ 160; ਸਾਖੀ ਕ੍ਰਮਾਂਕ ਬੇਤਰਤੀਬੇ, ਪਾਠ ਦੇ ਲਿਹਾਜ਼ ਨਾਲ ਗੁ.ਨਾ.ਦੇ. ਖਰੜਾ 834 ਨਾਲ ਸਮਾਨਤਾ।

## ਗੋਬਿੰਦ ਸਿੰਘ ਲਾਂਬਾ, ਪਟਿਆਲਾ

### 22. ਗੋ.ਸਿੰ.ਲਾਂ., ਖਰੜਾ x

ਆਕਾਰ 26 x 16ਸਮ; ਕੁੱਲ ਪੱਤਰੇ 314; ਪ੍ਰਤੀ ਪੰਨਾ 13 ਸਤਰਾਂ; ਅੰਤਲੇ ਪੱਤਰੇ ਹਾਸ਼ੀਏ ਤੋਂ ਚੂਹਿਆਂ ਕੁਤਰੇ; ਕਸਬੀ ਲਿਖਾਰੀ ਦੀ ਲਿਖਤ; ਹੜਤਾਲ ਫੇਰ ਕੇ ਕਈ ਥਾਈਂ ਸੁਧਾਈ; ਸੱਜੇ ਖੱਬੇ ਦੋ ਲਕੀਰਾ ਹਾਸ਼ੀਆ; ਅੱਖਰ ਗੁੰਦਵੇ, ਬਣਤਰ ਇਕ ਸਾਰ ਨਹੀਂ; ਸਾਖੀਆਂ ਦੇ ਕ੍ਰਮਾਂਕ ਆਪਣੀ ਹੀ ਕਿਸਮ ਦੇ; ਮੁੱਢਲੇ ਛੇ ਪੱਤਰੇ ਵੱਖਰੀ ਕਲਮ ਦੇ; ਅੱਗੇ ਪੱਤਰਾ ਅੰਕ 241 ਸ਼ੁਰੂ ਹੁੰਦੇ ਹਨ; ਅਖ਼ੀਰਲਾ ਹਿੱਸਾ, ਸੰਭਵ ਹੈ ਕਿਸੇ ਵੱਡੇ ਗਰੰਥ ਦਾ ਅੰਗ ਹੋਵੇ, ਜਿਥੋਂ ਅਲੱਗ ਕਰ ਕੇ ਮੁੱਢਲੇ 6 ਪੱਤਰੇ ਦੁਬਾਰਾ ਲਿਖ ਕੇ ਜੋੜੇ ਗਏ; ਅਖ਼ੀਰਲੀਆਂ 13 ਸਾਖੀਆਂ ਦਾ ਪਾਠ ਗ਼ਾਇਬ, ਖੰਡੂ।

## ਜਗਜੀਤ ਸਿੰਘ ਖ਼ਾਨਪੁਰੀ, 4/1108, ਮੁਹਾਲੀ

### 23. ਜ.ਸਿੰ.ਖਾ., ਖਰੜਾ xxx

ਆਕਾਰ 15 x 11ਸਮ; ਕੁੱਲ ਪੱਤਰੇ 328; 8-9 ਸਤਰਾਂ ਪ੍ਰਤੀ ਪੰਨਾ; ਉਤਾਰਾ ਸੰ 1871/1814 ਈ.; ਦੁਪਾਸੀਂ ਕਾਲਾ ਹਾਸ਼ੀਆ, ਲਿਖਾਈ ਪੱਕੀ, ਸਿਆਹੀ ਕੱਚੀ; ਸੁਧਾਈ ਮੋਟੀ ਅਣਜਾਣ ਕਲਮ ਦੀ; ਸਾਖੀਆਂ ਦੀ ਗਿਣਤੀ 160; ਮੁੱਢਲੇ ਪੱਤਰੇ ਭਿੱਜੜ, ਜੁੜੇ ਹੋਏ, ਪੱਤਰਾ 5-19 ਗ਼ਾਇਬ; ਖੰਡੂ ਵੀ ਤੇ ਬੱਜਾ ਵੀ: ਸਾਖੀ ਅੰਕ ਅ-ਵਰਗ ਦੀ ਮੁੱਖ-ਧਾਰਾ ਵਾਲੇ; ਪਾਠ ਕਾਫ਼ੀ ਸ਼ੁੱਧ, ਇਸ ਲਈ ਮਹਤੱਵਪੂਰਨ ਨੁਸਖ਼ਾ ਹੈ।

## ਤਰਲੋਚਨ ਸਿੰਘ ਬੇਦੀ, ਪੰਚਕੂਲਾ

### 24. ਤ.ਸਿੰ.ਬੇ., ਖਰੜਾ xxx

ਆਕਾਰ 24 x 23ਸਮ; ਕੁੱਲ ਪੱਤਰੇ 479; ਪ੍ਰਤੀ ਪੰਨਾ 15-16 ਸਤਰਾਂ; *ਸਿੱਖਾਂ ਦੀ ਭਗਤਮਾਲਾ* ਪੱਤਰਾ 268 ਤੋਂ 402 ਤਕ ਫੈਲੀ ਹੋਈ; ਨਕਲ ਸੰ. 1861/1804 ਈ.; ਲਿਖਾਰੀ ਲਾਲ ਸਿੰਘ; ਕਸ਼ਮੀਰੀ ਘੋਟੇਦਾਰ ਕਾਗ਼ਜ਼; ਲਿਖਤ ਸਧਾਰਨ, ਅਨਾੜੀ ਲਿਖਾਰੀ ਦੀ; 'ਸਾਖੀ ਹੋਰ ਚਲੀ' ਵਾਕੰਸ਼ ਉਤਾਰਕ ਨੇ ਮੰਤਰ ਵਾਂਗ ਹਰ ਸਾਖੀ ਅਤੇ ਪਉੜੀ ਦੇ ਅੱਗੇ ਵਰਤਿਆ ਹੈ; ਸਾਖੀਆਂ ਦੀ ਗਿਣਤੀ 163 ਤਕ ਪਹੁੰਚੀ; ਪਾਠ ਵਿਚ ਦਖ਼ਲ, ਭੁੱਲਾਂ, ਉਕਾਈਆਂ ਦੀ ਭਰਮਾਰ; ਲਿਖਾਰੀ 'ਅਸਲ ਮੁਤਾਬਕ ਨਕਲ' ਦੇ ਅਸੂਲ ਨਾਲ ਨਹੀ ਬੱਝਿਆ; ਪਾਠ-ਮੇਲ ਲਈ ਇਹ ਖਰੜਾ ਮੁੱਲਵਾਨ ਨਹੀਂ।

## ਨਿੱਜੀ ਸੰਗ੍ਰਹਿ, ਸ. ਸ. ਪਦਮ, ਮਾਲੇਰਕੋਟਲਾ

### 25. ਨਿ.ਸੰ., ਖਰੜਾ 37

ਆਕਾਰ 18 x 10ਸਮ; ਕੁੱਲ ਪੱਤਰੇ 436; ਪ੍ਰਤੀ ਪੰਨਾ 7 ਸਤਰਾਂ; ਮੋਟੀ ਕਲਮ;

ਪਹਿਲੇ ਦਸ ਪੱਤਰੇ ਗ਼ਾਇਬ, ਖੰਡੂ ਤੇ ਬੱਜਾ; ਖ਼ਸਤਾ ਹਾਲਤ, ਸੁਜਿਲਦ; ਉਤਾਰਾ ਸੰ. 1871/1814 ਈ.; ਲਾਲ ਕਾਲੀ ਲਕੀਰਾਂ ਵਾਲਾ ਹਾਸ਼ੀਆ; ਸਾਖੀਆਂ ਦੀ ਗਿਣਤੀ 160; ਪੱਤਰਿਆਂ ਦੇ ਅੰਕ ਦੁਬਾਰਾ ਸੋਧ ਕੇ ਲੱਗੇ ਹੋਏ; ਕਿਰਮ-ਖੁਰਦਾ; ਪਾਠ-ਮੇਲ ਲਈ ਲਾਹੇਵੰਦ ਨਹੀਂ ਪਰ ਨੁਸਖ਼ਿਆਂ ਦੇ ਅੰਤਰ-ਸੰਬੰਧਾਂ ਨੂੰ ਨਿਸਚਤ ਕਰਨ ਵਿਚ ਸਹਾਈ; ਇਹ ਨੁਸਖ਼ਾ, ਤ.ਸਿੰ.ਬੇ. ਖਰੜਾ xxx ਅਤੇ ਭਾਈ ਵੀਰ ਸਿੰਘ ਵਾਲਾ ਬ.ਸ.ਡੇ. ਖਰੜਾ 23, ਇੱਕੋ ਵਰਗ ਦੇ ਹਨ।

## *ਪ੍ਰੋ. ਪ੍ਰੀਤਮ ਸਿੰਘ, ਪ੍ਰੀਤ ਨਗਰ, ਪਟਿਆਲਾ

### 26. ਪ੍ਰੋ.ਪ੍ਰੀ.ਸਿੰ., ਖਰੜਾ 45

ਆਕਾਰ 28 x 17ਸਮ; ਕੁੱਲ ਪੱਤਰੇ 583; ਪ੍ਰਤੀ ਪੰਨਾ 10-11 ਸਤਰਾਂ; ਪਹਿਲਾ ਪੱਤਰਾ ਗ਼ਾਇਬ, ਖੰਡੂ; ਹਾਲਤ ਖ਼ਸਤਾ; *ਭਗਤਮਾਲਾ* ਪੱਤਰਾ 420-583 'ਤੇ ਫੈਲੀ ਹੋਈ; ਅਖ਼ੀਰਲੇ ਪੱਤਰੇ ਗੁੰਮ, ਪਾਠ ਅਧੂਰਾ; ਸਾਖੀ ਕ੍ਰਮਾਂਕ ੳ-ਵਰਗ ਦੇ 163 ਸਾਖੀਆਂ ਵਾਲੇ; ਸਮਾਪਤੀ 159ਵੀਂ ਸਾਖੀ ਨਾਲ; ਉਤਾਰਾ ਕਾਲ ਅਗਿਆਤ; ਪਾਠ-ਮੇਲ ਲਈ ਮਹੱਤਵ ਘੱਟ।

ਸ਼ਮਸ਼ੇਰ ਸਿੰਘ ਅਸ਼ੋਕ ਦੀ ਸੂਚੀ ਵਿਚ ਇਸ ਦਾ ਪੁਰਾਣਾ ਅੰਕ 70 ਦਿੱਤਾ ਹੈ ਅਤੇ ਰਚਨਾ-ਕਾਲ ਸੰ.1778/1721 ਈ. ਜੋ *ਗਿਆਨ ਰਤਨਾਵਲੀ* ਦੇ ਆਖ਼ਰੀ ਪੱਤਰਾ 420 ਉੱਤੇ ਗੁਰੂ ਹਰਿ ਰਾਇ ਦੇ ਚਲਾਣੇ ਦੀ ਮਿਤੀ ਸੰਮਤ 1778 ਨੂੰ ਛੇਵੀਂ ਪਾਤਸ਼ਾਹੀ ਦੇ ਨਾਲ ਸੰਬੰਧਤ ਕਰਨ ਦੀ ਗ਼ਲਤੀ ਦਾ ਨਤੀਜਾ ਹੈ।

### 27. ਪ੍ਰੋ.ਪ੍ਰੀ.ਸਿੰ., ਖਰੜਾ 46

ਆਕਾਰ 28 x 15ਸਮ; ਕੁੱਲ ਪੱਤਰੇ 280; ਖੰਡੂ, ਪਹਿਲਾ ਪੱਤਰਾ ਗੁੰਮ ਹੈ; ਪ੍ਰਤੀ ਪੰਨਾ 11-12 ਸਤਰਾਂ; ਉਤਾਰਾ ਸੰ. 1895/1838 ਈ.; ਲਿਖਾਈ ਇੱਕੋ ਕਲਮ ਦੀ; *ਸਿੱਖਾਂ ਦੀ ਭਗਤਮਾਲਾ* (ਪੱਤਰਾ 2-152) ਤੋਂ ਇਲਾਵਾ ਪੰਜ ਹੋਰ ਰਚਨਾਵਾਂ ਸ਼ਾਮਲ ਹਨ; ਕਾਲਾ ਲਾਲ ਤੀਹਰਾ ਹਾਸ਼ੀਆ; ਪਾਠ ਸ਼ੁੱਧ ਤੇ ਭਰੋਸੇਯੋਗ; ਸਾਖੀਆਂ ਦੀ ਗਿਣਤੀ 160 ਵਾਲੀ ਪਰੰਪਰਾ ਅਨੁਸਾਰ; ਕ੍ਰਮਾਂਕ ਸਾਖੀ 74/96 ਤਕ ਸੋਧ ਕੇ ਲੱਗੇ, ਅੱਗੇ ਅੰਕਹੀਣ; ਅੰਤ ਉੱਤੇ 160 ਸਾਖੀਆਂ ਦੀ ਸੂਚਨਾ; 'ਬੋਲਹੁ ਭਾਈ ਜੀ ਵਾਹਿਗੁਰੂ' ਹਰ ਸਾਖੀ ਦੇ ਅੰਤ 'ਤੇ ਦਰਜ।

### 28. ਪ੍ਰੋ.ਪ੍ਰੀ.ਸਿੰ., ਖਰੜਾ 138

ਆਕਾਰ 17 x 13ਸਮ; ਕੁੱਲ ਪੱਤਰੇ 403; ਪ੍ਰਤੀ ਪੰਨਾ 6 ਸਤਰਾਂ; 17-24 ਪੱਤਰੇ ਗ਼ਾਇਬ, ਖੰਡੂ; ਮਿਤੀ ਰਹਿਤ; ਸਿਆਲਕੋਟੀ ਕਾਗ਼ਜ਼; ਮੋਟੀ ਲਿਖਾਈ ਗ਼ੈਰ-ਕਸਬੀ ਲਿਖਾਰੀ ਦੀ; ਅੰਤਲੀਆਂ ਗਿਆਰਾਂ ਸਾਖੀਆਂ ਨਹੀ; ਵਾਰ ਦੀ ਟੀਕਾ ਦੀ

---

* *ਨੋਟ:* ਇਨ੍ਹਾਂ ਵਾਲੇ ਸਾਰੇ ਖਰੜੇ, ਹੁਣ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਲਾਇਬ੍ਰੇਰੀ ਦੇ 'ਪ੍ਰੋ. ਪ੍ਰੀਤਮ ਸਿੰਘ ਕਾਰਨਰ' ਵਿਚ ਸਥਿਤ ਹਨ।

ਸਮਾਪਤੀ ਨਾਲ ਪਾਠ ਮੁੱਕਦਾ ਹੈ; ਸਾਖੀ ਕ੍ਰਮਾਂਕ ਆਪਣੀ ਕਿਸਮ ਦੇ ਹਨ; ਸਾਖੀ 140 ਤੋਂ ਅੱਗੇ ਪਾਠ ਸੰਖੇਪਿਆ ਹੋਇਆ; ਬਿੰਦੀ ਟਿੱਪੀ ਦੀ ਭਰਪੂਰ ਵਰਤੋਂ; ਭਾਈ, ਗੁਰੂ, ਵਾਹਿਗੁਰੂ ਨਿਰੰਕਾਰ ਪਿੱਛੇ ਆਦਰ ਵਜੋਂ 'ਜੀ' ਵਰਤਿਆ ਹੈ; ਸਿ.ਰੈ.ਲਾ. ਖਰੜਾ 7398 ਤੋਂ ਨਿਕਸਿਆ ਨੁਸਖ਼ਾ; ਪਾਠ ਵਿਚ ਹੋਏ ਅਣਗਿਣਤ ਦਖ਼ਲਾਂ ਕਾਰਨ ਪਾਠ-ਮੇਲ ਦੇ ਲਿਹਾਜ਼ ਨਾਲ ਮੁੱਲਵਾਨ ਨਹੀਂ।

**29. ਪ੍ਰੋ.ਪ੍ਰੀ.ਸਿੰ., ਖਰੜਾ 184**

ਆਕਾਰ 28 x 17ਸਮ; ਕੁੱਲ ਪੱਤਰੇ 2-152; 11-12 ਸਤਰਾਂ ਪ੍ਰਤੀ ਪੰਨਾ; ਲਿਖਾਈ ਸਧਾਰਨ, ਸ਼ੌਕੀਆ ਲਿਖਾਰੀ ਦੀ; ਸਮਾਪਤੀ ਵਾਰ ਦੀ ਟੀਕਾ ਨਾਲ; ਸਾਖੀ ਕ੍ਰਮਾਂਕ ੳ-ਵਰਗ ਦੇ ਖਰੜਿਆਂ ਦੇ ਅਨੁਸਾਰੀ; ਪਾਠ-ਮੇਲ ਦੇ ਨੁਕਤੇ ਤੋਂ ਮੁੱਲਵਾਨ ਨੁਸਖ਼ਾ ਨਹੀਂ; ਕਾਗ਼ਜ਼ ਦੇਸੀ ਸਾਖਤ ਦਾ।

**30. ਪ੍ਰੋ.ਪ੍ਰੀ.ਸਿੰ., ਖਰੜਾ 188**

ਆਕਾਰ 17 x 12ਸਮ; ਕੁੱਲ ਪੱਤਰੇ 403; 6-7 ਸਤਰਾਂ ਪ੍ਰਤੀ ਪੰਨਾ; ਪਾਠ ਅਨੁਸਾਰ ਇਹ ਅਤੇ ਪੰ.ਯੂ.ਚੰ. ਖਰੜਾ 802 ਇਕ-ਨਾੜੂਆ ਨੁਸਖ਼ੇ ਹਨ; ਤੀਜੇ ਅਤੇ ਚੌਥੇ ਦੀ ਥਾਂ ਬਦਲੀ ਕਾਰਨ ਪੱਤਰਾ ਅੰਕ ਗੜਬੜਾਏ; ਪਾਠ ਪੂਰਾ, ਸਿ.ਰੈ.ਲਾ. 7398 ਦਾ ਅਨੁਸਾਰੀ; ਸਾਖੀਆਂ ਦੀ ਗਿਣਤੀ 152; ਕ੍ਰਮਾਂਕ 163 ਸਾਖੀਆਂ ਵਾਲੇ; ਵਾਰ ਦੀ ਟੀਕਾ ਤੋਂ ਪਿਛਲੇਰੀ ਸਾਖੀਆਂ ਵਾਲੀ ਸਮੱਗਰੀ ਗ਼ਾਇਬ, ਖੰਡੂ।

**31. ਪ੍ਰੋ.ਪ੍ਰੀ.ਸਿੰ., ਖਰੜਾ 305**

ਆਕਾਰ 17 x 12ਸਮ; ਕੁੱਲ ਪੱਤਰੇ 417; 7-8 ਸਤਰਾਂ ਪ੍ਰਤੀ ਪੰਨਾ; ਦੁਪਾਸੀਂ ਦੂਹਰਾ ਕਾਲਾ ਹਾਸ਼ੀਆ : ਜਿਲਦ ਉੱਖੜੀ; ਕਾਗ਼ਜ਼ ਸਿਆਲਕੋਟੀ, ਖੁਰਦਰਾ; ਮਿਤੀ ਰਹਿਤ; ਸਾਖੀ ਸੰਖਿਆ 144; ਵਿਚ ਵਿਚ ਲਾਲ ਸਿਆਹੀ ਦੀ ਵਰਤੋਂ; ਅੰਤ 'ਤੇ ਦਿਲਚਸਪ ਟੂਕ : 'ਵਿਚ ਲਹੌਰ ਦੇ ਲਿਖਵਾਈ ਹਾਕਮ ਸਿੰਘ ਝਿਙਣ ਬ੍ਰਹਮਣਿ ਵਾਸੀ ਲਹੌਰ ਦੀ ਰੜੇ ਵਿਚ। ਜੇ ਕੋਈ ਸਿਖ ਪ੍ਰੀਤ ਨਾਲ ਪੜ ਕੇ ਭੋਗ ਪਾਏ ਸੋ ਹਾਕਮ ਸਿੰਘ ਦੀ ਅਰਦਾਸ ਕਰੇ।'

## ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

**32. ਪੰ.ਯੂ.ਚੰ., ਖਰੜਾ 42**

ਆਕਾਰ 18 x 10ਸਮ; ਕੁੱਲ ਪੱਤਰੇ 25-207; ਖੰਡੂ ਹੋਣ ਕਰਕੇ ਪਾਠ ਮੇਲ ਲਈ ਅਹਿਮੀਅਤ ਨਹੀਂ ਰੱਖਦਾ; ਅਖ਼ੀਰਲੀ ਤੋਂ ਪਹਿਲੀ ਸਾਖੀ ਦਾ ਅੰਕ 153 ਹੈ ਜਿਸ ਤੋਂ ਇਸ ਦੇ 160 ਸਾਖੀਆਂ ਵਾਲੀ ਪਰੰਪਰਾ ਦਾ ਨੁਸਖ਼ਾ ਹੋਣ ਦਾ ਲੱਖਣ ਲਗਦਾ ਹੈ; ਪਹਿਲੇ 25 ਪੱਤਰੇ ਗੁੰਮ, ਖੰਡੂ; ਅੱਖਰਾਂ ਦੀ ਬਣਤ ਵਿਚ ਇਕਸਾਰਤਾ ਨਹੀਂ, ਲਿਖਾਈ ਸਧਾਰਨ, ਕੱਚੀ; ਹਿਫ਼ਾਜ਼ਤੀ ਪੱਤਰੇ 'ਤੇ ਨਾਂ 'ਸਾਖੀਆਂ ਪਾਤਸਾਹੀ ਛੇਵੀਂ' ਦਿੱਤਾ ਹੈ।

### 33. **ਪੰ.ਯੂ.ਚੰ., ਖਰੜਾ** 79

ਆਕਾਰ 23 x 17ਸਮ; ਕੁੱਲ ਪੱਤਰੇ 2-174; ਪ੍ਰਤੀ ਪੰਨਾ 7 ਸਤਰਾਂ; ਖੁੱਲ੍ਹੇ ਹਿਫ਼ਾਜ਼ਤੀ ਪੱਤਰੇ 'ਤੇ ਲਿਖਣ ਦਾ ਸਮਾਂ ਸੰ.1874/1817 ਈ., ਲਿਖਾਰੀ ਸੁਖਾ ਸਿੰਘ ਸੁਹੀਦ ਦੀ ਸੂਚਨਾ ਦਰਜ ਹੈ, ਪਰ ਇਸ ਸੰਬੰਧੀ ਅੰਦਰ ਕੋਈ ਗਵਾਹੀ ਨਹੀਂ ਮਿਲਦੀ; ਖੰਡੂ ਹੋਣ ਕਰਕੇ ਪਾਠ ਅਧੂਰਾ; 37-48 ਪੱਤਰੇ ਗੁੰਮ; "ਤੈਸੇ ਹੀ ਗੁਰੂ ਹਰਿ ਰਾਇ ਜੀ ਨੇ ਗੁਰੂ ਹਰਿ ਕਿਸਨ ਜੀ ਨੂੰ ਬਾਲ ਬਿਵਸਥਾ ਬਿਖੇ ਆਤਮ ਗਿਆਨ ਦੀ ਬੁਧ ਦੇ ਕੈ ਮਥਾ ਟੇਕਿਆ। ਤੈਸੇ ਹੀ ਗੁਰੂ ਹਰਿ ਕਿਸਨ ਜੀ" (ਸਾਖੀ 142, ਮੂਲ ਕ੍ਰਮਾਂਕ 158) ਨਾਲ ਪਾਠ ਦਾ ਅੰਤ ਹੁੰਦਾ ਹੈ; ਇਸ ਅਨੁਸਾਰ ਇਹ 144 ਸਾਖੀਆਂ ਵਾਲੀ ਪਰੰਪਰਾ ਨਾਲ ਸੰਬੰਧਤ।

### 34. **ਪੰ.ਯੂ.ਚੰ., ਖਰੜਾ** 802

ਆਕਾਰ 34 x 23ਸਮ; ਕੁੱਲ ਪੱਤਰੇ 471; ਪ੍ਰਤੀ ਪੱਤਰਾ 14 ਸਤਰਾਂ; *ਸਿੱਖਾਂ ਦੀ ਭਗਤਮਾਲਾ* ਪੱਤਰਾ 350 ਤੋਂ 471 ਤਕ; ਰੰਗਦਾਰ ਹਾਸ਼ੀਆ; ਮੁੱਢ ਵਿਚ ਪੱਤਰਾ 1-350 ਤਕ *ਗਿਆਨ ਰਤਨਾਵਲੀ* ਦਰਜ ਹੈ; ਸੁਜਿਲਦ, ਚੰਗੀ ਹਾਲਤ ਵਿਚ; ਉਤਾਰੇ ਦਾ ਸੰਮਤ ਨਹੀਂ; ਲਿਖਾਰੀ ਨਾਮਾਲੂਮ; ਅੱਖਰ ਦਮਦਮੀ ਅੰਦਾਜ਼ ਦੇ; ਮੋਟੀ ਲਿਖਾਈ; ਪਾਠ ਯਾਰਵੀਂ ਵਾਰ ਦੇ ਟੀਕੇ 'ਤੇ ਮੁੱਕਦਾ ਹੈ; ਪੱਤਰਾ 459 'ਤੇ ਸਾਖੀਆਂ ਦੀ ਗਿਣਤੀ 123 (ਅਖ਼ੀਰਲੀ ਸਾਖੀ 'ਤੇ ਅੰਕ ਨਹੀ); ਬਿੰਦੀਆਂ ਟਿੱਪੀਆਂ ਦੀ ਭਰਪੂਰ ਵਰਤੋਂ, ਇਸ ਦੇ ਖ਼ਾਸ ਲੱਛਣ ਹੈ; ਕ੍ਰਮਾਂਕ 144 ਸਾਖੀਆਂ ਵਾਲੇ; ਪਾਠ ਸਿ.ਰੈ.ਲਾ. ਖਰੜਾ 7398 ਦਾ ਅਨੁਸਾਰੀ।

### 35. **ਪੰ.ਯੂ.ਚੰ., ਖਰੜਾ** 1187

ਆਕਾਰ 33 x 28ਸਮ; ਕੁੱਲ ਪੱਤਰੇ 228; ਪ੍ਰਤੀ ਪੰਨਾ 15 ਸਤਰਾਂ, ਸਿਆਲਕੋਟੀ ਮੋਟਾ ਕਾਗ਼ਜ਼; ਲਿਖਤ ਕਸਬੀ ਲਿਖਾਰੀ ਦੀ, ਮੋਟੇ ਅੱਖਰ; *ਸਿੱਖਾਂ ਦੀ ਭਗਤਮਾਲਾ* ਪੱਤਰਾ 215 ਤੋਂ 228 ਤਕ ਚਲਦੀ ਹੈ, ਪਹਿਲੇ 215 ਪੱਤਰੇ *ਗਿਆਨ ਰਤਨਾਵਲੀ* ਨੇ ਮੱਲੇ ਹੋਏ ਹਨ; ਅਖ਼ੀਰਲੇ ਪੱਤਰੇ ਉੱਡੇ ਹੋਏ, ਖੰਡੂ; ਸ਼ੁਰੂ ਵਿਚ ਮੂਲ ਮੰਤਰ ਉਪਰੰਤ ਜਪੁਜੀ ਦੀ ਪਹਿਲੀ ਪੌੜੀ ਦਾ ਪਾਠ; ਪਾਠ ਦੇ ਨੁਕਤੇ ਤੋਂ ਆ.ਪ. ਖਰੜਾ 758 ਅਤੇ ਖਾ.ਕਾ.ਅ. ਖਰੜਾ 2300 ਨਾਲ ਮਿਲਦਾ; ਅਖ਼ੀਰਲੀ ਤੋਂ ਪਹਿਲੀ ਸਾਖੀ ਦਾ ਅੰਕ 142; ਸਾਖੀਆਂ ਦੀ ਕੁੱਲ ਗਿਣਤੀ 143 ਬਣਦੀ ਹੈ; ਬਿੰਦੀ ਟਿੱਪੀ ਦਾ ਪ੍ਰਯੋਗ ਆਮ; ਸੰਯੁਕਤ ਅੱਖਰ ਵੀ ਵਰਤੇ ਹਨ।

## ਪੰਜਾਬੀ ਯੂਨੀਵਰਸਿਟੀ ਲਾਇਬ੍ਰੇਰੀ, ਪਟਿਆਲਾ

### 36. **ਪੰ.ਯੂ.ਪ., ਖਰੜਾ** 115373

ਆਕਾਰ 15 x 10ਸਮ; ਕੁੱਲ ਪੱਤਰੇ 1-254, ਪ੍ਰਤੀ ਪੰਨਾ 9 ਸਤਰਾਂ; ਦੁਪਾਸੀਂ ਲਾਲ ਦੂਹਰਾ ਹਾਸ਼ੀਆ; ਸੰਮਤ, ਲਿਖਾਰੀ, ਕੋਈ ਨਹੀਂ; ਸੁਜਿਲਦ; ਕਾਗ਼ਜ਼ ਦੇਸੀ

ਸਾਖਤ ਦਾ, ਧੂੜ ਮਿੱਟੀ ਦੇ ਦਾਗਾਂ ਕਾਰਨ ਮੈਲਾ; ਸੌ ਕੁ ਵਰ੍ਹੇ ਪੁਰਾਣਾ ਨੁਸਖ਼ਾ; ਸਿਆਹੀ ਕੱਚੀ ਪਰ ਲਿਖਾਈ ਪੱਕੇ ਹੱਥ ਦੀ; ਵਿਚ-ਵਿਚ ਹੜਤਾਲ ਦੀ ਵਰਤੋਂ ਨਾਲ ਸੁਧਾਈ; ਸਾਖੀਆਂ ਦੀ ਗਿਣਤੀ 163; ਕ੍ਰਮਾਂਕ ਨਿਰੰਤਰ ਚਲਦੇ ਹਨ; ੳ-ਵਰਗ ਦਾ ਨੁਸਖ਼ਾ; ਪਾਠ ਪੂਰਨ ਤੇ ਸ਼ੁੱਧ।

### 37 ਪੰ.ਯੂ.ਪ, ਖਰੜਾ 115620

ਆਕਾਰ 30 x 27ਸਮ, ਲਿਖਤ ਆਕਾਰ 21 x 21ਸਮ; *ਭਗਤਮਾਲਾ* ਦੇ ਕੁੱਲ ਪੱਤਰੇ 40-129; ਪ੍ਰਤੀ ਪੰਨਾ 21 ਸਤਰਾਂ; ਦੁਪਾਸੀਂ ਤਿੰਨ ਲਾਲ ਦੋ ਕਾਲੀਆਂ ਲਕੀਰਾਂ ਵਾਲਾ ਹਾਸ਼ੀਆ; ਗਰੰਥ ਸੰ. 1878/1821 ਈ. ਵਿਚ ਲਿਖਿਆ; ਸਿਆਲਕੋਟੀ ਕਾਗ਼ਜ਼; 10 ਹੋਰ ਰਚਨਾਵਾਂ ('ਜਨਮ ਸਾਖੀ ਬਾਲਾ' ਸਣੇ) ਸ਼ਾਮਲ, ਸਭ ਦੇ ਪੱਤਰਾ ਅੰਕ ਸੁਤੰਤਰ ਹਨ; ਸਾਖੀਆਂ ਦੀ ਗਿਣਤੀ 163; ਸਾਖੀ ਕ੍ਰਮਾਂਕ ਨਿਰੰਤਰ; ੳ-ਵਰਗ ਦੇ ਨੁਸਖ਼ਿਆਂ ਵਿੱਚੋਂ, ਪਾਠ ਵਿਚ ਦਖ਼ਲ-ਅੰਦਾਜ਼ੀ ਸਭ ਤੋਂ ਵੱਧ; ਹਰ ਵਿਆਖਿਆ ਦਾ ਮੁੱਢ 'ਭਾਈ ਮੰਨੀ ਸਿੰਘ ਜੀ ਕਹਿੰਦੇ ਹਨ' ਨਾਲ ਹੁੰਦਾ ਹੈ; ਪ੍ਰਸ਼ਨ 'ਹੇ ਭਾਈ ਜੀ' ਨਾਲ ਸ਼ੁਰੂ ਹੁੰਦਾ ਹੈ; ਅਖ਼ੀਰਲਾ ਵਾਕ "ਤਾ ਏਹੁ ਬਚਨ ਸੁਣ ਕਰ ਪੰਡਤਾ ਦੀ ਭੀ ਨਿਸਾ ਹੋਇ ਗਈ" ਕੀਤੇ ਵਾਧਿਆਂ ਦਾ ਪ੍ਰਮਾਣ ਹੈ; ਪਾਠ ਮੇਲ ਲਈ ਨਖਿੱਧ ਨੁਸਖ਼ਾ।

## ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਡੇਹਰਾਦੂਨ

[ਪੰਜਾਬੀ ਯੂਨੀਵਰਸਿਟੀ ਦੇ ਪ੍ਰਬੰਧ ਅਧੀਨ]

### 38. ਬ.ਸ.ਡੇ., ਖਰੜਾ 6

ਆਕਾਰ 16 x 11ਸਮ; ਕੁੱਲ ਪੱਤਰੇ 1-328; ਪ੍ਰਤੀ ਪੰਨਾ 8 ਸਤਰਾਂ; ਉਤਾਰੇ ਦਾ ਸੰਮਤ ਅਤੇ ਲਿਖਾਰੀ ਬਾਰੇ ਕੋਈ ਸੂਚਨਾ ਨਹੀਂ; ਮੁੱਢ ਵਿਚ *ਭਗਵਤ ਗੀਤਾ* ਅਤੇ *ਜ਼ਿੰਦਗੀ ਨਾਮਾ* ਦਰਜ ਹਨ, ਪੱਤਰਾ ਅੰਕ ਵੱਖਰੇ; ਸਾਖੀਆਂ ਦੀ ਗਿਣਤੀ 116, ਅੰਦਰ ਸਾਖੀ ਕ੍ਰਮਾਂਕ ਲੱਗੇ ਨਹੀ; ਪੋਥੀ ਮਾਲਕੀ ਬਾਲਾ ਸਿੰਘ ਮਹਾਂਪੁਰਖ ਦੀ; ਪਾਠ ਗੁ.ਨਾ.ਦੇ. ਖਰੜਾ 233 ਨਾਲ ਮਿਲਦਾ।

### 39. ਬ.ਸ.ਡੇ., ਖਰੜਾ 7

ਆਕਾਰ 16 x 14ਸਮ; ਕੁੱਲ ਪੱਤਰੇ 145; ਪ੍ਰਤੀ ਪੰਨਾ 11 ਸਤਰਾਂ; ਕਾਗ਼ਜ਼ ਸਾਦਾ ਦੇਸੀ ਸਾਖਤ ਦਾ, ਖੁਰਦਰਾ, ਮਟਿਆਲਾ; ਸੁਜਿਲਦ; ਅੱਖਰਾਂ ਦੀ ਬਣਤਰ ਪੁਰਾਣੀ; ਸਿਆਹੀ ਕੱਚੀ; 'ਤਿਸ ਦਾ ਵੀਚਾਰ' ਅਤੇ ਪਉੜੀ ਅੰਕ ਗੇਰੂ ਮਲ ਕੇ ਉਜਾਗਰ ਕੀਤੇ; ਮਾਲਕੀ 'ਭਾਈ ਗੰਗਾ ਰਾਮ, ਪ੍ਰਤਾਪ ਸਿੰਘ, ਘਨਸਾਮ ਕੀ' ਸਾਂਝੀ; ਸਾਖੀਆਂ ਦੀ ਗਿਣਤੀ 116; ਅੰਦਰ ਸਾਖੀ ਅੰਕ ਨਹੀਂ; ਸਾਖੀਆਂ ਦੀ ਗਿਣਤੀ ਅਤੇ ਪਾਠ ਦੇ ਨੁਕਤੇ ਤੋਂ ਇਹ ਗੁ.ਨਾ.ਦੇ. ਖਰੜਾ 233 ਅਤੇ ਬ.ਸ.ਡੇ. ਖਰੜਾ 6 ਦੀ ਲੜੀ ਨਾਲ ਸੰਬੰਧਤ ਹੈ।

**40. ਬ.ਸ.ਡੇ., ਖਰੜਾ 16**

ਆਕਾਰ 17 x 11ਸਮ; ਕੁੱਲ ਪੱਤਰੇ 278; *ਭਗਤਮਾਲਾ* ਪੱਤਰਾ 19-235 ਤਕ ਫੈਲੀ ਹੋਈ; ਪ੍ਰਤੀ ਪੰਨਾ ਸਤਰਾਂ 10; ਦੁਪਾਸੀਂ ਦੂਹਰਾ ਕਾਲਾ ਹਾਸ਼ੀਆ; ਮੁੱਢਲੇ ਪੱਤਰਿਆਂ ਨੂੰ ਨਵੇਂ ਸਿਰਿਓਂ ਕੰਨੀਆਂ 'ਤੇ ਕਾਤਰਾਂ ਲਾ ਕੇ ਮੁਰੰਮਤ ਕੀਤੀ; ਸਾਖੀ ਅੰਕ ਮੂਲ ਪਰੰਪਰਾ ਵਾਲੇ; ਅਖ਼ੀਰਲੀਆਂ 10 ਸਾਖੀਆਂ ਪ੍ਰਾਪਤ ਨਹੀ; ਪਾਠ 150ਵੀਂ ਸਾਖੀ ਮਹਲਾ 7 ਨਾਲ ਮੁੱਕਦਾ ਹੈ; ਲਿਖਤ ਪੱਕੀ, ਸਮੇਂ ਦੀ ਹਾਣੀ; ਕਾਗ਼ਜ਼ ਸਿਆਲਕੋਟੀ; ਪੋਥੀ ਦੇ ਅੰਤਲੇ ਪੰਨੇ 'ਤੇ 'ਸੰਮਤ ਅਸਟ ਦਸ ਸਤਿ ਪੂਰੇ, ਸਤ ਚਾਰ ਮਤਿ ਕਰੀ ਭਰਪੂਰੇ' ਦਰਜ ਹੈ ਜੋ 1864 ਬਣਦਾ ਹੈ; ਪੈਂਸਲ ਨਾਲ ਹਾਸ਼ੀਏ ਵਿਚ 1864-57 1807 ਏ.ਡੀ. ਦਰਜ ਹੈ; ਸਾਖੀ ਕ੍ਰਮਾਂਕ 80 ਤੋਂ ਅੱਗੇ ਔਟਲੇ ਹੋਏ; ਪਾਠ ਦੇ ਲਿਹਾਜ਼ ਨਾਲ ਸਿ.ਰੈ.ਲਾ. ਖਰੜਾ 7398 ਦਾ ਅਨੁਸਾਰੀ; ਇਹ ਨੁਸਖ਼ਾ ਸ. ਮੋਹਨ ਸਿੰਘ ਰਾਵਲਪਿੰਡੀ ਦੇ ਨਿੱਜੀ ਸੰਗ੍ਰਹਿ ਵਿਚ ਸ਼ਾਮਲ ਸੀ।

**41. ਬ.ਸ.ਡੇ., ਖਰੜਾ 23**

ਆਕਾਰ 18 x 14ਸਮ, ਲਿਖਤ 11 x 8ਸਮ; ਕੁੱਲ ਪੱਤਰੇ 463; *ਸਿੱਖਾਂ ਦੀ ਭਗਤਮਾਲਾ* ਪੱਤਰਾ 1-416 ਤਕ ਪਸਰੀ ਹੋਈ; ਪ੍ਰਤੀ ਪੰਨਾ 7 ਸਤਰਾਂ; ਚੁਫੇਰੇ ਲਾਲ ਸਿਆਹੀ ਤੇ ਹੜਤਾਲ ਨਾਲ ਵਾਹਿਆ ਰੰਗੀਨ ਹਾਸ਼ੀਆ; ਮੋਟੀ ਲਿਖਾਈ; ਕਾਗ਼ਜ਼ ਸਿਆਲਕੋਟੀ; ਉਤਾਰਾ ਸੰ. 1892/1835 ਈ.; ਸਾਖੀਆਂ ਦੀ ਗਿਣਤੀ 151, ਸਾਖੀ ਕ੍ਰਮਾਂਕ ਆਪਣੀ ਤਰਜ਼ ਦੇ; ਉਂਜ ਪਾਠ 160 ਸਾਖੀਆਂ ਵਾਲੀ ਪਰੰਪਰਾ ਅਨੁਸਾਰ; ਕਈ ਥਾਈਂ ਪਾਠ ਵਿਚ ਖੁੱਲ੍ਹਾਂ : ਇਸੇ ਨੁਸਖ਼ੇ ਤੋਂ 1912 ਈ. ਵਿਚ ਭਾਈ ਵੀਰ ਸਿੰਘ ਹੋਰਾਂ *ਸਿੱਖਾਂ ਦੀ ਭਗਤਮਾਲਾ* ਪ੍ਰਕਾਸ਼ੀ ਸੀ; ਪੱਤਰਾ 366 ਦੇ ਹੇਠ ਹਾਸ਼ੀਏ ਵਿਚ ਭਾਈ ਵੀਰ ਸਿੰਘ ਵੱਲੋਂ ਦਿੱਤਾ ਇਕ ਨੋਟ ਅਤੇ ਮਿਤੀ 30-7-1934 ਦੇ ਦਸਖ਼ਤ ਹਨ।

**42. ਬ.ਸ.ਡੇ., ਖਰੜਾ 43**

ਆਕਾਰ 18 x 14ਸਮ, ਲਿਖਤ 11 x 8ਸਮ; ਕੁੱਲ ਪੱਤਰੇ 376; ਪ੍ਰਤੀ ਪੰਨਾ 7 ਸਤਰਾਂ; ਹਾਸ਼ੀਆ ਚੁਫੇਰੇ ਮੋਟੀ ਲਾਲ ਅਤੇ ਬਰੀਕ ਕਾਲੀ ਲਕੀਰ ਵਾਲਾ; ਲਿਖਤ ਕਸਬੀ ਲਿਖਾਰੀ ਦੀ, ਖ਼ੂਬਸੂਰਤ ਮੋਟੀ ਕਲਮ; ਅੱਖਰਾਂ ਦੀ ਬਣਤ ਵਿਚ ਲਚਕ; ਪਉੜੀਆਂ ਦੀ ਗਿਣਤੀ ਨਹੀਂ ਦਿੱਤੀ; ਪਾਠ ਵਿਚ ਕਿਤੇ-ਕਿਤੇ ਦਖ਼ਲਅੰਦਾਜ਼ੀ ਵੀ ਹੋਈ ਹੈ; ਸਾਖੀਆਂ ਦੀ ਗਿਣਤੀ 160; ਪਾਠ ਬ.ਸ.ਡੇ. 16, ਸਿ.ਰੈ.ਲਾ. ਖਰੜਾ 7398 ਦਾ ਅਨੁਸਾਰੀ।

**43. ਬ.ਸ.ਡੇ., ਖਰੜਾ 185**

ਆਕਾਰ 30 x 24ਸਮ; *ਸਿੱਖਾਂ ਦੀ ਭਗਤਮਾਲਾ* ਦੇ ਕੁੱਲ ਪੱਤਰੇ 1-119, ਸੁਤੰਤਰ ਪੱਤਰਾ ਅੰਕ; ਵੱਡੇ ਆਕਾਰ ਦੇ ਗਰੰਥ ਦਾ ਹਿੱਸਾ; *ਗਿਆਨ ਰਤਨਾਵਲੀ* ਵੀ ਸ਼ਾਮਲ; ਪ੍ਰਤੀ ਪੰਨਾ 15 ਸਤਰਾਂ; ਕਾਗ਼ਜ਼ ਪਤਲਾ ਸਿਆਲਕੋਟੀ; ਉਤਾਰਾ

ਸੰ. 1855/1798 ਈ. ਦਾ; ਹੁਣ ਤਕ ਪ੍ਰਾਪਤ ਹੋਏ ਨੁਸਖ਼ਿਆਂ ਵਿੱਚੋਂ ਸਭ ਤੋਂ ਪੁਰਾਣਾ; ਲਿਖਤ ਚਲਾਵੀਂ; ਕਲਮ ਮੋਟੀ, ਗ਼ੈਰ-ਕਸਬੀ ਲਿਖਾਈ; ਦੋ ਪਾਸੇ ਤਿੰਨ ਧਾਰਾ, ਲਾਲ ਕਾਲਾ, ਖੁਲ੍ਹੇ ਹੱਥੀਂ ਵਾਹਿਆ ਸਿੱਧੜ ਹਾਸ਼ੀਆ; ਸਾਖੀਆਂ ਦੀ ਗਿਣਤੀ 160, ਮੂਲ ਪਰੰਪਰਾ ਅਨੁਸਾਰ; ਵਿਚ-ਵਿਚ ਸੁਰਖ਼ੀਆਂ ਲਈ ਲਾਲ ਸਿਆਹੀ ਦੀ ਵਰਤੋਂ; ਸਾਖੀ ਕ੍ਰਮਾਂਕ ਬੇਧਿਆਨੀ ਨਾਲ ਛੱਡ-ਛੱਡ ਲੱਗੇ :

ਵੱਖਰੇ ਹੱਥ ਦੀ ਵੱਖਰੇ ਕਾਗ਼ਜ਼ 'ਤੇ ਲਿਖੀ ਤੇ ਚਿਪਕਾਈ ਸੂਚਨਾ ਇਸ ਨੂੰ ਸੇਵਾ ਪੰਥੀ ਟਿਕਾਣਿਆਂ ਨਾਲ ਸੰਬੰਧਤ ਕਰਦੀ ਹੈ।

### 44. ਬ.ਸ.ਡੇ., ਖਰੜਾ 193

ਆਕਾਰ 34 x 24ਸਮ; ਕੁੱਲ ਪੱਤਰੇ 329; ਪ੍ਰਤੀ ਪੰਨਾ 17 ਸਤਰਾਂ; ਉਤਾਰਾ ਸੰ. 1887/1830 ਈ.; *ਸਿੱਖਾਂ ਦੀ ਭਗਤਮਾਲਾ* ਪੱਤਰਾ 233-329 'ਤੇ ਦਰਜ; ਦੁਪਾਸੀਂ ਦੂਹਰਾ ਹਾਸ਼ੀਆ; ਸਧਾਰਨ ਸ਼ੌਕੀਆ ਲਿਖਾਰੀ ਦੀ ਲਿਖਤ; ਸਾਖੀਆਂ ਦੀ ਗਿਣਤੀ 163, ੳ-ਵਰਗ ਦੇ ਖਰੜਿਆਂ ਨਾਲ ਮਿਲਦੀ; ਪਾਠ ਦੇ ਲਿਹਾਜ਼ ਨਾਲ ਆਪਣੀ ਲੜੀ ਦਾ ਸ਼ੁੱਧ ਨੁਸਖ਼ਾ; ਵਾਰ ਦੀ ਟੀਕਾ ਸਾਖੀ ਅੰਕ 152 'ਤੇ ਸਮਾਪਤ।

### 45. ਬ.ਸ.ਡੇ., ਖਰੜਾ 306

ਆਕਾਰ 27 x 16ਸਮ; ਕੁੱਲ ਪੱਤਰੇ 1-142; ਪ੍ਰਤੀ ਪੰਨਾ 11 ਸਤਰਾਂ; ਲਿਖਿਆ ਗਿਆ 'ਲਵਪੁਰ ਕੇ ਮਾਹਿ' (ਲਾਹੌਰ ਵਿਚ); ਲਿਖਾਰੀ ਬਹਿਲ ਧਰ; ਉਤਾਰਾ ਸੰ. 1890/1833 ਈ.; ਕਾਗ਼ਜ਼ ਸਿਆਲਕੋਟੀ, ਖੁਰਦਰਾ; ਵਾਰ ਦੀ ਟੀਕਾ 122ਵੀਂ ਸਾਖੀ ਨਾਲ ਸਮਾਪਤ; ਅੰਤ ਵਿਚ ਮਹਲਾ 7 ਵਾਲੀ ਸਾਖੀ ਹੈ, ਬ.ਸ.ਡੇ. ਖਰੜਾ 16 ਵਾਂਗ; ਕੁੱਲ ਸਾਖੀਆਂ 123; ਸਾਖੀ ਅੰਕ ਲਾਉਣ ਵੱਲੋਂ ਉਤਾਰਕ ਬੇਪ੍ਰਵਾਹ; ਪਾਠ ਦੇ ਲਿਹਾਜ਼ ਨਾਲ ਸਿ.ਰੈ.ਲਾ. ਖਰੜਾ 751 ਤੋਂ ਅਵਤਰਿਆ ਹੋਇਆ ਨੁਸਖ਼ਾ।

ਇਹ ਨੁਸਖ਼ਾ ਵੀ ਸ. ਮੋਹਨ ਸਿੰਘ ਰਾਵਲਪਿੰਡੀ ਦੇ ਨਿੱਜੀ ਸੰਗ੍ਰਹਿ ਵਿਚ ਸ਼ਾਮਲ ਸੀ। *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਦੀ ਭੂਮਕਾ ਵਿਚ ਪੰਨਾ 22 ਉੱਤੇ ਜਿਨ੍ਹਾਂ ਦੋ ਖਰੜਿਆਂ ਦਾ ਜ਼ਿਕਰ ਭਾਈ ਵੀਰ ਸਿੰਘ ਹੋਰਾਂ ਕੀਤਾ ਹੈ, ਉਹ ਹੁਣ ਬ.ਸ.ਡੇ. ਖਰੜਾ 16 ਅਤੇ ਬ.ਸ.ਡੇ. ਖਰੜਾ 306 ਹਨ।

## ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

### 46. ਭਾ.ਵਿ.ਪ., ਖਰੜਾ 46

ਆਕਾਰ 16 x 13ਸਮ; ਕੁੱਲ ਪੱਤਰੇ 33; ਪ੍ਰਤੀ ਪੰਨਾ 10 ਸਤਰਾਂ; ਦੁਪਾਸੀਂ ਲਾਲ ਦੂਹਰੀਆਂ ਲਕੀਰਾਂ ਵਾਲਾ ਹਾਸ਼ੀਆ; ਕੀੜਿਆਂ ਖਾਧਾ, ਬੱਜਾ ਪਾਠ; ਲਿਖਾਰੀ ਸਾਮ ਸਿੰਘ; ਉਤਾਰਾ ਸੰ. 1896/1839 ਈ.; *ਸਿੱਖਾਂ ਦੀ ਭਗਤਮਾਲਾ* ਪੱਤਰਾ 220 ਤਕ ਚਲਦੀ ਹੈ; ਪੱਤਰਾ 220-331 'ਤੇ 'ਪਰਚੀਆਂ' ਕ੍ਰਿਤ ਸੇਵਾ ਦਾਸ ਉਦਾਸੀ ਦਰਜ ਹਨ; ਲਿਖਾਈ ਸਾਫ਼ ਸੁਥਰੀ; ਅੰਤ ਉੱਤੇ ਕੁੱਲ ਸਾਖੀਆਂ 116 ਹੋਣ ਦੀ ਸੂਚਨਾ;

ਅੰਦਰ ਸਾਖੀ ਕ੍ਰਮਾਂਕ ਕਿਤੇ-ਕਿਤੇ ਲੱਗੇ ਹਨ ਜੋ ਆ.ਪ. ਖਰੜਾ 688 ਦੇ ਅਨੁਸਾਰੀ ਹਨ; 'ਸਿੱਖਾਂ' ਦੀ ਥਾਂ 'ਸੰਤ' ਸ਼ਬਦ ਦੀ ਵਰਤੋਂ ਵੀ ਦੋਨਾਂ ਖਰੜਿਆਂ ਦਾ ਸਾਂਝੇ ਸਰੋਤ ਤੋਂ ਆਏ ਹੋਣ ਦੀ ਗਵਾਹੀ ਹੈ; ਲਿਖਾਰੀ ਪਾਠ ਦੀ ਸ਼ੁੱਧਤਾ ਵੱਲੋਂ ਬੇਪ੍ਰਵਾਹ, ਲੰਬੇ ਛੜੱਪੇ ਮਾਰਦਾ ਹੈ; 'ਵਾਰ' ਦੇ ਪਾਠ ਵਿੱਚੋਂ ਬਹੁਤੇ ਥਾਈਂ ਤੁਕਾਂ ਲੋਪ।

### 47. ਭਾ.ਵਿ.ਪ., ਖਰੜਾ 347

ਇਸ ਖਰੜੇ ਵਿਚ 11 ਰਚਨਾਵਾਂ ਸ਼ਾਮਲ ਹਨ ਜਿਨ੍ਹਾਂ ਦੇ ਆਕਾਰ ਅਤੇ ਪੱਤਰਾ ਅੰਕ ਵੱਖ ਵੱਖ ਹਨ; *ਸਿੱਖਾਂ ਦੀ ਭਗਤਮਾਲਾ* ਪੱਤਰਾ 444-456 ਉੱਤੇ ਦਰਜ ਹੈ; ਕੁੱਲ ਸਾਖੀਆਂ 23, 24ਵੀਂ ਅਧੂਰੀ ਹੈ; ਕਸ਼ਮੀਰੀ ਕਾਗ਼ਜ਼, ਬਹੁਤਾ ਪੁਰਾਣਾ ਨਹੀਂ; ਜਿਲਦ 'ਤੇ ਲਿਖਣ ਦਾ ਸੰ. 1790/1773 ਈ.; ਇਕ ਪੱਤਰੇ ਉੱਤੇ ਸੰ. 1823/ 1766 ਈ. ਦਰਜ ਹੈ ਜੋ ਕਿਸੇ ਪਰਪੰਚੀ ਦੀ ਘਾੜਤ ਹੈ; ਪਾਠ-ਮੇਲ ਲਈ ਮਹੱਤਵਹੀਣ।

## ਮੋਤੀ ਮਹਿਲ, ਨਵਾਂ, ਪਟਿਆਲਾ

### 48. ਮੋ.ਮ.ਪ., ਖਰੜਾ 141

ਆਕਾਰ 24 x 17ਸਮ, ਕੁੱਲ ਪੱਤਰੇ 247; ਪ੍ਰਤੀ ਪੰਨਾ 11 ਸਤਰਾਂ; ਲਿਖਾਰੀ ਭਾਈ ਨਾਰਾਇਣ ਸਿੰਘ; ਮਿਤੀ ਰਹਿਤ; ਕਾਗ਼ਜ਼ ਦੇਸੀ ਖੁਰਦਰਾ; ਦੁਪਾਸੀਂ ਦੂਹਰਾ ਰੰਗੀਨ ਹਾਸ਼ੀਆ; ਲਿਖਾਈ ਗ਼ੈਰਕਸਬੀ ਹੱਥਾਂ ਦੀ, ਸਾਫ਼ ਅਤੇ ਸ਼ੁੱਧ; ਪਾਠ ਮੁਕੰਮਲ; ਸਾਖੀਆਂ ਦੀ ਗਿਣਤੀ ਅਤੇ ਪਾਠ ਦੇ ਨੁਕਤੇ ਤੋਂ ਆ.ਪ. ਖਰੜਾ 687 ਅਤੇ 688 ਦੀ ਲੜੀ ਦਾ ਨੁਸਖ਼ਾ, ਜਿਨ੍ਹਾਂ ਨੂੰ 'ਪਟਿਆਲਾ ਧਰੋਹਰ' ਦਾ ਨਾਂ ਦਿੱਤਾ ਗਿਆ ਹੈ; ਪਾਠ ਨਿਰਧਾਰਨ ਲਈ ਮੁੱਲਵਾਨ ਨੁਸਖ਼ਾ ਨਹੀਂ।

## ਵਰਗੀਕਰਨ

ਉਪਰੋਕਤ ਪ੍ਰਾਪਤ ਖਰੜਿਆਂ ਨੂੰ, ਮੁੱਢਲੇ ਪੜਾ ਉੱਤੇ ੳ/ਅ ਦੋ ਸਪੱਸ਼ਟ ਵਰਗਾਂ ਵਿਚ ਰੱਖਿਆ ਜਾ ਸਕਦਾ ਹੈ। ਇਹ ਵਰਗੀਕਰਨ ਖਰੜਿਆਂ ਦੇ ਪਾਠ ਮੇਲ ਤੋਂ ਉੱਭਰੇ ਅਨੇਕਾਂ ਸ਼ਬਦ ਭੇਦਾਂ, ਜਿਸ ਨੂੰ 'ਸ਼ਬਦੀ ਠੀਹੇ' ਦਾ ਨਾਂ ਦਿੱਤਾ ਗਿਆ ਹੈ, ਦੀ ਸਮਤਾ 'ਤੇ ਅਧਾਰਤ ਹੈ। ਖਰੜਾ ਵਰਗ ਵੰਡ ਇਸ ਤਰ੍ਹਾਂ ਹੈ :

(ੳ) ਸੈ.ਸ.ਲਾ. 2794; ਗੁ.ਨਾ.ਦੇ. 91, 193, 821, 833, 834; ਤ.ਸਿੰ.ਬੇ. xxx ; ਨਿ.ਸੰ. 37; ਪੰ.ਯੂ.ਪ. 115620, 115373; ਪ੍ਰੋ.ਪ੍ਰੀ.ਸਿੰ. 45, 184; ਬ.ਸ.ਡੇ. 23, 185, 193.

(ਅ) ਆ.ਪ. 687, 688, 785; ਸਿ.ਰੈ.ਲਾ. 751, 6140, 7077, 7398; ਸੈ.ਸ.ਲਾ. 2827, 2949; ਖਾ.ਕਾ.ਅ. 1590, 2295, 2300; ਗੁ.ਨਾ.ਦੇ. 1, 233, 436, 999; ਗੋ.ਬਿੰ.ਲਾਂ. xxx; ਜ.ਸਿੰ.ਖਾ. xxx; ਪ੍ਰੋ.ਪ੍ਰੀ.ਸਿੰ. 46, 138, 188, 305; ਪੰ.ਯੂ.ਚੰ. 42,

79, 802, 1187; ਭਾ.ਵਿ.ਪ. 46, 347; ਬ.ਸ.ਡੇ. 6, 7, 16, 43, 306; ਮੋ.ਮ.ਪ. 141.

ਸਾਡੇ ਪਾਸ ਸਭ ਤੋਂ ਪੁਰਾਣਾ ਨੁਸਖ਼ਾ ਬ.ਸ.ਡੇ. 185 (1798 ਈ.) ਮੂਲ ਖਰੜੇ ਤੋਂ ਤਕਰੀਬਨ 15 ਵਰ੍ਹੇ ਬਾਅਦ ਦਾ ਉਤਾਰਾ ਹੈ; ਇਸ ਦੌਰਾਨ ਅਨੇਕਾਂ ਨਕਲਾਂ ਉਸ ਤੋਂ ਪਹਿਲਾਂ ਤਿਆਰ ਹੋਈਆਂ ਹੋਣਗੀਆਂ, ਜਿਨ੍ਹਾਂ ਰਾਹੀਂ ਪਾਠ ਵਿਚ ਚਾਹੀ ਅਣਚਾਹੀ ਵਿਕ੍ਰਿਆ (mutation) ਦਾ ਅਮਲ ਵੀ ਨਾਲੋ-ਨਾਲ ਸ਼ੁਰੂ ਹੋਇਆ ਮੰਨਿਆ ਜਾਣਾ ਚਾਹੀਦਾ ਹੈ। ਇਸ ਦੀਆਂ ਕੁਝ ਉਦਾਹਰਨਾਂ ਜੋ ਖਰੜਿਆਂ ਦੇ ਉਕਤ ਵਰਗੀਕਰਨ ਨੂੰ ਪ੍ਰਮਾਣਤ ਕਰਦੀਆਂ ਹਨ, ਦੇਣੀਆਂ ਉਚਤ ਹੋਣਗੀਆਂ :

(i) ਗਿਆਰ੍ਹਵੀਂ ਪਉੜੀ ਦੀ ਵਿਆਖਿਆ ਵਿਚ ਪਾਠ ਹੈ :

> (ਓਨਾ ਦਾ ਜੋ ਚਰਣੋਦਕ ਸਿਖ ਪੀਵਦੇ ਹੈਨ) ਸੋ ਭੀ ਗੰਗਾ ਦੇ ਸਮਾਨ ਜਗਤ ਨੂ ਪਵਿਤਰ ਕਰਨ ਵਾਲੇ ਹੋ ਜਾਦੇ ਹੈਨ

ਬਰੈਕਟ ਵੱਜਾ ਪਾਠ ੳ-ਵਰਗ ਦੇ ਕਿਸੇ ਖਰੜੇ ਵਿਚ ਪ੍ਰਾਪਤ ਨਹੀਂ, (ਗੁ.ਨਾ.ਦੇ. ਖਰੜਾ 834 ਦੇ ਹਾਸ਼ੀਏ ਵਿਚ, ਪਿੱਛੋਂ ਕਿਸੇ ਨੇ ਹੋਰ ਖਰੜੇ ਨਾਲ ਸੋਧ ਕੇ, ਦਰਜ ਕੀਤਾ ਹੈ)। ਅ-ਵਰਗ ਦੇ ਹਰ ਖਰੜੇ ਵਿਚ ਇਹ ਪਾਠ ਮਿਲਦਾ ਹੈ। ਸਿੱਟਾ ਇਹ ਕਿ ੳ-ਵਰਗ ਦੂਜੀ ਤੀਜੀ ਥਾਂ ਵਿਗੜੇ ਪਾਠ ਵਾਲੇ ਨੁਸਖ਼ੇ ਤੋਂ ਵਿਕਸਤ ਹੋਈ ਧਾਰਾ ਹੈ ਅਤੇ ਅ-ਵਰਗ, ਮੁੱਖ ਧਾਰਾ।

(ii) 12ਵੀਂ ਪਉੜੀ ਦੀ ਵਿਆਖਿਆ ਵਿਚ ਇਕ ਤੁਕ ਆਉਂਦੀ ਹੈ:

> ਜੈਸੇ ਸੁਕਾਲ ਦੇ ਸਮੇ ਕਿਸੇ ਦੇਸ ਵਿਚ ਕੋਈ ਸਾਧ ਪਰਾਹੁਣਾ ਜਾਂਦਾ ਹੈ

ੳ-ਵਰਗ ਦੇ ਸਾਰੇ ਖਰੜਿਆਂ ਵਿਚ 'ਦੇਸ' ਪਦ ਪ੍ਰਾਪਤ ਨਹੀਂ ਕਿਉਂਕਿ ਜਿਸ ਪੂਰਵਵਰਤੀ ਖਰੜੇ ਤੋਂ ਇਸ ਵਰਗ ਦਾ ਮੁੱਢ ਬੱਝਾ, ਉਸ ਵਿਚ ਲਿਖਾਰੀ ਦੀ ਭੁੱਲ ਕਾਰਨ 'ਦੇਸ' ਲੋਪ ਹੋ ਗਿਆ ਸੀ। ਪਾਠ ਵਿਚ ਖੱਪੇ ਨੂੰ ਪੂਰਨ ਲਈ ਚੇਤੰਨ ਲਿਖਾਰੀਆਂ ਨੇ, ਕਿਸੇ ਦੇ/ਕਿਸੇ ਪਾਸ/ਕਿਸੇ ਦੇ ਘਰ/ਕਿਸੇ ਵਲ, ਆਦਿ ਬਦਲ ਵਰਤ ਕੇ ਕੰਮ ਸਾਰਿਆ ਹੈ। ਇਹ ਬਦਲ ਇਸ ਵਰਗ ਦੇ ਖਰੜਿਆਂ ਨੂੰ ਅੱਗੇ ਜੁੱਟਾਂ ਵਿਚ ਵੰਡਣ ਅਤੇ ਅੰਤਰ-ਸੰਬੰਧ ਸਥਾਪਤ ਕਰਨ ਵਿਚ ਬਹੁਤ ਸਹਾਈ ਹੋਏ। ੳ1.2 ਅਤੇ ੳ2.1 ਜੁੱਟਾਂ ਦੇ ਖਰੜਿਆਂ ਵਿਚ ਬਦਲ ਕਿਸੇ ਘਰ/ਕਿਸੇ ਦੇ ਘਰ, ਅੰਤਰ-ਸੰਬੰਧ ਦਰਸਾਉਂਦਾ ਹੈ। ਬ.ਸ.ਡੇ.23 (ਭਾਈ ਵੀਰ ਸਿੰਘ ਵਾਲਾ ਨੁਸਖ਼ਾ) ਦੇ ਉਤਾਰਕ ਨੇ 'ਨਗਰ' ਵਰਤਿਆ ਹੈ। ਸੈ.ਸ.ਲਾ. 2794, ਤ.ਸਿੰ.ਬੇ. xxx; ਨਿ.ਸੰ. 37 ਅਤੇ ਬ.ਸ.ਡੇ. 185 ਵਿਚ ਪਾਠ-ਬਦਲ ਨਹੀਂ ਦਿੱਤਾ, ਲੋਪ ਆਪਣੇ ਮੂਲ ਰੂਪ ਵਿਚ ਹੈ।

ਅ-ਵਰਗ ਦੇ ਸਾਰੇ ਖਰੜਿਆਂ ਵਿਚ ਜੋ ਕਿਸੇ ਹੋਰ ਸੋਮੇ ਤੋਂ ਆਏ ਹਨ ਉਕਤ ਸਹੀ ਪਾਠ ਮਿਲਦਾ ਹੈ। ਅਜਿਹੇ ਹੋਰ ਅਨੇਕਾਂ ਸ਼ਬਦੀ ਠੀਹੇ ਪਾਠ ਵਿਚ ਪ੍ਰਾਪਤ ਹਨ ਜੋ ਖਰੜਿਆਂ ਨੂੰ ਨਿਸਚਤ ਦੋ ਵਰਗਾਂ ਵਿਚ ਖੜੇ ਰੁਖ਼ ਵੰਡਦੇ ਹਨ।

## ਖਰੜਾ-ਜੁੱਟ ਨਿਰਮਾਣ

ੳ-ਵਰਗ ਵਿਚ ਖਰੜਿਆਂ ਨੂੰ ਪੰਜ ਜੁੱਟਾਂ ਵਿਚ ਰੱਖਿਆ ਗਿਆ ਹੈ। ਪਾਠ

ਦੇ ਨੁਕਤੇ ਤੋਂ ਇਨ੍ਹਾਂ ਜੁੱਟਾਂ ਦੇ ਅੰਤਰ-ਸੰਬੰਧ ਮਜ਼ਬੂਤ ਹਨ। ੳ1.1, ੳ1.2 ਅਤੇ ੳ1.3 ਜੁੱਟਾਂ ਦੇ ਖਰੜਿਆਂ ਵਿਚ ਪਾਠ-ਭੇਦਾਂ ਅਤੇ ਸਾਖੀ ਗਿਣਤੀ ਅਤੇ ਕ੍ਰਮਾਂਕਾਂ ਦੀ ਸਮਾਨਤਾ ਹੈ। ਅਖ਼ੀਰ ਉੱਤੇ 160 ਸਾਖੀਆਂ ਪੂਰੀਆਂ ਹੋਈਆਂ ਦੀ ਸੂਚਨਾ ਮਿਲਦੀ ਹੈ। ਖਰੜਾ ਜੁੱਟ ੳ2.1 ਅਤੇ ੳ2.2 ਦੇ ਮੁੱਖ ਲੱਛਣ ਹਨ:

1. ਸਾਖੀ ਵਿਸ਼ਾ-ਵਸਤੂ ਪਰੰਪਰਾ ਅਤੇ ਵਰਗ ਅਨੁਸਾਰ ਹੋਣ ਦੇ ਬਾਵਜੂਦ ਪਾਠ ਵਿਚ ਸਾਖੀ ਕ੍ਰਮਾਂਕਾਂ ਦੀਆਂ ਭੁੱਲਾਂ ਤੇ ਦੂਹਰਾਂ ਨੂੰ ਪੱਧਰਾ ਕਰ ਕੇ, ਵਾਰ ਦੀ ਪਉੜੀਆਂ ਵਿਚ ਸ਼ਾਮਲ ਕਰ ਕੇ ਸਾਖੀ ਗਿਣਤੀ 163 ਹੋ ਗਈ।
2. ਵਾਰ ਦੀ ਹਰ ਪਉੜੀ ਤੋਂ ਪਹਿਲਾਂ 'ਸਾਖੀ ਹੋਰ ਤੁਰੀ ਜਾਂ ਚਲੀ' ਅਤੇ ਪਉੜੀ ਫਲਾਂ ਤੁਰੀ ਜਾਂ ਚਲੀ ਦੀ ਸੂਚਨਾ ਦਰਜ ਹੈ।

## ਖਰੜਾ ਵਰਗ ਵੰਡ ਅਤੇ ਜੁੱਟ ਨਿਰਮਾਣ ਦਾ ਨਕਸ਼ਾ

### ੳ-ਵਰਗ

| 160 ਸਾਖੀਆਂ | | |
|---|---|---|
| ੳ1.1 | ੳ1.2 | ੳ1.3 |
| ਬਸਡੇ 185 (1798)*<br>ਸੈਸਲਾ 2794<br>ਗੁਨਾਦੇ 834 (1861) | ਨਿਸੰ 37 (1817)<br>ਬਸਡੇ 23 (1838) | ਗੁਨਾਦੇ 999 (1832) |

| 163 ਸਾਖੀਆਂ | |
|---|---|
| ੳ2.1 | ੳ2.2 |
| ਗੁਨਾਦੇ 821 (1828)<br>ਬਸਡੇ 193 (1830)<br>ਗੁਨਾਦੇ 833 (1858)<br>ਗੁਨਾਦੇ 91<br>ਪੰਯੂਪ 115373<br>ਪ੍ਰੋਪ੍ਰੀਸਿੰ 184 | ਤਸਿੰਬੇ xxx (1804)<br>ਪ੍ਰੋਪ੍ਰੀਸਿੰ 45<br>ਪੰਯੂਪ 115620 (1839) |

* *ਨੋਟ:* ਬਰੈਕਟਾਂ ਵਿਚ ਉਤਾਰੇ ਦੇ ਈਸਵੀ ਸੰਨ ਦਿੱਤੇ ਹਨ।

**ਅ-ਵਰਗ**

| 160 ਸਾਖੀਆਂ | 143-44 ਸਾਖੀਆਂ | | 162/163 ਸਾਖੀਆਂ |
|---|---|---|---|
| ਅ1.1 | ਅ1.2 | ਅ1.3 | ਅ2.1 |
| ਜਸਿੰਖਾ xxx (1814)* | ਸਿਰੈਲਾ 6140 (1832) | ਖਾਕਾਅ 2300 (1834) | ਬਸਡੇ 16 (1807) |
| ਸਿਰੈਲਾ 7077 (1822) | | ਪੰਜੂਚੰ 1187 (1811) | ਗੁਨਾਦੇ 01 |
| ਸੈਸਲਾ 2827 (1828) | | ਆਪ 758 | ਸਿਰੈਲਾ 7398 |
| ਪ੍ਰੋਪ੍ਰੀਸਿੰ 46 (1838) | | ਪ੍ਰੋਪ੍ਰੀਸਿੰ 305 | ਬਸਡੇ 43 |
| ਖਾਕਾਅ 1590 | | ਪੰਜੂਚੰ 79 | |
| ਖਾਕਾਅ 2295 | | | |
| ਪੰਜੂਚੰ 42 | | | |

| 143 ਸਾਖੀਆਂ | 123 ਸਾਖੀਆਂ | 116 ਸਾਖੀਆਂ | 132 ਸਾਖੀਆਂ |
|---|---|---|---|
| ਅ2.2 | ਅ2.3 | ਅ3.1 | ਅ3.2 |
| ਸਰੈਲਾ 751 | ਬਸਡੇ 306 (1833) | ਗੁਨਾਦੇ 233 (1817) | ਭਾਵਿਪ 46 (1839) |
| ਗੁਨਾਦੇ 436 | ਗੋਸਿਲਾਂ xx | ਬਸਡੇ 6 | ਆਪ 687 |
| | ਪੰਜੂਚੰ 802 | ਬਸਡੇ 7 | ਆਪ 688 |
| | ਪ੍ਰੋਪ੍ਰੀਸਿੰ 138 | ਸੈਸਲਾ 2949 | ਮੋਮਪ 141 |
| | ਪ੍ਰੋਪ੍ਰੀਸਿੰ 188 | ਭਾਵਿਪ 347 | |

ਅ-ਵਰਗ ਨਾਲ ਸੰਬੰਧਤ ਕੁੱਲ ਖਰੜੇ 8 ਜੁੱਟਾਂ ਵਿਚ ਰੱਖੇ ਗਏ ਹਨ। ਅ1.1 ਜੁੱਟ ਵਿਚ ਮੂਲ ਪਰੰਪਰਾ ਜਾਂ ਮੁੱਖ ਧਾਰਾ ਦੇ ਅਨੁਸਾਰੀ ਨੁਸਖ਼ੇ ਹਨ ਜਿਨ੍ਹਾਂ ਦੇ ਪਾਠ ਵਿਚ ਸਮਾਨਤਾ ਹੈ; ਕੁਝ ਖ਼ਾਸ ਪਾਠ-ਭੇਦ ਜਾਂ ਸ਼ਬਦੀ ਠੀਹੇ, ਇਨ੍ਹਾਂ ਦੀ ਵੱਖਰੀ ਪਹਿਚਾਣ ਸਥਾਪਤ ਕਰਦੇ ਹਨ। ਅ1.2 ਜੁੱਟ ਵਿਚ ਇਕੱਲਾ ਸਿ.ਰੈ.ਲਾ. 6140

* *ਨੋਟ:* ਬਰੈਕਟਾਂ ਵਿਚ ਉਤਾਰੇ ਦੇ ਈਸਵੀ ਸੰਨ ਦਿੱਤੇ ਹਨ।

ਨੁਸਖ਼ਾ ਪੈਂਦਾ ਹੈ ਜੋ ਅ1.1 ਜੁੱਟ ਤੋਂ ਸੁਤੰਤਰ ਪਰ ਸ਼ੁੱਧ ਮੂਲ ਪਾਠ ਵਾਲੇ ਨੁਸਖ਼ੇ ਤੋਂ ਅਵਤਰਿਆ ਹੋਇਆ ਹੈ ਕਿਉਂਕਿ ਇਸ ਵਿਚ ਅ1.1 ਜੁੱਟ ਵਾਲੇ ਸ਼ਬਦੀ ਠੀਹੇ ਪ੍ਰਾਪਤ ਨਹੀਂ। ਨਿਮਨੋਕਤ ਉਦਾਹਰਨਾਂ ਸਥਿਤੀ ਸਪੱਸ਼ਟ ਕਰਦੀਆਂ ਹਨ:

(iii) ਪਉੜੀ ਪਹਿਲੀ ਦੀ ਵਿਅਖਿਆ ਦੀ ਆਖ਼ਰੀ ਸਤਰ ਦਾ ਪਾਠ ਹੈ:

ਸਤਿਗੁਰਾਂ ਦੇ ਦਰਬਾਰ ਸਬਦ ਦਾ ਅਖੁਟ ਭੰਡਾਰ ਹੈ

ਅ1.1 ਜੁੱਟ ਵਾਲੇ ਨੁਸਖ਼ਿਆਂ ਦਾ ਪਾਠ ਇਸ ਦੇ ਸਮਾਨ ਹੈ, ਪਰ ਖਰੜਾ 6140 ਵਿਚ ਸ਼ਬਦ-ਪਲਟੇ ਨਾਲ ਪਾਠ ਹੋ ਗਿਆ:

ਸਤਿਗੁਰਾਂ ਦੇ ਦਰਬਾਰ ਸਬਦ ਦਾ ਭੰਡਾਰ ਅਖੁਟ ਹੈ

ਅਗਲੇ ਖਰੜਾ ਜੁੱਟਾਂ (ਅ1.3, ਅ2.1, ਅ2.2, ਅ2.3, ਅ3.1, ਅ3.2) ਵਿਚ ਪਾਠ ਹੈ:

ਸਤਿਗੁਰਾਂ ਦੇ ਦਰਬਾਰ ਸਬਦ ਦਾ ਭੰਡਾਰ ਸਦਾ ਅਖੁਟ ਹੈ

ਇਸ ਪਾਠ ਵਾਲੇ ਖਰੜਾ-ਸਮੂਹ ਵਿੱਚੋਂ ਸਭ ਤੋਂ ਪੁਰਾਣਾ ਬਸਡੇ 16, ਸੰ. 1864/1807 ਈ. ਦਾ ਉਤਾਰਾ ਹੈ; ਇਸ ਦਾ ਮਤਲਬ ਹੈ ਇਹ ਪਾਠ 1807 ਈ. ਤੋਂ ਪਹਿਲੇ ਕਿਸੇ ਖਰੜੇ ਵਿਚ ਸ਼ਬਦ-ਪਲਟੇ ਨਾਲ ਵਿਗੜਿਆ ਹੋਇਆ ਜਿਸ ਦੀ ਖਰੜਾ 6140, 1832 ਈ. ਦੀ ਨਕਲ ਹੈ ਅਤੇ ਉਸੇ ਸਿਲਸਿਲੇ ਤੋਂ 'ਭੰਡਾਰ ਸਦਾ ਅਖੁਟ ਹੈ' ਵਿਚ ਬਦਲ ਕੇ ਅੱਗੇ ਤੋਂ ਅੱਗੇ ਉਤਾਰਿਆਂ ਵਿਚ ਚਲਾ ਗਿਆ। (ਗੁੰਮ ਕੜੀ ਵਾਲੇ ਇਸ ਖਰੜੇ ਨੂੰ ਪੂਰਵਗਾਮੀ x, ਸੰਖੇਪ ਪੂਗਾ x ਨਾਂ ਦੇਣਾ ਉਚਤ ਹੋਵੇਗਾ)।

(iv) ਖਰੜਾ ਜੁੱਟ ਅ2.1 ਅਤੇ ਅ2.2 ਪਾਠ ਦੇ ਲਿਹਾਜ਼ ਨਾਲ ਇਕ-ਨਾੜੂਆ ਖਰੜੇ ਹਨ ਅਤੇ 160 ਸਾਖੀਆਂ ਵਾਲੇ ਉਕਤ ਅਪ੍ਰਾਪਤ ਪੂਗਾ x ਸਰੋਤ ਤੋਂ ਆਏ ਹਨ। ਅ2.2 ਦੀ ਭਿੰਨਤਾ, ਕ੍ਰਮਾਂਕਾਂ ਵਿਚਲੀਆਂ ਵਿਸੰਗਤੀਆਂ ਦੀ ਸੁਧਾਈ ਕਾਰਨ ਸਾਖੀ ਸੰਖਿਆ 143 ਹੋ ਜਾਣ 'ਤੇ ਅਧਾਰਤ ਹੈ। ਸਿ.ਰੈ.ਲਾ.ਖਰੜਾ 751 ਅਤੇ 7389 ਦੇ ਪਾਠ ਇਕ-ਸਮਾਨ ਹਨ। ਇਨ੍ਹਾਂ ਵਿਚਲੇ ਸ਼ਬਦੀ ਠੀਹੇ ਲਿਖਾਰਿਆਂ ਦੇ ਰੋਲ ਨੂੰ ਵੀ ਪ੍ਰਦਰਸ਼ਤ ਕਰਦੇ ਹਨ। ਇਨ੍ਹਾਂ ਦੋਵਾਂ ਖਰੜਾ-ਜੁੱਟਾਂ ਵਿਚ ਸਾਖੀ 84 ਦਾ ਅਰੰਭ ਇਸ ਵਾਕ ਨਾਲ ਹੁੰਦਾ ਹੈ:

"ਅਜਬੁ ਤੇ ਅਜਾਇਬੁ ਤੇ ਉਮਰ ਸਾਹ ਸਭੇ ਮਸੰਦ ਹੈਸਨਿ"

ਸਹੀ ਪਾਠ 'ਸੰਘੇ' ਹੈ ਪਰ ਵਿਗੜ ਕੇ ਸਭੇ ਬਣ ਗਿਆ। ਖਰੜਾ-ਜੁੱਟ ਅ2.3 ਦੇ ਸਾਰੇ ਨੁਸਖ਼ਿਆਂ ਵਿਚ ਪਾਠ ਸਭੇ ਹੀ ਹੈ ਜੋ ਇਸ ਜੁੱਟ ਦੀ ਅ2.1 ਅਤੇ ਅ2.2 ਦੇ ਨੁਸਖ਼ਿਆਂ ਤੋਂ ਅਵਤਰੇ ਹੋਣ ਦਾ ਸੁਰਾਗ ਮੁਹੱਈਆ ਕਰਦਾ ਹੈ।

(v) ਖਰੜਾ ਜੁੱਟ ਅ3.1 ਅਤੇ ਅ3.2 ਵਿਚ, ਦੂਜੀ ਪਉੜੀ ਦੀ ਵਿਆਖਿਆ ਵਿਚ ਇਕ ਨਿਵੇਕਲਾ ਸ਼ਬਦੀ ਠੀਹਾ ਪ੍ਰਾਪਤ ਹੈ:

"ਤਨੂਰ ਦੇ ਵਿਚੁ ਪਰਸਾਦੀਆਂ ਪਕਾਵਣੀਆਂ ਹੈਨ। ਭਾਵੈ ਚੰਨਣ ਦੀਆਂ ਲਕੜੀਆਂ ਬਾਲੀਅਨ ਭਾਵੈ ਪਲਾਸ ਦੀਆਂ ਬਾਲੀਅਨ"।

ਮੂਲ ਅਤੇ ਸਹੀ ਪਾਠ ਹੈ:

ਤਨੂਰ ਦੇ ਵਿਚੁ ਪਰਸਾਦੀਆਂ ਪਕਾਵਣੀਆਂ ਹੈਨ। ਭਾਵੈ ਚੰਨਣ ਦੀਆਂ ਲਕੜੀਆਂ ਬਾਲੀਅਨ ਭਾਵੈ ਹੋਰ ਕਾਇਸੇ ਦੀਆਂ ਹੋਵਨ।

ਪਾਠ ਵਿਚ ਉਕਤ ਦਖ਼ਲ-ਅੰਦਾਜ਼ੀ ਇਨ੍ਹਾਂ ਖਰੜਾ-ਜੁੱਟਾਂ ਤੋਂ ਇਲਾਵਾ ਅ2.2 ਦੇ, ਖਰੜਾ ਗੁ.ਨਾ.ਦੇ. 436 ਵਿਚ ਵੀ ਪ੍ਰਾਪਤ ਹੈ, ਜੋ ਸਿ.ਰੈ.ਲਾ. 751 ਦੀ ਹੂਬਹੂ ਨਕਲ ਹੈ। ਸਿ.ਰੈ.ਲਾ. 751 ਵਿਚ ਇਹ ਪਾਠ ਖਰੜਾ ਖੰਡੂ ਹੋਣ ਕਰਕੇ ਪ੍ਰਾਪਤ ਨਹੀਂ। ਸਿ.ਰੈ.ਲਾ.751 ਇਸ ਦੀ ਇੰਨ-ਬਿੰਨ ਕਾਪੀ ਸਿ.ਰੈ.ਲਾ.7398 ਵਿਚ ਵੀ ਇਹ ਪਾਠ ਨਹੀਂ। ਨਿਰਨਾ ਇਹ, ਕਿ ਇਸ ਦਖ਼ਲ-ਅੰਦਾਜ਼ੀ ਲਈ ਖਰੜਾ 436 ਜਾਂ ਇਸ ਦੇ ਪੂਰਵਵਰਤੀ ਖਰੜੇ ਦਾ ਲਿਖਾਰੀ ਜ਼ਿੰਮੇਵਾਰ ਹੈ ਅਤੇ ਇਸ ਰਾਹੀਂ ਇਹ ਪਾਠ-ਭੇਦ ਅ3.1 ਅਤੇ ਅ3.2 ਖਰੜਾ-ਜੁੱਟਾਂ ਵਿਚ ਪੁੱਜਾ।

## ਪਟਿਆਲਾ ਧਰੋਹਰ

ਗੁ.ਨਾ.ਦੇ. 233 ਅਤੇ ਬ.ਸ.ਡੇ. 6, 7 ਨੂੰ ਛੱਡ ਕੇ ਅ3.1 ਅਤੇ ਅ3.2 ਜੁੱਟਾਂ ਦੇ ਪੰਜ ਖਰੜੇ ਪਟਿਆਲੇ ਦੀਆਂ ਲਾਇਬਰੇਰੀਆਂ ਵਿਚ ਸਾਂਭੇ ਹੋਏ ਹਨ। ਪਾਠ ਦੇ ਲਿਹਾਜ਼ ਨਾਲ ਅ3.2 ਦੇ ਖਰੜੇ ਵੱਖਰੀ ਸ਼ਾਖ਼ਾ ਦੇ ਹਨ, ਜੋ ਸੈ.ਸ.ਲਾ. 2949 ਤੋਂ ਪਟਿਆਲੇ ਵਿਚ ਡੇਰਾ ਬਾਬਾ ਰਾਮਦਾਸ ਵਿਚ ਵਿਕਸਤ ਹੋਈ ਅਤੇ ਇਸ ਦੀ ਕੋਈ ਨਕਲ ਪਟਿਆਲੇ ਤੋਂ ਬਾਹਰ ਹੋਰ ਕਿਸੇ ਲਾਇਬਰੇਰੀ ਵਿਚ ਪ੍ਰਾਪਤ ਨਹੀਂ। ਸ਼ਮਸ਼ੇਰ ਸਿੰਘ ਅਸ਼ੋਕ ਵਾਲਾ ਖਰੜਾ, ਜੋ ਉਨ੍ਹਾਂ ਪਟਿਆਲੇ ਰਹਿੰਦਿਆਂ ਪ੍ਰਾਪਤ ਕੀਤਾ ਸੀ, ਇਸੇ ਸ਼ਾਖ਼ਾ ਨਾਲ ਸੰਬੰਧਤ ਹੈ; ਇਸ ਲਈ ਇਸ ਸਮੂਹ ਨੂੰ 'ਪਟਿਆਲਾ ਧਰੋਹਰ' ਦਾ ਨਾਂ ਦਿੱਤਾ ਜਾ ਸਕਦਾ ਹੈ। ਇਸ ਦੇ ਮੁੱਖ ਲੱਛਣ ਹਨ :

1. 'ਸਿਖਾਂ' ਦੀ ਥਾਂ ਸਮੁੱਚੇ ਪਾਠ ਵਿਚ ਸ਼ਬਦ 'ਸੰਤ' ਵਰਤਿਆ ਹੈ।
2. ਪੁਰਾਣਕ, ਗਲਪੀ ਅਤੇ ਮਾਇਆਵੀ ਕਹਾਣੀਆਂ ਦਾ ਦਖ਼ਲਾ।
3. 'ਸਿਖਾਂ ਅਰਦਾਸ ਕੀਤੀ' ਦੀ ਥਾਂ 'ਸਿਖਾਂ ਪ੍ਰਸਨ ਕੀਤਾ'।
4. ਕਿਰਿਆਵਾਂ ਦਾ ਰੰਗ ਮਲਵਈ ਹੋ ਗਿਆ।
5. ਸਾਖੀ ਅੰਕ ਹਰ ਗੁਰੂ ਸਾਹਿਬ ਦੇ ਵੱਖਰੇ-ਵੱਖਰੇ, ਜੁਮਲਾ 132।

## ਸਾਖੀ-ਸੰਖਿਆ ਦੀ ਭਿੰਨਤਾ ਦਾ ਰਹੱਸ

ਉਪਰੋਕਤ ਬਿਓਰੇ ਵਿਚ ਦਰਜ *ਸਿੱਖਾਂ ਦੀ ਭਗਤਮਾਲਾ* ਦੇ ਖਰੜਿਆਂ ਦੀ ਸਾਖੀ ਸੰਖਿਆ ਵੱਖ-ਵੱਖ ਹੈ; 116 ਤੋਂ 163 ਤਕ ਸਿਲਸਿਲਾ ਚਲਦਾ ਹੈ। ਇਹ ਅੰਤਰ ਕਿਉਂ ? ਮੂਲ ਖਰੜੇ ਵਿਚ ਸਾਖੀ ਸੰਖਿਆ ਕੀ ਸੀ ? ਪਾਠ ਦੀ ਪੂਰਨਤਾ 'ਤੇ ਇਸ ਭੰਬਲਭੂਸੇ ਦਾ ਵੀ ਕਿਸੇ ਕਿਸਮ ਕੋਈ ਅਸਰ ਹੈ ? ਇਹ ਸਵਾਲ ਵੀ ਜਵਾਬ ਮੰਗਦੇ ਹਨ।

### 160 ਸਾਖੀਆਂ

ਇਹ ਗੱਲ ਮੁੱਢ ਵਿਚ ਹੀ ਸਪੱਸ਼ਟ ਕਰ ਦੇਣੀ ਉਚਤ ਹੋਵੇਗੀ ਕਿ ਸਾਖੀ ਸੰਖਿਆ ਦੀ ਵਿਭਿੰਨਤਾ ਦਾ *ਭਗਤਮਾਲਾ* ਦੇ ਪਾਠ ਦੀ ਇਕਾਗਰਤਾ 'ਤੇ ਕੋਈ ਅਸਰ ਨਹੀਂ ਪਿਆ। ਦੋਵਾਂ ਵਰਗਾਂ ਦੇ 160 ਸਾਖੀਆਂ ਵਾਲੇ ਖਰੜਿਆਂ ਨੂੰ ਵਾਚਣ ਤੋਂ ਪਤਾ ਲਗਦਾ ਹੈ ਕਿ ਮੂਲ ਲੇਖਕ ਨੇ ਸਾਖੀਆਂ ਨੂੰ ਅੰਕਣ ਲੱਗਿਆਂ ਬਹੁਤੀ ਸਾਵਧਾਨੀ

ਤੋਂ ਕੰਮ ਨਹੀਂ ਲਿਆ; ਕ੍ਰਮਾਂਕ 97, 108 ਅਤੇ 145 ਦੀ ਦੁਹਰ ਲੱਗੀ ਹੈ, 129 ਨੂੰ ਤਿਹਰ; ਕ੍ਰਮਾਂਕ 19 ਤੇ 77 ਲੱਗਣੋਂ ਰਹਿ ਗਏ; ਚਾਰ ਸਾਖੀਆਂ ਅੰਕ ਵਿਹੂਣੀਆਂ ਹਨ। ਸਾਖੀ 46 ਤੋਂ ਅੱਗੇ 47 ਦੀ ਥਾਂ ਅੰਕ 65 ਲੱਗਾ ਹੋਇਆ ਹੈ। ਇਸ ਦਾ ਕਾਰਨ ਸ਼ਾਇਦ ਇਹ ਹੈ ਕਿ ਲੇਖਕ ਬੇਧਿਆਨੇ ਵਿਚ 46 ਨੂੰ ਦ੍ਰਿਸ਼ਟੀ ਦੋਸ਼ ਕਾਰਨ, ਅੰਕਾਂ ਦੀ ਸਥਾਨ ਬਦਲੀ ਨਾਲ 64 ਪੜ੍ਹ ਗਿਆ ਅਤੇ ਇਸ ਅਨੁਸਾਰ ਅਗਲੀ ਸਾਖੀ ਨੂੰ 65 ਅੰਕ ਦੇ ਦਿੱਤਾ। ਇਸ ਤਰ੍ਹਾਂ ਸਾਖੀਆਂ ਦੀ ਗਿਣਤੀ 160 ਹੋ ਨਿਬੜੀ। ਵਾਰ ਦੀਆਂ 18 ਪਉੜੀਆਂ ਵਿੱਚੋਂ 11 ਨੂੰ ਗਿਣਤੀ ਵਿਚ ਸ਼ਾਮਲ ਕੀਤਾ ਹੈ 7 ਨੂੰ ਨਹੀਂ। ਘਾਟੇ-ਵਾਧਿਆਂ ਨੂੰ ਮੇਲ ਕੇ ਫ਼ਰਕ 16 ਅੰਕਾਂ ਦਾ ਰਹਿ ਜਾਂਦਾ ਹੈ, ਅਰਥਾਤ ਦੱਸੀ ਸੰਖਿਆ, ਅਸਲ ਗਿਣਤੀ ਨਾਲੋਂ 16 ਅੰਕ ਵੱਧ ਹੈ।

## 163 ਸਾਖੀਆਂ

ਉਪਰੋਕਤ 160 ਸਾਖੀਆਂ ਵਾਲੇ ਪ੍ਰਕਰਨ ਵਿਚ ਵੇਖਿਆ ਗਿਆ ਹੈ ਕਿ ਸਾਖੀ ਅੰਕਣ ਸਮੇਂ ਮੂਲ ਲੇਖਕ ਵੱਲੋਂ ਕੁਝ ਭੁੱਲਾਂ ਅਤੇ ਉਕਾਈਆਂ ਅਚੇਤ ਹੀ ਹੋ ਗਈਆਂ ਸਨ, ਜਿਸ ਨੂੰ ਕਿਸੇ ਵਿਵੇਕੀ ਉਤਾਰਕ ਨੇ ਤਾੜ ਕੇ ਅੰਕਣ ਵਿਚ ਉਕਾਈਆਂ ਦੀ ਸੋਧ ਕਰਨ ਦੀ ਥਾਂ ਸਾਖੀ ਅੰਕਣ ਦਾ ਨਵਾਂ ਢੰਗ ਅਪਣਾ ਲਿਆ। 13ਵੀਂ ਪਉੜੀ ਤੋਂ ਅੱਗੇ ਵਾਰ ਦੀਆਂ ਪਉੜੀਆਂ ਅਤੇ ਸਾਖੀਆਂ ਨੂੰ ਯਥਾ ਕ੍ਰਮ ਅੰਕ ਲਾ ਦਿੱਤੇ, ਇਸ ਤਰ੍ਹਾਂ ਆਦਿ ਤੋਂ ਅੰਤ ਤਕ ਸਾਖੀਆਂ ਦੀ ਕੁੱਲ ਗਿਣਤੀ 163 ਹੋ ਗਈ। ਇਸ ਸ਼ਰੇਣੀ ਦੇ ਖਰੜੇ ੳ 2.1 ਅਤੇ 2.2 ਜੁੱਟਾਂ ਵਿਚ ਪੈਂਦੇ ਹਨ। ਹਰ ਪਉੜੀ ਦੇ ਮੁੱਢ ਵਿਚ 'ਸਾਖੀ ਹੋਰ ਚਲੀ/ਤੁਰੀ, ਪਉੜੀ ਫਲਾਂ ਚਲੀ/ਤੁਰੀ' ਦਰਜ ਕੀਤਾ ਮਿਲਦਾ ਜੋ ਇਸ ਸ਼ਰੇਣੀ ਦੇ ਖਰੜਿਆਂ ਦਾ ਵਿਸ਼ੇਸ਼ ਪਹਿਚਾਣ ਚਿੰਨ੍ਹ ਹੈ।

## 144 ਸਾਖੀਆਂ

ਜਿਨ੍ਹਾਂ ਉਤਾਰਕਾਂ ਨੇ ਆਪਣੇ ਦਖ਼ਲ ਨੂੰ ਮੂਲ ਖਰੜੇ ਦੀ ਸਾਖੀ ਸੰਖਿਆ ਵਿਚਲੀਆਂ ਭੁੱਲਾਂ ਜਾਂ ਉਕਾਈਆਂ ਨੂੰ ਸੋਧਣ ਤਕ ਸੀਮਤ ਰੱਖਿਆ, ਉਨ੍ਹਾਂ ਦੀ ਸਾਖੀ ਗਿਣਤੀ 143-144 ਹੋ ਨਿਬੜੀ। ਇਸ ਸ਼ਰੇਣੀ ਦੇ ਖਰੜੇ ਅ1.2, 1.3 ਜੁੱਟਾਂ ਵਿਚ ਰੱਖੇ ਗਏ ਹਨ। ਇਨ੍ਹਾਂ ਜੁੱਟਾਂ ਤੋਂ ਬਾਹਰ ਵੀ ਕਈ ਖਰੜਿਆਂ ਵਿਚ ਸੁਧਾਈ ਦੇ ਸੁਤੰਤਰ ਜਤਨ ਕੀਤੇ ਗਏ ਮਿਲਦੇ ਹਨ। ਮਿਸਾਲ ਲਈ ਪ੍ਰੋ.ਪ੍ਰੀ.ਸਿੰ. ਖਰੜਾ 46 (1838 ਈ.) ਦੇ ਲਿਖਾਰੀ ਨੇ 46-65 ਅੰਕਾਂ ਵਿਚਲੇ ਛੜੱਪੇ ਦੀ ਸੋਧ ਕੀਤੀ ਅਤੇ ਕੁਝ ਦੂਰੀ ਤਕ ਆਪਣੇ ਵੱਲੋਂ ਨਵੇਂ ਅੰਕ ਲਾਏ ਵੀ, ਫੇਰ ਸ਼ਾਇਦ ਪੁਨਰ-ਅੰਕਣ ਨੂੰ ਮੁਸੀਬਤ ਸਮਝ ਕੇ ਵਿੱਚੇ ਛੱਡ ਦਿੱਤਾ ਅਤੇ ਸਾਖੀਆਂ ਨੂੰ ਅੰਕ ਦੇਣ ਦੀ ਥਾਂ 'ਬੋਲੋ ਭਾਈ ਵਾਹਿਗੁਰੂ' ਨਾਲ ਕੰਮ ਸਾਰ ਲਿਆ। ਇਸੇ ਤਰ੍ਹਾਂ ਸਿਰੈਲਾ ਖਰੜਾ 751 ਨੇ ਸੁਤੰਤਰ ਤੌਰ 'ਤੇ ਅੰਕਾਂ ਵਿਚ ਸੋਧ ਕੀਤੀ, 139 'ਤੇ ਆ ਕੇ ਉਸ ਤੋਂ ਵੀ ਦੁਹਰ ਲੱਗ ਗਈ ਅਤੇ ਅੰਤਲੀ ਸਾਖੀ ਦਾ ਅੰਕ ਜੋ 143 ਬਣਦਾ ਸੀ, ਦੀ ਥਾਂ 162 ਲਿਖ ਗਿਆ। ਭਾਈ ਵੀਰ ਸਿੰਘ ਵਾਲਾ ਬ.ਸ.ਡੇ. 23 ਖਰੜੇ ਦੇ ਲਿਖਾਰੀ ਨੇ, ਮੂਲ ਲੇਖਕ ਨੇ ਜੋ 7 ਪਉੜੀਆਂ ਗਿਣਤੀ ਤੋਂ ਬਾਹਰ ਰੱਖੀਆਂ ਸਨ, 144 ਵਾਲੀ ਗਿਣਤੀ ਵਿਚ ਜੋੜ ਕੇ ਸਾਖੀਆਂ

ਦੀ ਗਿਣਤੀ 151 ਕਰ ਦਿੱਤੀ। ਉਪਰੋਕਤ ਸਾਰੇ ਖਰੜੇ ਪਾਠ ਦੇ ਲਿਹਾਜ਼ ਨਾਲ ਆਪੋ-ਆਪਣੇ ਜੁੱਟਾਂ ਵਿਚ ਹੀ ਰੱਖੇ ਗਏ ਹਨ।

### 116 ਸਾਖੀਆਂ

ਇਸ ਸਾਖੀ ਸੰਖਿਆ ਦਾ ਕੋਈ ਅਧਾਰ ਨਹੀਂ, ਇਹ ਬਿਗੜ-ਸੰਖਿਆ ਹੈ। ਇਸ ਸ਼ਰੇਣੀ ਵਿਚ 5 ਖਰੜੇ ਪੈਂਦੇ ਹਨ ਜੋ ਅ3.1 ਜੁੱਟ ਵਿਚ ਰੱਖੇ ਗਏ ਹਨ। ਪਾਠ ਭਾਵੇਂ ਮੁੱਖ ਧਾਰਾ ਵਾਲਾ ਹੈ ਪਰ ਅੰਤ ਉੱਤੇ ਸੂਚਨਾ 116 ਸਾਖੀਆਂ ਦੀ ਮਿਲਦੀ ਹੈ। ਸੰਭਵ ਹੈ ਕੋਈ ਲਿਖਾਰੀ 161 ਨੂੰ ਅੰਕ-ਪਲਟੇ ਨਾਲ 116 ਲਿਖ ਗਿਆ ਤੇ ਫੇਰ ਨਕਲ ਦਰ ਨਕਲ ਇਹੋ ਸੰਖਿਆ ਪੱਕੀ ਹੋ ਗਈ। ਇਸ ਜੁੱਟ ਦੀ ਅਹਿਮੀਅਤ ਇਸ ਦੇ ਖਰੜਾ ਸੈ.ਸ.ਲਾ. 2949 ਦਾ 'ਪਟਿਆਲਾ ਧਰੋਹਰ' ਦਾ ਅਧਾਰ ਖਰੜਾ ਹੋਣ ਵਿਚ ਹੈ।

### 132 ਸਾਖੀਆਂ

ਇਕ-ਅੱਧ ਅੰਕ ਦੇ ਫ਼ਰਕ ਨਾਲ 'ਪਟਿਆਲਾ ਧਰੋਹਰ' ਖਰੜਿਆਂ ਵਿਚ ਇਹ ਸੰਖਿਆ ਮਿਲਦੀ ਹੈ, ਜਿਨ੍ਹਾਂ ਵਿਚ ਪਉੜੀਆਂ ਦੀ ਗਿਣਤੀ ਅਲੱਗ ਅਤੇ ਸਾਖੀਆਂ ਦੀ ਗਿਣਤੀ ਗੁਰਿਆਈ-ਕ੍ਰਮ ਅਨੁਸਾਰ ਵੱਖ-ਵੱਖ ਕੀਤੀ ਗਈ ਹੈ। 31 ਪਉੜੀਆਂ, 163 ਸਾਖੀਆਂ ਵਿੱਚੋਂ ਨਿਕਲ ਜਾਣ ਨਾਲ, ਕੁੱਲ ਮਿਲਾ ਕੇ ਪਿੱਛੇ 132 ਹੀ ਬਚਦੀਆਂ ਹਨ।

### 123-26 ਸਾਖੀਆਂ

ਇਸ ਸ਼ਰੇਣੀ 'ਚ ਉਹ ਖਰੜੇ ਆਉਂਦੇ ਹਨ ਜਿਨ੍ਹਾਂ ਦੀ ਗਿਣਤੀ ਵੱਖ-ਵੱਖ ਕਾਰਨਾਂ ਕਰ ਕੇ ਉਪਰੋਕਤ ਵੰਨਗੀਆਂ ਤੋਂ ਵੱਖ ਹੈ, ਅਧੂਰੇ ਹਨ ਜਾਂ ਪਾਠ ਵਾਰ ਦੀ ਟੀਕਾ ਨਾਲ ਮੁਕਦਾ ਹੈ। ਇਨ੍ਹਾਂ ਨੂੰ ਅ2.3 ਜੁੱਟ ਵਿਚ ਰੱਖਿਆ ਗਿਆ ਹੈ।

## ਮਹੱਤਵਪੂਰਨ ਖਰੜਿਆਂ ਦੀ ਪਹਿਚਾਣ

ਪਾਠ ਦੇ ਪੁਨਰ-ਸਥਾਪਨ ਲਈ ਮਹੱਤਵਪੂਰਨ ਅਤੇ ਭਰੋਸੇਯੋਗ ਖਰੜਿਆਂ ਦੀ ਨਿਸ਼ਾਨਦੇਹੀ ਪਹਿਲ਼ਾ ਜ਼ਰੂਰੀ ਕਦਮ ਹੈ। ਇਸ ਮਨੋਰਥ ਲਈ ਕਿਸੇ ਖਰੜੇ ਦਾ ਤਾਰੀਖ਼ੀ ਹੋਣਾ ਪਹਿਲਾ ਤਰਜੀਹੀ ਪ੍ਰਮਾਣ ਹੈ, ਪਰ ਇਸ ਨੂੰ ਇੱਕੋ-ਇਕ ਜਾਂ ਫ਼ੈਸਲਾਕੁਨ ਤੱਤ ਤਸੱਵਰ ਨਹੀਂ ਕੀਤਾ ਜਾ ਸਕਦਾ। ਹੋਰ ਪੱਖ ਜਿਵੇਂ ਪਾਠ ਦੀ ਸ਼ੁੱਧਤਾ ਅਤੇ ਉਸ ਦੇ ਲਿਖਾਰੀ ਦੀ ਪ੍ਰਵਿਰਤੀ ਨੂੰ ਵੀ ਮਹੱਤਾ ਦਿੱਤੀ ਗਈ ਹੈ। ਪਾਠ ਦੇ ਸ਼ੁੱਧ ਜਾਂ ਨਖਿੱਧ ਹੋਣ ਦਾ ਫ਼ੈਸਲਾ ਤਾਂ ਪਾਠ ਮੇਲ ਸਮੇਂ ਹੀ ਹੋ ਜਾਂਦਾ ਹੈ, ਅਤੇ ਮਿਤੀਬੱਧ ਖਰੜਿਆਂ ਦੀ ਪੁਰਾਤਨਤਾ ਵੀ ਨਿਸਚਤ ਹੀ ਹੈ, ਲਿਖਾਰੀਆਂ ਦੀਆਂ ਪ੍ਰਵਿਰਤੀਆਂ ਜੋ ਖਰੜਿਆਂ ਦੀ ਪੁਣ-ਛਾਣ ਸਮੇਂ ਸਾਹਮਣੇ ਆਈਆਂ ਹਨ, ਉਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ। *ਸਿੱਖਾਂ ਦੀ ਭਗਤਮਾਲਾ* ਦੀ ਹੱਥ-ਲਿਖਤ ਪਰੰਪਰਾ ਨਾਲ ਸੰਬੰਧਤ ਲਿਖਾਰੀਆਂ ਨੂੰ, ਉਨ੍ਹਾਂ ਦੀਆਂ ਪ੍ਰਵਿਰਤੀਆਂ ਅਨੁਸਾਰ ਚਾਰ ਸ਼ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ:

## ਸ਼ੌਕੀ ਲਿਖਾਰੀ

ਸ਼ੁਗਲੀਆ ਲਿਖਣ ਵਾਲਿਆਂ ਹੱਥੀਂ ਲਿਖੇ ਖਰੜੇ ਭਰੋਸੇਯੋਗ ਹੁੰਦੇ ਹਨ ਕਿਉਂਕਿ ਉਨ੍ਹਾਂ ਦੀ ਮਨਸ਼ਾ ਕਿਸੇ ਗ਼ਰਜ਼ ਨਾਲ ਬੱਝੀ ਨਹੀਂ ਹੁੰਦੀ। ਟਕਸਾਲਾਂ ਦੇ ਲਿਖਾਰੀ ਜਾਂ ਇਸ ਕਸਬ ਦੇ ਸਿਖਿਆਰਥੀ ਇਸ ਸ਼ਰੇਣੀ ਵਿਚ ਆਉਂਦੇ ਹਨ। ਬਹੁਤੇ ਗੁਟਕਾ-ਨੁਮਾ ਨੁਸਖ਼ੇ ਸ਼ੌਕੀਆਂ ਦੇ ਸ਼ੌਕ ਦਾ ਫਲ ਹਨ।

## ਪਰੰਪਰਾਵਾਦੀ

ਇਸ ਕਿਸਮ ਦੇ ਲਿਖਾਰੀ ਕੇਵਲ ਅਨੁਸਰਨ ਕਰਦੇ ਹਨ, ਮੱਖੀ 'ਤੇ ਮੱਖੀ ਮਾਰਦੇ ਹਨ। ਧੰਦਾਲੀਏ ਹੋਣ ਤੋਂ ਇਲਾਵਾ ਲਿਖਤ ਨਾਲ ਹੋਰ ਕੋਈ ਸਰੋਕਾਰ ਨਾ ਹੋਣ ਕਾਰਨ ਇਨ੍ਹਾਂ ਪਾਸੋਂ ਹੋਈਆਂ ਅਚੇਤ ਭੁੱਲਾਂ ਜਾਂ ਉਕਾਈਆਂ ਨੂੰ ਛੱਡ ਕੇ ਕਿਸੇ ਦਖ਼ਲ-ਅੰਦਾਜ਼ੀ ਦੀ ਆਸ ਨਹੀਂ ਹੁੰਦੀ; ਇਸ ਲਈ ਮਹਿਬੂਬ ਲਿਖਾਰੀ ਹਨ, ਜਿਨ੍ਹਾਂ ਦੇ ਕੀਤੇ ਉਤਾਰਿਆਂ 'ਤੇ ਭਰੋਸਾ ਕੀਤਾ ਜਾ ਸਕਦਾ ਹੈ। ਵੱਖ-ਵੱਖ ਖਰੜਾ ਜੁੱਟਾਂ ਵਿਚ ਪੈਣ ਵਾਲੇ ਖਰੜਿਆਂ ਦੇ ਉਤਾਰਕ ਇਸ ਸ਼ਰੇਣੀ ਦੇ ਹਨ।

## ਵਿਵੇਕਵਾਨ

ਇਹ ਵਿਦਵਾਨਾਂ ਦੀ ਸ਼ਰੇਣੀ ਵਿਚ ਆਉਂਦੇ ਹਨ। ਉਨ੍ਹਾਂ ਦੀ ਵਿਦਵਤਾ ਅਤੇ ਅਨੁਭਵ ਉਤਾਰਾ ਕਰਨ ਵੇਲੇ ਅਚੇਤ ਹੀ ਭਾਰੂ ਹੋ ਜਾਂਦਾ ਹੈ; ਜਿਥੇ ਕਿਤੇ ਘਾਟ ਰੜਕਦੀ ਹੈ, ਉਸ ਦੀ ਸਮਝਦਾਰੀ ਨਾਲ ਦਰੁਸਤੀ ਕਰਦੇ ਹਨ। ਸੰਪਾਦਕਾਂ ਲਈ ਇਹ ਮਿੱਤਰ ਲਿਖਾਰੀ ਹਨ। ਸਿ.ਰੈ.ਲਾ. 751 ਅਤੇ ਸੈ.ਸ.ਲਾ. 2949 ਖਰੜਿਆਂ ਦੇ ਲਿਖਾਰੀ ਇਸੇ ਸ਼ਰੇਣੀ ਦੇ ਹਨ ਜਿਨ੍ਹਾਂ ਨੇ ਕਈ ਮਹੱਤਵਪੂਰਨ ਪਾਠ-ਸੋਧਾਂ ਸੁਝਾਈਆਂ ਹਨ। ਇਨ੍ਹਾਂ ਦੇ ਪਾਠ ਨੂੰ ਪ੍ਰਵਾਨ ਕਰਨ ਜਾਂ ਰੱਦਣ ਸਮੇਂ ਚੌਕਸੀ ਦੀ ਲੋੜ ਹੈ।

## ਸੋਧਵਾਦੀ

ਕ੍ਰਮਾਂਕ ਨਹੀਂ ਲੱਗੇ, ਭੁੱਲਾਂ ਹੋਈਆਂ ਨਜ਼ਰ ਆ ਗਈਆਂ, ਪਾਠ ਵਿਚ ਰਵਾਨੀ ਨਹੀਂ, ਸ਼ਬਦ ਓਪਰੀ ਬੋਲੀ ਦਾ ਹੈ, ਵਾਕ ਬਣਤਰ ਚੰਗੀ ਨਾ ਲੱਗੇ; ਸੋਧਵਾਦੀ ਲਿਖਾਰੀ ਇਨ੍ਹਾਂ ਨੂੰ ਆਪਣੇ ਲਈ ਵੰਗਾਰ ਜਾਣ ਕੇ ਸੁਧਾਈ ਕਰਦੇ ਹਨ; ਪਾਠ ਵਿਚ ਖੁਲ੍ਹ ਲੈਂਦੇ, ਸ਼ਬਦ ਬਦਲੀ ਕਰਦੇ, ਪਾਠ ਨੂੰ ਸਥਾਨਕ ਰੰਗਣ ਦੇ ਦਿੰਦੇ ਹਨ। ਨਵੀਂ ਸ਼ਾਖ਼ਾ ਤੋਰਨ ਦਾ ਮਾਣ ਵੀ ਇਨ੍ਹਾਂ ਨੂੰ ਜਾਂਦਾ ਹੈ। ਪਾਠ ਵਿਚ ਰੰਗੀਨੀ ਤਾਂ ਲਿਆਉਂਦੇ ਹਨ ਪਰ ਸੰਪਾਦਕ ਲਈ ਵੱਡੀ ਸਿਰਦਰਦੀ ਵੀ ਪੈਦਾ ਕਰਦੇ ਹਨ। ੳ-ਵਰਗ ਦੇ ਬਹੁਤੇ ਖਰੜੇ, ਖ਼ਾਸ ਕਰ ੳ2.2 ਖਰੜਾ ਜੁੱਟ, ਸੋਧਵਾਦੀਆਂ ਦੇ ਸੋਧੇ ਹੋਏ ਹਨ; ਅ3.2 ਖਰੜਾ ਜੁੱਟ ਵੀ ਇਨ੍ਹਾਂ ਦਾ ਕ੍ਰਿਸ਼ਮਾ ਹੈ।

ਪਾਠ ਮੇਲ ਤੋਂ ਪ੍ਰਾਪਤ ਤੱਥਾਂ ਨੇ ਸਥਾਪਤ ਕਰ ਦਿੱਤਾ ਹੈ ਕਿ ੳ ਅਤੇ ਅ ਵਰਗਾਂ ਦਾ ਪੂਰਵਗਾਮੀ ਖਰੜਾ ਮੂਲ ਲਿਖਤ ਤੋਂ ਹੋਣ ਵਾਲਾ ਪਹਿਲਾ ਉਤਾਰਾ ਸੀ। ਅ ਵਰਗ ਦੇ ਭਰੋਸੇਯੋਗ ਖਰੜਾ ਜੁੱਟ ਅ1.1 ਦਾ ਸਭ ਤੋਂ ਪੁਰਾਣਾ ਖਰੜਾ ਜ.ਸਿੰ.ਖਾ.

xxx 1814 ਈ. ਦਾ ਹੈ। ਬ.ਸ.ਡੇ. 16, 1807 ਈ. ਹਟਵੇਂ ਅਤੇ ਵਿਗੜੇ ਪਾਠ ਵਾਲਾ ਹੈ। ਇਸ ਦੇ ਟਾਕਰੇ 'ਤੇ ੳ-ਵਰਗ ਵਿਚ ਦੋ ਖਰੜੇ ਬ.ਸ.ਡੇ. 185 (1798 ਈ.) ਅਤੇ ਤ.ਸਿੰ.ਬੇ. xxx (1804 ਈ.) ਪੁਰਾਣੇ ਹਨ, ਪਰ ਸੋਧਵਾਦੀਆਂ ਦੇ 'ਸੋਧੇ' ਹੋਏ ਹੋਣ ਕਾਰਨ ਪਾਠ ਦੇ ਨੁਕਤੇ ਤੋਂ ਭਰੋਸੇਯੋਗ ਨਹੀਂ ਅਤੇ ਪਾਠ ਦੇ ਪੁਨਰ-ਸਥਾਪਨ ਲਈ ਨਹੀਂ ਵਰਤੇ ਜਾ ਸਕੇ।

## ਨਿਚੋੜ

1. *ਸਿੱਖਾਂ ਦੀ ਭਗਤਮਾਲਾ* ਦੇ 48 ਖਰੜੇ ਪ੍ਰਾਪਤ ਹਨ ਜਿਨ੍ਹਾਂ ਵਿੱਚੋਂ 21 ਖਰੜੇ ਮਿਤੀ-ਬੱਧ ਹਨ।
2. ਕੁੱਲ ਖਰੜੇ ਪਾਠ-ਭੇਦਾਂ ਅਨੁਸਾਰ ੳ, ਅ ਦੋ ਵਰਗਾਂ ਵਿਚ ਵੰਡੇ ਗਏ ਹਨ।
3. ੳ-ਵਰਗ ਦੇ ਖਰੜੇ 5 ਜੁੱਟਾਂ ਅਤੇ ਅ-ਵਰਗ ਦੇ 8 ਜੁੱਟਾਂ ਵਿਚ ਰੱਖੇ ਗਏ ਹਨ।
4. 160 ਸਾਖੀਆਂ ਵਾਲੀ ਮੂਲ ਪਰੰਪਰਾ ਹੈ।
5. ਅ-ਵਰਗ ਦੇ ਜੁੱਟ ਅ1.1 ਖਰੜਿਆਂ ਦਾ ਪਾਠ ਭਰੋਸੇਯੋਗ ਹੋਣ ਕਾਰਨ ਪੁਨਰ-ਸਥਾਪਨ ਲਈ ਇਹ ਖਰੜੇ ਮਹੱਤਵਪੂਰਨ ਸਿੱਧ ਹੋਏ ਹਨ।

ਧਿਆਉ ਪੰਜਵਾਂ

# ਪਾਠ ਨਿਰਧਾਰਨ ਦੀ ਸਮੱਸਿਆ

ਪਾਠ ਨਿਰਧਾਰਨ ਇਕ ਗੁੰਝਲਦਾਰ ਪਰਕਿਰਿਆ ਹੈ। ਕਿਸੇ ਇਕ ਖਰੜੇ ਨੂੰ ਅਧਾਰ ਬਣਾ ਕੇ ਪਾਠ ਤਿਆਰ ਕਰਨ ਦੀ ਰੀਤ, ਜੋ ਇਸ ਤੋਂ ਪਹਿਲੇ ਉਪਰਾਲਿਆਂ ਵਿਚ ਵਰਤੀ ਗਈ ਸੀ, ਤੋਂ ਨਿਕਲਣ ਵਾਲੇ ਸਿੱਟੇ, ਜਿਵੇਂ ਵੇਖਿਆ ਗਿਆ ਹੈ, ਨਿਰਾਸ਼ਾਜਨਕ ਸਨ। ਉਨ੍ਹਾਂ ਦੇ ਨਿਰਧਾਰਤ ਪਾਠ ਅਪੂਰਨਤਾ ਦੀ ਮੂਰਤ ਹੋ ਨਿਬੜੇ। ਇਸ ਰੀਤ ਤੋਂ ਹਟਵੀਂ ਪਹੁੰਚ ਅਪਣਾਉਣ ਨਾਲ ਜੋ ਪਹਿਲੀ ਮੁੱਖ ਸਮੱਸਿਆ ਸਾਹਮਣੇ ਆਈ, ਉਹ ਇਹ ਸੀ ਕਿ ਖਰੜੇ ਵੱਡੀ ਗਿਣਤੀ ਵਿਚ ਪ੍ਰਾਪਤ ਹੋਣ ਦੇ ਬਾਵਜੂਦ ਪਾਠ ਦੀ ਪੂਰਨਤਾ ਦੇ ਲਿਹਾਜ਼ ਨਾਲ ਇਨ੍ਹਾਂ ਦੀ ਭਰੋਸੇਯੋਗਤਾ ਸ਼ੱਕੀਆ ਸੀ, ਜਿਸ ਕਰਕੇ ਪਾਠ ਤਿਆਰ ਕਰਨ ਲਈ, ਪਿੱਛੇ ਕੀਤੀ ਗਈ ਵਰਗ ਵੰਡ ਦੇ ਅਧਾਰ 'ਤੇ ੳ1.1, 1.2, 1.3 ਅਤੇ ਅ1.1 ਖਰੜਾ ਜੁੱਟਾਂ ਨੂੰ ਇਕ ਦੂਜੇ ਦੇ ਪੂਰਕ ਮੰਨ ਕੇ ਪਾਠ ਨਿਰਧਾਰਨ ਲਈ ਵਰਤਣਾ ਠੀਕ ਸਮਝਿਆ; ਇਕ ਦੇ ਪਾਠ ਵਿਕਾਰਾਂ ਨੂੰ ਦੂਜੇ ਵਰਗ ਦੇ ਖਰੜਿਆਂ ਦੇ ਪਾਠ ਦੀ ਸਹਾਇਤਾ ਨਾਲ ਸੋਧ ਕੇ ਸ਼ੁੱਧ ਪਾਠ ਤਿਆਰ ਕੀਤਾ ਗਿਆ ਹੈ। ਦੂਜੀ ਸਮੱਸਿਆ ਸੀ, ਇਨ੍ਹਾਂ ਵਿਚ ਮਿਲਦੇ ਅਣਗਿਣਤ ਪਾਠ-ਭੇਦਾਂ ਨੂੰ ਫੁੱਟ-ਨੋਟਾਂ ਵਿਚ ਕਿਵੇਂ ਸਮੋਇਆ ਜਾਏ, ਤਾਂ ਜੋ ਦਾੜ੍ਹੀ ਨਾਲੋਂ ਮੁੱਛਾਂ ਨਾ ਵਧ ਜਾਣ। ਇਸ ਲਈ ਨਵੀਂ ਵਿਧੀ ਸਿਰਜਣੀ ਪਈ।

ਪਾਠ-ਭੇਦਾਂ ਦੀ ਵੱਡੀ ਮਹੱਤਵਪੂਰਨ ਗਿਣਤੀ, ਜਿਨ੍ਹਾਂ ਦੀ ਨਿਸ਼ਾਨਦੇਹੀ ਪਾਠ ਮੇਲ ਉਪਰੰਤ ਸੰਭਵ ਹੋ ਸਕੀ ਅਤੇ ਉਨ੍ਹਾਂ ਨੂੰ ਸ਼ਬਦੀ ਠੀਹੇ ਦਾ ਨਾਂ ਦਿੱਤਾ ਗਿਆ ਹੈ, ਖਰੜਿਆਂ ਦੇ ਸਥਾਪਤ ਕੀਤੇ 13 ਜੁੱਟਾਂ ਨਾਲ ਸੰਬੰਧਤ ਹੈ ਜਿਨ੍ਹਾਂ ਨੂੰ ਵੱਖ-ਵੱਖ ਸੰਕੇਤਾਂ ਨਾਲ ਦਰਸਾਇਆ ਗਿਆ ਹੈ, ਜਿਵੇਂ ੳ1.1 ਜਾਂ ਅ2.3 ਆਦਿ। ਇਨ੍ਹਾਂ ਸੰਕੇਤਾਂ ਨੂੰ ਪਾਠ-ਭੇਦਾਂ ਦੇ ਪ੍ਰਤੀਕ ਵਜੋਂ ਫ਼ੁੱਟ-ਨੋਟਾਂ ਵਿਚ ਵਰਤਣ ਨਾਲ ਇਹ ਸਮੱਸਿਆ, ਕੁਝ ਹੱਦ ਤਕ ਹੱਲ ਹੋ ਗਈ। ਖਰੜਾ-ਜੁੱਟ, ਖਰੜਿਆਂ ਦੀ ਚੋਖੀ ਗਿਣਤੀ ਦੀ ਪ੍ਰਤਿਨਿਧਤਾ ਕਰਦਾ ਹੈ, ਇਨ੍ਹਾਂ ਦੇ ਪ੍ਰਤੀਕਾਂ ਦੀ ਵਰਤੋਂ ਨਾਲ ਖਰੜਿਆਂ ਦੀ ਵੱਡੀ ਗਿਣਤੀ ਭੁਗਤ ਜਾਂਦੀ ਹੈ। ਖਰੜਾ-ਜੁੱਟ ਤੋਂ ਬਾਹਰ ਕਿਸੇ ਖਰੜਾ ਵਿਸ਼ੇਸ਼ ਦੇ ਪਾਠ ਦੀ ਵਿਚਿੱਤ੍ਰਤਾ ਦਰਸਾਉਣ ਲਈ ਉਸ ਖਰੜੇ ਦਾ ਸਥਾਨ ਤੇ ਅੰਕ ਸਮੇਤ ਵੱਖਰੇ ਰੂਪ ਵਿਚ ਅੰਕਤ ਕੀਤਾ ਹੈ। ਇਸ ਦੇ ਬਾਵਜੂਦ ਪਾਠ-ਭੇਦਾਂ ਦੀ ਵੱਡੀ ਗਿਣਤੀ ਜੋ ਸ਼ਬਦੀ ਠੀਹਿਆਂ ਤੋਂ ਬਾਹਰ ਦੀ ਹੈ ਪਰ ਉਸ ਦਾ ਪਾਠ ਨਿਰਧਾਰਨ ਵਿਚ ਬਹੁਤਾ ਰੋਲ ਨਹੀਂ, ਉਨ੍ਹਾਂ ਦੀ ਦਰਜਾਬੰਦੀ ਕਰ ਕੇ, ਉਨ੍ਹਾਂ ਨੂੰ ਪਾਠ ਭੇਦਾਂ ਦੇ ਤੌਰ 'ਤੇ ਛੱਡਣ ਜਾਂ ਰੱਖਣ ਦਾ ਤਰਕ ਵੀ ਦਿੱਤਾ ਹੈ।

ਖਰੜਿਆਂ ਦੇ ਮੇਲਾਨ ਤੋਂ ਪਤਾ ਲਗਦਾ ਹੈ ਕਿ ਪਾਠ ਮੁੱਢਲੇ ਪੜਾਅ 'ਤੇ ਹੀ

ਕਈ ਥਾਈਂ ਉਕਾਈਆਂ ਕਾਰਨ ਵਿਗੜ ਗਿਆ। ਪਾਠ ਵਿਚ ਪਏ ਖੱਪੇ ਸਾਫ਼ ਨਜ਼ਰ ਆਉਂਦੇ ਹਨ, ਜੋ ਨਿਰਧਾਰਨ ਦੀ ਪਰਕਿਰਿਆ ਦਾ ਹਿੱਸਾ ਨਹੀਂ ਬਣਦੇ, ਸੁਧਾਈ ਮੰਗਦੇ ਸਨ। ਇਸ ਪਾਸੇ ਵੱਲ ਇਕ-ਦੋ ਉਤਾਰਕਾਂ ਨੇ ਸੰਕੇਤ ਵੀ ਕੀਤਾ ਹੋਇਆ ਸੀ। ਸੋਧੇ ਪਾਠ ਨੂੰ ਚੌਰਸ ਬਰੈਕਟਾਂ ਵਿਚ ਰੱਖਿਆ ਗਿਆ ਹੈ, ਤਾਂ ਜੋ ਇਸ ਦੀ ਵੱਖਰੀ ਪਹਿਚਾਣ ਬਣੀ ਰਹੇ। ਜਿਥੇ ਸੁਧਾਈ ਦਾ ਅਸਰ ਪੈਰੇ ਦੀ ਬਣਤਰ 'ਤੇ ਪੈਂਦਾ ਹੈ ਓਥੇ ਪੁਰਾਣਾ ਰੂਪ ਫ਼ੁਟ-ਨੋਟ ਵਿਚ ਦਰਜ ਕੀਤਾ ਹੈ, ਜਿਸ ਨਾਲ ਸੁਧਾਈ ਦੀ ਉਚਤਤਾ ਦੀ ਆਸਾਨੀ ਨਾਲ ਪਰਖ ਪੜਤਾਲ ਹੋ ਸਕਦੀ ਹੈ।

## ਆਮ ਗ਼ਲਤੀਆਂ ਦੀ ਦਰਜਾਬੰਦੀ

### (1) ਸ਼ਬਦ-ਜੋੜ ਭਿੰਨਤਾ

ਸ਼ਬਦ-ਜੋੜਾਂ ਦੀ ਵੱਡੀ ਮਾਤਰਾ ਲਗਾਂ-ਮਾਤਰਾਂ ਨਾਲ ਸੰਬੰਧਤ ਹੈ ਜਿਸ ਦੀ ਵਰਤੋਂ ਜਾਂ ਕੁਵਰਤੋਂ ਲਿਖਾਰੀਆਂ ਜਾਂ ਉਤਾਰਕਾਂ ਦੀ ਸਿਖਲਾਈ, ਪਰਵਿਰਤੀ ਤੇ ਵਿਅਕਤੀਗਤ ਤਰਜੀਹ 'ਤੇ ਨਿਰਭਰ ਹੋਣ ਕਰਕੇ, ਇਸ ਕਿਸਮ ਦੀ ਅਸੀਮ ਭਿੰਨਤਾ ਨਜ਼ਰ ਆਉਂਦੀ ਹੈ। ਗੁਰਬਾਣੀ ਦੀ ਤਰਜ਼ 'ਤੇ ਮੱਧ ਅੱਖਰ ਜਾਂ ਅੰਤ ਅੱਖਰ 'ਤੇ ਸਿਹਾਰੀ ਦੀ ਵਰਤੋਂ, ਜਿਵੇਂ ਪ੍ਰਾਪਤਿ, ਵਿਚਿ, ਸਭਿ, ਮਿਲਿਕੈ, ਕਰਿਕੈ ਆਦਿ, ਦੀ ਪਰਵਿਰਤੀ ਵਿਸ਼ੇਸ਼ ਕਰ ਖਰੜਾ ਜੁੱਟ ਅ1.3 ਵਿਚ ਵੇਖਣ ਨੂੰ ਮਿਲਦੀ ਹੈ। ਇਸ ਤਰ੍ਹਾਂ ਦੇ ਭੇਦ ਪਾਠ-ਭੇਦਾਂ ਦੀ ਸ਼ਰੇਣੀ ਵਿਚ ਨਹੀਂ ਗਿਣੇ ਗਏ। ਇਸੇ ਤਰ੍ਹਾਂ ਮਿਟੇਗਾ/ਮਿਟੈਗਾ, ਇਥੇ/ਏਥੇ, ਅਭਿਆਸ/ਅਭਯਾਸ, ਕਰਕੇ/ ਕਰਿਕੈ, ਪ੍ਰਕਾਰ/ਪਰਕਾਰ, ਵੀਚਾਰ/ਵਿਚਾਰ ਸਨਿ/ਸਿੰਨ, ਏਹੁ/ਇਹ/ਇਹੁ, ਭਉਹਾ/ਭੌਹਾ/ਭਹੂਆ ਆਦਿ ਕਿਸਮ ਦੇ ਭੇਦਾਂ ਦਾ ਨੋਟਿਸ ਨਹੀਂ ਲਿਆ।

### (2) ਉਕਾਈਆਂ

ੳ-ਵਰਗ ਦੇ, ਵਿਸ਼ੇਸ਼ ਕਰ ਕੇ ਗੁਟਕਾ ਜਾਂ ਪੋਥੀ ਆਕਾਰ ਵਾਲੇ ਖਰੜਿਆਂ ਵਿਚ, ਉਕਾਈਆਂ ਦੀ ਬਹੁਤਾਤ ਹੈ। ਇਹ ਉਕਾਈਆਂ ਵਰਗ-ਨਿਖੇੜ ਜਾਂ ਆਪਸੀ ਸਾਂਝ ਸਥਾਪਤ ਕਰਨ ਵਿਚ ਬਹੁਤ ਸਹਾਈ ਹੋਈਆਂ, ਇਸ ਲਈ ਮਹੱਤਵਪੂਰਨ ਪਾਠ-ਭੇਦ ਹਨ। ਸਾਰੀਆਂ ਉਕਾਈਆਂ ਦਾ ਬਿਓਰਾ ਦੇਣ ਦੀ ਥਾਂ ਕੇਵਲ ਉਪਯੋਗੀ ਚੋਣਵੀਆਂ ਨੂੰ ਹੀ ਪਾਠ-ਭੇਦਾਂ ਦੇ ਰੂਪ ਵਿਚ ਦਰਸਾਇਆ ਹੈ।

### (3) ਸ਼ਬਦ-ਪਲਟੇ

ਦੋ ਸ਼ਬਦਾਂ ਦੀ ਸਥਾਨ ਬਦਲੀ ਜਿਵੇਂ, ਅਖੁਟ ਭੰਡਾਰ/ਭੰਡਾਰ ਅਖੁਟ, ਸੇਵਾ ਟਹਿਲ/ਟਹਿਲ ਸੇਵਾ, ਉਨ੍ਹਾਂ ਦਾ ਮਨ/ਮਨ ਉਨ੍ਹਾਂ ਦਾ, ਓਦੋਂ ਵਾਪਰਦੀ ਹੈ ਜਦੋਂ ਲਿਖਾਰੀ ਨੇ ਅਧਾਰ ਖਰੜੇ ਨੂੰ ਜਿਸ ਤੋਂ ਨਕਲ ਤਿਆਰ ਹੋ ਰਹੀ ਹੈ, ਖੱਬੇ ਪਾਸੇ ਟਿਕਾਇਆ ਹੋਵੇ। ਡੈਸਕ-ਨੁਮਾ ਚੌਂਕੀ, ਜਿਸ 'ਤੇ ਰੱਖ ਕੇ ਲਿਖਾਈ ਕੀਤੀ ਜਾਂਦੀ ਸੀ, 'ਤੇ ਅਧਾਰ ਖਰੜੇ ਖੱਬੇ ਪਾਸੇ ਹੀ ਟਿਕਾਏ ਜਾਂਦੇ ਸਨ, ਮੂਹਰੇ ਕੇਵਲ ਕਲਮਦਾਨ

ਦੀ ਥਾਂ ਹੁੰਦੀ ਸੀ। ਸਾਖੀ ਕ੍ਰਮਾਂਕ ਦੇ ਪ੍ਰਸੰਗ ਵਿਚ ਵਿਚਾਰੀ ਗਈ, 46 ਤੋਂ ਅਗਲਾ ਅੰਕ 65 ਲੱਗ ਜਾਣ ਵਾਲੀ ਗ਼ਲਤੀ ਵੀ ਅਧਾਰ ਖਰੜੇ ਦੇ ਸਥਾਨ ਨਾਲ ਸੰਬੰਧਤ ਹੈ। ਖਰੜਾ ਮੂਹਰੇ ਟਿਕਾਏ ਹੋਣ ਦੀ ਸੂਰਤ ਵਿਚ ਉਕਾਈਆਂ ਜਾਂ ਭੁੱਲਾਂ ਵੱਧ ਹੋਣ ਦੀ ਸੰਭਾਵਨਾ ਹੁੰਦੀ ਹੈ। ਸ਼ਬਦ-ਪਲਟੇ ਅ1.1 ਖਰੜਾ ਜੁੱਟ ਦੇ ਵਿਸ਼ੇਸ਼ ਪਹਿਚਾਣ ਚਿੰਨ੍ਹ ਹੈ।

## (4) ਵਿਖੇਪਾਂ

ਕਈ ਵਾਰ ਸੋਧਵਾਦੀ ਲਿਖਾਰੀ ਪਾਠ ਵਿਚ ਸੁਚੇਤ ਰੂਪ ਵਿਚ ਦਖ਼ਲ ਦੇ ਕੇ ਪਾਠ-ਭੇਦ ਪੈਦਾ ਕਰਦੇ ਹਨ, 'ਜੈਸੇ ਸੂਰਜ ਕੇ ਨਿਕਟ ਅੰਧਕਾਰ ਨਹੀਂ ਜਾਤਾ' ਨੂੰ ਇਕ ਵਿਵੇਕਵਾਨ ਲਿਖਾਰੀ ਨੇ 'ਨਹੀਂ ਰਹਿਤਾ' ਵਿਚ ਬਦਲ ਦਿੱਤਾ ਜਾਂ 'ਸਚ ਜੇਹਾ' ਨੂੰ 'ਸਚ ਦੇ ਸਮਾਨ' ਬਣਾ ਦਿੱਤਾ; ਆਦਰ ਸੂਚਕ 'ਜੀ', ਸੰਬੋਧਨੀ 'ਹੇ ਭਾਈ ਜੀ', 'ਮਨੀ ਸਿੰਘ ਜੀ ਕਹਿੰਦੇ ਹਨ', ਸਾਖੀ ਦੇ ਅੰਤ ਉੱਤੇ 'ਬੋਲਹੁ ਭਾਈ ਜੀ ਵਾਹਗੁਰੂ ਜੀ'; ਪਟਿਆਲਾ ਧਰੋਹਰ ਨਾਲ ਸੰਬੰਧਤ ਖਰੜਿਆਂ ਵਿਚ ਹੋਏ ਅਨੇਕਾਂ ਵਾਧੇ ਅਤੇ ਸ਼ਬਦ ਬਦਲੀਆਂ ਵਿਖੇਪਾਂ ਹਨ, ਜਿਨ੍ਹਾਂ ਨੂੰ ਪਾਠ-ਭੇਦ ਨਹੀਂ ਮੰਨਿਆ ਜਾ ਸਕਦਾ, ਨਾ ਇਨ੍ਹਾਂ ਨੂੰ ਫ਼ੁਟ-ਨੋਟਾਂ ਵਿਚ ਦੇਣ ਦੀ ਕੋਈ ਤੁਕ ਹੈ।

## (5) ਸ਼ਬਦ ਬਦਲੀ

ਅਣਜਾਣਪਣੇ ਵਿਚ ਜਾਂ ਓਪਰੀ ਜ਼ਬਾਨ ਦੇ ਸ਼ਬਦਾਂ ਦੀ ਨਾਵਾਕਫ਼ੀ ਕਾਰਨ ਲਿਖਾਰੀ ਸ਼ਬਦ ਬਦਲੀ ਕਰ ਕੇ ਪਾਠ ਨੂੰ ਆਪਣੀ ਸੂਝ ਦੇ ਅਨੁਸਾਰ ਢਾਲ ਲੈਂਦੇ ਹਨ, ਜਿਸ ਤੋਂ ਉਪਜੇ ਪਾਠ-ਭੇਦ ਭੁਗਤਾਏ ਜਾਣ ਸਮੇਂ ਵਿਸ਼ੇਸ਼ ਚੌਕਸੀ ਦੀ ਮੰਗ ਕਰਦੇ ਹਨ। 'ਉਰੂ ਪਰ'(ਪੱਟ 'ਤੇ) ਨੂੰ ਸੰਸਕ੍ਰਿਤ ਤੋਂ ਨਾਵਾਕਫ਼ ਲਿਖਾਰੀਆਂ ਨੇ 'ਊਪਰ' ਬਣਾ ਦਿੱਤਾ ਅਤੇ ਫ਼ਾਰਸੀ ਦੇ 'ਬਦਰ ਰਓ' (ਨਿਕਾਸੀ ਨਾਲੇ) ਨੂੰ ਬੈਠ ਰਹੁ ਜਾਂ ਬਹਿ ਰਹੁ, ਵਿਚ ਤਬਦੀਲ ਕਰ ਦਿੱਤਾ, ਜਿਸ ਨਾਲ ਪਾਠ ਦੀ ਤਾਸੀਰ ਹੀ ਬਦਲ ਗਈ, ਅਜਿਹੇ ਪਾਠ-ਭੇਦਾਂ ਨੂੰ ਫ਼ੁਟ-ਨੋਟਾਂ ਵਿਚ ਦਰਸਾਇਆ ਹੈ।

## (6) ਉਪ-ਭਾਸ਼ੀ ਰੂਪਾਂਤਰ

ਖੇਤਰੀ ਪ੍ਰਭਾਵ ਸਦਕਾ ਲਿਖਾਰੀਆਂ ਵਿਚ ਸਥਾਨਕ ਬੋਲ-ਚਾਲ ਦੇ ਲਹਿਜੇ ਨੂੰ ਆਪਣੀ ਲਿਖਣ ਸ਼ੈਲੀ 'ਤੇ ਭਾਰੂ ਹੋਣ ਦੇਣ ਨਾਲ, ਪਾਠ-ਭੇਦਾਂ ਦੀ ਭਰਮਾਰ ਹੋ ਜਾਂਦੀ ਹੈ। ਇਨ੍ਹਾਂ ਪਾਠ-ਭੇਦਾਂ ਦੀ ਛਾਂਟ-ਬੀਟ ਸੌਖੀ ਹੋ ਜਾਂਦੀ ਹੈ ਜੇ ਮੂਲ ਲੇਖਕ ਦੇ ਇਲਾਕਾਈ ਪਿਛੋਕੜ ਦਾ ਪਤਾ ਹੋਵੇ। *ਭਗਤਮਾਲਾ* ਦਾ ਲੇਖਕ ਝੰਗ ਜ਼ਿਲ੍ਹੇ ਨਾਲ ਸੰਬੰਧਤ ਹੋਣ ਕਾਰਨ, ਉਸ ਦੀ ਲਿਖਤ ਵਿਚ ਮਲਵਈ ਅੰਸ਼ ਦੇ ਓਪਰੇ ਦਖ਼ਲ ਨੂੰ ਆਸਾਨੀ ਨਾਲ ਤਾੜਿਆ ਜਾ ਸਕਦਾ ਹੈ। ਬਹੁਤ ਦੇਰ ਤਕ ਅੰਮ੍ਰਿਤਸਰ ਵਿਚ ਵੱਸਣ ਕਰਕੇ ਉਸ ਦੀ ਲਿਖਤ ਵਿਚ ਕੇਂਦਰੀ ਬੋਲੀ ਦੇ ਪ੍ਰਭਾਵ ਦੀ ਗੁੰਜਾਇਸ਼ ਤੋਂ ਵੀ ਮੁਨਕਰ

ਨਹੀਂ ਹੋਇਆ ਜਾ ਸਕਦਾ। ਇਹ ਸਾਵਧਾਨੀਆਂ ਵਰਤਦਿਆਂ ਉਤਾਰਕਾਂ ਦੇ ਖੇਤਰੀ ਲਹਿਜੇ ਵਾਲੇ ਪਾਠ-ਭੇਦਾਂ ਨੂੰ ਪਾਠ 'ਤੇ ਹਾਵੀ ਨਹੀਂ ਹੋਣ ਦਿੱਤਾ। 'ਬੋਹਲੁ ਘਰ ਲੈ ਆਵੀਦਾ ਹੈ' ਨੂੰ 'ਬੋਹਲ ਘਰ ਆਣ ਘਤੀਦਾ ਹੈ' ਵਿਚ ਬਦਲਣ ਵਰਗੇ ਪ੍ਰਤੱਖ ਰੂਪਾਂਤਰਾਂ ਵਾਲੇ ਪਾਠ-ਭੇਦਾਂ ਦੀ ਅਣਦੇਖੀ ਕੀਤੀ ਹੈ।

### (7) ਭਾਖਾ ਪ੍ਰਭਾਵ

ਪਾਠ ਵਿਚ ਕਿਤੇ-ਕਿਤੇ ਲੇਖਕ ਨੇ ਭਾਖਾ ਦੀ ਪਰੰਪਰਾ ਦਾ ਪ੍ਰਭਾਵ ਕਬੂਲਦਿਆਂ ਕਿਰਿਆਵਾਂ ਦਾ ਭਾਖਾ ਰੂਪ ਜਿਵੇਂ ਰਖੀਤਾ, ਕਹੀਤੇ, ਹੋਤਾ, ਵਰਤਿਆ ਹੈ ਜਿਨ੍ਹਾਂ ਨੂੰ ਉਤਾਰਕਾਂ ਨੇ ਅਚੇਤ ਜਾਂ ਸੁਚੇਤ, ਰਖੀਦਾ, ਕਹੀਦੇ, ਹੋਂਦਾ, ਵਿਚ ਬਦਲ ਦਿੱਤਾ, ਜਾਂ ਇਸ ਦਾ ਉਲਟ-ਚੱਕਰ ਵੀ ਚਲਾਇਆ ਹੈ, ਅਜਿਹੇ ਪਾਠ-ਭੇਦ ਨਹੀਂ ਲਾਏ ਗਏ।

### (8) ਵਿਆਕਰਨਕ ਦਰੁਸਤੀਆਂ

ਕਈ ਸੁਬੋਧ ਉਤਾਰਕ ਮੂਲ ਪਾਠ ਵਿਚ ਵਿਆਕਰਨਕ ਦੋਸ਼ਾਂ ਨੂੰ ਬਰਦਾਸ਼ਤ ਨਹੀਂ ਕਰਦੇ, ਨਾਲੋ-ਨਾਲ ਦਰੁਸਤੀ ਕਰ ਜਾਂਦੇ ਹਨ ਜਿਵੇਂ 'ਪੈਰਾਂ ਸਿਖਾਂ ਦੇ ਦੀ ਮੈਲ ਧੋਤਾ ਕਰ' ਨੂੰ ਇਕ ਲਿਖਾਰੀ ਨੇ 'ਪੈਰਾਂ ਸਿਖਾਂ ਦਿਆਂ ਦੀ ਮੈਲ ਧੋਤਾ ਕਰ' ਵਿਚ ਬਦਲ ਦਿੱਤਾ। ਉਤਾਰਕਾਂ ਵੱਲੋਂ ਅਜਿਹੀਆਂ ਪ੍ਰਤੱਖ ਕੀਤੀਆਂ ਸੋਧਾਂ ਜੋ ਪਾਠ ਦੇ ਸੰਭਾਵੀ ਬਦਲ ਨਹੀਂ, ਇਨ੍ਹਾਂ ਦੀ ਵੀ ਅਣਦੇਖੀ ਕੀਤੀ ਗਈ ਹੈ।

### (9) ਸਮਾਨਾਰਥਕ ਸ਼ਬਦ-ਬਦਲੀ

ਪਾਠ ਵਿਚ ਓਪਰੇ ਸ਼ਬਦ ਦੀ ਥਾਂ ਜਾਣਿਆ ਪਛਾਣਿਆ ਸ਼ਬਦ ਵਰਤ ਲੈਣ ਦੀ ਰੁਚੀ ਵੀ ਉਤਾਰਿਆਂ ਵਿਚ ਵੇਖਣ ਨੂੰ ਮਿਲੀ ਹੈ, ਜਿਵੇਂ 'ਗਟੀਆਂ' ਦੀ ਥਾਂ 'ਬੇੜੀਆਂ', 'ਬੰਧਤਖਾਨੇ' ਦੀ ਥਾਂ 'ਬੰਦੀਖਾਨੇ'। ਸਮਾਨਾਰਥਕ ਸ਼ਬਦ ਵਰਤਣ ਨਾਲ ਪਾਠ ਵਿਚ ਕੋਈ ਫ਼ਰਕ ਨਹੀਂ ਪੈਂਦਾ ਪਰ ਇਹ ਲਿਖਾਰੀਆਂ ਵੱਲੋਂ ਕੀਤੀ ਦਖ਼ਲ-ਅੰਦਾਜ਼ੀ ਮੰਨ ਕੇ ਅਜਿਹੇ ਪਾਠ-ਭੇਦਾਂ ਨੂੰ ਫ਼ੁੱਟ-ਨੋਟਾਂ ਵਿਚ ਦਰਜ ਕੀਤਾ ਹੈ।

### (10) ਵਾਕ ਸੰਕੁਚਨ

ਬਹੁਤੇ ਥਾਈਂ ਲਿਖਾਰੀ ਅਭਿਵਿਅਕਤੀ ਨੂੰ ਅਸਰਦਾਰ ਬਣਾਉਣ ਲਈ ਸੰਕੋਚ ਤੋਂ ਕੰਮ ਲੈਂਦਾ ਪਾਠ-ਭੇਦ ਪੈਦਾ ਕਰ ਜਾਂਦਾ ਹੈ, ਜਿਵੇਂ 'ਦੁਇ ਪਹਿਰ' ਨੂੰ 'ਦੁਪਹਿਰ', 'ਕਹਿਆ ਜਾਂਦਾ' ਨੂੰ 'ਕਹੀਂਦਾ' ਵਿਚ ਬਦਲ ਦਿੰਦਾ ਹੈ, ਜਿਸ ਨਾਲ ਅਰਥ ਨਹੀਂ ਬਦਲਦੇ। ਅਜਿਹੇ ਭੇਦਾਂ ਦੀ ਅਣਦੇਖੀ ਕੀਤੀ ਕਈ ਹੈ। ਲਿਖਾਵਿਆਂ ਦੀ ਕੀਤੀ ਦਖ਼ਲ-ਅੰਦਾਜ਼ੀ, ਜੋ ਵੱਖਰੇ ਤੌਰ 'ਤੇ ਵਿਚਾਰੀ ਗਈ ਹੈ, ਪਾਠ-ਵਿਕਾਸ ਅਤੇ ਲਿਖਾਵਿਆਂ ਦੇ ਰੋਲ ਨੂੰ ਸਮਝਣ ਲਈ ਮਹੱਤਵਪੂਰਨ ਗਵਾਹੀ ਤਸਲੀਮ ਕਰਦਿਆਂ ਫ਼ੁੱਟ-ਨੋਟਾਂ ਵਿਚ ਦਰਸਾਇਆ ਹੈ।

## ਮਸਲਾ, ਭਾਈ ਗੁਰਦਾਸ ਦੀ ਵਾਰ ਦੇ ਪਾਠ ਦਾ

ਪਹਿਲੇ ਸੰਪਾਦਕਾਂ ਨੇ ਭਾਈ ਗੁਰਦਾਸ ਦੀ ਵਾਰ ਦੇ *ਭਗਤਮਾਲਾ* ਵਿਚਲੇ ਪਾਠ ਲਈ ਵੱਖ-ਵੱਖ ਅਦਾਰਿਆਂ ਵੱਲੋਂ ਪ੍ਰਕਾਸ਼ੀਆਂ 'ਵਾਰਾਂ ਭਾਈ ਗੁਰਦਾਸ' ਦੇ ਪਾਠ ਨੂੰ ਤਰਜੀਹ ਦਿੱਤੀ ਹੈ, ਜੋ ਉਨ੍ਹਾਂ ਨੂੰ ਵਧੇਰੇ ਭਰੋਸੇਯੋਗ ਲੱਗਿਆ। ਪਰ ਵੇਖਣ ਵਿਚ ਆਇਆ ਹੈ ਕਿ ਇਨ੍ਹਾਂ ਛਪੇ ਸੰਸਕਰਨਾਂ ਦੇ ਪਾਠਾਂ ਵਿਚ ਪਾਠ-ਭੇਦ ਕਾਫ਼ੀ ਮਾਤਰਾ ਵਿਚ ਮਿਲਦੇ ਹਨ; ਸੰਪਾਦਨ ਜੋ-ਹੱਥ-ਲੱਗਾ ਦੇ ਅਧਾਰ 'ਤੇ ਹੋਇਆ ਹੋਣ ਕਾਰਨ ਇਨ੍ਹਾਂ ਦੇ ਪਾਠ ਪ੍ਰਮਾਣਕ ਨਹੀਂ ਕਹੇ ਜਾ ਸਕਦੇ। ਕਿਸੇ ਵੀ ਸੰਪਾਦਕ ਨੇ ਭਾਈ ਗੁਰਦਾਸ ਦੀਆਂ ਰਚਨਾਵਾਂ ਦੇ ਪ੍ਰਾਪਤ ਖਰੜਿਆਂ ਦੇ ਪਾਠ ਮੇਲਣ ਅਤੇ ਉਸ ਦੇ ਅਧਾਰ 'ਤੇ ਪ੍ਰਮਾਣਕ ਪਾਠ ਤਿਆਰ ਕਰਨ ਦੀ ਲੋੜ ਨਹੀਂ ਸਮਝੀ। ਇਨ੍ਹਾਂ ਤੱਥਾਂ ਨੂੰ ਧਿਆਨ ਵਿਚ ਰੱਖਦਿਆਂ 'ਵਾਰ' ਦੇ ਪਾਠ ਲਈ ਬਾਹਰਲੇ ਸੰਸਕਰਨਾਂ ਵੱਲ ਝਾਕਣ ਦੀ ਥਾਂ *ਸਿੱਖਾਂ ਦੀ ਭਗਤਮਾਲਾ* ਦੇ ਖਰੜਿਆਂ ਵਿਚ ਪ੍ਰਾਪਤ ਪਾਠ ਨੂੰ ਹੀ ਮਾਨਤਾ ਦਿੱਤੀ ਹੈ। ਪਾਠ-ਭੇਦਾਂ ਦੀ ਇਸ ਵਿਚ ਵੀ ਕਮੀ ਨਹੀਂ, ਪਰ ਇਨ੍ਹਾਂ ਨੂੰ ਮੂਲ ਪਾਠ ਵਿਚ ਵਰਤੀ ਗਈ ਵਿਧੀ ਅਨੁਸਾਰ ਨਿਪਟਾਇਆ ਹੈ। ਜ਼ਰੂਰੀ ਪਾਠ-ਭੇਦ ਫ਼ੁੱਟ-ਨੋਟਾਂ ਵਿਚ ਦਰਸਾਏ ਹਨ। *ਭਗਤਮਾਲਾ* ਦੇ ਪਾਠ ਵਿਚਲਾ 'ਵਾਰ' ਦਾ ਸਰੂਪ ਜੇ ਬਹੁਤਾ ਨਹੀਂ ਤਾਂ ਇਸ ਦੇ ਆਪਣੇ ਜਿੰਨਾ ਪੁਰਾਣਾ ਤਾਂ ਹੈ ਹੀ। ਉਤਾਰਕਾਂ ਵੱਲੋਂ ਵਾਰ ਦੇ ਪਾਠ ਵਿਚ ਲਈਆਂ ਖੁੱਲ੍ਹਾਂ ਨੂੰ ਧਿਆਨ ਵਿਚ ਰੱਖਦਿਆਂ, ਭਾਈ ਗੁਰਦਾਸ ਦੀਆਂ ਕਲਾਸਕੀ ਰਚਨਾਵਾਂ ਦੇ ਸ਼ੁੱਧ ਸੰਸਕਰਨ ਦੀ ਲੋੜ ਬੜੀ ਸ਼ਿੱਦਤ ਨਾਲ ਮਹਿਸੂਸ ਕੀਤੀ ਗਈ।

## ਵਿਲੱਖਣ ਪਾਠ-ਭੇਦ

*ਸਿੱਖਾਂ ਦੀ ਭਗਤਮਾਲਾ* ਦੇ ਖਰੜਿਆਂ ਵਿਚ ਕਈ ਪਾਠ-ਭੇਦ ਅਜਿਹੇ ਮਿਲਦੇ ਹਨ, ਜੋ ਪੈਦਾ ਤਾਂ ਭਾਵੇਂ ਉਤਾਰਕਾਂ ਪਾਸੋਂ ਅਚੇਤ ਹੀ ਹੋਏ ਹੋਣ, ਪਰ ਅੱਗੇ ਤੋਂ ਅੱਗੇ ਦਿਲਚਸਪ ਬਣਤਰਾਂ ਨੂੰ ਜਨਮ ਦੇਣ ਦਾ ਕਾਰਨ ਬਣੇ। ਇਹੋ ਜਿਹੇ ਪਾਠ-ਭੇਦ ਗ਼ਲਤੀਆਂ ਦੀ ਨਿਰਧਾਰਤ ਦਰਜਾਬੰਦੀ ਵਿਚ ਨਹੀਂ ਸਮਾ ਸਕਦੇ। ਦੋ ਉਦਾਹਰਨਾਂ ਬੜੀਆਂ ਦਿਲਚਸਪ ਹਨ : ਪਹਿਲੀ, 15ਵੀਂ ਸਾਖੀ ਵਿੱਚੋਂ ਹੈ ਜੋ ਗੁਰੂ ਅੰਗਦ ਦੇਵ ਨਾਲ ਸੰਬੰਧਤ ਹੈ। ਭਾਈ ਜੀਵਾ ਉਨ੍ਹਾਂ ਦਾ ਲਾਂਗਰੀ ਸੇਵਕ ਸੀ, ਗੁਰੂ ਜੀ ਲਈ ਖਿਚੜੀ ਤਿਆਰ ਕਰਦਾ ਸੀ। ਸੈ.ਸ.ਲਾ. 2949 ਦੇ ਲਿਖਾਰੀ ਤੋਂ ਭਾਈ ਜੀਵਾ ਦੀ ਥਾਂ ਭਾਈ ਜੀਵਾਈ ਅਤੇ ਪਾਤਸਾਹੀ ਦੂਸਰੀ ਦੀ ਥਾਂ ਤੀਸਰੀ ਲਿਖ ਹੋ ਗਿਆ, ਪਰ ਬਾਕੀ ਪਾਠ ਇਵੇਂ ਰਿਹਾ :

> ਤਾਂ ਭਾਈ ਜੀਵਾਈ ਤੀਸਰੀ ਪਾਤਸਾਹੀ ਦੀ ਟਹਿਲ ਸੇਵਾ ਕਰਦਾ ਸੀ

'ਪਟਿਆਲੇ ਕੇ' ਲਿਖਾਰੀ, ਜਿਸ ਨੇ ਇਸ ਖਰੜੇ ਨੂੰ ਅਧਾਰ ਬਣਾ ਕੇ 'ਪਟਿਆਲਾ ਧਰੋਹਰ' ਸ਼ਾਖ਼ਾ ਵਿਕਸਤ ਕੀਤੀ, ਨੇ ਪਾਤਸਾਹੀ ਵਾਲੀ ਗ਼ਲਤੀ ਤਾਂ ਪ੍ਰਸੰਗ ਅਨੁਸਾਰ ਸੋਧ ਲਈ ਪਰ ਭਾਈ ਜੀਵਾਈ ਨੂੰ ਮਾਈ ਜੀਵਾਈ ਵਿਚ ਬਦਲ ਦਿੱਤਾ ਕਿਉਂਕਿ ਲੰਗਰ ਨਾਲ ਮਾਈਆਂ ਦਾ ਹੀ ਸੰਬੰਧ ਹੁੰਦਾ ਹੈ। ਇਸ ਅਨੁਸਾਰ ਕਿਰਿਆ ਦਾ ਰੂਪ ਕਰਦਾ ਦੀ ਥਾਂ ਕਰਦੀ ਕਰ ਦਿੱਤਾ - ਸੋਧਵਾਦੀ ਲਿਖਾਰੀ

ਆਪਣੇ ਕੋਲ ਸੋਧ ਕਰਨ ਦਾ ਲਸੰਸ ਹੋਣ ਦਾ ਭਰਮ ਪਾਲਦੇ ਹਨ। ਹੁਣ, ਪਾਠ ਹੋ ਗਿਆ :

ਮਾਈ ਜੀਵਾਈ ਦੂਸਰੀ ਪਾਤਸਾਹੀ ਦੀ ਸੇਵਾ ਟਹਿਲ ਕਰਦੀ ਸੀ

ਇਉਂ ਕਲਮੀ ਅਪਰੇਸ਼ਨ ਰਾਹੀਂ ਭਾਈ ਜੀਵਾ ਦਾ ਲਿੰਗ ਤਬਦੀਲ ਹੋ ਗਿਆ। ਕਲਮ ਦੀ ਤਾਕਤ ਤੋਂ ਕੋਈ ਕਿਵੇਂ ਮੁਨਕਰ ਹੋ ਸਕਦਾ ਹੈ ? ਇਹ ਤਬਦੀਲੀ ਲਿਖਾਰੀ ਦੀ ਉਸ ਸਕੀਮ ਦਾ ਹਿੱਸਾ ਨਹੀਂ ਸੀ ਜਿਸ ਅਨੁਸਾਰ ਉਸ ਨੇ ਨਿਯਮਤ ਰੂਪ ਵਿਚ ਹਰ ਥਾਂ 'ਸਿਖ' ਪਦ ਦੀ ਜਗ੍ਹਾ 'ਸੰਤ' ਦੀ ਵਰਤੋਂ ਕੀਤੀ। ਇਥੇ, ਉਸ ਪਾਸੋਂ ਅਚੇਤ ਹੋਈ ਗ਼ਲਤੀ ਨਾਲ ਰੌਣਕਾਂ ਲੱਗ ਗਈਆਂ। 'ਪਟਿਆਲਾ ਧਰੋਹਰ' ਦੀਆ ਮੁੱਖ ਨਿਸ਼ਾਨੀਆਂ ਵਿੱਚੋਂ ਇਹ ਇਕ ਹੈ।

ਦੂਜੀ ਉਦਾਹਰਨ, 'ਸਾਖੀ ਮੂਲੇ ਕੀੜ ਕੀ' (ਸਾਖੀ ਨੰ. 2) ਨਾਲ ਸੰਬੰਧਤ ਹੈ। ਭਾਈ ਸੂਰਤ ਸਿੰਘ ਨੇ ਸੰਸਕ੍ਰਿਤ ਦਾ ਗਿਆਤਾ ਹੋਣ ਕਾਰਨ ਸੁਭਾਵਕ ਹੀ ਕਈ ਅਜਿਹੇ ਸ਼ਬਦ ਵਰਤੇ ਹਨ ਜੋ ਆਮ-ਫਹਿਮ ਨਹੀਂ ਸਨ, ਜਿਵੇਂ : ਸਾਰਖਾ, ਅਰਥਾਤ ਸੱਚ ਆਖਣ ਵਾਲਾ ਜਾਂ ਸਚਿਆਰ। ਸਾਖੀ ਵਿਚ ਪਾਠ ਹੈ :

ਅਗਲੇ ਜੁਗਾਂ ਵਿਚ ਜੂਆ ਰਾਜੇ ਸਾਰਖੇ ਖੇਲਦੇ ਸਨ

ਸ਼ਬਦ ਸੰਸਕ੍ਰਿਤ ਦਾ, ਵਰਤਿਆ ਗਿਆ ਫ਼ਾਰਸੀ ਅੰਦਾਜ਼ ਵਿਚ, ਜੋ ਦੇਸੀ ਕਿਸਮ ਦੇ ਉਤਾਰਕਾਂ ਲਈ ਕਾਫ਼ੀ ਸਿਰਦਰਦੀ ਦਾ ਕਾਰਨ ਬਣਿਆ। ਅਰਥਾਂ ਤੋਂ ਅਣਜਾਣ ਉਤਾਰਕਾਂ ਨੇ ਇਸ ਨੂੰ ਕਿਰਿਆ 'ਖੇਲਦੇ' ਨਾਲ ਸੰਬੰਧਤ ਕਿਰਿਆ ਵਿਸ਼ੇਸ਼ਣ ਮੰਨ ਕੇ ਇਸ ਦੇ ਰੂਪ ਅਤੇ ਭਾਵ ਨੂੰ ਆਪਣੀ ਸਮਝ ਅਨੁਸਾਰ ਢਾਲਿਆ ਅਤੇ ਇਸ ਵਿਚ ਮਨ-ਮਰਜ਼ੀ ਦੀ ਸੋਧ ਕਰਦੇ ਰਹੇ। ੳ-ਵਰਗ ਦੇ, ੳ1.1 ਜੁੱਟ ਨੂੰ ਛੱਡ ਕੇ, ਸਾਰੇ ਮਹੱਤਵਪੂਰਨ ਖਰੜਿਆਂ ਵਿਚ ਸਹੀ ਪਾਠ ਪਰਾਪਤ ਹੈ। ਇਸ ਦੇ ਉਲਟ ਅ-ਵਰਗ ਜੋ ਪਾਠ ਦੀ ਸ਼ੁੱਧਤਾ ਲਈ ਉੱਤਮ ਮੰਨਿਆ ਗਿਆ ਹੈ, ਦੇ ਖਰੜਿਆਂ ਵਿਚ ਪਾਠ ਹੈ :

ਅਗਲੇ ਜੁਗਾਂ ਵਿਚ ਜੂਆ ਰਾਜੇ ਵੰਗਾਰ ਕੇ ਖੇਲਦੇ ਸਨ

ਇਕ ਉਤਾਰਕ ਤੋਂ ਅੱਖਰ-ਬਦਲੀ ਨਾਲ 'ਗੰਵਾਰਕੇ' ਵੀ ਲਿਖਿਆ ਗਿਆ। ੳ-ਵਰਗ ਦੇ ਗੁ.ਨਾ.ਦੇ. 999 ਦੇ ਅਰਥਾਂ ਤੋਂ ਅਣਜਾਣ ਉਤਾਰਕ ਨੇ ਸਾਰਖੇ ਨੂੰ 'ਸਾਰਕੇ' ਵਿਚ ਬਦਲ ਦਿੱਤਾ। ਅਤੇ ਬ.ਸ.ਡੇ.185 ਤੇ ਗੁ.ਨਾ.ਦੇ. 834 (ਖਰੜਾ ਜੁੱਟ ੳ1.1) ਵਿਚ ਇਹ 'ਸਾਰੇ' ਹੋ ਗਿਆ :

ਅਗਲੇ ਜੁਗਾਂ ਵਿਚ ਜੋ ਰਾਜੇ ਜੂਆ ਸਾਰੇ ਰਾਜੇ ਖੇਲਦੇ ਸਨ

ਇਸ ਜੁੱਟ ਦੇ ਸੈ.ਸ.ਲਾ. 2796 ਦੇ ਲਿਖਾਰੀ ਨੂੰ ਸਾਰੇ ਰਾਜਿਆਂ ਦੇ ਜੂਆ ਖੇਲਣ ਵਾਲੀ ਹੂੰਝਾ-ਫੇਰ ਗੱਲ ਸ਼ਾਇਦ ਚੰਗੀ ਨਹੀਂ ਲੱਗੀ, ਰਾਜਿਆਂ ਦੀ ਸਾਰੀ ਜਮਾਤ ਬਦਨਾਮ ਹੁੰਦੀ ਸੀ। ਉਸ ਦੀ ਨੈਤਕ ਸੋਧ ਨਾਲ ਪਾਠ ਹੋ ਗਿਆ :

ਅਗਲੇ ਜੁਗਾਂ ਵਿਚ ਜੂਆ ਰਾਜੇ ਖੇਲਦੇ ਸਨ

ਇਉਂ ਸਾਰਖੇ ਸ਼ਬਦ ਦਾ ਪਾਠ ਵਿੱਚੋਂ ਵਿਲੋਪਨ ਹੀ ਹੋ ਗਿਆ।

## ਲਿਖਾਵਿਆਂ ਦੀ ਭੂਮਕਾ

ਕਈ ਨੁਸਖ਼ਿਆਂ ਦੇ ਅਖ਼ੀਰ 'ਤੇ ਇਕ ਸੂਚਨਾ ਦਰਜ ਹੋਈ ਮਿਲਦੀ ਹੈ 'ਲਿਖੀ ਅਮਕੇ ਨੇ ਲਿਖਾਈ ਧਿਮਕੇ ਨੇ'। ਪਹਿਲਾਂ ਇਹ ਸਮਝਿਆ ਜਾਂਦਾ ਸੀ ਕਿ ਲਿਖਾਰੀ ਨਕਲ ਤਿਆਰ ਕਰਵਾਉਣ ਵਾਲੇ ਮਾਲਕ ਬਾਰੇ ਸੂਚਨਾ ਦੇ ਰਿਹਾ ਹੈ; ਪਰ ਅਜਿਹੀ ਸੂਚਨਾ ਦੇ ਥਿਰ ਰੂਪ ਵਿਚ ਕੇਵਲ ਵੱਡ-ਆਕਾਰੀ ਗਰੰਥਾਂ (ਤਾਉ ਦਾ ਚੌਥਾ ਹਿੱਸਾ) ਵਿਚ ਹੀ ਮਿਲਦੇ ਹੋਣ ਦੇ ਤੱਥ ਦੀ ਜਾਂਚ ਕਰਨ ਤੋਂ ਭੇਤ ਖੁੱਲ੍ਹਿਆ ਕਿ ਇਹ 'ਧਿਮਕੇ' ਅਸਲ ਵਿਚ ਕਸਬੀ ਲਿਖਾਰੀਆਂ, ਜਿਨ੍ਹਾਂ ਨੇ ਵੱਡੀ ਮਾਤਰਾ ਵਿਚ ਲਿਖਾਈ ਕਰਨੀ ਹੁੰਦੀ ਸੀ, ਦੇ ਬੋਲ ਕੇ ਲਿਖਵਾਉਣ ਵਾਲੇ ਸਹਾਇਕ ਹੁੰਦੇ ਸਨ।[1] ਆਪਣੇ ਨਾਲ ਉਨ੍ਹਾਂ ਦੇ ਨਾਂ ਦਾ ਤੋਪਾ ਭਰ ਕੇ ਲਿਖਾਰੀ, ਇਕ ਤਰ੍ਹਾਂ, ਉਨ੍ਹਾਂ ਦੀ ਮਿਹਨਤ ਨੂੰ ਸਨਮਾਨਦਾ ਸੀ। ਗੁਟਕਾ (ਤਾਉ ਦਾ ਸੋਲ੍ਹਵਾਂ ਹਿੱਸਾ), ਜਾਂ ਪੋਥੀ (ਤਾਉ ਦਾ ਅੱਠਵਾਂ ਹਿੱਸਾ), ਆਕਾਰ ਦੇ ਖਰੜਿਆਂ ਦੀ ਲਿਖਾਈ ਸਮੇਂ ਕਿਸੇ ਸਹਾਇਕ ਦੀ ਲੋੜ ਨਹੀਂ ਸੀ ਪੈਂਦੀ, ਇਸ ਲਈ ਇਨ੍ਹਾਂ ਵਿਚ ਇਸ ਤਰ੍ਹਾਂ ਦੀ ਪਰਾਪਤ ਸੂਚਨਾ ਮਾਲਕੀ ਦਰਸਾਉਂਦੀ ਹੈ।[2] ਲਿਖਾਵਾ, ਅਧਾਰ ਖਰੜੇ ਤੋਂ ਪਾਠ ਉਠਾਲਦਾ ਅਤੇ ਬੋਲ ਕੇ ਲਿਖਵਾਉਂਦਾ ਤੇ ਲਿਖਾਰੀ ਸਿਰ ਸੁੱਟ ਕੇ ਕਰੀਨੇ ਨਾਲ ਉਸ ਦੇ ਬੋਲਾਂ ਨੂੰ ਅੱਖਰਾਂ ਦੇ ਰੂਪ ਵਿਚ ਢਾਲਦਾ ਤੁਰਿਆ ਜਾਂਦਾ। ਇਸ ਪਰਕਿਰਿਆ ਵਿਚ ਪਾਠ ਉਠਾਲਣ, ਉਚਾਰਨ, ਸੁਣਨ ਅਤੇ ਬੋਲਾਂ ਨੂੰ ਅੱਖਰਾਂ ਦਾ ਰੂਪ ਦੇਣ ਦੇ ਅਮਲ ਵਿਚ ਕਿਸੇ ਪੜਾ ਉੱਤੇ ਵੀ ਅਚੇਤ ਗ਼ਲਤੀ ਹੋਣ ਦੇ ਨਾਲ-ਨਾਲ ਲਿਖਾਵੇ ਵੱਲੋਂ ਸੋਚ-ਵਿਚਾਰ ਕੇ ਕੀਤੀ ਗਈ ਸੁਚੇਤ ਦਖ਼ਲ-ਅੰਦਾਜ਼ੀ ਦੀ ਸੰਭਾਵਨਾ ਵੀ ਹੁੰਦੀ ਸੀ। ਲੇਖਣ ਨੂੰ ਵੱਧ ਸਮਾਂ ਲਗਦਾ ਹੋਣ ਕਾਰਨ ਲਿਖਾਵੇ ਕੋਲ ਮੂਲ ਲਿਖਤ ਨੂੰ ਵਾਚਣ, ਉਸ ਦੇ ਸੋਧਵਾਦੀ ਹੋਣ ਦੀ ਸੂਰਤ ਵਿਚ, ਪਾਠ ਵਿਚ ਨਿੱਕੀਆਂ ਮੋਟੀਆਂ ਤਬਦੀਲੀਆਂ ਕਰਨ ਲਈ ਵਿਹਲ ਹੁੰਦੀ ਸੀ। *ਭਗਤਮਾਲਾ* ਦੇ ਪਾਠ ਵਿਚ ਲਿਖਾਵਿਆਂ ਵੱਲੋਂ ਹੋਈ ਦਖ਼ਲ-ਅੰਦਾਜ਼ੀ ਦੀਆਂ ਕਾਫ਼ੀ ਉਦਾਹਰਨਾਂ ਮਿਲਦੀਆਂ ਹਨ।

ਮੁਲਾਹਜ਼ੇ ਲਈ ਦੋ ਕੁ ਹਾਜ਼ਰ ਹਨ; ਪਹਿਲੀ ਦਾ ਮੂਲ ਪਾਠ ਹੈ:

> ਜੋ ਜੋ ਕਥਾ ਕੀਰਤਨੁ ਕਰਦੇ ਹੈਨ ਤੇ ਵੀਚਾਰਦੇ ਹੈਨ ਤੇ ਵਾਰਤਾ ਸੁਣਦੇ ਹੈਨ
> ਸੋ ਸੋ ਕਥਾ ਸੁਣ ਕੈ ਰਿਦੈ ਵਿਚ ਧਾਰਦੇ ਜਾਦੇ ਹੈਨ *(ਸਾਖੀ 65)*

ਅ-ਵਰਗ ਦੇ ਖਰੜਾ-ਜੁੱਟ ਅ2.1 ਤੇ 2.2, ਜਿਸ ਦਾ ਮੋਢੀ ਖਰੜਾ, ਗਰੰਥ-ਆਕਾਰ ਵਾਲਾ ਹੈ, ਵਿਚ ਇਸ ਦਾ ਪਾਠ ਹੋ ਗਿਆ:

> ਜੋ ਕਥਾ ਕੀਰਤਨੁ ਤੇ ਵੀਚਾਰ ਤੇ ਵਾਰਤਾ ਹੁੰਦੀ ਹੈ ਸੋ ਕਥਾ ਸੁਣਿ ਕੇ ਰਿਦੈ ਵਿਚ ਧਾਰਦੇ ਜਾਦੇ ਹੈਨ

ਦੂਜੀ ਉਦਾਹਰਨ ਦਾ ਮੂਲ ਪਾਠ ਹੈ:

> ਜਿਸ ਨੇ ਸਰੀਰ ਧਾਰਿਆ ਹੈ ਕੇ ਔਤਾਰ ਕੇ ਸਿਧ ਸਾਧ ਸਭਣਾ ਨੇ ਗੁਰੂ ਕੀਤਾ ਹੈ *(ਸਾਖੀ 68)*

---

1. ਨਮੂਨੇ ਲਈ ਵੇਖੋ, ਪੂਰਬੋਕਤ, ਕ੍ਰਮਾਂਕ 16, 19 ਅਤੇ 20 ਦੇ ਖਰੜਿਆਂ ਦਾ ਬਿਓਰਾ, ਧਿਆਉ ਚੌਥਾ।
2. *ਉਹੀ*, ਕ੍ਰਮਾਂਕ 31, ਪ੍ਰੋਪ੍ਰੀਸਿੰ. ਖਰੜਾ 305.

ਉਕਤ ਖਰੜਾ-ਜੁੱਟ ਵਿਚ ਇਸ ਪਾਠ ਦਾ ਰੂਪ ਹੈ:

ਜਿਸ ਨੇ ਸਰੀਰ ਧਾਰਿ ਕੇ ਔਤਾਰ ਧਾਰਿਆ ਸੋ ਸਭਣਾ ਨੇ ਗੁਰੂ ਕੀਤਾ ਹੈ

ਜਿਸ ਅੰਦਾਜ਼ ਵਿਚ ਪਹਿਲੀ ਉਦਾਹਰਨ ਦੇ ਮਿਸ਼ਰਤ ਵਾਕ ਦੀ ਸੰਰਚਨਾ ਨੂੰ ਸਧਾਰਨ ਵਾਕ ਦੇ ਰੂਪ ਵਿਚ ਢਾਲਿਆ ਹੈ, ਉਸ ਦੀ ਇਕ ਕਸਬੀ ਲਿਖਾਰੀ ਪਾਸੋਂ ਆਸ ਨਹੀਂ ਕੀਤੀ ਜਾਂਦੀ, ਜਿਸ ਦੇ ਸਾਹਮਣੇ ਉੱਦੇਸ਼, ਲਗਾਂ-ਮਾਤਰਾਂ ਤਕ ਸ਼ੁੱਧ ਉਤਾਰਾ ਕਰਨ ਦਾ ਹੁੰਦਾ ਹੈ। ਇਸ ਨੂੰ ਆਮ ਗ਼ਲਤੀਆਂ ਵਿਚ ਨਹੀਂ ਖਤਿਆਇਆ ਜਾ ਸਕਦਾ। ਦੂਜੀ ਉਦਾਹਰਨ ਵਿਚ ਦਖ਼ਲ-ਅੰਦਾਜ਼ੀ ਵੀ ਇਸੇ ਕਿਸਮ ਦੀ ਹੈ, ਜੋ ਲਿਖਾਵਾ ਹੀ ਕਰ ਸਕਦਾ ਹੈ। ਪਾਠ ਵਿਚ ਤਬਦੀਲੀ ਕਰਨ ਲਈ ਲਿਖਾਰੀਆਂ ਜਾਂ ਉਤਾਰਕਾਂ ਦੀ ਜ਼ਿੰਮੇਵਾਰੀ ਦੇ ਨਾਲ-ਨਾਲ, ਹੁਣ ਤਕ ਅਣਗੌਲੇ ਰਹੇ, ਲਿਖਾਵਿਆਂ ਦੇ ਅਦਿੱਖ ਰੋਲ ਦੀ ਮਹੱਤਾ ਦੀ ਅਣਦੇਖੀ ਨਹੀਂ ਕੀਤੀ ਜਾ ਸਕਦੀ।

## ਦਖ਼ਲ, ਆਪਣਾ

ਪੁਰਾਣੀਆਂ ਹੱਥ-ਲਿਖਤਾਂ ਵਿਚ ਲੇਖਣ ਪਰਕਿਰਿਆ ਵਿਚ ਨਿਰੰਤਰ ਲਿਖਣ ਦੀ ਰੀਤ ਦਾ ਪਾਲਣ ਹੁੰਦਾ ਸੀ, ਪਦ-ਛੇਦ ਦੀ ਵਰਤੋਂ ਦਾ ਰਿਵਾਜ ਨਹੀਂ ਸੀ। ਪ੍ਰਸੰਗ ਬਦਲ ਜਾਣ ਸਮੇਂ ਵੀ ਵਿੱਥ ਦੇਣ ਦੀ ਲੋੜ ਨਹੀਂ ਸੀ ਸਮਝੀ ਜਾਂਦੀ। ਇਸ ਦਾ ਕਾਰਨ ਕੋਈ ਵੀ ਹੋ ਸਕਦਾ ਹੈ - ਕਾਗ਼ਜ਼ ਦਾ ਸਰਫ਼ਾ ਜਾਂ ਬਾਹਰਲੀ ਦਖ਼ਲ-ਅੰਦਾਜ਼ੀ ਤੋਂ ਬਚਾਓ। ਉਨ੍ਹਾਂ ਵੇਲਿਆਂ ਵਿਚ ਕਾਗ਼ਜ਼ ਦੀ ਘਾਟ ਕਾਰਨ ਪੁਸਤਕਾਂ ਦੁਰਲੱਭ ਅਤੇ ਮਹਿੰਗੀਆਂ ਸਨ, ਜਿਸ ਕਰਕੇ ਸ਼ਾਇਦ, ਲਿਖਣ ਦਾ ਕਫ਼ਾਇਤੀ ਢੰਗ-ਤਰੀਕਾ ਪ੍ਰਚੱਲਤ ਰਿਹਾ। ਪ੍ਰਕਰਨ ਬਦਲੀ ਦਾ ਸੰਕੇਤ ਹੜਤਾਲ, ਗੇਰੂ ਜਾਂ ਲਾਲ ਸਿਆਹੀ ਦੀ ਵਰਤੋਂ ਕਰ ਕੇ ਕੀਤਾ ਜਾਂਦਾ ਸੀ। ਵਰਤਮਾਨ ਸਮੇਂ ਵਿਚ ਅਜਿਹੀ ਕੋਈ ਮਜਬੂਰੀ ਨਹੀਂ।

*ਭਗਤਮਾਲਾ* ਦੇ ਨਿਰਧਾਰਤ ਪਾਠ ਵਿਚ ਪਦ-ਛੇਦ ਅਤੇ ਪੈਰਾ-ਵੰਡ ਕੀਤੀ ਗਈ ਹੈ। ਪਾਠ ਨੂੰ ਪੁਰਾਣੀ ਨਿਰੰਤਰਤਾ ਵਾਲੇ ਰੂਪ ਵਿਚ ਰੱਖਣਾ ਅਜੋਕੇ ਪਾਠਕਾਂ ਲਈ ਅਕੇਵੇਂ ਦਾ ਕਾਰਨ ਬਣਦਾ ਹੈ। ਬਿਨਾਂ ਛੇੜ-ਛਾੜ ਦੇ ਪਾਠ ਦਾ ਕੀਤਾ ਰੂਪਕ ਸੁਧਾਰ ਜਾਂ ਨਵੀਂ ਪੇਸ਼ਕਾਰੀ 'ਪੁਰਾਣੀ ਮਹਿਕ' ਜਿਸ ਨੂੰ ਕਾਇਮ ਰੱਖਣ ਲਈ ਸੰਪਾਦਕ ਉਚੇਚੇ ਤੌਰ 'ਤੇ ਜਤਨ ਕਰਦੇ ਹਨ, ਨੂੰ ਕਿਸੇ ਤਰ੍ਹਾਂ ਪ੍ਰਭਾਵਤ ਨਹੀਂ ਕਰਦੀ। ਇਕ ਸਾਖੀ ਵਿਚ ਵੀ ਜਿਥੇ ਪ੍ਰਕਰਨ ਬਦਲਦਾ ਹੈ, ਵਿਸ਼ਾ ਬਦਲੀ ਹੁੰਦੀ ਹੈ, ਪ੍ਰਸ਼ਨੋਤਰੀ ਰੂਪ ਦੀ ਵਰਤੋਂ ਹੋਈ ਹੈ, ਨਿਖੇੜ ਲਈ ਪਾਠ-ਤੋੜਿਆਂ ਦੀ ਵਰਤੋਂ ਕੀਤੀ ਗਈ ਹੈ; ਇਸ ਨਾਲ ਪਾਠ ਆਪੇ ਬੋਲਣ ਲੱਗ ਜਾਂਦਾ ਹੈ। ਉੱਦੇਸ਼ ਪਾਠ ਨੂੰ ਪੜ੍ਹਨ ਲਈ ਵੱਧ ਤੋਂ ਵੱਧ ਸੁਗਮ ਬਣਾਉਣ ਦਾ ਹੈ।

ਵਿਸਰਾਮ ਚਿੰਨ੍ਹਾਂ ਦੀ ਵਰਤੋਂ ਆਧੁਨਿਕ ਵਰਤਾਰਾ ਹੈ। ਪੁਰਾਣੀਆਂ ਲਿਖਤਾਂ ਵਿਚ ਵਿਸਰਾਮ ਦੇਣ ਲਈ ਸਿਰੋਰੇਖਾ ਨੂੰ ਮੁੱਢ ਅਤੇ ਅਖ਼ੀਰ 'ਤੇ ਅੱਧ-ਲਮਕਾ ਦੇਣ ਜਾਂ ਮਰੋੜੀ ਦੀ ਵਰਤੋਂ ਹੁੰਦੀ ਸੀ। ਪਿਛਲੇ ਵਾਕ ਦਾ ਅੰਤ ਅਤੇ ਅਗਲੇ ਵਾਕ ਦੇ ਮੁੱਢ ਦੀਆਂ ਦੋ ਮਰੋੜੀਆਂ ਜਾਂ ਅੱਧ-ਲਮਕਾ, ਜਦੋਂ ਛਾਪੇ ਦਾ ਰਿਵਾਜ ਤੁਰਿਆ, ਦੋ ਪੂਰੀਆਂ ਡੰਡੀਆਂ ਦਾ ਰੂਪ ਧਾਰ ਗਿਆ ਜਿਸ ਵਿਚ ਕੋਈ ਤੁਕ ਨਜ਼ਰ ਨਹੀਂ ਸੀ

ਆਉਂਦੀ, ਸਿਵਾਏ ਇਸ ਦੇ ਕਿ ਪੁਰਾਣੇ ਛਾਪਕ ਵੀ 'ਪੁਰਾਣੀ ਮਹਿਕ' ਦੇ ਆਦੀ ਹੋਣਗੇ। *ਭਗਤਮਾਲਾ* ਦੇ ਤਿਆਰ ਕੀਤੇ ਪਾਠ ਵਿਚ ਪੂਰਨ ਵਿਸਰਾਮ ਲਈ ਅਜੋਕੀ ਇਕ ਡੰਡੀ ਦੀ ਵਰਤੋਂ ਨੂੰ ਤਰਜੀਹ ਦਿੱਤੀ ਹੈ। ਇਹ ਓਹੋ ਜਿਹੀ ਦਖ਼ਲ-ਅੰਦਾਜ਼ੀ ਹੈ ਜਿਹੋ ਜਿਹੀ ਦੋ ਡੰਡੀਆਂ ਦੀ ਵਰਤੋਂ ਸ਼ੁਰੂ ਕਰਨ ਨਾਲ ਹੋਈ ਸੀ - ਹੱਥ-ਲਿਖਤਾਂ ਵਿਚ ਪੂਰੀਆਂ ਦੋ ਡੰਡੀਆਂ ਦੀ ਵਰਤੋਂ ਆਮ ਵਰਤਾਰਾ ਨਹੀਂ।

ਅੱਜ-ਕੱਲ੍ਹ ਵਰਤੀਂਦੇ ਬਾਕੀ ਚਿੰਨ੍ਹ ਕਾਮਾ, ਅੱਧਾ/ਪੂਰਾ ਵਿਸਰਾਮ, ਵਿਸਮਯਕ ਜਾਂ ਸਵਾਲੀਆ ਨਿਸ਼ਾਨ, ਅਤੇ 'ਨੂੰ' ਦੇ ਅਜੋਕੇ ਰੂਪ ਨੂੰ ਨਹੀਂ ਵਰਤਿਆ, ਜਿਵੇਂ ਭਾਈ ਵੀਰ ਸਿੰਘ ਹੋਰਾਂ ਕੀਤਾ ਸੀ, ਜਿਸ ਨਾਲ ਭਾਸ਼ਾ ਦਾ ਸਰੂਪ ਅਤਿ ਨਵੀਨ ਲੱਗਣ ਲੱਗ ਪਿਆ ਸੀ। ਬਿੰਦੀਆਂ, ਟਿੱਪੀਆਂ, ਅੱਧਕ ਦੀ ਵਰਤੋਂ ਆਪਣੇ ਤੌਰ 'ਤੇ ਨਹੀਂ ਕੀਤੀ। ਟੇਕ ਅਨੁਸਾਰ ਵਰਤੇ ਖਰੜਿਆਂ ਵਿਚ ਜੋ-ਜਿਵੇਂ-ਜਿਥੇ ਸੀ ਓਵੇਂ ਰਹਿਣ ਦਿੱਤਾ ਹੈ। ਸਾਖੀ ਅੰਕਾਂ ਵਿਚ ਕੋਈ ਤਬਦੀਲੀ ਨਹੀਂ ਕੀਤੀ ਗਈ। 160 ਸਾਖੀਆਂ ਵਾਲੀ ਮੁੱਢਲੀ ਪਰੰਪਰਾ ਵਾਲੇ ਪੁਰਾਣੇ ਅੰਕ, ਜਿਵੇਂ-ਕਿਵੇਂ ਇਹ ਸਨ, ਓਵੇਂ ਰਹਿਣ ਦਿੱਤੇ ਹਨ। ਕਿਉਂਕਿ ਇਨ੍ਹਾਂ ਨੂੰ ਸ਼ਬਦੀ ਠੀਹਿਆਂ ਦੇ ਤੌਰ 'ਤੇ ਸਬੂਤ ਵਜੋਂ ਭੂਮਕਾ ਵਿਚ ਵਰਤਿਆ ਗਿਆ ਹੈ, ਇਸ ਲਈ ਆਪਣੇ ਵੱਲੋਂ ਨਵੇਂ ਅੰਕ ਲਾਉਣ ਦੀ ਥਾਂ ਅਸਲ-ਮੁਤਾਬਕ ਰਹਿਣ ਦਿੱਤੇ ਹਨ, ਪਰ ਰੂਪ ਪ੍ਰਚੱਲਤ ਰੀਤ ਅਨੁਸਾਰ ਗੁਰਮੁਖੀ ਅੰਕਾਂ ਵਾਲਾ ਹੀ ਰੱਖਿਆ ਹੈ।

ਸਾਖੀਆਂ ਦੇ ਮੁੱਢ ਵਿਚ ਆਪਣੇ ਵੱਲੋਂ ਸਿਰਲੇਖ ਦੇਣ ਦੀ, ਭਾਈ ਵੀਰ ਸਿੰਘ ਦੇ ਸਮੇਂ ਤੋਂ ਚਲੀ ਆਈ ਰੀਤ ਖ਼ਤਮ ਕਰ ਕੇ, ਮੂਲ ਪਾਠ ਅਨੁਸਾਰ ਵਰਤੇ ਸੂਚਕ 'ਸਾਖੀ ਹੋਰ ਚਲੀ' ਵਾਲੇ ਮੂਲ ਰੂਪ ਨੂੰ ਕਾਇਮ ਰੱਖਿਆ ਹੈ।

*ਸਿੱਖਾਂ ਦੀ ਭਗਤਮਾਲਾ* ਦੇ ਪਾਠ ਵਿਚ ਅਨੇਕਾਂ ਥਾਈਂ ਗੁਰਬਾਣੀ ਦੀਆਂ ਟੂਕਾਂ ਆਈਆਂ ਹਨ, ਜਿਨ੍ਹਾਂ ਦਾ ਪਾਠ ਅਸ਼ੁੱਧ ਹੈ। ਇਸ ਦਾ ਕਾਰਨ ਸ਼ਾਇਦ ਇਨ੍ਹਾਂ ਦਾ ਯਾਦੋਂ ਲਿਖਿਆ ਜਾਣਾ ਹੈ। ਕਥਾਵਾਚਕਾਂ ਨੂੰ ਬਹੁਤ ਸਾਰੀ ਸਮੱਗਰੀ ਚੇਤੇ ਰੱਖਣੀ ਹੁੰਦੀ ਹੈ। ਇਸ ਕਰਕੇ ਗੁਰਬਾਣੀ ਦੇ ਪਾਠ ਦੀ ਸ਼ੁੱਧਤਾ ਕਾਇਮ ਨਹੀਂ ਰਹਿ ਸਕੀ। ਇਸ ਖ਼ਾਮੀ ਦੀ ਪੂਰਤੀ ਫ਼ੁਟ-ਨੋਟਾਂ ਵਿਚ ਗੁਰਬਾਣੀ ਦਾ ਪ੍ਰਮਾਣਕ ਪਾਠ ਦੇ ਕੇ ਕੀਤੀ ਗਈ ਹੈ।

## ਫ਼ੁਟ-ਨੋਟਾਂ ਵਿਚ ਵਰਤੇ ਗਏ ਖਰੜਾ-ਪ੍ਰਤੀਕ

### ੳ-ਵਰਗ

ੳ1.1 : ਬਸਡੇ 185 (1798), ਸੈਸਲਾ 2794, ਗੁਨਾਦੇ 834 (1861)
ੳ1.2 : ਨਿਸੰ 37 (1817), ਬਸਡੇ 23 (1838)
ੳ1.3 : ਗੁਨਾਦੇ 999 (1832)
ੳ2.1 : ਗੁਨਾਦੇ 91, 821 (1828), 833 (1858),
ਬਸਡੇ 193 (1830), ਪੰਜੂਪ 115373, ਪ੍ਰੋਪ੍ਰੀਸਿੰ 184
ੳ2.2 : ਤਸਿੰਥੇ xxx (1804), ਪ੍ਰੋਪ੍ਰੀਸਿੰ 45, ਪੰਜੂਪ 115620 (1839)

## ਅ-ਵਰਗ

ਅ1.1 : ਜਸਿੰਘਾ **xxx** (1814), **ਸਿਰੈਲਾ** 7077 (1822),
ਸੈਸਲਾ 2827 (1828), **ਪ੍ਰੋਪ੍ਰੀਸਿੰ** 46 (1838),
ਖਾਕਾਅ 1590, 2295, **ਪੰਜੂਚੰ** 42

ਅ1.2 : ਸਿਰੈਲਾ 6140 (1832)

ਅ1.3 : ਖਾਕਾਅ 2300 (1834), **ਪੰਜੂਚੰ** 79, 1187, **ਆਪ** 758,
ਪ੍ਰੋਪ੍ਰੀਸਿੰ 305

ਅ2.1 : ਬਸਡੇ 16 (1807), **ਗੁਨਾਦੇ** 01 (1811), **ਸਿਰੈਲਾ** 7398,
ਬਸਡੇ 43

ਅ2.2 : ਸਰੈਲਾ 751, ਗੁਨਾਦੇ 436

ਅ2.3 : ਬਸਡੇ 306 (1833), **ਗੋਸਿਲਾਂ** xx, **ਪੰਜੂਚੰ** 802,
ਪ੍ਰੋਪ੍ਰੀਸਿੰ 138, 188

ਅ3.1 : ਗੁਨਾਦੇ 233 (1817), **ਬਸਡੇ** 6, 7, **ਸੈਸਲਾ** 2949,
ਭਾਵਿਪ 347

ਅ3.2 : ਭਾਵਿਪ 46 (1839), **ਆਪ** 687, 688, **ਮੋਮਪ** 141

ਧਿਆਉ ਛੇਵਾਂ

# ਗਾਥਾ, ਬਾਣੀ ਇਕੱਤਰ ਕਰਵਾਏ ਜਾਣ ਦੀ

'ਆਦਿ ਗ੍ਰੰਥ' ਦਾ ਸੰਪਾਦਨ 1604 ਈ. ਨੂੰ ਹੋਇਆ। ਮੱਧਕਾਲੀ ਭਾਰਤੀ ਸਭਿਆਚਾਰ ਅਤੇ ਪੰਜਾਬੀ ਸਾਹਿਤ ਦੇ ਖੇਤਰ ਵਿਚ ਇਹ ਇਕ ਅਦੁੱਤੀ ਘਟਨਾ ਸੀ ਜਿਸ ਨੇ ਪੰਜਾਬ ਦੇ ਭਗਤੀ ਅਤੇ ਗੁਰਮਤ ਦੇ ਅੰਦੋਲਨ ਨੂੰ ਵਿਧਾਨ ਅਤੇ ਗੌਰਵ ਪਰਦਾਨ ਕੀਤਾ। ਇਸ ਗਰੰਥ ਦੇ ਸੰਪਾਦਨ ਨਾਲ ਸਰੋਕਾਰ ਰੱਖਣ ਵਾਲੇ ਹਲਕਿਆਂ ਵੱਲੋਂ ਪ੍ਰਚੱਲਤ ਕੀਤੀਆਂ ਧਾਰਨਾਵਾਂ ਇਸ ਨੂੰ ਅਚਣਚੇਤੀ ਵਾਪਰੇ ਵਰਤਾਰੇ ਵਜੋਂ ਲੈਂਦੀਆਂ ਹਨ। ਬਾਣੀ ਸੰਚਾਰ ਦੀ ਇਕ ਸਦੀ ਤੋਂ ਵਧੀਕ ਸਮੇਂ ਲਈ ਚੱਲੀ ਵਿਕਾਸਮਈ ਪਰਕਿਰਿਆ ਦਾ ਸਹੀ ਸਰੂਪ ਸਿੱਖ ਗਰੰਥਕਾਰਾਂ, ਅਤੇ ਮੰਦੇਭਾਗਾਂ ਨੂੰ, ਇਤਿਹਾਸਕਾਰਾਂ ਦੀ ਪਕੜ ਵਿਚ ਨਹੀਂ ਆਇਆ। ਇਸ ਸਰਗ ਵਿਚ ਉਕਤ ਮਸਲੇ ਨਾਲ ਸੰਬੰਧਤ ਮੁੱਦਿਆਂ ਨੂੰ ਵਿਚਾਰੇ ਜਾਣ ਦੇ ਨਾਲ-ਨਾਲ ਵੇਖਣਾ ਹੈ ਕਿ ਪ੍ਰਚੱਲਤ ਧਾਰਨਾਵਾਂ ਦਾ 'ਆਦਿ ਗ੍ਰੰਥ' ਦੇ ਇਤਿਹਾਸ ਨੂੰ ਪੁੱਠੇ ਪਾਸੇ ਰਗੜਾ ਲਾਉਣ ਵਿਚ *ਸਿੱਖਾਂ ਦੀ ਭਗਤਮਾਲਾ* ਦਾ ਕੀ ਰੋਲ ਰਿਹਾ ਹੈ।

ਅਠਾਰ੍ਹਵੀਂ ਸਦੀ ਵਿਚ ਜਦੋਂ ਸਿੱਖ ਪੰਥ ਰਾਜਨੀਤਕ ਖੇਤਰ ਵਿਚ ਆਪਣੀ ਪ੍ਰਭੁਤਾ ਸਥਾਪਤ ਕਰਨ ਲਈ ਜਤਨਸ਼ੀਲ ਸੀ, ਉਸ ਸਮੇਂ ਪ੍ਰੇਰਨਾ ਅਤੇ ਅਗਵਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਲੈਂਦਾ ਸੀ। ਗੁਰਿਆਈ ਸੰਕਲਪ ਦੇ ਦੋ ਪੱਖਾਂ : ਗੁਰੂ ਗ੍ਰੰਥ ਸਾਹਿਬ ਅਤੇ ਗੁਰੂ-ਪੰਥ, ਦੀ ਮਹਿਮਾ ਦੇ ਇਸ ਦੌਰ ਵਿੱਚੋਂ ਲੰਘਣ ਵਾਲੇ ਕੁਝ ਲੇਖਕਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਇਤਿਹਾਸਕ ਪਿਛੋਕੜ ਵੱਲ ਝਾਕਣ ਦਾ ਹੀਆ ਕੀਤਾ, ਪਰ ਉਸ ਸਮੇਂ ਤਕ ਸੰਪਾਦਨ ਬਾਰੇ ਅਸਲੀਅਤ ਭੁੱਲ-ਭੁਲਾ ਚੁੱਕੀ ਸੀ। ਪੰਥ ਦੀ ਸਮੂਹਕ ਚੇਤਨਾ ਵਿਚ ਕੇਵਲ ਗੁਰੂ ਅਰਜਨ ਸਾਹਿਬ ਵੱਲੋਂ ਕੀਤਾ ਸੰਪਾਦਨ ਅਤੇ ਭਾਈ ਗੁਰਦਾਸ ਦੀ ਕਲਮ ਨਾਲ ਹੋਈ ਲਿਖਾਈ ਦੇ ਤੱਥ ਜ਼ਰੂਰ ਵਿੱਦਮਾਨ ਹਨ। ਇਸ ਇਤਿਹਾਸਕ ਘਟਨਾ ਵਿਚ ਦਿਲਚਸਪੀ ਲੈਣ ਵਾਲੇ ਸਮੇਂ ਦੇ ਗਰੰਥਕਾਰਾਂ ਨੇ ਹਕੀਕਤ ਤੱਕ ਪਹੁੰਚਣ ਦੀ ਖੇਚਲ ਕਰਨ ਦੀ ਥਾਂ ਸੁਆਰਥ-ਸਿੱਧੀ ਵਾਲੀਆਂ ਸਾਖੀਆਂ ਥੱਪਣ ਨੂੰ ਤਰਜੀਹ ਦਿੱਤੀ। ਇਸ ਪ੍ਰਸੰਗ ਨਾਲ ਸੰਬੰਧਤ ਇਸ ਦੌਰ ਵਿਚ ਹੋਂਦ ਵਿਚ ਆਈ ਕਹਾਣੀ ਦਾ ਚਿਹਨ-ਚੱਕਰ ਕੁਝ ਇਸ ਤਰ੍ਹਾਂ ਦਾ ਹੈ :

1. ਗੁਰੂ ਅਰਜਨ ਸਾਹਿਬ ਨੂੰ 'ਆਦਿ ਗ੍ਰੰਥ' ਦੇ ਸੰਪਾਦਨ ਦਾ ਖ਼ਿਆਲ ਮੀਣਿਆਂ ਵੱਲੋਂ ਗੁਰਬਾਣੀ ਵਿਚ ਰਲਾ ਪਾਏ ਜਾਣ ਅਤੇ ਆਪਣਾ ਗਰੰਥ ਤਿਆਰ ਕਰਨ ਦੇ ਜਤਨਾਂ ਦੇ ਪ੍ਰਤਿਕਰਮ ਵਜੋਂ ਆਇਆ।
2. ਗੁਰਬਾਣੀ ਦੀਆਂ ਪਹਿਲੇ ਗੁਰੂਆਂ ਦੀ ਬਾਣੀ ਵਾਲੀਆਂ ਪੋਥੀਆਂ ਸਹੰਸਰ ਰਾਮ ਪੁੱਤਰ ਮੋਹਨ ਪੋਤਰਾ ਗੁਰੂ ਅਮਰ ਦਾਸ ਪਾਸ, ਗੋਇੰਦਵਾਲ ਸਨ : ਉਹ ਕਿਸੇ ਨੂੰ ਦਿੰਦਾ ਨਹੀਂ ਸੀ। ਗੁਰੂ ਅਰਜਨ ਸਾਹਿਬ ਨੇ ਰਾਗ ਗਉੜੀ

ਵਿਚ ਮੋਹਨ ਦੀ ਉਸਤਤੀ ਵਾਲਾ ਇਕ ਛੰਤ ਰਚਿਆ; ਰਬਾਬੀਆਂ ਨੂੰ ਲੈ ਕੇ ਮੋਹਨ ਦੇ ਚੁਬਾਰੇ ਹੇਠ, ਗਲੀ ਵਿਚ ਬੈਠ ਕੇ 'ਮੋਹਨ ਤੇਰੇ ਊਚੇ ਮੰਦਰ' ਵਾਲੇ ਛੰਤ ਦਾ ਕੀਰਤਨ ਕੀਤਾ। ਮੋਹਨ ਆਪਣੀ ਮਹਿਮਾ ਸੁਣ ਕੇ ਪਸੀਜਿਆ ਅਤੇ ਪੋਥੀਆਂ ਗੁਰੂ ਸਾਹਿਬ ਦੇ ਹਵਾਲੇ ਕਰ ਦਿੱਤੀਆਂ।

3. ਗੁਰ-ਵਿਅਕਤੀਆਂ ਨਾਲ ਸੰਬੰਧਤ ਹੋਰ ਥਾਵਾਂ ਤੋਂ ਬਾਣੀ ਇਕੱਤਰ ਕਰਵਾਈ ਗਈ।
4. ਪ੍ਰਾਣ ਸੰਗਲੀ ਪੈੜੇ ਮੋਖੇ ਨੂੰ ਭੇਜ ਕੇ ਸਿੰਘਲਾਦੀਪੋਂ ਮੰਗਵਾਈ ਗਈ।
5. ਭਗਤਾਂ ਨੇ ਆਪ ਆ ਕੇ ਆਪਣੀਆਂ ਬਾਣੀਆਂ ਦਰਜ ਕਰਵਾਈਆਂ।
6. ਸਮਕਾਲੀ ਕਵੀ, ਲਾਹੌਰ ਵਾਸੀ ਸ਼ਾਹ ਹੁਸੈਨ, ਪੀਲੋ, ਕਾਨ੍ਹਾ ਅਤੇ ਛੱਜੂ ਭਗਤ ਆਏ/ਬੁਲਾਏ ਗਏ ਅਤੇ ਉਨ੍ਹਾਂ ਦੀਆਂ ਰਚਨਾਵਾਂ ਰੱਦ ਹੋਈਆਂ।
7. ਸਾਰੀ ਇਕੱਤਰ ਹੋਈ ਬਾਣੀ ਭਾਈ ਗੁਰਦਾਸ ਦੇ ਹਵਾਲੇ ਕੀਤੀ ਗਈ ਜਿਸ ਨੇ ਕੱਚੀ ਅਤੇ ਸੱਚੀ ਬਾਣੀ ਦਾ ਨਿਖੇੜ ਕਰ ਕੇ 'ਆਦਿ ਗ੍ਰੰਥ' (ਕਰਤਾਰਪੁਰੀ ਬੀੜ) ਲਿਖਿਆ।

## 'ਆਦਿ ਗ੍ਰੰਥ' ਬਨਾਮ 'ਗੋਇੰਦਵਾਲ ਵਾਲੀਆਂ ਪੋਥੀਆਂ'

'ਆਦਿ ਗ੍ਰੰਥ' ਦੇ ਸੰਪਾਦਨ ਦੇ ਸੰਬੰਧ ਵਿਚ ਹੋਂਦ ਵਿਚ ਆਈ ਉਪਰੋਕਤ ਕਹਾਣੀ ਦਾ 'ਗੋਇੰਦਵਾਲ ਵਾਲੀਆਂ ਪੋਥੀਆਂ' ਪ੍ਰਾਪਤ ਕਰਨ ਵਾਲਾ ਭਾਗ, ਹੋਰਨਾਂ ਪਰਤਾਂ ਦੇ ਮੁਕਾਬਲੇ, ਵੱਧ ਵਜ਼ਨੀ ਅਤੇ ਸਾਖਿਆਤ ਲਗਦਾ ਹੈ। ਇਸ ਦੀ ਜ਼ਾਹਰਾ ਅਪੀਲ ਨੇ ਸਿੱਖ ਵਿਚਾਰਵਾਨਾਂ ਨੂੰ ਹੁਣ ਤਕ ਭੰਬਲਭੂਸੇ ਪਾਈ ਰੱਖਿਆ ਹੈ। ਬਾਕੀ ਦੀਆਂ ਪਰਤਾਂ ਇਸੇ ਦਾ ਉੱਤਰਫਲ ਹਨ ਜਾਂ ਉਨ੍ਹਾਂ ਦਾ 'ਆਦਿ ਗ੍ਰੰਥ' ਸੰਪਾਦਨ ਦੇ ਇਤਿਹਾਸ ਵਿਚ ਕੋਈ ਸਾਰਥਕ ਹਿੱਸਾ ਨਹੀਂ। ਇਨ੍ਹਾਂ ਪ੍ਰਸੰਗਾਂ ਦੀ ਛਾਣ-ਬੀਣ ਵੱਲ ਮੁੜਨ ਤੋਂ ਪਹਿਲਾਂ ਇਸ ਕਹਾਣੀ ਦੀ ਉਸਾਰੀ ਵਿਚ ਯੋਗਦਾਨ ਪਾਉਣ ਵਾਲੀਆਂ ਹਿੱਸੇਦਾਰ ਅਤੇ ਉਨ੍ਹਾਂ ਦੇ ਹਿੱਸੇ ਨੂੰ ਨਿਆਰਨਾ ਜ਼ਰੂਰੀ ਹੈ ਤਾਂ ਜੋ ਇਸ ਦੇ ਸਹੀ ਪਰਿਪੇਖ ਦੀ ਉਸਾਰੀ ਹੋ ਸਕੇ।

ਪਹਿਲਾ ਅੰਸ਼ਕ ਹਿੱਸਾ ਕੇਸਰ ਸਿੰਘ ਛਿੱਬਰ[1] ਦਾ ਹੈ, ਜਿਸ ਨੇ ਪਹਿਲੀ ਵਾਰ 'ਆਦਿ ਗ੍ਰੰਥ' ਦੇ ਸੰਪਾਦਨ ਨੂੰ ਮੀਣਿਆਂ ਦੀਆਂ ਗਤੀ-ਵਿਧੀਆਂ ਨਾਲ ਜੋੜਿਆ: ਉਹ ਗਉੜੀ ਰਾਗ ਵਾਲੇ ਛੰਤ ਨੂੰ ਮੋਹਨ ਭੱਲੇ ਨਾਲ ਸੰਬੰਧਤ ਹੋਣਾ ਮੰਨਦਾ ਹੈ,[2] ਪਰ ਗੋਇੰਦਵਾਲੋਂ ਪੋਥੀਆਂ ਲਿਆਉਣ ਜਾਂ ਬਾਣੀ ਇਕੱਤਰ ਕਰਨ ਬਾਰੇ ਚੁੱਪ ਹੈ। ਸ੍ਰੀ ਦਰਬਾਰ ਸਾਹਿਬ ਦਾ ਭਾਈ ਮਨੀ ਸਿੰਘ ਦੇ ਪ੍ਰਬੰਧ ਕਾਲ ਦਾ, ਛਿੱਬਰ ਆਪਣੇ ਆਪ ਨੂੰ ਚਸ਼ਮਦੀਦ ਗਵਾਹ ਦੱਸਦਾ ਹੈ। ਪਰ ਵਿਚਾਰ ਅਧੀਨ ਮਸਲੇ ਬਾਰੇ ਉਸ

---

1. ਇਸ ਲੇਖਕ ਦੀ ਰਚਨਾ ***ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਕਾ*** 1769 ਈ. ਦੀ ਲਿਖਤ ਹੈ, ਪਾਠ ਲਈ ਵੇਖੋ, *ਪਰਖ*, ਦੂਜਾ ਅੰਕ, (1972) ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
— *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2005, ਪੰਨਾ 75.
2. *ਉਹੀ*, ਚਰਨ 5, ਬੰਦ 23-28.

ਵੱਲੋਂ ਦਿੱਤੀ ਜਾਣਕਾਰੀ ਸ਼ੱਕੀਆ ਹੈ: ਮੋਹਨ ਨੂੰ ਨੰਦ ਦਾ ਪੁੱਤਰ ਅਤੇ ਗੁਰੂ ਅਮਰ ਦਾਸ ਜੀ ਦਾ ਪੋਤਰਾ, 'ਆਦਿ ਗ੍ਰੰਥ' ਦੇ ਸੰਪਾਦਨ ਦਾ ਸਮਾਂ ਸੰ. 1658/1601 ਈ. ਵਰਗੀਆਂ ਬੱਜਰ ਗ਼ਲਤੀਆਂ ਅਤੇ ਪੁਰਾਣਕ ਕਿਸਮ ਦੇ ਵੇਰਵਿਆਂ ਦੀ ਭਰਮਾਰ ਕਾਰਨ ਉਸ ਦੀ ਗਵਾਹੀ ਭਰੋਸੇਯੋਗ ਨਹੀਂ। ਮੀਣਿਆਂ ਅਤੇ ਉਨ੍ਹਾਂ ਦੇ ਅਨੁਯਾਈਆਂ ਦਾ ਇਸ਼ਟ 'ਗੁਰੂ ਗ੍ਰੰਥ' ਹੀ ਹੈ। ਉਨ੍ਹਾਂ ਆਪਣੀ ਬਾਣੀ ਜ਼ਰੂਰ ਰਚੀ ਪਰ ਗੁਰਬਾਣੀ ਦੇ ਪਰਮਾਰਥ ਵੱਡੀ ਮਾਤਰਾ ਵਿਚ ਰਚੇ। ਛਿੱਬਰ ਦਾ 'ਆਦਿ ਗ੍ਰੰਥ' ਦੇ ਸੰਪਾਦਨ ਦੇ ਪਿਛੋਕੜ ਨੂੰ ਮੀਣਿਆਂ ਨਾਲ ਜੋੜਨ ਦਾ ਕਾਰਨ, ਅਸਲ ਵਿਚ, ਉਸ ਦਾ ਆਪਣੇ ਸਮਕਾਲੀ ਰਹਿਤਨਾਮੀਆਂ ਵੱਲੋਂ 'ਛੋਟੇ-ਮੇਲ ਵਾਲੇ' ਮੀਣੇ-ਮਸੰਦੀਆਂ ਦੇ ਖ਼ਿਲਾਫ਼ ਬੰਨ੍ਹੀ ਨਿੰਦਾਮਈ ਹਵਾ ਤੋਂ ਪ੍ਰਭਾਵਤ ਹੋਣਾ ਹੋ ਸਕਦਾ ਹੈ।

ਦੂਜੀ ਥਾਂ ਅਹਿਮ ਰੋਲ *ਸਿੱਖਾਂ ਦੀ ਭਗਤਮਾਲਾ* ਦੇ ਲੇਖਕ ਦਾ ਹੈ। ਸੰਪਾਦਨ ਦੇ ਪਿਛੋਕੜ ਨੂੰ ਮੀਣਿਆਂ ਨਾਲ ਜੋੜਨ ਵਾਲੇ ਅੰਸ਼ ਲਈ ਉਹ ਛਿੱਬਰ ਦਾ ਅਨੁਸਾਰੀ ਹੈ ਪਰ 'ਗੋਇੰਦਵਾਲ ਵਾਲੀਆਂ ਪੋਥੀਆਂ' ਮੋਹਨ ਪਾਸੋਂ ਪ੍ਰਾਪਤ ਕਰਨ ਵਾਲੀ ਨੀਰਸ ਕਹਾਣੀ ਨੂੰ ਨਾਟਕੀ ਰੂਪ ਦੇ ਕੇ ਜੋ ਪ੍ਰਭਾਵ ਇਸ ਨੇ ਪੈਦਾ ਕੀਤਾ ਹੈ, ਉਸ ਲਈ 'ਮੋਹਨ-ਕੇ' ਉਸ ਦੇ ਸਦਾ ਲਈ ਦੇਣਦਾਰ:

> "ਭਾਈ ਗੋਪੀ ਮਹਿਤਾ ਤੇ ਭਾਈ ਤੀਰਥਾ ਭਾਈ ਨਥਾ ਤੇ ਭਾਈ ਭਾਊ ਮੋਕਲ ਤੇ ਭਾਈ ਢਿਲੀ ਮੰਡਲ ਗੁਰਾਂ ਦੀ ਸਰਣ ਆਏ। ਓਨਾ ਅਰਦਾਸ ਕੀਤੀ ਜੀ ਸਚੇ ਪਾਤਸਾਹ। ਗੁਰੂ ਕੀ ਬਾਣੀ ਨੂ ਸੁਣ ਕੇ ਤੇ ਮਨ ਵਿਚ ਭੈ ਪ੍ਰਾਪਤ ਹੁੰਦਾ ਹੈ। ਤੇ ਪ੍ਰਿਥੀ ਮਲੁ ਤੇ ਮਹਾਦੇਵ ਤੇ ਹੋਰ ਸੋਢੀਆਂ ਬਾਣੀ ਕਰਿਕੈ ਵਿਚ ਗੁਰੂ ਨਾਨਕ ਜੀ ਦਾ ਭੋਗ ਪਾਇਆ। ਓਨਾ ਦੀਆ ਬਾਣੀਆ ਨੂ ਸੁਣ ਕੈ ਤੇ ਮਨ ਵਿਚ ਅਭਿਮਾਨ ਤੇ ਚਤੁਰਾਈ ਵਧਦੀ ਹੈ।
>
> ਤਾ ਬਚਨੁ ਹੋਇਆ ਭਾਈ ਗੁਰਦਾਸ ਹੁਣ ਤਾ ਸਿਖ ਬਾਣੀਆ ਨੂ ਜਾਣਦੇ ਹੈਨ। ਤੇ ਅਗੇ ਜੋ ਹੋਵਨਗੇ ਸੋ ਪਛਾਣਨਗੇ ਨਾਹੀ। ਜੋ ਗੁਰਾ ਦੀ ਬਾਣੀ ਕੌਨੁ ਹੈ। ਤੇ ਬਾਹਰ ਦੀ ਬਾਣੀ ਕੌਨੁ ਹੈ। ਤਾਂ ਤੇ ਸਭ ਬਾਣੀਆ ਇਕਠੀਆ ਕਰਿਕੈ ਗਿਰੰਥ ਜੀ ਦੀ ਬੀੜ ਕੀਚੈ। ਤੇ ਅਖਰ ਭੀ ਗੁਰਮੁਖੀ ਸੁਗਮ ਕੀਚਨ। ਸਭ ਕਿਸੇ ਦੇ ਵਾਚਣ ਵਿਚ ਸੁਗਮ ਆਵਨ। ਤਾ ਕੋਠੇ ਦੇ ਵਿਚ ਸਭੇ ਬਾਣੀਆ ਇਕਠੀਆ ਕੀਤੀਆ। ਤੇ ਭਾਈ ਗੁਰਦਾਸ ਨੂ ਬਚਨੁ ਹੋਇਆ ਤੂ ਮੋਹਨ ਪਾਸੋ ਪੋਥੀਆਂ ਲੈ ਆਉ। ਤਾ ਭਾਈ ਗੁਰਦਾਸ ਨੇ ਕਹਿਆ ਮਹਾਰਾਜ ਉਹ ਮੈਨੂ ਨਹੀ ਦੇਵਦੇ। ਤੁਸੀ ਆਪ ਜਾਹੋਗੇ ਤਾ ਦੇਵਨਗੇ। ਤਾ ਸਾਹਿਬ ਆਪ ਗਏ। ਜਾ ਮੋਹਣ ਸੁਣਿਆ ਤਾ ਚੋਬਾਰਾ ਬੰਦ ਕਰਿਕੈ ਅੰਦਰ ਬੈਠ ਰਹਿਆ। ਤਾਂ ਸਾਹਿਬ ਹੇਠ ਚੋਬਾਰੇ ਦੇ ਬੈਠ ਕਰਿ ਰਾਗੁ ਪਾਇ ਕਰਿ ਸਬਦੁ ਅਲਾਪਿਆ
>
> ਮੋਹਣਿ ਤੇਰੇ ਊਚੇ ਮੰਦਰ ਮਹਿਲਿ ਅਪਾਰਾ।
> ਮੋਹਣ ਤੇਰੇ ਸੋਹਨਿ ਦੁਆਰ ਜੀ ਸੰਤ ਧਰਮਸਾਲਾ।
> ਧਰਮਸਾਲਾ ਅਪਾਰ ਦਇਆਲ ਠਾਕੁਰ ਸਦਾ ਕੀਰਤਨੁ ਗਾਵਹੇ।
> ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ।
> ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ।
> ਬਿਨਵੰਤ ਨਾਨਕ ਦਰਸ ਪਿਆਸੇ ਮਿਲਿ ਦਰਸਨੁ ਸੁਖ ਸਾਰਾ।
>
> ਜਾਂ ਪਹਿਲੀ ਪਉੜੀ ਗਾਂਵੀ ਤਾ ਮੋਹਣ ਚੋਬਾਰਾ ਖੋਲਿਆ। ਜਾਂ ਦੂਜੀ ਪਉੜੀ ਗਾਂਵੀ ਤਾਂ ਤਲੇ ਦਾ ਦਰਵਾਜਾ ਪੌੜੀਆ ਦਾ ਖੋਲਿਆ। ਜਾਂ ਤੀਜੀ ਪੌੜੀ ਗਾਂਵੀ ਤਾਂ ਉਠ ਕੇ ਨਮਸਕਾਰ ਕੀਤੀ। ਜਾਂ ਚੌਥੀ ਪੌੜੀ ਗਾਂਵੀ ਤਾ ਪੋਥੀਆਂ ਸਭੇ ਲੈ

> ਆਇ ਚਰਨੀ ਲਗਾ। ਤਾ ਸਾਹਿਬ ਪੋਥੀਆਂ ਸਭੇ ਇਕਠੀਆ ਕਰਿਕੈ ਭਾਈ ਗੁਰਦਾਸ ਦੇ ਹਵਾਲੇ ਕੀਤੀਆਂ। ਗੁਰਮੁਖੀ ਅਖਰਾਂ ਵਿਚ ਗਰੰਥ ਜੀ ਲਿਖਿਆ।"

ਉਪਰੋਕਤ ਵਾਰਤਾ ਵਿੱਚੋਂ ਸਹੰਸਰ ਰਾਮ ਦਾ ਨਾਂ ਗ਼ਾਇਬ ਹੈ। ਤਰਕ ਨੇ ਇਹ ਸੁਝਾਇਆ ਹੋਵੇਗਾ ਕਿ ਜੇ ਮਹਿਮਾ ਮੋਹਨ ਦੀ ਹੋ ਰਹੀ ਹੈ ਅਤੇ ਪੋਥੀਆਂ ਵੀ ਮੋਹਨ ਨੇ ਦਿੱਤੀਆਂ ਤਾਂ ਸਹੰਸਰ ਰਾਮ ਦਾ ਵਿਚ ਕੀ ਕੰਮ ? ਇਸ ਲਈ *ਭਗਤਮਾਲਾ* ਵਿਚ, ਚਾਨਣ-ਚੱਕਰ ਦਾ ਕੇਂਦਰ ਬਿੰਦੂ ਮੋਹਨ/ਮੋਹਣ ਹੈ। ਭਗਤਾਂ - ਨਾਂ ਕੇਵਲ ਕਬੀਰ ਸਾਹਿਬ ਦਾ ਦਿੱਤਾ ਹੈ - ਵੱਲੋਂ ਆਪਣੀਆਂ ਰਚਨਾਵਾਂ ਆਪ ਆ ਕੇ ਦਰਜ ਕਰਾਉਣ ਦੀ ਗੱਲ ਨੂੰ ਅੱਗੇ ਤੋਰਦਿਆਂ ਸਮਕਾਲੀ ਲਾਹੌਰੀ ਕਵੀਆਂ ਨੂੰ ਸੱਦਾ ਅਤੇ ਫੇਰ ਉਨ੍ਹਾਂ ਦੀਆਂ ਰਚਨਾਵਾਂ ਰੱਦੀਆਂ ਜਾਣ ਦੀ ਇਕ ਨਵੀਂ ਪਰਤ, ਇਸ ਪ੍ਰਸੰਗ ਵਿਚ ਜੋੜਨ ਦੀ ਪਹਿਲ-ਕਦਮੀਂ ਕੀਤੀ ਹੈ। ਸਮਕਾਲੀ ਕਵੀਆਂ ਨੂੰ ਬੁਲਾਏ ਜਾਣ ਦਾ ਕੋਈ ਇਤਿਹਾਸਕ ਸਬੂਤ ਹੋਰ ਕਿਧਰੇ ਨਹੀਂ ਮਿਲਦਾ। ਸਦਾਚਾਰਕ ਪੱਖੋਂ ਵੀ ਇਹ ਬਣਤਰ ਬਹੁਤ ਕਮਜ਼ੋਰ ਹੈ, ਜਿਵੇਂ ਪਿਆਰ ਸਿੰਘ[1] ਹੋਰਾਂ ਕਿਹਾ ਹੈ ਕਿ ਆਪ ਬੁਲਾ ਕੇ ਨਿਰਾਸ ਤੋਰਨਾ ਗੁਰੂ ਸਾਹਿਬ ਦੇ ਸੁਨਿਮਰ ਵਿਹਾਰ ਨਾਲ ਮੇਲ ਨਹੀਂ ਖਾਂਦਾ, ਇਸ ਲਈ ਇਹ ਇਤਬਾਰਯੋਗ ਨਹੀਂ।

ਅੱਗੇ ਆਉਣ ਵਾਲੇ ਸਿੱਖ ਗਰੰਥਕਾਰਾਂ, ਜਿਵੇਂ ਕਵੀ ਸੋਹਨ ਅਤੇ ਭਾਈ ਸੰਤੋਖ ਸਿੰਘ ਨੇ *ਭਗਤਮਾਲਾ* ਦੀ ਸੇਧ ਅਤੇ ਪ੍ਰਭਾਵ ਨੂੰ ਸਭ ਤੋਂ ਵੱਧ ਕਬੂਲਿਆ ਹੈ। ਉਨ੍ਹਾਂ ਦੀਆਂ ਰਚਨਾਵਾਂ ਵਿਚ ਵੀ ਸਹੰਸਰ ਰਾਮ ਨੂੰ ਕੋਈ ਥਾਂ ਨਹੀਂ ਮਿਲੀ। ਪ੍ਰਾਣ ਸੰਗਲੀ ਨੂੰ ਸਿੰਗਲਾਦੀਪ ਤੋਂ ਮੰਗਵਾਉਣ ਵਾਲੀ ਸਾਖੀ[2] ਨੂੰ ਇਸ ਗਾਥਾ ਵਿਚ ਪਰੋਣ ਦਾ ਕੌਤਕ ਵੀ *ਭਗਤਮਾਲਾ* ਦੇ ਲੇਖਕ ਦਾ ਹੈ। ਭਾਵੇਂ ਇਸ ਨੂੰ ਅਨਿਨ ਭਗਤੀ ਵਾਲੇ ਪ੍ਰਸੰਗ ਵਿਚ ਇਕ ਦ੍ਰਿਸ਼ਟਾਂਤ ਵਜੋਂ ਵਰਤਿਆ ਹੈ, ਪਰ ਇਸ ਨਾਲ ਬਾਹਰੋਂ ਬਾਣੀ ਇਕੱਤਰ ਕਰਵਾਉਣ ਵਾਲੀ ਧਾਰਨਾ ਪੱਕੀ ਹੋ ਗਈ। ਸਰੂਪ ਦਾਸ ਭੱਲੇ ਨੇ *ਭਗਤਮਾਲਾ* ਦੀ ਪੈਰਵੀ ਕਰਦਿਆਂ ਇਸ ਨੂੰ ਇਸੇ ਪ੍ਰਸੰਗ ਵਿਚ ਵਰਤਿਆ ਹੈ।

ਇਸ ਗਾਥਾ ਨੂੰ ਸਿਰੇ ਲਾਉਣ ਵਾਲਾ ਅਗਲਾ ਨਾਂ ਸਰੂਪ ਦਾਸ ਭੱਲੇ ਦਾ ਹੈ, ਜਿਸ ਨੇ ਇਸ ਨੂੰ ਆਪਣੀ ਕਾਵਿ ਰਚਨਾ *ਮਹਿਮਾ ਪ੍ਰਕਾਸ਼*[3] ਵਿਚ ਪੰਜ ਸਾਖੀਆਂ ਵਿਚ ਬਿਆਨ ਕੀਤਾ ਹੈ, ਜੋ ਗਲਪੀ ਅੰਸ਼ ਨਾਲ ਭਰਪੂਰ ਹਨ। 'ਆਦਿ ਗ੍ਰੰਥ' ਦੇ ਸੰਪਾਦਨ ਨੂੰ ਮੀਣਿਆਂ ਨਾਲ ਜੋੜਨ ਦੀ ਥਾਂ ਗੁਰੂ-ਗਰੰਥ ਅਤੇ ਗੁਰੂ-ਪੰਥ, ਜੋ ਸਮਕਾਲੀਨ ਸੰਕਲਪ ਸੀ, ਨਾਲ ਜੋੜਿਆ ਹੈ; ਪੰਥ ਪ੍ਰਗਟ ਹੋਇਆ ਹੈ ਇਸ ਲਈ ਗਰੰਥ ਪ੍ਰਗਟ ਹੋਵੇ, ਇਹ ਕਾਲ-ਦੋਸ਼ ਹੈ। ਗ਼ਲਤ-ਮਲਤ ਵੇਰਵੇ ਦੇਣ ਲੱਗਿਆਂ ਭੱਲੇ

---

1. *ਗਾਥਾ ਸ੍ਰੀ ਆਦਿ ਗ੍ਰੰਥ*, ਅੰਮ੍ਰਿਤਸਰ 1992, ਪੰਨਾ 16.
2. ਉਤਰੋਕਤ, ਸਾਖੀ ਨੰ. 127, ਪੰਨੇ 330-31.
3. *ਮਹਿਮਾ ਪ੍ਰਕਾਸ਼* ਦੋ ਭਾਗਾਂ ਵਿਚ ਹੈ। ਪਹਿਲਾ ਭਾਗ ਜੋ ਸੰ. 1813/1776 ਈ. ਵਿਚ ਮੁਕੰਮਲ ਹੋਇਆ, ਗੁਰੂ ਨਾਨਕ ਸਾਹਿਬ ਦੀ ਜਨਮ-ਸਾਖੀ ਹੈ: ਦੂਜਾ ਭਾਗ ਬਾਕੀ ਗੁਰ-ਇਤਿਹਾਸ। ਗੁਰੂ ਗੋਬਿੰਦ ਸਿੰਘ ਅਤੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਸੰਬੰਧਤ ਕੁਝ ਸਾਖੀਆਂ ਵਾਰਤਕ ਵਿਚ ਹਨ: (ਭਾਵਿਪ ਖਰੜਾ 176) ਅੰਤ ਉੱਤੇ ਸਰੂਪ ਦਾਸ ਦੇ ਪੁੱਤਰ ਕਿਰਪਾ ਸਿੰਘ ਦਾ ਨਾਂ ਅਤੇ ਮਾਘ 13, ਸੰ.1857 ਦਰਜ ਹੈ। ਅਨੁਮਾਨ ਇਹ ਲਗਦਾ ਹੈ ਕਿ ਸਰੂਪ ਦਾਸ ਜਿਉਂਦੇ ਜੀਅ ਗਰੰਥ ਪੂਰਾ ਨਾ ਕਰ ਸਕੇ ਮਗਰੋਂ ਉਸ ਦੇ ਪੁੱਤਰ ਨੇ ਪੂਰਾ ਕੀਤਾ। ਪੁੱਤਰ ਦਾ ਪੂਰਾ ਨਾਂ ਕਿਰਪਾ ਦਿਆਲ ਸਿੰਘ ਸੀ।

ਨੇ ਕੋਈ ਸੰਕੋਚ ਨਹੀਂ ਵਰਤਿਆ। ਆਪਣੀ ਬਾਣੀ ਦਰਜ ਕਰਵਾਉਣ ਵਾਲੇ ਭਗਤਾਂ ਵਿਚ 'ਸਾਧੂ ਜਨ' ਦਾ ਨਾਂ ਜੜ ਦਿੱਤਾ ਜੋ ਬੀਬੀ ਵੀਰੋ ਦਾ ਪਤੀ, ਗੁਰੂ ਹਰਿਗੋਬਿੰਦ ਸਾਹਿਬ ਦਾ ਦਾਮਾਦ ਸੀ। 'ਆਦਿ ਗ੍ਰੰਥ' ਦੇ ਸੰਪਾਦਨ ਸਮੇਂ ਤਾਂ ਉਸ ਦਾ ਜਨਮ ਵੀ ਨਹੀਂ ਸੀ ਹੋਇਆ।[1]

ਸਮਕਾਲੀ ਲਾਹੌਰੀ ਭਗਤਾਂ ਨੂੰ ਬੁਲਾਉਣ ਅਤੇ ਪ੍ਰਾਣ ਸੰਗਲੀ ਸਿੰਗਲਾਦੀਪੋਂ ਮੰਗਵਾਉਣ ਵਾਲੀਆਂ ਸਾਖੀਆਂ, ਭੱਲੇ ਨੇ *ਸਿੱਖਾਂ ਦੀ ਭਗਤਮਾਲਾ* ਤੋਂ ਚੁੱਕੀਆਂ ਹਨ। ਭੇਤ ਭਰੀ ਗੱਲ ਇਹ ਕਿ ਇਸ ਨੇ ਮੋਹਰੀ ਨੂੰ ਵੱਡਾ ਅਤੇ ਮੋਹਨ ਨੂੰ ਛੋਟਾ ਦੱਸਿਆ ਹੈ; ਸਮਾਧਾਨ ਅੱਗੇ ਹੋਵੇਗਾ।

ਸਰੂਪ ਦਾਸ ਭੱਲਾ ਨੇ *ਮਹਿਮਾ ਪ੍ਰਕਾਸ਼* ਵਿਚ ਖ਼ਾਨਦਾਨੀ ਸਹੀ ਰਵਾਇਤ ਅਨੁਸਾਰ ਸੰਸ ਰਾਮ/ਸਹੰਸਰ ਰਾਮ ਨੂੰ ਸਤਿਗੁਰਾਂ ਦੀ ਬਾਣੀ ਲਿਖਦਾ ਦੱਸਿਆ ਹੈ, ਪੋਥੀਆਂ ਉਸੇ ਕੋਲ ਸਨ। ਗੁਰੂ ਅਰਜਨ ਸਾਹਿਬ ਦੇ ਭੇਜੇ ਪਰੋਹਤ ਨੂੰ ਨਹੀਂ ਦਿੱਤੀਆਂ। ਸਤਿਗੁਰਾਂ, 'ਮੋਹਨ ਦੀ ਉਸਤਤ ਵਾਲਾ ਇਕ ਛੰਤ ਰਚਿਆ ਅਤੇ ਸੱਤੇ ਰਬਾਬੀ ਨੂੰ ਨਾਲ ਲੈ ਕੇ ਗੋਇੰਦਵਾਲ ਮੋਹਨ ਦੇ ਚੁਬਾਰੇ ਹੇਠ, ਗਲੀ ਵਿਚ ਕੀਰਤਨ ਕੀਤਾ। ਮੋਹਨ ਨੇ ਪਰਸੰਨ ਹੋ ਕੇ ਪੋਥੀਆਂ ਸਹੰਸਰ ਰਾਮ ਤੋਂ ਲੈ ਦਿੱਤੀਆਂ। 'ਠੌਰ ਠੌਰ ਸੋ' ਬਾਣੀ ਮੰਗਵਾਉਣ ਦੀ ਗੱਲ ਵੀ ਕੀਤੀ ਹੈ। ਇਸ ਗਾਥਾ ਦਾ ਭੇਤ ਭਰਿਆ ਤੇ ਹੈਰਾਨੀ ਪੈਦਾ ਕਰਨ ਵਾਲਾ ਪੱਖ ਹੈ; ਪੋਥੀਆਂ ਸਹੰਸਰ ਰਾਮ ਕੋਲ, ਉਸਤਤੀ ਕੀਰਤਨ ਮੋਹਨ ਦਾ; ਇਸ ਦਾ ਕੋਈ ਕਾਰਨ ਨਹੀਂ ਦੱਸਿਆ।

ਇਸ ਮਿੱਥ ਨੂੰ ਥੰਮੀ ਲਾਉਂਦਾ ਗਿਣਾਉਣਯੋਗ ਅੰਸ਼ ਕਿਰਪਾਲ ਸਿੰਘ ਦੇ ਨਾਂ ਨਾਲ ਜੁੜੇ *ਮਹਿਮਾ ਪ੍ਰਕਾਸ਼ ਵਾਰਤਕ* ਨਾਂ ਦੇ ਗਰੰਥ[2] ਵਿਚ ਵੀ ਮਿਲਦਾ ਹੈ। 'ਗੋਇੰਦਵਾਲ ਵਾਲੀਆਂ ਪੋਥੀਆਂ', ਸਹੰਸਰ ਰਾਮ, ਮੋਹਨ ਦੀ ਉਸਤਤੀ ਵਾਲੇ ਛੰਤ, ਗੁਰੂ ਅਰਜਨ ਸਾਹਿਬ ਦਾ ਰਬਾਬੀਆਂ ਨੂੰ ਨਾਲ ਲੈ ਕੇ ਗੋਇੰਦਵਾਲ ਜਾਣਾ ਅਤੇ ਕੀਰਤਨ ਕਰਨ ਦੀਆਂ ਪਰਤਾਂ ਇਸ ਵਿਚ ਦਰਜ ਹਨ। 'ਕਬੀਰ ਤੇ ਆਦਿ ਜੋ ਭਗਤ', ਨੇ ਬਾਣੀ ਆਪ ਲਿਖਵਾਈ : ਕਬੀਰ ਤੋਂ ਇਲਾਵਾ ਸਾਧੂ ਜਨ ਦਾ ਜ਼ਿਕਰ *ਮਹਿਮਾ ਪ੍ਰਕਾਸ਼* ਤੋਂ ਪ੍ਰੇਰਤ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ *ਮਹਿਮਾ ਪ੍ਰਕਾਸ਼ ਕਵਿਤਾ*

---

1. ਸਾਧੂ ਜਨ ਮੱਲ੍ਹੇਵਾਲ, ਤਹਿਸੀਲ ਜ਼ੀਰਾ, ਜ਼ਿਲ੍ਹਾ ਫ਼ਿਰੋਜ਼ਪੁਰ ਦੇ ਵਾਸੀ ਧਰਮ ਚੰਦ ਖੋਸਲੇ ਦਾ ਪੁੱਤਰ ਸੀ। ਬੀਬੀ ਵੀਰੋ (ਜਨਮ 1626 ਈ.) ਨਾਲ ਇਸ ਦੀ ਸ਼ਾਦੀ ਝਬਾਲ ਵਿਖੇ 1634 ਈ. ਨੂੰ ਹੋਈ। ਗੁਰੂ-ਕਾਲ ਦੇ ਇਸ ਉੱਚ ਪਾਏ ਦੇ ਅਧਿਆਤਮਕ ਕਵੀ ਦੀ ਰਚਨਾ ਛਪ ਕੇ ਪ੍ਰਕਾਸ਼ ਵਿਚ ਨਹੀਂ ਆਈ। ਇਸ ਦੇ ਪੰਜ ਪੁੱਤਰ ਗੁਰੂ ਗੋਬਿੰਦ ਸਿੰਘ ਦੇ ਸੰਗੀ ਸਾਥੀ ਸਨ।
2. *ਮਹਿਮਾ ਪ੍ਰਕਾਸ਼ ਵਾਰਤਕ* ਦਾ ਇਕ ਉਤਾਰਾ ਖ਼ਾਲਸਾ ਕਾਲਜ, ਅੰਮ੍ਰਿਤਸਰ ਦੀ ਲਾਇਬਰੇਰੀ ਵਿਚ ਨੰ. 2308 'ਤੇ ਸਾਂਭਿਆ ਹੋਇਆ ਮਿਲਦਾ ਹੈ। ਭਾਈ ਵੀਰ ਸਿੰਘ, ਜਿਨ੍ਹਾਂ ਦੇ ਨੁਸਖ਼ੇ ਤੋਂ ਇਹ ਉਤਾਰਾ 1928 ਈ. ਵਿਚ ਗੰਡਾ ਸਿੰਘ ਨੇ ਕਰਵਾਇਆ, ਇਸ ਨੂੰ ਸੰ. 1798/1741 ਈ. ਦੀ ਲਿਖਤ ਮੰਨਦੇ ਹਨ। ਵੇਖੋ, *ਅਸ਼ਟ ਗੁਰੂ ਚਮਤਕਾਰ*, ਭਾਗ ਪਹਿਲਾ, ਅੰਮ੍ਰਿਤਸਰ, 1940, ਪੰਨਾ 13. ਪੂਰੇ ਪਾਠ ਲਈ ਵੇਖੋ, *ਮਹਿਮਾ ਪ੍ਰਕਾਸ਼ (ਵਾਰਤਕ)*, ਸੰਪਾ. ਕੁਲਵਿੰਦਰ ਸਿੰਘ 'ਬਾਜਵਾ', ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004, ਪੰਨੇ 117-120.
   —*ਮਹਾਨ ਕੋਸ਼*, ਪਟਿਆਲਾ, 1960, ਪੰਨਾ 701; ਨਵੇਂ ਵਾਧੇ, ਪੰਨਾ 84.
   —ਕ੍ਰਿਪਾਲ ਸਿੰਘ, ਸੰਪਾ., *A Catalogue of Punjabi and Urdu Manuscripts*, ਇਸ ਨੂੰ 1773 ਈ. ਦੀ ਲਿਖਤ ਮੰਨਦੇ ਹਨ; *ਉਕਤ-ਕ੍ਰਿਤੀ*, ਪੰਨਾ 18.

ਦੀ ਉਤਰਵਰਤੀ ਲਿਖਤ ਹੈ। ਮੋਹਰੀ ਵੱਲੋਂ ਗੁਰੂ ਅਰਜਨ ਸਾਹਿਬ ਨੂੰ ਗੁਰ-ਗੱਦੀ 'ਤੇ ਬਿਠਾਉਣ ਅਤੇ ਫੇਰ ਸ਼ਹਾਦਤ ਸਮੇਂ ਅਰਥ ਮੱਲ ਨੂੰ ਲਹੌਰ ਬੁਲਵਾਉਣ ਦੇ ਵਰਨਨ ਤੋਂ ਪਤਾ ਚਲਦਾ ਹੈ ਕਿ ਇਸ ਦਾ ਲੇਖਕ, ਜੋ ਕੋਈ ਵੀ ਸੀ, ਭੱਲਿਆਂ ਨਾਲ ਸੰਬੰਧਤ ਜ਼ਰੂਰ ਸੀ। ਆਪਣੇ ਖ਼ਾਨਦਾਨ ਦੀ ਵਿਰਾਸਤ ਨੂੰ ਚਮਕਾਉਣ ਦਾ ਜਤਨ ਉਸ ਦੇ ਭੱਲਾ ਸਰੋਕਾਰਾਂ ਬਾਰੇ ਸੁਚੇਤ ਹੋਣ ਦਾ ਪ੍ਰਮਾਣ ਹੈ। ਭਾਈ ਵੀਰ ਸਿੰਘ, ਜਿਨ੍ਹਾਂ ਨੇ ਅਕਾਲੀ ਕੌਰ ਸਿੰਘ ਨਿਹੰਗ ਕੋਲ ਸਾਂਭੇ ਲਿਖਤੀ ਉਤਾਰੇ ਤੋਂ ਇਸ ਦੀ ਇਕ ਨਕਲ ਹਾਸਲ ਕੀਤੀ ਸੀ, ਨੇ ਇਸ ਦਾ ਰਚਨਾ ਕਾਲ 1741 ਈ. ਅਤੇ ਲੇਖਕ ਕਿਰਪਾਲ ਸਿੰਘ ਮੰਨਿਆ ਹੈ। ਇਸ ਸੰਬੰਧੀ, ਅੰਦਰ ਲਿਖਤ ਵਿਚ ਕੋਈ ਅਜਿਹੀ ਗਵਾਹੀ ਪ੍ਰਾਪਤ ਨਹੀਂ ਜੋ ਇਸ ਮੱਤ ਦਾ ਸਮਰਥਨ ਕਰਦੀ ਹੋਵੇ। ਇਸ ਦੀ ਰਚਿਆਰਤਾ ਅਤੇ ਰਚਨਾ-ਕਾਲ ਵਿਵਾਦਗ੍ਰਸਤ ਹਨ।[1]

ਇਸ ਗਾਥਾ ਨੂੰ ਸਿਰਜਣ ਲਈ ਜ਼ਿੰਮੇਵਾਰ ਚਾਰ ਗਰੰਥਕਾਰਾਂ ਵਿੱਚੋਂ ਦੋ, ਸਰੂਪ ਦਾਸ ਭੱਲਾ ਅਤੇ *ਮਹਿਮਾ ਪ੍ਰਕਾਸ਼ ਵਾਰਤਕ* ਦਾ ਅਗਿਆਤ ਲੇਖਕ, ਗੁਰੂ ਅਮਰ ਦਾਸ ਜੀ ਦੇ ਪੁੱਤਰ ਮੋਹਰੀ ਦੀ ਵੰਸ ਵਿੱਚੋਂ ਹਨ, ਛਿੱਬਰ ਮੁੱਖ-ਧਾਰਾ ਨਾਲ ਸੰਬੰਧਤ ਹੈ ਅਤੇ *ਸਿੱਖਾਂ ਦੀ ਭਗਤਮਾਲਾ* ਦਾ ਲੇਖਕ ਭਾਈ ਸੂਰਤ ਸਿੰਘ, ਗਿਆਨੀਆਂ ਦੀ ਨਵੀਂ ਉੱਭਰੀ ਸੰਪਰਦਾ ਦਾ ਅਨੁਯਾਈ। ਇਹ ਸਾਰੇ ਸਮਕਾਲੀ ਲੇਖਕ ਹਨ। ਇਨ੍ਹਾਂ ਦੀਆਂ ਪ੍ਰਾਪਤ ਰਚਨਾਵਾਂ ਦੇ ਕਾਲ-ਕ੍ਰਮ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਇਸ ਮਿੱਥ ਦਾ ਪਹਿਲਾ ਲਿਖਤੀ ਰੂਪ *ਸਿੱਖਾਂ ਦੀ ਭਗਤਮਾਲਾ* ਦੇ ਲੇਖਕ ਭਾਈ ਸੂਰਤ ਸਿੰਘ ਨੇ ਹੋਂਦ ਵਿਚ ਲਿਆਂਦਾ। ਪਰ ਭੱਲਿਆਂ ਦੀ ਮਹਿਮਾ ਕਰਦੀ ਇਸ ਮਿੱਥ ਦੇ ਦੋ ਸਿਰਜਕ ਅਤੇ ਮੁੱਖ ਲਾਭ-ਪਾਤਰ ਭੱਲੇ ਹੀ ਹਨ ਇਸ ਤੋਂ ਅਨੁਮਾਨ ਲਗਦਾ ਹੈ ਕਿ ਇਸ ਦੀ ਸਿਰਜਣਾ ਲਈ ਭੀ ਭੱਲੇ ਜ਼ਿੰਮੇਵਾਰ ਹਨ। ਇਸ ਨੂੰ ਪਸਾਰਨ ਅਤੇ ਪ੍ਰਚਾਰਨ ਵਿਚ ਪਿਛਲੇ ਸਿੱਖ ਗਰੰਥਕਾਰਾਂ ਦਾ ਵੱਡਾ ਹੱਥ ਹੈ, ਪਰ ਇਸ ਦੀ ਸਿਰਜਣਾ ਪਿੱਛੇ ਉਦੇਸ਼ ਮੁੱਖ ਧਾਰਾ ਨਾਲੋਂ ਵਿਟਰੇ ਰਹੇ ਮੋਹਨ-ਕਿਆਂ ਨੂੰ ਗੁਰੂ-ਪੰਥ ਨਾਲ ਜੋੜ ਕੇ ਗੁਰੂ-ਗਰੰਥ ਦੇ ਸੰਕਲਨ ਸੰਪਾਦਨ ਵਿਚ ਆਪਣੇ ਕਥਿਤ ਯੋਗਦਾਨ ਦਾ ਅਹਿਸਾਨ ਜਤਾਉਣ, ਅਤੇ ਉਸ ਦਾ ਮੁੱਲ ਪਾਏ ਜਾਣ ਦੀ ਆਸ ਨਾਲ ਇਸ ਨੂੰ ਦ੍ਰਿੜ੍ਹਾਉਣਾ ਹੈ।

ਮਿਸਲਾਂ ਦੇ ਸਮੇਂ ਸਿੱਖ ਸਰਦਾਰਾਂ ਵੱਲੋਂ ਗੁਰਧਾਮਾਂ, ਗੁਰ-ਨਿਸ਼ਾਨੀਆਂ ਅਤੇ ਗੁਰੂ ਪਿਆਰਿਆਂ ਨੂੰ ਜਾਗੀਰਾਂ ਅਤੇ ਨਕਦ ਭੇਟਾਂ ਖੁੱਲ੍ਹੇ ਦਿਲ ਨਾਲ ਦਿੱਤੀਆਂ ਜਾ ਰਹੀਆਂ ਸਨ। ਬੀੜਾਂ ਦੇ ਨਾਂ ਜਾਗੀਰਾਂ ਲੱਗ ਰਹੀਆਂ ਸਨ। *ਭਗਤਮਾਲਾ* ਦੇ ਲੇਖਕ ਨੂੰ ਜਾਗੀਰ ਮਿਲੀ ਹੋਈ ਸੀ, ਬੰਨੋਆਣੀਏ ਵੀ ਜਾਗੀਰਦਾਰ ਬਣ ਚੁੱਕੇ ਸਨ, ਕਰਤਾਰਪੁਰੀਆਂ ਨੂੰ ਹਰ ਪਾਸੇ ਤੋਂ ਮਾਣ ਸਤਿਕਾਰ ਮਿਲ ਰਿਹਾ ਸੀ। ਹੁਣ ਜਦੋਂ, ਸਿੱਖ ਸਰਦਾਰਾਂ ਵੱਲੋਂ ਗੁਰੂਆਂ ਨਾਲ ਸੰਬੰਧਤ ਹਰ ਚੀਜ਼ ਪ੍ਰਤੀ ਕ੍ਰਿਤੱਗਤਾ ਦਾ

---

1. ਇਸ ਦੇ ਰਚਨਾ-ਕਾਲ ਅਤੇ ਰਚਿਆਰਤਾ ਸੰਬੰਧੀ ਨਾ ਕੋਈ ਪੱਕੀ ਸੂਚਨਾ ਇਸ ਦੇ ਵਿੱਚੋਂ ਪ੍ਰਾਪਤ ਹੈ ਨਾ ਕੋਈ ਹੋਰ ਮਿਤੀ-ਬੱਧ ਖਰੜਾ ਹੀ ਮਿਲਦਾ ਹੈ। ਇਕ ਤਰ੍ਹਾਂ, ਸਮਸ਼ਟੀ ਸਾਖੀ-ਪਰੰਪਰਾ ਦਾ ਇਹ ਵਿਅਸ਼ਟੀ ਰੂਪ (epitome) ਹੈ ਜਿਸ ਦੇ ਅੰਤ ਉੱਤੇ ਗਿ. ਸੰਤ ਸਿੰਘ ਦੀਆਂ ਰਚੀਆਂ ਸਾਖੀਆਂ ਦਾ ਚਰਬਾ ਅਤੇ ਅੰਦਰ ਭਾਈ ਸੰਤੋਖ ਸਿੰਘ ਦੀਆਂ ਕਾਵਿ ਉਕਤੀਆਂ ਜਿਵੇਂ ਬਾਣੀ ਕਾ ਬੋਹਿਥਾ (ਗੁਰੂ ਅਰਜਨ ਸਾਹਿਬ) ਇਸ ਦੇ ਰਚਨਾ-ਕਾਲ ਨੂੰ 19ਵੀਂ ਸਦੀ ਦੇ ਦੂਜੇ ਅੱਧ ਵੱਲ ਧੱਕ ਦਿੰਦੀਆਂ ਹਨ ਅਤੇ ਰਚਿਆਰਤਾ ਸੰਦੇਹਪੂਰਨ ਬਣ ਜਾਂਦੀ ਹੈ। ਉਪਰੋਕਤ ਵਿਦਵਾਨਾਂ ਦੇ ਦੱਸੇ ਸੰਨ ਟਿਕਾਊ ਨਹੀਂ।

ਪ੍ਰਗਟਾਵਾ ਖੁਲ੍ਹ-ਦਿਲੀ ਨਾਲ ਕੀਤਾ ਜਾ ਰਿਹਾ ਸੀ, ਹੋਰਨਾਂ ਨੂੰ ਮੇਥੀ ਮਾਰਦਿਆਂ ਦੇਖ ਕੇ 'ਭੱਲਿਆਂ' ਨੇ, ਜਿਨ੍ਹਾਂ ਕੋਲ 'ਆਦਿ ਬੀੜ' ਤੋਂ ਪੁਰਾਣੀਆਂ ਪੋਥੀਆਂ ਸਨ ਅਤੇ ਸ਼ਾਨਦਾਰ ਖ਼ਾਨਦਾਨੀ ਵਿਰਸਾ ਸੀ, ਇਸ ਧਰੋਹਰ ਨੂੰ ਭਨਾਉਣ ਲਈ ਕਹਾਣੀ ਰੋੜ੍ਹ ਦਿੱਤੀ। ਪੋਥੀਆਂ ਨੂੰ 'ਆਦਿ ਗ੍ਰੰਥ' ਦਾ ਸਰੋਤ ਸਿੱਧ ਕਰਨ ਲਈ, ਵਿਚਾਰ ਅਧੀਨ ਮਿੱਥ ਘੜੀ ਗਿਈ।

ਪਿਆਰ ਸਿੰਘ ਹੋਰਾਂ ਇਸ ਨੂੰ ਰਿਵਾਇਤ ਦਾ ਨਾਂ ਦਿੱਤਾ ਹੈ[1], ਪਰ ਰਵਾਇਤ ਵਾਲਾ ਕੋਈ ਲੱਛਣ ਇਸ ਵਿਚ ਨਹੀਂ : ਇਹ ਕਰਿਤਮੀ ਮਿੱਥ ਹੈ, ਸੁਆਰਥੀ ਸਰੋਕਾਰਾਂ ਨੂੰ ਨਵਾਂ ਰੂਪ ਦੇਣ ਦੇ ਆਸ਼ੇ ਨਾਲ ਅਸਲੀ ਘਟਨਾ ਤੋਂ ਦੋ ਸਦੀਆਂ ਬਾਅਦ ਘੜੀ ਘਾੜਤ।

## ਤੱਥ ਕੁਝ ਹੋਰ ਬੋਲਦੇ ਹਨ

ਛਿੱਬਰ ਵਾਲਾ ਭਾਗ ਦਸਦਾ ਹੈ ਕਿ 18ਵੀਂ ਸਦੀ ਦੇ ਛੇਵੇਂ ਦਹਾਕੇ ਵਿਚ ਗਉੜੀ ਰਾਗ ਛੰਤ ਮਹਲਾ ੫, ਵਿਚਲਾ 'ਮੋਹਨ' ਪਰਥਾਏ ਸਾਖੀ ਢੂੰਡਣ ਵਾਲਿਆਂ ਨੇ ਲੱਭ ਕੇ ਮੋਹਨ ਭੱਲੇ ਨਾਲ ਜੋੜ ਦਿੱਤਾ ਸੀ - ਛਿੱਬਰ, ਖ਼ੁਦ ਇਸੇ ਕਿਸਮ ਦਾ ਚੇਟਕੀ ਸੀ। ਪੋਥੀਆਂ ਨੂੰ 'ਆਦਿ ਗ੍ਰੰਥ' ਦਾ ਸਰੋਤ ਦੱਸਣ ਵਾਲੀ ਗੱਲ ਵੀ ਸੰਪਰਦਾਈ ਹਲਕਿਆਂ, ਜਿਵੇਂ 'ਗਿਆਨੀ ਸੰਪਰਦਾ', ਵਿਚ ਪਰਵੇਸ਼ ਕਰ ਚੁੱਕੀ ਸੀ, ਪਰ ਛਿੱਬਰ, ਜੋ ਹਕੀਕਤ ਤੋਂ ਜਾਣੂ ਸੀ, ਨੇ ਇਸ ਨੂੰ ਮੂੰਹ ਨਹੀਂ ਲਾਇਆ। 'ਸਿਖਾਂ ਦੀ ਭਗਤਮਾਲਾ' ਦੇ ਲੇਖਕ, ਜੋ ਸਿੱਧਾ 'ਗਿਆਨੀ ਸੰਪਰਦਾ' ਨਾਲ ਜੁੜਿਆ, ਦੀ ਜਾਣਕਾਰੀ ਦਾ ਸਰੋਤ ਇਸ ਸੰਪਰਦਾ ਤੋਂ ਪ੍ਰਾਪਤ ਰੂੜ੍ਹੀਗਤ ਗਿਆਨ ਹੀ ਸੀ, ਪੋਥੀਆਂ ਮੋਹਨ ਪਾਸੋਂ ਲਿਆਉਣ ਵਾਲੀ ਗੱਲ ਨੂੰ ਪੂਰੀ ਤਰਾਂ ਹਜ਼ਮ ਕਰ ਗਿਆ। ਮੋਹਨ ਦੀ ਉਸਤਤ ਵਾਲੇ ਹਿੱਸੇ ਦਾ ਸਮਰਥਨ ਪਰਥਾਏ ਸਾਖੀ ਕਰਦੀ ਦਿਸਦੀ ਸੀ, ਜਿਵੇਂ ਹੁਣ ਵੀ ਅਨੇਕਾਂ ਭਰੋਸੇਵਾਨਾਂ ਨੂੰ ਕਰਦੀ ਨਜ਼ਰ ਆਉਂਦੀ ਹੈ, ਪਰ ਪੋਥੀਆਂ ਦਾ ਲਿਖਾਰੀ ਤੇ ਮਾਲਕ ਸਹੰਸਰ ਰਾਮ ਇਸ ਦੇ ਚੌਖਟੇ ਤੋਂ ਬਾਹਰ ਹੀ ਰਹਿ ਗਿਆ ਹੈ। 'ਗੋਇੰਦਵਾਲ ਵਾਲੀਆਂ ਪੋਥੀਆਂ' ਸਹੰਸਰ ਰਾਮ ਨੇ ਲਿਖੀਆਂ, ਇਹ ਇਤਿਹਾਸਕ ਤੱਥ ਹੈ, ਜੋ 'ਭਗਤਮਾਲਾ' ਵਾਲੇ ਬਿਰਤਾਂਤ ਵਿਚ ਪ੍ਰਾਪਤ ਨਹੀਂ; ਜੋ ਪ੍ਰਾਪਤ ਹੈ ਉਹ ਮੰਤਵੀ ਕਹਾਣੀ ਹੈ, ਇਤਿਹਾਸਕ ਸੱਚ ਨਹੀਂ।

ਸਰੂਪ ਦਾਸ ਭੱਲੇ ਦੇ ਸਾਹਮਣੇ ਇਕ-ਨੁਕਾਤੀ ਪਰਿਵਾਰਕ ਏਜੰਡਾ ਹੋਣ ਕਾਰਨ ਉਸ ਨੇ ਸਹੰਸਰ ਰਾਮ ਨੂੰ ਗਾਥਾ ਵਿਚ ਪਰੁੰਨ੍ਹ ਕੇ ਇਸ ਦਾ ਅੰਗ ਬਣਾ ਦਿੱਤਾ। ਸਹੰਸਰ ਰਾਮ ਗੁਰੂ ਅਰਜਨ ਸਾਹਿਬ ਦਾ ਹਮ-ਪੀੜ੍ਹੀਆ ਸੀ ਅਤੇ ਬੀੜ (ਗੁਰੂ ਗ੍ਰੰਥ ਸਾਹਿਬ) ਦੀ ਤਿਆਰੀ ਸਮੇਂ ਕਾਇਮ ਸੀ। ਮੋਹਨ ਦੇ ਉਸ ਸਮੇਂ ਤਕ ਜਿਉਂਦੇ ਹੋਣ ਦੀ ਸੰਭਾਵਨਾ ਨਾ ਹੋਣ ਤੋਂ ਸਰੂਪ ਦਾਸ ਭੱਲਾ ਬੇਖ਼ਬਰ ਨਹੀਂ ਸੀ। ਇਸ ਲਈ ਉਸ ਨੇ ਤੱਥਾਂ ਦੀ ਭੰਨ ਤੋੜ ਕੀਤੀ। ਮੋਹਨ ਨਿਰਵਿਵਾਦ ਰੂਪ ਵਿਚ ਗੁਰੂ ਅਮਰ ਦਾਸ ਜੀ ਦਾ ਵੱਡਾ ਪੁੱਤਰ ਮੰਨਿਆ ਜਾਂਦਾ ਹੈ ਪਰ ਕੌਤਕੀ ਭੱਲੇ ਨੇ ਉਸ ਨੂੰ ਮੋਹਰੀ ਤੋਂ ਛੋਟਾ ਬਣਾ

---

1. *ਉਕਤ-ਕ੍ਰਿਤੀ*, ਪੰਨੇ 3-8.

ਦਿੱਤਾ[1], ਦੋਵਾਂ ਨੂੰ ਜੌੜੇ ਅਤੇ ਜਨਮ ਸੰ. 1593/1536 ਈ. ਦਾ ਦੱਸਿਆ ਹੈ। ਬੀਬੀ ਭਾਨੀ[2] ਜੋ ਪਰਿਵਾਰ ਵਿਚ ਸਭ ਤੋਂ ਛੋਟੀ ਦੱਸੀ ਜਾਂਦੀ ਹੈ, ਦਾ ਜਨਮ ਸੰ.1591/1534 ਈ. ਦਾ ਹੈ।

ਤੱਥਾਂ ਦੀ ਇਸ ਭੰਨ ਤੋੜ ਦਾ ਮਕਸਦ ਮਰ ਚੁੱਕੇ ਮੋਹਨ ਨੂੰ 'ਆਦਿ ਗ੍ਰੰਥ' ਦੇ ਸੰਪਾਦਨ-ਕਾਲ ਤਕ ਭੱਜੇ-ਫਿਰਦੇ ਵਿਖਾਉਣ ਦਾ ਸੀ ਤਾਂ ਜੋ ਛੰਤ ਦਾ ਕੀਰਤਨ ਕਰ ਕੇ ਪੋਥੀਆਂ ਪ੍ਰਾਪਤੀ ਦੇ ਢਕੌਂਸਲੇ ਨੂੰ ਢੁੱਕਦਾ ਪਰਿਪੇਖ ਅਤੇ ਉਚਤਤਾ ਪਰਦਾਨ ਹੋ ਸਕੇ। ਹੈਰਾਨੀ ਹੈ ਕਿ ਸਾਡੇ ਪਿਛਲੇ ਸਮਿਆਂ ਦੇ ਵਿਦਵਾਨਾਂ ਅਤੇ ਇਤਿਹਾਸਕਾਰਾਂ ਨੇ ਇਸ ਵਿਗਾੜ ਦਾ ਕੋਈ ਨੋਟਿਸ ਨਹੀਂ ਲਿਆ, ਸਗੋਂ ਇਸ ਨੂੰ ਅੱਖਾਂ ਮੀਚ ਕੇ ਸਵੀਕਾਰਦੇ ਚਲੇ ਗਏ।

ਤੱਥਾਂ ਨੂੰ ਉਲਟਾਉਣ ਦੀ ਇਕ ਹੋਰ ਮਿਸਾਲ ਮੋਹਨ ਮੋਹਰੀ ਦੀ ਰਿਹਾਇਸ਼ਗਾਹ ਦੀ ਅਦਲਾ-ਬਦਲੀ ਦੀ ਹੈ। ਅਸਲ ਵਿਚ, ਮੋਹਨ ਹੇਠਾਂ ਰਹਿੰਦਾ ਸੀ ਅਤੇ ਮੋਹਰੀ ਚੁਬਾਰੇ ਵਿਚ। ਗਉੜੀ ਰਾਗ ਵਾਲਾ ਛੰਤ ਮੋਹਨ ਦੇ 'ਊਚੇ ਮੰਦਰ' ਦੀ ਉਸਤਤ ਨਾਲ ਸ਼ੁਰੂ ਹੁੰਦਾ ਹੈ, ਇਸ ਲਈ ਕਲਪਤ ਮੋਹਨ ਨੂੰ ਚੁਬਾਰੇ ਚਾੜ੍ਹਨਾ ਪਿਆ। ਭਾਈ ਗੁਰਦਾਸ ਦੀ ਗਵਾਹੀ ਹੈ ਕਿ ਚੁਬਾਰਾ ਮੋਹਰੀ ਦੇ ਹਿੱਸੇ ਆਇਆ ਸੀ:

ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ[3]

ਭਾਈ ਗੁਰਦਾਸ, ਗੁਰੂ ਅਮਰ ਦਾਸ ਜੀ ਦੇ ਸਕੇ ਭਤੀਜੇ ਸਨ ਅਤੇ ਹਕੀਕਤ ਤੋਂ ਜਾਣੂ ਸਨ। 'ਆਦਿ ਗ੍ਰੰਥ' ਦੇ ਲਿਖਾਰੀ ਸਨ, ਜਿਸ ਸੰਬੰਧੀ ਬਾਤ ਪਾਈ ਜਾ ਰਹੀ ਹੈ। ਇਨ੍ਹਾਂ ਦੀ ਗਵਾਹੀ ਨੂੰ ਆਸਾਨੀ ਨਾਲ ਨਕਾਰਿਆ ਨਹੀਂ ਜਾ ਸਕਦਾ।

ਇਤਿਹਾਸ ਸਾਖੀ ਹੈ ਕਿ ਮੋਹਨ ਜਿਉਂਦੇ-ਜੀਅ ਆਕੀ ਰਿਹਾ[4], ਮੋਹਰੀ ਅਤੇ ਉਸ ਦੀ ਔਲਾਦ ਦੇ ਗੁਰੂ-ਘਰ-ਸੋਢੀਆਂ ਨਾਲ ਚੰਗੇ ਸੰਬੰਧ ਰਹੇ। ਇਸ ਮਿੱਥ ਦੀ ਸਫਲਤਾ ਲਈ, ਮੋਹਨ ਹਕੀਕਤ ਨੂੰ ਪਲਟਾਏ ਜਾਣਾ ਜ਼ਰੂਰੀ ਬਣ ਗਿਆ ਸੀ। ਇਹ ਕਾਰਵਾਈ ਸਰੂਪ ਦਾਸ ਭੱਲੇ ਨੇ ਸਿਰੇ ਚਾੜ੍ਹੀ।

## ਪੂਰੇ ਨੂੰ ਅਧੂਰੇ ਦੀ ਕੀ ਮੁਥਾਜੀ ?

ਪੋਥੀਆਂ ਨੂੰ 'ਆਦਿ ਗ੍ਰੰਥ' ਦਾ ਸਰੋਤ ਮੰਨਣ ਵਾਲੇ ਪਰਤੀਤਵਾਨਾਂ ਦੀ ਧਾਰਨਾ ਹੈ ਕਿ ਇਨ੍ਹਾਂ ਪੋਥੀਆਂ ਵਿਚ ਗੁਰੂ ਅਮਰ ਦਾਸ ਦੇ ਸਮੇਂ ਤਕ ਸੰਕਲਤ ਹੋਈ ਸਾਰੀ ਬਾਣੀ ਮੁਕੰਮਲ ਰੂਪ ਵਿਚ ਆ ਗਈ ਸੀ[5] ਅਤੇ ਗੁਰੂ ਅਰਜਨ ਸਾਹਿਬ ਨੂੰ ਪਹਿਲੇ

---

1. ਵੇਖੋ, *ਮਹਾਨ ਕੋਸ਼*, ਪਟਿਆਲਾ, 1960, ਪੰਨਾ 746, ਅਤੇ ਨਵੇਂ ਵਾਧੇ ਪੰਨਾ 89.
2. *ਉਹੀ*, ਪੰਨਾ 684.
3. *ਵਾਰਾਂ ਭਾਈ ਗੁਰਦਾਸ*, ਸੰਪਾ. ਹਜ਼ਾਰਾ ਸਿੰਘ, ਅੰਮ੍ਰਿਤਸਰ, 1951, ਵਾਰ 26, ਪਉੜੀ 33, ਪੰਨਾ 525.
4. ਇਸ ਪ੍ਰਸੰਗ ਵਿਚ ਸੁੰਦਰ ਦੀ ਸੱਦ ਮੌਕੇ ਦੀ ਗਵਾਹੀ ਦਿੰਦੀ ਹੈ:
   'ਮੋਹਰੀ ਪੁਤੁ ਸਨਮੁਖੁ ਹੋਇਆ', 'ਕੋਈ ਕਰਿ ਬਖੀਲੀ ਨਿਵੈ ਨਾਹੀਂ'।
   *('ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 924)*
5. Gurinder Singh Mann, *The Making of Sikh Scripture*, Oxford, 2009, p. 13.

ਤਿੰਨ ਗੁਰੂਆਂ ਦੀ ਬਾਣੀ ਮੋਹਨ ਵਾਲੀਆਂ ਪੋਥੀਆਂ ਤੋਂ ਮਿਲੀ।[1] ਇਹ ਮਹੱਤਵਪੂਰਨ ਨੁਕਤੇ ਹਨ ਜਿਨ੍ਹਾਂ ਦੀ ਵਸਤੂ ਪਰਖ ਵੀ ਜ਼ਰੂਰੀ ਹੈ।

ਪੜਤਾਲ ਦੱਸਦੀ ਹੈ ਕਿ ਪਹਿਲੇ ਤਿੰਨ ਗੁਰੂਆਂ ਦਾ ਰਾਗਾਂ-ਬਾਹਰਾ ਕੋਈ ਇਕ ਸਲੋਕ ਵੀ ਇਨ੍ਹਾਂ ਪੋਥੀਆਂ ਵਿਚ ਪ੍ਰਾਪਤ ਨਹੀਂ - ਰਾਗ ਆਸਾ, ਵਾਰ ਦੇ ਤਿੰਨ ਸਲੋਕਾਂ ਨੂੰ ਛੱਡ ਕੇ ਜੋ ਬਾਅਦ ਦੀ ਦਖ਼ਲ-ਅੰਦਾਜ਼ੀ ਹੈ। ਆਦਿ ਬੀੜ ਵਿਚ 741 ਸਲੋਕ (ਗੁਰੂ ਨਾਨਕ ਸਾਹਿਬ[2] 265, ਗੁਰੂ ਅੰਗਦ ਸਾਹਿਬ[3] 62, ਗੁਰੂ ਅਮਰ ਦਾਸ ਸਾਹਿਬ[4] 414) ਵਾਰਾਂ ਨਾਲ ਅਤੇ ਵਾਰਾਂ ਤੋਂ ਵਧੀਕ ਮਿਲਦੇ ਹਨ, 4 ਸਲੋਕ ਸਹਸਕ੍ਰਿਤੀ ਇਸ ਤੋਂ ਵੱਖਰੇ ਹਨ। ਜੇ ਪੋਥੀਆਂ ਸਰੋਤ ਅਤੇ ਮੁਕੰਮਲ ਬਾਣੀ ਸੰਗ੍ਰਹਿ ਹਨ ਤਾਂ ਗੁਰੂ ਅਰਜਨ ਸਾਹਿਬ ਪਾਸ ਇਹ ਸਲੋਕ ਕਿਵੇਂ ਅਤੇ ਕਿਥੋਂ ਪਹੁੰਚੇ ? ਅਤੇ ਇਨ੍ਹਾਂ ਪੋਥੀਆਂ ਵਿਚ ਕਿਉਂ ਨਹੀਂ ਹਨ ?

ਰਾਗਾਂ ਦੇ ਨੁਕਤੇ ਤੋਂ ਵਿਚਾਰਿਆਂ ਵੀ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਸਮਰਥਕਾਂ ਦਾ, ਇਨ੍ਹਾਂ ਦੇ ਮੁਕੰਮਲ ਬਾਣੀ ਸੰਗ੍ਰਹਿ ਹੋਣ ਦੇ ਦਾਅਵੇ ਦਾ ਖੋਖਲਾਪਣ ਖੜਕਣ ਲੱਗ ਪੈਂਦਾ ਹੈ। ਦੋਵਾਂ ਪ੍ਰਾਪਤ ਪੋਥੀਆਂ ਵਿਚ ਕੁੱਲ 13 ਰਾਗ ਹਨ, ਗੁਰਬਾਣੀ 11 ਰਾਗਾਂ ਵਿਚ ਹੈ। ਤੀਜੀ ਅਪ੍ਰਾਪਤ ਪੋਥੀ ਵਿਚਲੇ ਗਿਆਨੀ ਗਿਆਨ ਸਿੰਘ[5] ਦੇ ਦੱਸੇ ਬਾਣੀ ਵਾਲੇ ਚਾਰ ਰਾਗ - ਸਿਰੀ, ਆਸਾ, ਗਉੜੀ, ਅਤੇ ਵਡਹੰਸ - ਵੀ ਜੇ ਸੂਚੀ ਵਿਚ ਸ਼ਾਮਲ ਕਰੀਏ ਤਾਂ ਕੁੱਲ 15 ਰਾਗ ਹੀ ਲੇਖੇ ਵਿਚ ਆਉਂਦੇ ਹਨ। ਗੁਰੂ ਨਾਨਕ ਸਾਹਿਬ ਨੇ 19 ਰਾਗਾਂ ਵਿਚ ਬਾਣੀ ਰਚੀ ਅਤੇ ਗੁਰੂ ਅਮਰ ਦਾਸ ਨੇ 17 ਰਾਗਾਂ ਵਿਚ। ਅਤੇ ਇਹ ਸਾਰੇ ਰਾਗ, ਇਨ੍ਹਾਂ ਵਿਚ ਰਚੀ ਬਾਣੀ ਸਮੇਤ 'ਆਦਿ ਗ੍ਰੰਥ' ਵਿਚ ਪ੍ਰਾਪਤ ਹਨ। ਤਾਂ ਵੀ, ਬਕਾਇਆ ਚਾਰ ਰਾਗ ਮਾਝ, ਗੂਜਰੀ, ਬਿਲਾਵਲ ਅਤੇ ਤੁਖਾਰੀ ਕਿਹੜੇ ਖ਼ਾਤੇ ਪੈਣਗੇ ? ਤਾਂ ਫਿਰ, ਇਹ ਦਾਅਵਾ ਕਿ ਗੋਇੰਦਵਾਲ ਵਾਲੀਆਂ ਪੋਥੀਆਂ ਮੁਕੰਮਲ ਸੰਗ੍ਰਹਿ ਹਨ, ਕਿਵੇਂ ਵਫ਼ਾ ਕਰੇਗਾ ?

ਉਪਰੋਕਤ ਮਾਝ, ਗੂਜਰੀ, ਬਿਲਾਵਲ ਅਤੇ ਤੁਖਾਰੀ ਰਾਗਾਂ ਵਾਲੀ ਬਾਣੀ, ਜਿਸ ਦੇ 197 ਸ਼ਬਦ ਹਨ, ਕਿਸੇ ਲੇਖੇ ਵਿਚ ਨਹੀਂ ਆਉਂਦੀ। ਸਾਡੇ ਉਤਸ਼ਾਹੀ ਖੋਜੀਆਂ[6] ਦਾ ਇਹ ਵੀ ਦਾਅਵਾ ਹੈ ਇਹ ਪੋਥੀਆਂ ਗੁਰੂ ਅਮਰ ਦਾਸ ਦੇ ਹੁਕਮ ਨਾਲ ਤਿਆਰ ਹੋਈਆਂ ਅਤੇ ਉਨ੍ਹਾਂ ਦੇ ਸਮੇਂ ਲਿਖੀਆਂ ਗਈਆਂ। ਇਹ ਹਕੀਕੀ ਤੌਰ 'ਤੇ ਗ਼ਲਤ ਹੈ, ਤਾਂ ਵੀ, ਮੰਨਣ ਵਿਚ ਕੋਈ ਉਜਰ ਨਾ ਹੁੰਦਾ ਜੇ ਘੱਟੋ-ਘੱਟ ਗੁਰੂ ਅਮਰ ਦਾਸ ਦੀ ਬਾਣੀ ਸੰਪੂਰਨ ਰੂਪ ਵਿਚ ਇਨ੍ਹਾਂ ਪੋਥੀਆਂ ਵਿਚ ਪ੍ਰਾਪਤ ਹੁੰਦੀ। ਪਰ ਅਜਿਹਾ ਕੁਝ ਨਹੀਂ ਹੈ। ਇਸ ਸਵਾਲ ਦਾ ਵੀ ਕੋਈ ਮੰਨਣਯੋਗ ਜਵਾਬ ਸਾਡੇ ਉਤਸ਼ਾਹੀ ਖੋਜੀਆਂ ਲੱਭਣਾ ਪਏਗਾ ਕਿ ਗੁਰੂ ਅਰਜਨ ਸਾਹਿਬ ਨੂੰ ਬਕਾਇਆ ਰਾਗਾਂ ਵਾਲੀ

---

1. ਰਤਨ ਸਿੰਘ ਜੱਗੀ, ਸੰਪਾ., *ਗੁਰੂ ਨਾਨਕ ਬਾਣੀ*, ਪਟਿਆਲਾ, 1968, ਪੰਨਾ 14.
2. *ਉਹੀ*, ਪੰਨਾ 32.
3. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ*, ਅੰਮ੍ਰਿਤਸਰ, 1963, ਪੰਨਾ 314.
4. *ਉਹੀ*, ਪੰਨਾ 325.
5. *ਤਵਾਰੀਖ਼ ਗੁਰੂ ਖ਼ਾਲਸਾ*, ਪਟਿਆਲਾ, 1993, ਪੰਨਾ 418.
6. Gurinder Singh Mann, *op.cit.*, pp. 42-43.

ਬਾਣੀ ਕਿਥੋਂ ਮਿਲੀ ? ਨਹੀਂ ਤਾਂ, ਪੋਥੀਆਂ ਦੇ ਦਾਅਵੇ ਬਾਰੇ ਉਨ੍ਹਾਂ ਦੀ ਪ੍ਰਤਿਬੱਧਤਾ ਬੇਦਾਅਵਾ ਹੋ ਨਿਬੜੇਗੀ।

ਗੁਰੂ ਨਾਨਕ ਸਾਹਿਬ ਨੇ ਰਾਗ ਮਾਝ, ਆਸਾ ਅਤੇ ਮਲਾਰ ਵਿਚ ਤਿੰਨ ਵਾਰਾਂ ਦੀ ਰਚਨਾ ਕੀਤੀ[1] ਅਤੇ ਗੁਰੂ ਅਮਰ ਦਾਸ ਨੇ ਚਾਰ ਵਾਰਾਂ, ਰਾਗ ਗੂਜਰੀ, ਸੂਹੀ, ਰਾਮਕਲੀ ਅਤੇ ਮਾਰੂ ਵਿਚ ਰਚੀਆਂ।[2] ਇਨ੍ਹਾਂ ਸੱਤ ਵਾਰਾਂ ਵਿੱਚੋਂ, ਜਿਨ੍ਹਾਂ ਵਿਚ 163 ਪਉੜੀਆਂ ਦਰਜ ਹਨ, ਪੋਥੀਆਂ ਵਿਚ ਕੋਈ ਇਕ ਵੀ ਪ੍ਰਾਪਤ ਨਹੀਂ ਜਦੋਂ ਕਿ ਵਾਰਾਂ ਵਾਲੇ ਚਾਰ ਰਾਗ ਸੂਹੀ, ਰਾਮਕਲੀ, ਮਾਰੂ ਅਤੇ ਮਲਾਰ ਮੌਜੂਦਾ ਪੋਥੀਆਂ ਵਿਚ ਹਨ ਅਤੇ ਆਸਾ, ਟੋਹ ਲਗਦੀ ਅਪ੍ਰਾਪਤ ਤੀਜੀ ਪੋਥੀ ਵਿਚ ਸੀ। 'ਆਦਿ ਗ੍ਰੰਥ' ਵਿਚ ਇਹ ਸਾਰੀਆਂ ਵਾਰਾਂ ਪ੍ਰਾਪਤ ਹਨ। ਬਕਾਇਆ ਚਾਰ ਰਾਗਾਂ ਵਿਚ ਜੈਦੇਵ, ਤ੍ਰਿਲੋਚਨ, ਨਾਮ ਦੇਵ, ਸਧਨਾ, ਕਬੀਰ ਅਤੇ ਰਵਿਦਾਸ ਦੀ ਬਾਣੀਆਂ ਦੇ 26 ਪਦੇ ਮਿਲਦੇ ਹਨ, ਜੋ 'ਆਦਿ ਗ੍ਰੰਥ' ਵਿਚ ਦਰਜ ਹਨ ਪਰ ਪੋਥੀਆਂ ਵਿਚ ਨਹੀਂ ਮਿਲਦੇ। ਸ਼ੇਖ਼ ਫ਼ਰੀਦ ਦੇ 118 ਅਤੇ ਕਬੀਰ ਦੇ 235 ਸਲੋਕ ਵੀ ਪੋਥੀਆਂ ਵਿਚ ਮਿਲਣੇ ਚਾਹੀਦੇ ਹਨ, ਜੇ ਇਨ੍ਹਾਂ ਨੂੰ 'ਆਦਿ ਗ੍ਰੰਥ' ਦੇ ਸਰੋਤ ਜਾਂ ਪੂਰਵਗਾਮੀ (precursor) ਮੰਨਣਾ ਹੋਵੇ ?

ਇਸ ਸੂਰਤ ਵਿਚ ਇਕ ਚੌਥੀ ਪੋਥੀ ਹੋਣ ਦੀ ਕਲਪਣਾ ਸਹਾਇਤਾ ਨਹੀਂ ਕਰਦੀ ਜਿਵੇਂ ਗੁਰਿੰਦਰ ਸਿੰਘ ਮਾਨ ਕਰਨਾ ਪਸੰਦ ਕਰਦਾ ਹੈ।[3] ਸਾਰੀ ਬਕਾਇਆ ਬਾਣੀ, ਜਿਸ ਦੇ 1484 ਪਦੇ ਬਣਦੇ ਹਨ, ਨੂੰ ਸਮੋਣ ਲਈ 'ਅਹੀਆਪੁਰ' ਵਰਗੀਆਂ ਤਿੰਨ ਹੋਰ ਪੋਥੀਆਂ ਦੀ ਲੋੜ ਹੋਵੇਗੀ। ਇਸ ਦੇ ਟਾਕਰੇ 'ਤੇ ਸੰਭਾਵੀ ਅਤੇ ਮੌਜੂਦ ਪੋਥੀਆਂ ਵਿਚ ਕੁੱਲ ਬਾਣੀ, ਜੇ ਉਹ ਮੁਕੰਮਲ ਰੂਪ ਵਿਚ ਦਰਜ ਹੋਵੇ, ਜਿਸ ਦੀ ਆਸ ਘੱਟ ਹੈ, ਦੇ 977 ਪਦੇ ਬਣਦੇ ਹਨ। ਇਨ੍ਹਾਂ ਤੱਥਾਂ ਦੇ ਸਨਮੁਖ ਗੁਰਿੰਦਰ ਸਿੰਘ ਮਾਨ ਦਾ ਇਹ ਕਥਨ ਕਿ "ਪੋਥੀਆਂ ਵਿਚ ਗੁਰੂਆਂ ਅਤੇ ਭਗਤਾਂ ਦੀ ਮੁਕੰਮਲ ਬਾਣੀ ਆ ਗਈ ਸੀ ਪਰ ਸਰੂਪ ਦਾਸ ਭੱਲੇ ਨੂੰ ਇਸ ਦਾ ਗਿਆਨ ਨਹੀਂ ਸੀ,"[4] ਸਰਾਸਰ ਬੇਬੁਨਿਆਦ ਤੇ ਗੁਮਰਾਹਕੁਨ ਹੈ। ਸੁਪਨ-ਨਗਰੀ ਵਿਚ ਵਿਚਰਨ ਦੀ ਥਾਂ, ਜਾਗ੍ਰਤ ਬੁੱਧੀ ਵਾਲੇ ਜਗਿਆਸੀ-ਜਨ ਦੇ ਪੈਰ ਜੇ ਹਕੀਕਤ 'ਤੇ ਟਿਕੇ ਹੋਣ ਤਾਂ ਚੰਗਾ ਹੈ। ਮਾਨ ਦੀ ਸਥਿਤੀ, ਚੋਰ ਨਾਲੋਂ ਪੰਡ ਕਾਹਲੀ, ਵਾਲੀ ਬਣਦੀ ਲੱਗ ਰਹੀ ਹੈ। ਉਪਰੋਕਤ ਅਸੰਗਤੀਆਂ ਤੋਂ ਪੈਦਾ ਹੋਣ ਵਾਲੇ ਸਵਾਲਾਂ ਦਾ ਤਸੱਲੀਬਖ਼ਸ਼ ਜਵਾਬ ਕਿਸੇ ਕੋਲ ਵੀ ਨਹੀਂ ਹੋ ਸਕਦਾ। ਕਹਾਣੀ ਦੀ ਅੰਦਰਲੀ ਕਮਜ਼ੋਰੀ ਯਾਨਿ 'ਆਦਿ ਗ੍ਰੰਥ' ਦੇ ਮੁਕਾਬਲੇ ਪੋਥੀਆਂ ਵਿਚ ਬਾਣੀ ਘੱਟ ਮਾਤਰਾ ਵਿਚ ਹੋਣ ਦੇ ਤੱਥ ਤੋਂ ਸਰੂਪ ਦਾਸ ਭੱਲਾ ਖ਼ਬਰਦਾਰ ਸੀ। ਉਸ ਨੇ ਇਸ ਮੋਰੀ ਨੂੰ ਮੁੰਦਣ ਲਈ ਸਫ਼ਾਈ ਦਿੱਤੀ ਹੈ : ਬਾਣੀ

---

1. ਤਾਰਨ ਸਿੰਘ, *ਉਕਤ-ਕ੍ਰਿਤੀ*, ਪੰਨਾ 244.
2. *ਉਹੀ*, ਪੰਨੇ 325-26.
3. *op.cit.*, pp. 58-60.
4. "Sarupdas Bhalla is not able to understand Goindwal Pothis as an important precursor of the Kartarpur Pothi, nor does he know that these pothis contained the complete text of the hymns of the Gurus and those of the saints."
*('The Earliest Extant Sources of the Sikh Canon', Harvard University, 1996, p. 141)*

ਹੋਰ ਥਾਵਾਂ ਤੋਂ ਇਕੱਤਰ ਕੀਤੀ ਗਈ।[1] ਸਤਿਕਾਰ ਸਹਿਤ, ਸਵਾਲ ਇਹ ਵੀ ਪੁੱਛਿਆ ਜਾ ਸਕਦਾ ਹੈ ਕਿ ਜੇ ਏਡੇ ਵੱਡੇ ਆਕਾਰ ਦੀ ਰਚਨਾ ਇਕ ਗੁਰੂ ਤੋਂ ਆਪਣੇ ਉੱਤਰਾਧਿਕਾਰੀ ਤਕ ਨਹੀਂ ਪਹੁੰਚ ਸਕੀ ਤਾਂ ਦੁਰੇਡੀਆਂ ਥਾਵਾਂ 'ਤੇ ਕਿਵੇਂ ਪੁੱਜੀ ? ਜਿਥੋਂ ਮੁੜ ਮੰਗਵਾਉਣ ਦਾ ਤਰੱਦਦ ਕਰਨਾ ਪਿਆ।

ਇਹ ਤਰਕ ਨੂੰ ਲਲਕਾਰਨ ਵਾਲਾ ਸੁਝਾ ਹੈ ਕਿ ਬਾਣੀ, 'ਮੋਹਨ-ਕਿਆਂ' ਪਾਸ ਸੀ, ਹੋਰਨਾਂ ਥਾਵਾਂ 'ਤੇ ਵੀ ਪ੍ਰਾਪਤ ਸੀ; ਜੇ ਨਹੀਂ ਸੀ ਤਾਂ ਗੁਰ-ਗੱਦੀ ਦੇ ਅਧਿਕਾਰੀਆਂ ਪਾਸ ਨਹੀਂ ਸੀ। ਇਹ ਮੰਨਣਾ ਕਠਨ ਲਗਦਾ ਹੈ ਕਿ ਬਾਣੀ ਦੇ ਸੋਮੇ, ਜਿਥੋਂ ਬਾਣੀ ਅਤੇ ਗੁਰਮਤ ਦੋਵਾਂ ਦਾ ਨਿਰੰਤਰ ਪ੍ਰਵਾਹ ਚੱਲਦਾ ਸੀ, ਸੁੱਕੇ ਹੋਏ ਸਨ, ਅਤੇ ਤਿੰਨ ਪੁਸ਼ਤਾਂ ਤਕ ਸੁੱਕੇ ਹੀ ਰਹੇ। ਪਰ ਮਿੱਥ ਸਾਨੂੰ ਇਹ ਮੰਨਣ ਲਈ ਵੀ ਮਜਬੂਰ ਕਰਦੀ ਹੈ ਕਿ:

1. ਬਾਣੀ ਗੁਰੂ ਅਮਰ ਦਾਸ ਜੀ ਤੋਂ ਅੱਗੇ ਗੁਰੂ ਰਾਮ ਦਾਸ ਜੀ ਨੂੰ ਨਹੀਂ ਗਈ, ਸਹੰਸਰ ਰਾਮ ਜਾਂ ਮੋਹਨ ਦੇ ਕਬਜ਼ੇ ਵਿਚ ਰਹੀ ਜਿਵੇਂ ਗੁਰਿੰਦਰ ਸਿੰਘ ਮਾਨ[2] ਅਤੇ ਰਤਨ ਸਿੰਘ ਜੱਗੀ[3] ਨੇ ਸੁਝਾਇਆ ਹੈ। ਇਸ ਪਰਿਕਲਪਣਾ ਤੋਂ ਕੁਦਰਤੀ ਸਿੱਟਾ ਅੱਗੋਂ ਇਹ ਨਿਕਲਦਾ ਹੈ ਕਿ:
2. ਭਗਤ ਬਾਣੀ ਵੀ ਗੁਰੂ ਅਰਜਨ ਸਾਹਿਬ ਪਾਸ ਨਹੀਂ ਪਹੁੰਚੀ। ਫਿਰ ਇਹ ਸਵਾਲ ਖੜਾ ਹੁੰਦਾ ਸੀ ਕਿ 'ਆਦਿ ਗ੍ਰੰਥ' ਵਿਚਲੀ ਭਗਤ ਬਾਣੀ ਗੁਰੂ ਸਾਹਿਬ ਪਾਸ ਕਿਥੋਂ ਆਈ ? ਭਗਤ ਬਾਣੀ ਬਾਰੇ ਮਿੱਥ ਇਹ ਦੱਸਦੀ ਹੈ ਕਿ ਭਗਤਾਂ ਆਪ ਆ ਕੇ ਦਰਜ ਕਰਵਾਈ।[4]

ਉਪਾਉ ਓਨਾ ਹੀ ਸਰਲ, ਜਿੰਨਾ ਇਸ ਦਾ ਸਿਰਜਕ ਹੁਸ਼ਿਆਰ। ਬਾਣੀ ਹੋਰਨਾਂ ਥਾਵਾਂ ਤੋਂ ਇਕੱਤਰ ਕਰਵਾਉਣ ਅਤੇ ਭਗਤਾਂ ਦਾ ਆਪ ਆ ਕੇ ਆਪਣੀਆਂ ਬਾਣੀਆਂ ਦਰਜ ਕਰਵਾਉਣ ਦੀ ਮਾਇਆਵੀ ਕਹਾਣੀ, 'ਗੋਇੰਦਵਾਲ ਵਾਲੀਆਂ ਪੋਥੀਆਂ' ਨੂੰ ਧੱਕੇ ਨਾਲ 'ਆਦਿ ਗ੍ਰੰਥ' ਦਾ ਸਰੋਤ ਸਿੱਧ ਕਰਨ ਦੇ ਜਤਨਾਂ ਦਾ ਕੁਦਰਤੀ ਸਿੱਟਾ ਹੈ। ਹੋਰਨਾਂ ਥਾਵਾਂ ਦੀ ਜਿਥੋਂ ਬਾਣੀ ਇਕੱਤਰ ਹੋਈ, ਕੋਈ ਇਕ ਮਿਸਾਲ ਵੀ ਭੱਲੇ ਹੋਰਾਂ ਜਾਂ ਇਸ ਮਿੱਥ ਨੂੰ 'ਸਤਿ' ਕਰ ਕੇ ਮੰਨਣ ਵਾਲੇ ਕਿਸੇ ਹੋਰ ਸਿਆਣੇ ਨੇ ਨਹੀਂ ਦਿੱਤੀ। ਗੁਰੂ ਅਮਰ ਦਾਸ ਜੀ ਦੀ ਬਕਾਇਆ ਬਾਣੀ ਦੀ 'ਠੌਰ' ਦਾ ਪਤਾ ਤਾਂ ਘੱਟੋ-ਘੱਟ ਉਨ੍ਹਾਂ ਨੂੰ ਹੋਣਾ ਚਾਹੀਦਾ ਸੀ। ਬਾਣੀ ਦੇ ਗੁਰੂ ਰਾਮ ਦਾਸ ਜੀ ਤਕ ਨਾ ਪੁੱਜਣ ਵਾਲਾ ਮੱਤ ਅਨੁਮਾਨੀ ਹੈ, ਕਿਸੇ ਤੱਥ ਉੱਤੇ ਅਧਾਰਤ ਨਾ ਹੋਣ ਕਰ ਕੇ ਨਾ-ਪਾਇਦਾਰ ਹੈ।

---

1. ਪ੍ਰਥਮੈ ਤਾ ਸੋ ਪੋਥੀ ਲੀਜੈ। ਪੁਨ ਬਾਨੀ ਅਵਰ ਇਕਤ੍ਰ ਕੀਜੈ।
*('ਮਹਿਮਾ ਪ੍ਰਕਾਸ਼', ਸਾਖੀ 11, ਪੰਨਾ 359)*
2. "It is not surprising that Baba Mohan would have taken possesion of the manuscript of the sacred hymns of the Gurus that were in his home and not given them to Guru Ramdas, the nominated successor of his father, Guru Amardas." *(op.cit., p. 16)*
3. *ਉਕਤ-ਕ੍ਰਿਤੀ*, ਪੰਨਾ 12.
4. ਸਰੂਪ ਦਾਸ ਭੱਲਾ, *ਉਕਤ-ਕ੍ਰਿਤੀ*, ਪੰਨਾ 361.

ਗੁਰੂ ਅਮਰ ਦਾਸ ਜੀ ਨੇ ਜਿਸ ਨੂੰ ਆਪਣਾ ਉੱਤਰਾਧਿਕਾਰੀ ਚੁਣ ਕੇ ਗੁਰਿਆਈ ਅਤੇ ਹੋਰ ਦੁਨਿਆਵੀ ਬਰਕਤਾਂ ਉਸ ਦੀ ਝੋਲੀ ਪਾਈਆਂ, ਬਖੀਲੀ ਕਰਨ ਵਾਲੇ ਆਕੀਆਂ ਨੂੰ ਉਸ ਅੱਗੇ ਝੁਕਾਇਆ, ਬਾਣੀ ਦੀ ਵਿਰਾਸਤ ਉੱਤੇ ਜਿਸ ਦਾ ਹੱਕ ਸੀ, ਉਸ ਨੂੰ ਇਸ ਤੋਂ ਵਾਂਝਾ ਕਿਵੇਂ ਰੱਖ ਸਕਦੇ ਸਨ ? ਮੌਕੇ 'ਤੇ ਹਾਜ਼ਰ ਸੁੰਦਰ, ਜੋ ਅਨੰਦ ਦਾ ਪੁੱਤਰ, ਮੋਹਰੀ ਦਾ ਪੋਤਰਾ, ਗੁਰੂ ਅਮਰ ਦਾਸ ਜੀ ਦਾ ਪੜਪੋਤਾ ਸੀ, ਦੀ ਸਨਦ ਹੈ ਕਿ ਗੁਰੂ ਰਾਮ ਦਾਸ ਜੀ ਨੂੰ ਗੁਰ-ਗੱਦੀ ਦਾ ਤਿਲਕ ਅਤੇ ਗੁਰਿਆਈ ਦਾ ਸਚੁ ਨਿਸਾਣੁ 'ਗੁਰ ਸਬਦ' ਭੰਡਾਰ ਵੀ ਮਿਲਿਆ।[1] ਇਸ ਨਾਲ, ਇਹ ਕਲਪਣਾ ਕਿ ਮੋਹਨ ਨੇ ਪੋਥੀਆਂ ਆਪਣੇ ਹੱਥ ਹੇਠ ਕਰ ਲਈਆਂ, ਵੀ ਨਕਾਰੀ ਜਾਂਦੀ ਹੈ। ਉੱਤਰਾਧਿਕਾਰੀ ਦੀ ਚੋਣ ਅਤੇ ਉਸ ਨੂੰ ਵਿਰਾਸਤ ਸੌਂਪਣ ਦਾ ਅਧਿਕਾਰ ਗੱਦੀਦਾਰ ਦਾ ਹੁੰਦਾ ਹੈ।

ਭਰਮ ਪੈਦਾ ਕਰਨ ਵਾਲਾ ਮਿੱਥ ਦਾ ਮੁੱਖ ਅੰਸ਼, ਇਸ ਵਿਚ ਮੋਹਨ ਦਾ ਦਾਖ਼ਲਾ ਹੈ। ਜੇ ਪੋਥੀਆਂ ਸਹੰਸਰ ਰਾਮ ਨੇ ਲਿਖੀਆਂ ਤੇ ਉਸੇ ਕੋਲ ਸਨ ਅਤੇ ਕਿਸੇ ਨੂੰ ਦਿੰਦਾ ਨਹੀਂ ਸੀ ਤਾਂ ਪੋਥੀਆਂ ਲੈਣ ਲਈ ਉਸਤਤੀ ਸਹੰਸਰ ਰਾਮ ਦੀ ਹੋਣੀ ਚਾਹੀਦੀ ਸੀ ਨਾ ਕਿ ਮੋਹਨ ਦੀ। ਮਿੱਥ ਘਾੜਿਆਂ ਦੀ ਸਮੱਸਿਆ ਇਹ ਰਹੀ ਕਿ ਸਹੰਸਰ ਰਾਮ ਨਾਂ ਦੀ ਉਪਮਾ ਵਾਲਾ ਕੋਈ ਛੰਤ ਜਾਂ ਸ਼ਬਦ ਗੁਰੂ ਸਾਹਿਬ ਦਾ ਰਚਿਆ ਹੋਇਆ ਲੱਭਾ ਨਹੀਂ; ਮੋਹਨ ਨਾਂ ਦੀ ਉਸਤਤੀ ਵਾਲੇ, ਮਹਲਾ ੫ ਦੇ ਛੰਤ, ਰਾਗ ਗਉੜੀ ਵਿਚ ਪ੍ਰਾਪਤ ਸਨ, ਜਿਨ੍ਹਾਂ ਵਿਚ ਮੋਹਨ ਰੂਪਕ ਪ੍ਰਭੂ ਦੀ ਸਿਫ਼ਤ ਲਈ ਵਰਤਿਆ ਗਿਆ ਹੈ। ਇਨ੍ਹਾਂ ਵਿੱਚੋਂ ਦੂਜੇ ਛੰਤ ਨੂੰ ਪ੍ਰਸੰਗ ਲਈ ਮੋਹਨ ਭੱਲੇ ਦਾ ਸੰਕੇਤਕ ਮਿਥਿਆ ਜਾ ਸਕਦਾ ਸੀ। ਸੋ ਇਸ ਮਜਬੂਰੀ ਅਧੀਨ ਮੋਹਨ ਨੂੰ ਮਿੱਥ ਵਿਚ ਦਾਖ਼ਲ ਕਰਨਾ ਪਿਆ। ਉਸ ਦੇ ਭੂਤ ਨੂੰ ਸੁਰਜੀਤ ਕਰਨ ਲਈ ਇਤਿਹਾਸਕ ਤੱਥਾਂ ਦੀ ਭੰਨ ਤੋੜ ਕਰਨੀ ਜ਼ਰੂਰੀ ਬਣ ਗਈ, ਜੋ ਉਨ੍ਹਾਂ ਕੀਤੀ।

ਉਪਰੋਕਤ ਚਰਚਾ ਤੋਂ ਕੁਦਰਤੀ ਸਿੱਟੇ ਜੋ ਨਿਕਲਦੇ ਹਨ:

1. ਮਿੱਥ ਦੀ ਸਿਰਜਣਾ 18ਵੀਂ ਸਦੀ ਦੇ ਅਖ਼ੀਰਲੇ ਅੱਧ ਵਿਚ ਸਰੂਪ ਦਾਸ ਭੱਲਾ ਅਤੇ ਉਸ ਦੇ ਵੰਸ਼ਜਾਂ ਨੇ ਕੀਤੀ; ਮਨੋਰਥ ਸੀ, ਅਨਕੂਲ ਤੇ ਸਾਜ਼ਗਾਰ ਪਰਿਸਥਿਤੀਆਂ ਤੋਂ ਲਾਭ ਲੈਣਾ।
2. *ਸਿੱਖਾਂ ਦੀ ਭਗਤਮਾਲਾ* ਦੇ ਲੇਖਕ ਤੇ ਗਿਆਨੀ ਸੰਪਰਦਾ ਦੇ ਪੈਰੋਕਾਰਾਂ ਨੇ ਇਸ ਨੂੰ ਪ੍ਰਚਾਰਨ ਅਤੇ ਪਸਾਰਨ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ ਅਤੇ ਸਹੰਸਰ ਰਾਮ ਨੂੰ ਇਸ ਵਿੱਚੋਂ ਖਾਰਜ ਕਰ ਕੇ ਨਿਰੋਲ ਮੋਹਨ 'ਤੇ ਕੇਂਦਰਤ ਕਰ ਦਿੱਤਾ।
3. ਗੋਇੰਦਵਾਲ ਵਾਲੀਆਂ ਦੋ ਮੌਜੂਦ ਅਤੇ ਤੀਜੀ ਸੰਭਾਵੀ, ਪੋਥੀਆਂ ਵਿਚਲੀ ਦਰਜ ਬਾਣੀ ਕੁੱਲ ਮਿਲਾ ਕੇ ਗੁਰੂ ਅਮਰ ਦਾਸ ਦੇ ਸਮੇਂ ਤਕ ਪ੍ਰਾਪਤ ਬਾਣੀ ਦਾ ਅੱਧ ਵੀ ਨਹੀਂ ਬਣਦਾ; 'ਆਦਿ ਗ੍ਰੰਥ' ਵਿਚ ਸਾਰੀ ਬਾਣੀ ਪ੍ਰਾਪਤ ਹੋਣਾ ਇਸ ਗੱਲ ਦਾ ਸਬੂਤ ਹੈ ਕਿ ਬਾਣੀ ਗੁਰੂ ਨਾਨਕ ਸਾਹਿਬ ਤੋਂ ਗੁਰੂ ਅਰਜਨ ਦੇਵ ਜੀ ਤਕ ਸਿਲਸਿਲੇਵਾਰ ਪਹੁੰਚੀ।

---

1. ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥

*('ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 923)*

4. ਪੋਥੀਆਂ ਵਿਚ ਸੰਬੰਧਤ ਰਾਗਾਂ ਦੇ ਹੋਣ, ਪਰ ਉਨ੍ਹਾਂ ਦੀਆਂ ਵਾਰਾਂ ਦੇ ਗ਼ਾਇਬ ਹੋਣ, ਸਲੋਕਾਂ ਦਾ ਸਮੁੱਚੇ ਰੂਪ ਵਿਚ ਅਪ੍ਰਾਪਤ ਹੋਣ ਤੋਂ, ਇਨ੍ਹਾਂ ਦੇ ਪਾਠ ਦਾ ਅਧੂਰੇ ਹੋਣਾ ਸਿੱਧ ਹੁੰਦਾ ਹੈ ਅਤੇ ਇਨ੍ਹਾਂ ਦੀ 'ਆਦਿ ਗ੍ਰੰਥ' ਦੇ ਸਰੋਤ ਹੋਣ ਦੀ ਧਾਰਨਾ ਨਕਾਰੀ ਜਾਂਦੀ ਹੈ।

## ਸੰਮੋਹਨ ਮਾਇਆ

ਸਿੱਖ ਜਗਤ ਵਿਚ ਇਸ ਮਿੱਥ ਦੇ ਪ੍ਰਚਾਰ ਅਤੇ ਪਸਾਰ ਦੀ ਵਿਆਪਕਤਾ ਅਤੇ ਇਸ ਵੱਲੋਂ ਮਿਲੀ ਪ੍ਰਵਾਨਗੀ ਲਈ 19ਵੀਂ ਸਦੀ ਦੇ ਪਹਿਲੇ ਅੱਧ ਦੇ ਸਿੱਖ ਗਰੰਥਕਾਰਾਂ ਦੀਆਂ ਲਿਖਤਾਂ ਜ਼ਿੰਮੇਵਾਰ ਹਨ। ਕਵੀ ਸੋਹਨ ਕਰਤਾ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਅਤੇ ਭਾਈ ਸੰਤੋਖ ਸਿੰਘ ਕਰਤਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਨੇ, ਸਰੂਪ ਦਾਸ ਭੱਲੇ ਦੇ *ਮਹਿਮਾ ਪ੍ਰਕਾਸ਼* ਦੀ ਥਾਂ, ਇਸ ਗਾਥਾ ਦੇ *ਭਗਤਮਾਲਾ* ਵਿਚਲੇ ਵਰਨਨ ਨੂੰ ਆਪਣੀਆਂ ਲਿਖਤਾਂ ਲਈ ਅਧਾਰ ਬਣਾਇਆ। ਰੂਪਰੇਖਾ *ਭਗਤਮਾਲਾ* ਵਾਲੀ, ਰੰਗ ਆਪੋ-ਆਪਣੇ। ਇਹ ਦੋਵੇਂ ਕਵੀ-ਜਨ ਸਨ, ਇਤਿਹਾਸਕਾਰ ਨਹੀਂ; ਨਾ ਇਨ੍ਹਾਂ ਨੇ ਪੋਥੀਆਂ ਦੇਖੀਆਂ-ਭਾਲੀਆਂ ਸਨ। ਬਣੀ-ਬਣਾਈ ਮਿੱਥ ਜਿਵੇਂ ਇਨ੍ਹਾਂ ਤੱਕ ਪਹੁੰਚੀ, ਉਸ ਨੂੰ ਅਲੰਕਾਰਾਂ ਨਾਲ ਸ਼ਿੰਗਾਰ ਕੇ ਗਰੰਥ ਭਰ ਛੱਡੇ। ਕਲਪਣਾ ਦਾ ਰੰਗ ਬਹੁਤ ਭਾਰੂ ਹੋ ਗਿਆ, ਦੋਵਾਂ ਦਾ ਰਵੱਈਆ ਹੈ; ਜੇ ਕੜਾਹ ਕਲਪਣਾ ਦਾ ਹੀ ਕਰਨਾ ਹੈ ਤਾਂ ਚਾਸ਼ਣੀ ਦੀ ਕਮੀ ਕਿਉਂ ਰੱਖੀ ਜਾਏ? ਸਹੰਸਰ ਰਾਮ ਵਾਲੇ ਭਾਗ ਦਾ ਇਕ-ਅੱਧ ਪ੍ਰਤੀਸ਼ਤ ਜੋ ਇਤਿਹਾਸਕ ਤੱਤ ਇਸ ਵਿਚ ਸੀ, ਉਹ ਵੀ ਜਾਂਦਾ ਰਿਹਾ। ਦੋਵਾਂ ਗਰੰਥਕਾਰਾਂ ਨੇ ਗੋਇੰਦਵਾਲੋਂ ਪੋਥੀਆਂ ਲਿਆਉਣ ਲਈ ਭਾਈ ਗੁਰਦਾਸ ਅਤੇ ਬਾਬਾ ਬੁੱਢਾ ਜੀ ਦੀ ਗੋਇੰਦਵਾਲ ਜਾਣ ਦੀ ਕਵਾਇਦ ਵੀ ਕਰਵਾਈ ਹੈ।

ਕਵੀ ਸੋਹਨ ਦਾ ਵਰਨਨ ਤਿੰਨ ਗੱਲਾਂ ਲਈ ਵਿਲੱਖਣ ਹੈ: ਪਹਿਲਾ, ਉਸ ਨੇ ਗੁਰੂ ਅਮਰ ਦਾਸ ਜੀ ਨੂੰ ਪ੍ਰਗਟ ਹੋ ਕੇ ਗੁਰੂ ਅਰਜਨ ਸਾਹਿਬ ਨੂੰ ਮੋਹਨ ਦੀ ਉਪਮਾ ਵਾਲਾ ਛੰਤ ਰਚਣ ਨੂੰ ਕਹਿੰਦੇ ਅਤੇ ਮੋਹਨ ਨੂੰ ਪਹਿਲੀ ਅਵੱਗਿਆ ਦੀ ਤਲਾਫ਼ੀ ਵਜੋਂ ਪੋਥੀਆਂ ਗੁਰੂ ਅਰਜਨ ਸਾਹਿਬ ਨੂੰ ਸੌਂਪਣ ਲਈ ਆਖਦੇ ਦਰਸਾਏ ਹਨ; ਦੂਜਾ, 'ਗੋਇੰਦਵਾਲ ਵਾਲੀਆਂ ਪੋਥੀਆਂ' ਲੈ ਕੇ ਗੁਰੂ ਅਰਜਨ ਸਾਹਿਬ ਬਾਣੀ ਇਕੱਤਰ ਕਰਨ ਲਈ ਖਡੂਰ ਸਾਹਿਬ ਗਏ ਦੱਸੇ ਹਨ; ਤੀਜਾ, ਉਸ ਨੇ ਲਿਖਿਆ ਹੈ ਕਿ ਮੋਹਨ ਵੱਡਾ ਸੀ ਅਤੇ ਉਸ ਕੋਲ ਪਹਿਲੇ ਚਾਰ ਗੁਰੂਆਂ ਦੀ ਬਾਣੀ ਦੀਆਂ ਪੋਥੀਆਂ ਸਨ।[1]

ਕਵੀ ਸੋਹਨ ਦੇ ਤੀਜੇ ਦਾਅਵੇ ਨੇ ਜਿਥੇ ਪਹਿਲਾਂ ਮੋਹਨ-ਕਿਆਂ ਲਈ ਇਕ ਸੰਕਟ ਖੜਾ ਕੀਤਾ, ਓਥੇ ਇਹ ਹੁਣ, ਇਕ ਗੱਚਲ ਗੁੰਝਲ ਨੂੰ ਸੁਲਝਾਉਣ ਵਿਚ ਸਹਾਇਤਾ ਵੀ ਕਰਦਾ ਦਿਸਦਾ ਹੈ। ਸੋਹਨ ਦੇ ਦਾਅਵੇ ਦੇ ਪ੍ਰਤਿਕੂਲ, ਮੋਹਨ ਵਾਲੀਆਂ ਪੋਥੀਆਂ ਵਿਚ ਗੁਰੂ ਰਾਮ ਦਾਸ ਜੀ ਦੀ ਕੋਈ ਰਚਨਾ ਸ਼ਾਮਲ ਨਹੀਂ - ਸਿਵਾਏ ਇਕ

1. ਮੋਹਨਿ ਮੋਹਰੀ ਨਾਮ ਸੁ ਮੋਹਨਿ ਬਸੈ ਚੁਬਾਰੈ॥
ਚਾਰ ਗੁਰੂ ਜੋ ਆਦਿ ਪੋਥੀਆਂ ਤਿਹ ਨਿਕਟਾਰੈ॥
*(ਗੁਰ ਬਿਲਾਸ ਪਾਤਸਾਹੀ ਛੇਵੀਂ, ਨਿਸੈ ਖਰੜਾ 57, ਪੱਤਰਾ 28)*

ਸ਼ਬਦ ਦੇ, ਜਿਸ ਨੂੰ ਲਿਖਾਰੀ ਗੁਰੂ ਅਮਰ ਦਾਸ ਜੀ ਦੀ ਰਚਨਾ ਸਮਝ ਕੇ ਉਨ੍ਹਾਂ ਦੇ ਨਾਂ ਹੇਠ ਦਰਜ ਕਰ ਗਿਆ।[1] ਇਸ ਜ਼ਾਹਰਾ ਖੱਪੇ ਨੂੰ ਪੂਰਨ ਲਈ ਕਿਸੇ ਨੇ ਹੋਰ ਰਚਿਆਰਾਂ ਦੇ 12 ਸ਼ਬਦਾਂ 'ਤੇ ਮਹਲਾ ਚਾਰ ਲਿਖ ਕੇ ਰਚਿਆਰਤਾ ਵਿਚ ਤਬਦੀਲੀ ਲਿਆਂਦੀ[2] ਅਤੇ ਨਾਲ ਹੀ ਗ਼ੁਲਾਮ/ਸਦਾ ਸੇਵਕ ਦੀਆਂ 14 ਰਚਨਾਵਾਂ 'ਤੇ ਲਕੀਰਾਂ ਫੇਰ ਕੇ, ਪਾਠ ਵਿੱਚੋਂ 'ਕੱਚੀ ਬਾਣੀ' ਖਾਰਜ ਕਰਨ ਹਿਤ ਦਖ਼ਲ-ਅੰਦਾਜ਼ੀ ਕੀਤੀ ਹੈ।[3] ਇਹ ਸਭ ਕੁਝ ਕਵੀ ਸੋਹਨ ਦੇ ਕੀਤੇ ਦਾਅਵੇ ਕਰ ਕੇ ਹੋਇਆ, ਜਿਸ ਨੇ ਪੋਥੀਆਂ ਦੇ ਸਮੇਂ ਦੇ ਮੁਹਾਫ਼ਜ਼ਾਂ ਨੂੰ ਬਚਾਉ-ਰੁਖ਼ ਵਿਚ ਲੈ ਆਂਦਾ ਅਤੇ ਉਨ੍ਹਾਂ ਨੂੰ ਪ੍ਰਤਿਕਰਮ ਵਜੋਂ ਉਕਤ ਤਬਦੀਲੀਆਂ ਕਰਨੀਆਂ ਪਈਆਂ। ਗ਼ੁਲਾਮ/ਸਦਾ ਸੇਵਕ (ਮੂਲ ਲੇਖਕ ਸਹੰਸਰ ਰਾਮ)[4] ਜੋ ਗੁਰਬਾਣੀ ਅਤੇ ਭਗਤਬਾਣੀ ਵਿਚਕਾਰ ਡਟਿਆ ਬੈਠਾ ਸੀ, ਨੂੰ ਸਫਾਂ ਵਿੱਚੋਂ ਉਠਾ ਕੇ, ਸੱਚੀ ਬਾਣੀ ਵਾਲੀ ਮੁੱਖ ਧਾਰਾ ਦੇ ਅਨੁਸਾਰੀ ਹੋਣ ਦੇ ਉਪਰਾਲੇ ਵਜੋਂ ਇਹ ਕੁਝ ਹੋਇਆ, 1834 ਈ. ਤੋਂ ਬਾਅਦ ਕਿਸੇ ਸਮੇਂ। ਨਾਲ ਹੀ, ਜਾਅਲਸਾਜ਼ੀ 'ਤੇ ਪਰਦਾ ਪਾਈ ਰੱਖਣ ਲਈ ਇਨ੍ਹਾਂ ਪੋਥੀਆਂ ਨੂੰ ਪਰੀਖਕਾਂ ਦੀ ਤੇਜ਼ ਨਜ਼ਰ ਤੋਂ ਬਚਾਉਣ ਦੀ ਮਜਬੂਰੀ ਵੀ ਮਾਲਕਾਂ ਨੂੰ ਆ ਬਣੀ, ਜਿਸ ਦੇ ਉਹ ਹੁਣ ਵੀ ਅਭਿਆਸੀ ਹਨ।

ਭਾਈ ਸੰਤੋਖ ਸਿੰਘ ਦਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਮਿੱਥ ਦੇ ਲਿਹਾਜ਼ ਨਾਲ *ਭਗਤਮਾਲਾ* ਅਤੇ *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦਾ ਅਨੁਸਾਰੀ ਹੈ ਪਰ ਕਲਪਣਾ ਦੀ ਘੋੜ-ਦੌੜ ਵਿਚ ਦੋਵਾਂ ਤੋਂ ਕਿਤੇ ਅੱਗੇ। ਇਸ ਨੇ 'ਪ੍ਰਾਣ ਸੰਗਲੀ' ਨੂੰ ਅਨਿੰਨ ਭਗਤੀ ਦੇ ਪ੍ਰਸੰਗ ਵਿੱਚੋਂ ਕੱਢ ਕੇ, ਬਾਣੀ ਇਕੱਤਰ ਕਰਵਾਉਣ ਵਾਲੀ ਮਿਸਲ ਨਾਲ ਜੋੜ ਦਿੱਤਾ।[5] *ਗੁਰਬਿਲਾਸ* ਵਿਚਲੀ ਪੋਥੀਆਂ ਵਿਚ ਚਾਰ ਗੁਰੂਆਂ ਦੀ ਬਾਣੀ ਹੋਣ ਵਾਲੀ ਗੱਲ ਨੂੰ ਅੱਗੇ ਵਧਾਇਆ ਹੈ ਕਿ ਮੋਹਨ ਨੇ ਚਾਰ ਗੁਰੂਆਂ ਦੀ ਬਾਣੀ ਇਕ ਥਾਂ ਕਰ ਦਿੱਤੀ।[6] ਪੋਥੀਆਂ ਦੇ ਲਿਖਾਰੀ ਸਹੰਸਰ ਰਾਮ ਦੀ ਥਾਂ ਪੂਰੀ ਤਰ੍ਹਾਂ ਮੋਹਨ ਨੇ ਮੱਲ ਲਈ। ਦੂਜੇ ਸ਼ਬਦਾਂ ਵਿਚ ਮਿੱਥ ਦਾ ਮੁਕੰਮਲ 'ਮੋਹਨੀਕਰਨ' ਹੋ ਗਿਆ।

ਵਰਤਮਾਨ ਸਮੇਂ ਵਿਚ ਵੀ ਬਾਣੀ ਇਕੱਤਰ ਕਰਨ ਅਤੇ ਬਾਣੀ ਤੇ ਸੋਮਿਆਂ ਨਾਲ ਸੰਬੰਧਤ ਮੁੱਦਿਆਂ ਬਾਰੇ ਜੋ ਬੇਯਕੀਨੀ ਅਤੇ ਭੰਬਲਭੂਸਾ ਪਿਆ ਨਜ਼ਰ ਆਉਂਦਾ ਹੈ, ਉਸ ਦੀਆਂ ਜੜ੍ਹਾਂ ਤਾਂ ਭਾਵੇਂ 'ਗੋਇੰਦਵਾਲ ਵਾਲੀਆਂ ਪੋਥੀਆਂ' ਨੂੰ 'ਆਦਿ ਗ੍ਰੰਥ' ਦਾ ਸਰੋਤ ਦਰਸਾਉਣ ਲਈ ਸਰੂਪ ਦਾਸ ਭੱਲੇ ਤੇ ਉਸ ਦੇ ਉਤਰਾਧਿਕਾਰੀਆਂ ਦੇ ਮੰਤਵੀ ਜਤਨਾਂ ਵਿਚ ਢੂੰਡੀਆਂ ਜਾ ਸਕਦੀਆਂ ਹਨ, ਪਰ ਇਸ ਪਰਪੰਚ ਨੂੰ ਸਥਾਈ ਬਣਾਉਣ, ਸਿੱਖ ਸਮੂਹਕ ਚੇਤਨਾ ਵਿਚ ਡੂੰਘਾ ਲਾਹੁਣ, ਸਿੱਖ ਇਤਿਹਾਸ ਵਿਚ

---

1. *ਅਹੀਆਪੁਰ ਵਾਲੀ ਪੋਥੀ*, ਸੰਪਾ. ਪ੍ਰੋ. ਪ੍ਰੀਤਮ ਸਿੰਘ, ਪਹਿਲਾ ਭਾਗ, ਅੰਮ੍ਰਿਤਸਰ, 1998, ਪੰਨਾ 208.
2. *ਉਹੀ*, ਪੰਨੇ 203-06.
3. *ਉਹੀ*, ਪੰਨੇ 175-76.
4. *ਉਹੀ*, ਪੰਨੇ 135-37; Gurinder Singh Mann, *op.cit.*, p. 42.
5. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ, 1954, ਰਾਸ ਤੀਜੀ, ਅੰਸੂ 32.
6. *ਉਹੀ*, ਪੰਨਾ 246.

ਅਣ-ਇਤਿਹਾਸਕ ਅਤੇ ਮਾਇਆਵੀ ਅੰਸ਼ ਦਾਖ਼ਲ ਕਰਨ ਲਈ ਭਾਈ ਸੰਤੋਖ ਸਿੰਘ ਦਾ ਵੱਡਾ ਰੋਲ ਹੈ। ਗੁਰ-ਇਤਿਹਾਸ ਲਈ ਜਗਿਆਸਾ ਰੱਖਣ ਵਾਲੇ ਸ਼ਰਧਾਲੂਆਂ ਦੇ ਲਾਭ ਲਈ ਗੁਰਦੁਆਰਿਆਂ ਵਿਚ ਇਸ ਗਰੰਥ ਦੀ ਕਥਾ ਕਰਨ ਦੀ ਪਿਰਤ ਰਹੀ ਹੈ। ਸਿੱਟੇ ਵਜੋਂ ਇਹ ਬਣਾਉਟੀ ਬਿਰਤਾਂਤ ਸਿੱਖ ਚੇਤਨਾ ਵਿਚ ਡੂੰਘਾ ਜਿਊਰ ਗਿਆ। 'ਆਦਿ ਗ੍ਰੰਥ' ਦੀ ਰਚਨਾ, ਸੰਪਾਦਨ ਜਾਂ ਅਰਥ ਵਿਆਖਿਆ ਨਾਲ ਸੰਬੰਧਤ ਕਿਸੇ ਪੁਸਤਕ ਨੂੰ ਫਰੋਲ ਕੇ ਵੇਖੋ ਮੋਹਨ-ਮਾਇਆ ਦੀ ਛਾਇਆ ਪਈ ਨਜ਼ਰ ਆਏਗੀ।

ਇਥੇ ਉਨ੍ਹਾਂ ਕੁਝ ਚੋਣਵੇਂ ਸਤਿਕਾਰਯੋਗ ਵਿਦਵਾਨਾਂ ਦਾ ਜ਼ਿਕਰ ਜ਼ਰੂਰੀ ਹੈ ਜਿਨ੍ਹਾਂ ਨੇ ਇਸ ਮਿੱਥ ਦੇ ਸੰਬੰਧ ਵਿਚ ਇਸ ਦੇ ਕਿਸੇ ਮਹੱਤਵਪੂਰਨ ਪੱਖ 'ਤੇ ਵਿਚਾਰ ਕੀਤੀ ਹੈ। ਵਿਸ਼ੇਸ਼ ਧਿਆਨ ਮੰਗਦੇ ਹਨ ਗਿ. ਗਿਆਨ ਸਿੰਘ (1819-1920)। ਇਨ੍ਹਾਂ ਆਪਣੀ *ਤਵਾਰੀਖ਼ ਗੁਰੂ ਖ਼ਾਲਸਾ*[1] ਵਿਚ ਬੀੜ ਰਚਣ ਦੇ ਪ੍ਰਸੰਗ ਵਿਚ ਬਾਣੀ ਇਕੱਤਰ ਕਰਵਾਉਣ ਵਾਲੇ ਭਾਗ ਨੂੰ ਮੰਨ ਕੇ ਗੁਰੂ ਅਰਜਨ ਸਾਹਿਬ ਵੱਲੋਂ ਦੇਸ ਪਰਦੇਸ ਦੇ ਸਿੱਖ ਕੇਂਦਰਾਂ ਤੋਂ ਬਾਣੀ ਮੰਗਵਾਉਣ ਦਾ ਜ਼ਿਕਰ ਤਾਂ ਕੀਤਾ ਹੈ ਕਿਉਂਕਿ ਉਨ੍ਹਾਂ ਦੀ ਜਾਣਕਾਰੀ ਦਾ ਸਰੋਤ ਭਾਈ ਸੰਤੋਖ ਸਿੰਘ ਦਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਹੈ, ਪਰ ਭਗਤਾਂ ਦੇ ਆਪ ਆ ਕੇ ਆਪਣੀਆਂ ਬਾਣੀਆਂ ਦਰਜ ਕਰਵਾਉਣ ਨੂੰ ਉਹ ਰੱਦ ਕਰਦੇ ਹਨ। "ਬੈਕੁੰਠ ਤੋਂ ਆ ਕੇ ਬੇਸ਼ੱਕ ਲਿਖਾਈ ਹੋਵੇ। ਅਸਥੂਲ ਦੇਹ ਉਸ ਵਕਤ ਉਨ੍ਹਾਂ ਦੇ ਨਹੀਂ ਸਨ, ਸੋ ਇਹ ਗੱਲ ਮੰਨਣ ਨਾਲੋਂ ਪੋਥੀਆਂ ਉੱਤੋਂ ਲਿਖ ਲਈ ਮੰਨ ਲੈਣੀ ਅੱਛੀ ਹੈ।"[2] ਇਹ ਵਿਦਵਾਨ ਨਿਰਮਲ ਸੰਪਰਦਾ ਦਾ ਅਨੁਯਾਈ ਹੈ[3] ਜੋ ਦਰਸ਼ਨ ਅਤੇ ਨਿਆਏ ਦੀ ਸਿਖਲਾਈ ਕਾਰਨ ਵਿਵੇਕ ਬਿਰਤੀ ਵਾਲੇ ਹੁੰਦੇ ਹਨ। ਪੋਥੀਆਂ ਉੱਤੋਂ ਲਿਖੀ ਮੰਨਣ ਨਾਲ ਮਿੱਥ ਦਾ ਇਕ ਅਹਿਮ ਭਾਗ ਰੱਦ ਹੁੰਦਾ ਹੈ, ਜਿਸ ਦੀ ਬੁਨਿਆਦ ਉੱਤੇ ਮਿੱਥ ਉਸਾਰੀ ਗਈ ਹੈ। ਇਸ ਤਰ੍ਹਾਂ ਇਸ ਦਾ ਅਧਾਰ ਹੀ ਖ਼ਤਮ ਹੋ ਜਾਂਦਾ ਹੈ।

'ਗੋਇੰਦਵਾਲ ਵਾਲੀਆਂ ਪੋਥੀਆਂ' ਵਿਚ ਬਾਣੀ ਦੀ ਮਾਤਰਾ ਬਹੁਤ ਥੋੜ੍ਹੀ ਹੋਣ ਵਾਲੇ ਤੱਥ ਵੱਲੋਂ ਵੀ ਇਹ ਵਿਦਵਾਨ ਸੁਚੇਤ ਸੀ ਕਿਉਂਕਿ ਇਨ੍ਹਾਂ ਨੂੰ ਵੇਖਣ-ਪੜਤਾਲਣ ਦਾ ਅਵਸਰ ਵੀ ਮਿਲਿਆ ਸੀ, ਅਤੇ ਉਹ ਇਨ੍ਹਾਂ ਨੂੰ 'ਆਦਿ ਗ੍ਰੰਥ' ਦੇ ਸੰਪਾਦਨ ਦੀ ਪਰਕਿਰਿਆ ਦੇ ਇਤਫ਼ਾਕੀ ਹਿੱਸੇ ਵਜੋਂ ਮਾਨਤਾ ਦਿੰਦਾ ਹੈ। ਗੁਰਿੰਦਰ ਸਿੰਘ ਮਾਨ ਨੂੰ ਵੱਡਾ ਝੋਰਾ ਇਹ ਹੈ ਕਿ ਇਨ੍ਹਾਂ ਪੋਥੀਆਂ ਨੂੰ ਉਸ ਵਾਂਗ 'ਆਦਿ ਗ੍ਰੰਥ' ਦਾ ਮੂਲ ਸਰੋਤ ਨਹੀਂ ਮੰਨਦਾ।[4]

ਵਿਅੰਗਮਈ ਗੱਲ ਇਹ ਹੈ ਕਿ ਪੰਜਾਬੀ ਸਾਹਿਤ ਅਤੇ ਇਤਿਹਾਸ ਦੇ ਉੱਚ ਕੋਟੀ ਦੇ ਵਿਦਵਾਨ ਜਿਨ੍ਹਾਂ ਦੀ ਅਕਾਦਮਿਕ ਪ੍ਰਾਪਤੀ ਅੱਗੇ ਸਿਰ ਝੁਕਦਾ ਹੈ, ਇਸ ਮਿੱਥ ਤੋਂ ਪ੍ਰਭਾਵਤ ਹੋਣ ਦੀ ਉਨਮੁਖਤਾ ਵਿਚ ਗਿ. ਗਿਆਨ ਸਿੰਘ ਵਰਗੇ ਦੇਸੀ

1. ਉਕਤ-ਸਥਾਨ, ਭਾਗ ਪਹਿਲਾ, ਪਟਿਆਲਾ, 1970, ਪੰਨੇ 193-96.
2. *ਉਹੀ*, ਪੰਨਾ 396.
3. ਗੁਰਿੰਦਰ ਸਿੰਘ ਮਾਨ ਨੇ ਕਵੀ ਸੋਹਨ ਅਤੇ ਭਾਈ ਸੰਤੋਖ ਸਿੰਘ ਨੂੰ ਵੀ ਨਿਰਮਲੇ ਦੱਸਿਆ ਹੈ ਜੋ ਦਰੁਸਤ ਨਹੀਂ। ਦੋਵੇਂ ਗਿਆਨੀਆਂ ਦੀ ਸੰਪਰਦਾ ਨਾਲ ਸੰਬੰਧਤ ਹਨ। *(op.cit., p. 3)*
4. *Ibid.*, p. 4.

ਬੰਦੇ ਤੋਂ ਕਿਤੇ ਅੱਗੇ ਲੰਘੇ ਹੋਏ ਨਜ਼ਰ ਆਉਂਦੇ ਹਨ। ਇਸ ਖੇਤਰ ਵਿਚ ਧੂੜ ਉਠਾਉਣ ਵਾਲਿਆਂ ਦੀ ਸੂਚੀ ਭਾਵੇਂ ਬਹੁਤ ਲੰਬੀ ਹੈ, ਚੋਣਵੇਂ ਜ਼ਿਕਰਯੋਗ ਨਾਂ ਹਨ : ਡਾ. ਚਰਨ ਸਿੰਘ[1], ਜੀ. ਬੀ. ਸਿੰਘ[2], ਭਾਈ ਵੀਰ ਸਿੰਘ[3], ਮਹਿੰਦਰ ਕੌਰ ਗਿੱਲ[4], ਸੁਰਿੰਦਰ ਸਿੰਘ ਕੋਹਲੀ[5], ਰਤਨ ਸਿੰਘ ਜੱਗੀ[6], ਗੁਰਸ਼ਰਨ ਕੌਰ ਜੱਗੀ[7], ਤੇਜਾ ਸਿੰਘ[8], ਗਿ. ਗੁਰਦਿੱਤ ਸਿੰਘ[9], ਭਾਈ ਕਾਨ੍ਹ ਸਿੰਘ ਨਾਭਾ[10], ਪਸ਼ੌਰਾ ਸਿੰਘ[11] ਅਤੇ ਗੁਰਿੰਦਰ ਸਿੰਘ ਮਾਨ[12], ਜੋ ਇਹ ਮੰਨ ਕੇ ਤੁਰਦੇ ਹਨ ਕਿ 'ਆਦਿ ਗ੍ਰੰਥ' ਦੇ ਸੰਪਾਦਨ ਸਮੇਂ ਗੁਰੂ ਅਰਜਨ ਨੇ ਮੋਹਨ ਵਾਲੀਆਂ ਪੋਥੀਆਂ ਨੂੰ ਪ੍ਰਾਪਤ ਕਰ ਕੇ ਲਾਹਾ ਲਿਆ। ਟਰੰਪ, ਮੈਕਾਲਿਫ਼ ਅਤੇ ਮੈਕਲੋਡ ਨੂੰ ਇਸ ਸੂਚੀ ਤੋਂ ਬਾਹਰ ਰੱਖੇ ਜਾਣ ਲਈ ਮੁਆਫ਼ੀ ਮੰਗੀ ਜਾ ਸਕਦੀ ਹੈ ਕਿਉਂਕਿ ਉਨ੍ਹਾਂ ਓਹੀ ਕੁਝ ਲਿਖਿਆ ਹੈ ਜੋ ਸਾਡੇ ਆਲਮਾਂ ਦਾਅਵਾ ਕੀਤਾ। ਸਾਡੇ ਆਲਮਾਂ ਨੇ ਉਹੋ ਰਟਣ ਲਾਈ ਰੱਖਿਆ ਜੋ ਮਿੱਥ ਕਹਿੰਦੀ ਸੀ। ਜਿਵੇਂ ਹਰ ਗੰਭੀਰ ਬਿਮਾਰੀ ਆਪਣੇ ਪਿੱਛੇ ਸਰੀਰ 'ਤੇ ਅਨੁਪ੍ਰਭਾਵ ਛੱਡ ਜਾਂਦੀ ਹੈ ਓਵੇਂ ਮੋਹਨ ਮਿੱਥ ਵੀ ਸਿੱਖ-ਚੇਤਨਾ 'ਤੇ ਦੂਰ-ਰਸੀ ਦੂਰ ਪ੍ਰਭਾਵ ਛੱਡ ਗਈ। ਉਪਰੋਕਤ ਵਿਦਵਾਨਾਂ ਦੇ ਵਿਚਾਰਾਂ ਵਿਚ ਜੋ ਗੱਲਾਂ ਸਾਂਝੀਆਂ ਹਨ :

1. ਗੁਰਬਾਣੀ ਬਾਹਰੋਂ ਇਕੱਤਰ ਕਰਵਾਈ ਗਈ।
2. 'ਗੋਇੰਦਵਾਲ ਵਾਲੀਆਂ ਪੋਥੀਆਂ' ਲਿਆ ਕੇ ਇਨ੍ਹਾਂ ਦੀ ਸਹਾਇਤਾ ਨਾਲ 'ਆਦਿ ਗ੍ਰੰਥ' ਦਾ ਸੰਪਾਦਨ ਹੋਇਆ। ਪੋਥੀਆਂ ਮੋਹਨ ਦੇ ਕਬਜ਼ੇ ਵਿਚ ਸਨ।
3. ਮੋਹਨ ਨੂੰ ਪਤਿਆਉਣ ਲਈ 'ਮੋਹਨ ਤੇਰੇ ਊਚੇ ਮੰਦਰ' ਵਾਲਾ ਛੰਤ ਰਚਿਆ ਅਤੇ ਕੀਰਤਨ ਕੀਤਾ ਗਿਆ।

ਪਹਿਲੇ ਦੋ ਨੁਕਤਿਆਂ ਬਾਰੇ ਸਰਵ-ਸੰਮਤੀ ਹੈ। ਤੀਜੇ ਬਾਰੇ ਭਾਈ ਵੀਰ ਸਿੰਘ ਨੇ ਵਾਧੂ ਦਲੀਲ ਦਿੱਤੀ ਹੈ ਕਿ ਇਹ ਛੰਤ ਰਚਿਆ ਤਾਂ ਪ੍ਰਭੂ-ਸਤੁਤੀ ਵਜੋਂ ਸੀ ਪਰ ਮੌਕੇ ਮੁਤਾਬਕ ਢੁੱਕਦਾ ਹੋਣ ਕਾਰਨ ਇਸ ਦਾ ਕੀਰਤਨ ਕੀਤਾ ਗਿਆ। ਅਸਲ ਵਿਚ, ਇਹ ਇਕ ਉਪਰਾਲਾ ਹੈ ਸਾਹਿਬ ਸਿੰਘ ਹੋਰਾਂ ਦੇ ਸਿਧਾਂਤ ਅਧਾਰਤ ਪੈਂਤੜੇ, ਜਿਸ

---

1. 'ਬਾਣੀ ਬਿਓਰਾ', *ਨਿਰਗੁਣਿਆਰਾ ਟ੍ਰੈਕਟ,* (ਜੁਲਾਈ-ਅਗਸਤ 1945) ਅੰਮ੍ਰਿਤਸਰ, ਉਥਾਨਕਾ।
2. *ਪ੍ਰਾਚੀਨ ਬੀੜਾਂ,* ਲਾਹੌਰ, 1945, ਪੰਨੇ 27-38.
3. *ਸ੍ਰੀ ਅਸ਼ਟ ਗੁਰ ਚਮਤਕਾਰ,* ਦੂਜਾ ਭਾਗ, ਅੰਮ੍ਰਿਤਸਰ, 1968, ਪੰਨਾ 48.
4. *ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਕਲਾ,* ਦਿੱਲੀ, 1974, ਪੰਨੇ 1-18.
5. *A Critical Study of Adi Granth,* New Delhi, 1961, p. 11.
6. *ਗੁਰੂ ਨਾਨਕ ਬਾਣੀ,* ਪਟਿਆਲਾ, 1969, ਪੰਨੇ 12-13.
7. *ਬਾਬੇ ਮੋਹਨ ਵਾਲੀਆਂ ਪੋਥੀਆਂ,* ਦਿੱਲੀ, 1987, ਪੰਨੇ 3-4.
8. *ਸਿੱਖ ਇਤਿਹਾਸ,* ਪਟਿਆਲਾ, 1985, ਪੰਨਾ 36.
9. *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ,* ਭਗਤ ਬਾਣੀ ਭਾਗ, ਚੰਡੀਗੜ੍ਹ, 1973, ਪੰਨੇ 552-66.
10. *ਮਹਾਨ ਕੋਸ਼,* ਪਟਿਆਲਾ, 1960, ਪੰਨੇ 177, 320, 701, 746.
11. *The Guru Granth Sahib,* Oxford, 2011, pp. 30-35.
12. *The Making of Sikh Scripture,* Oxford, 2009, pp. 40-41.
    —cf., *Goindwal Pothis : The Earliest Extant Sources of Sikh Canon,* Harvard University, 1996.

ਅਨੁਸਾਰ ਇਕ ਨਿਰੰਕਾਰ ਦੇ ਉਪਾਸ਼ਕ, ਮੋਹਨ ਭੱਲੇ ਦੀ ਉਸਤਤ ਕਿਵੇਂ ਕਰ ਸਕਦੇ ਸਨ, ਦੇ ਮਿੱਥ 'ਤੇ ਪੈਂਦੇ ਵਿਨਾਸ਼ੀ ਪ੍ਰਭਾਵ ਨੂੰ ਸ਼ਾਂਤ ਕਰਨ ਦਾ। ਮੋਹਨ ਭੱਲੇ ਅਤੇ ਛੰਤ ਦਾ ਸੰਜੋਗ ਤੋੜਨ ਅਤੇ ਇਸ ਮਨੌਤ ਨੂੰ ਰੱਦਣ ਹਿਤ ਆਖ਼ਰੀ ਸ਼ਬਦ ਪ੍ਰੋ. ਪ੍ਰੀਤਮ ਸਿੰਘ ਨੇ ਕਹੇ ਹਨ।[1]

ਬਾਣੀ ਇਕੱਤਰ ਕਰਵਾਉਣ ਅਤੇ ਗੁਰੂ ਅਰਜਨ ਸਾਹਿਬ ਦੇ ਗੋਇੰਦਵਾਲੋਂ ਪੋਥੀਆਂ ਲਿਆਉਣ ਵਾਲੇ ਸਮੂਹ-ਗਾਣ ਵਿਚ ਜੀ.ਬੀ. ਸਿੰਘ ਅਤੇ ਤੇਜਾ ਸਿੰਘ ਵਰਗੇ ਵਿਦਵਾਨਾਂ ਨੂੰ ਸ਼ਾਮਲ ਹੋਇਆ ਵੇਖ ਕੇ ਕੁਝ ਹੈਰਾਨੀ ਜ਼ਰੂਰ ਹੁੰਦੀ ਹੈ। ਜੀ.ਬੀ. ਸਿੰਘ ਪਹਿਲਾ ਵਿਦਵਾਨ ਸੀ ਜਿਸ ਨੇ ਬੀੜਾਂ ਦੀ ਵਿਗਿਆਨਕ ਢੰਗ ਨਾਲ ਘੋਖ ਦਾ ਮੁੱਢ ਬੰਨ੍ਹਿਆ। ਉਸ ਕੋਲ ਖੋਜੀਆਂ ਵਾਲੀ ਬੁੱਧ-ਵਿਵੇਕ ਵੀ ਸੀ ਅਤੇ ਲੋੜੀਂਦਾ ਸਿਹਤਮੰਦ, ਸ਼ੰਕਾਵਾਦੀ ਨਜ਼ਰੀਆ ਵੀ।[2] ਤਾਂ ਵੀ, 'ਆਦਿ ਗ੍ਰੰਥ' ਦੇ ਸੰਕਲਨ ਸੰਪਾਦਨ ਦੇ ਮਾਮਲੇ ਵਿਚ ਉਨ੍ਹਾਂ ਆਪਣੀ ਸੁਯੋਗਤਾ ਤੋਂ ਚਾਹਿਆ ਲਾਭ ਨਹੀਂ ਲਿਆ। ਉਸ ਨੇ ਆਪਣੇ ਵਿਚਾਰਾਂ ਦਾ ਸੋਮਾ, ਕੇਵਲ ਸਿੱਖ ਗਰੰਥਕਾਰਾਂ ਦੀ ਮੁਹੱਈਆ ਕਰਵਾਈ ਘਸੀ-ਪਿਟੀ ਜਾਣਕਾਰੀ ਨੂੰ ਬਣਾਇਆ। ਪੋਥੀਆਂ ਨੂੰ ਬੇਲੋੜੀ ਅਹਿਮੀਅਤ ਦੇਣ ਵਾਲੇ ਜਤਨਾਂ ਤੋਂ ਸੁਚੇਤ ਹੋਣ ਦੇ ਬਾਵਜੂਦ ਉਸ ਨੇ ਪੋਥੀਆਂ ਨੂੰ ਸਰੋਤ ਵਜੋਂ ਵਰਤੇ ਜਾਣ ਅਤੇ ਹੋਰ ਬਾਣੀ ਇਧਰੋਂ-ਉਧਰੋਂ ਇਕੱਤਰ ਕਰਵਾਉਣ ਨੂੰ ਸੱਚ ਮੰਨ ਲਿਆ। ਗੁਰਿਆਈ ਦੇ ਨਾਲ ਉੱਤਰਾਧਿਕਾਰੀ ਨੂੰ ਬਾਣੀ ਦੀ ਵਿਰਾਸਤ ਨਾ ਦਿੱਤੇ ਜਾਣ ਸੰਬੰਧੀ ਦਿੱਤੀਆਂ ਉਸ ਦੀਆਂ ਦਲੀਲਾਂ ਤੋਂ ਇਉਂ ਲਗਦਾ ਹੈ ਜਿਵੇਂ ਉਹ ਅਵਿਸ਼ਵਾਸ ਨੂੰ ਜਾਣਦਿਆਂ ਬੁੱਝਦਿਆਂ ਤਿਲਾਂਜਲੀ ਦੇ ਰਿਹਾ ਹੋਵੇ। ਇਸ ਵਿਦਵਾਨ ਅਤੇ ਇਸ ਦੀ ਲਿਖਤਾਂ ਨੂੰ ਅਕਾਦਮਿਕ ਹਲਕਿਆਂ ਵਿਚ ਆਦਰ-ਭਾਵ ਨਾਲ ਵੇਖੇ-ਪੜ੍ਹੇ ਜਾਣ ਕਾਰਨ ਇਸ ਦੇ ਵਿਚਾਰਾਂ ਦਾ ਪ੍ਰਭਾਵ ਵੀ ਵੱਧ ਕਬੂਲਿਆ ਗਿਆ, ਜਿਸ ਕਰਕੇ ਵਿਚਾਰ ਅਧੀਨ ਮਿੱਥ ਪੱਕੇ ਪੈਰੀਂ ਹੋ ਗਈ।

ਤੇਜਾ ਸਿੰਘ ਗੁਰਬਾਣੀ ਵਿਆਕਰਨ ਦੇ ਨੇਮ ਨਿਰਧਾਰਤ ਕਰਨ ਵਾਲੇ ਅਤੇ ਗੁਰਬਾਣੀ ਦੀ ਡੂੰਘੀ ਵਾਕਫ਼ੀਅਤ ਵਾਲੇ ਵਿਦਵਾਨ ਸਨ। ਭਗਤ-ਬਾਣੀ ਅਤੇ ਗੁਰਬਾਣੀ ਦੇ ਤੁਲਨਾਤਮਕ ਅਧਿਐਨ ਤੋਂ ਇਨ੍ਹਾਂ ਦੇ ਰਚਿਆਰਾਂ ਦੇ ਵਿਚਾਰਾਂ ਵਿਚਲੀ ਏਕਤਾ ਜਾਂ ਸਮਾਨਤਾ ਦੀਆਂ ਅਨੇਕਾਂ ਮਿਸਾਲਾਂ ਦੇ ਸਕਦੇ ਸਨ[3], ਜਿਵੇਂ:

> "ਇਸੇ ਤਰ੍ਹਾਂ ਦੀ ਏਕਤਾ ਜਾਂ ਵਾਕਾਂ ਵਿਚ ਅਨੁਸਾਰਤਾ ਇਕ ਪਾਸੇ ਦੂਜੇ, ਤੀਜੇ ਤੇ ਚੌਥੇ ਗੁਰੂਆਂ ਦੀ ਬਾਣੀ ਵਿਚ ਅਤੇ ਦੂਜੇ ਪਾਸੇ ਫ਼ਰੀਦ ਅਤੇ ਕਬੀਰ ਦੀ ਬਾਣੀ ਵਿਚ ਮਿਲਦੀ ਹੈ। ਇਹ ਗੱਲ ਇਸ ਤਰ੍ਹਾਂ ਸਮਝੀ ਜਾ ਸਕਦੀ ਹੈ ਕਿ ਗੁਰੂ ਅਰਜਨ ਸਾਹਿਬ ਦੇ ਪੂਰਬਾਧਿਕਾਰੀਆਂ ਦੇ ਪਾਸ ਇਨ੍ਹਾਂ ਭਗਤਾਂ ਦੀਆਂ ਰਚਨਾਵਾਂ ਸਨ।"[4]

ਨਤੀਜਾ ਸਹੀ ਕੱਢਿਆ ਹੈ ਪਰ ਮੋਹਨ-ਮਿੱਥ ਦੀ ਜਿਲ੍ਹਣ ਨੇ ਸਹੀ ਦਿਸ਼ਾ ਵੱਲ ਤੁਰਨ ਨਹੀਂ ਦਿੱਤਾ। 'ਗੋਇੰਦਵਾਲ ਵਾਲੀਆਂ ਪੋਥੀਆਂ' ਵਿਚ ਉਹ ਸਾਰੀ ਬਾਣੀ

---

1. *ਉਕਤ-ਕ੍ਰਿਤੀ*, ਪੰਨੇ 209-17.
2. *ਉਕਤ-ਕ੍ਰਿਤੀ*, ਪੰਨਾ 23-24.
3. *ਉਕਤ-ਕ੍ਰਿਤੀ*, ਪੰਨੇ 35-36.
4. *ਉਹੀ*, ਪੰਨਾ 36.

ਨਹੀਂ ਜੋ 'ਆਦਿ ਗ੍ਰੰਥ' ਵਿਚ ਦਰਜ ਹੈ, ਇਹ ਵੀ ਉਹ ਜਾਣਦੇ ਸਨ। ਤਾਂ ਵੀ, ਮੋਹਨ ਪਾਸੋਂ ਪੋਥੀਆਂ ਲਿਆ ਕੇ 'ਆਦਿ ਗ੍ਰੰਥ' ਦੀ ਤਿਆਰੀ ਲਈ ਵਰਤੇ ਜਾਣ ਨੂੰ ਪੂਰੀ ਮਾਨਤਾ ਦਿੱਤੀ ਹੈ। ਬਾਣੀ ਇਕੱਤਰ ਕਰਵਾਉਣ ਵਿਚ ਵਿਸ਼ਵਾਸ ਰੱਖਣ ਵਾਲੇ ਵਿਦਵਾਨਾਂ ਵਿੱਚੋਂ ਕੇਵਲ ਗਿਆਨ ਸਿੰਘ ਤੇ ਤੇਜਾ ਸਿੰਘ ਨੇ ਇਕ ਸਰੋਤ ਦੀ ਦੱਸ ਪਾਈ ਹੈ - 'ਬੀੜ ਧਰਮਸਾਲਾ ਭਾਈ ਪੈਂਹਦਾ ਸਾਹਿਬ'[1], ਪਰ ਪਿਆਰ ਸਿੰਘ[2] ਹੋਰਾਂ ਦੀ ਪੜਤਾਲ ਦੱਸਦੀ ਹੈ ਕਿ ਇਹ ਬਿਆਜ਼ ਰੂਪ ਬਾਣੀ ਸੰਗ੍ਰਹਿ 1606-1644 ਈ. ਦੇ ਸਮੇਂ ਤਿਆਰ ਹੋਇਆ। ਇਸ ਨੂੰ ਬਾਣੀ ਦੀ ਅਗੜ-ਦੁਗੜ ਇਕ ਪੁਰਾਣੀ ਪੋਥੀ ਤਾਂ ਕਿਹਾ ਜਾ ਸਕਦਾ ਹੈ, 'ਆਦਿ ਗ੍ਰੰਥ' ਦਾ ਸਰੋਤ ਨਹੀਂ।

ਪੋਥੀਆਂ ਨੂੰ 'ਆਦਿ ਗ੍ਰੰਥ' ਦਾ ਸਰੋਤ ਦੱਸਣ ਵਾਲੇ ਚੱਲ ਰਹੇ ਰਿਗਮ-ਰੌਲੇ ਵਿਚ ਇਕ ਧੀਮੀ ਸੁਰ ਪਰ ਉੱਚੀ ਸੁਰਤ ਵਾਲਾ ਵਿਦਵਾਨ ਅਜਿਹਾ ਨਿੱਤਰਿਆ, ਜਿਸ ਕੋਲ ਹਵਾ-ਰੁਖ਼ ਦੇ ਉਲਟ ਤੁਰਨ ਦੀ ਦਲੇਰੀ ਅਤੇ ਸੂਝ-ਬੂਝ ਸੀ : ਉਹ ਸੀ, ਸਾਹਿਬ ਸਿੰਘ ਜਿਸ ਨੇ ਨਾ ਕੇਵਲ ਗੁਰਬਾਣੀ ਵਿਆਕਰਨ ਦੇ ਨੇਮ ਨਿਰਧਾਰਤ ਕੀਤੇ, ਬਲਕਿ ਭਗਤ-ਬਾਣੀ ਅਤੇ ਗੁਰਬਾਣੀ ਦੇ ਤੁਲਨਾਤਮਕ ਅਧਿਐਨ ਤੋਂ ਇਹ ਸਿੱਟਾ ਕੱਢਿਆ ਕਿ ਸਮੁੱਚੀ ਬਾਣੀ ਸਿਲਸਿਲੇਵਾਰ ਗੁਰੂ ਨਾਨਕ ਸਾਹਿਬ ਤੋਂ ਗੁਰੂ ਅਰਜਨ ਸਾਹਿਬ ਤਕ ਗੁਰਿਆਈ ਤੇ ਗੁਰ-ਗੱਦੀ ਨਾਲ ਪਹੁੰਚੀ ਅਤੇ ਇਸ ਦੀ ਸਾਂਭ ਸੰਭਾਲ ਹਰ ਗੁਰੂ ਵਿਅਕਤੀ ਨੇ ਆਪ ਕੀਤੀ।[3] 'ਆਦਿ ਗ੍ਰੰਥ' ਦੇ ਸੰਪਾਦਨ ਦੇ ਸੰਬੰਧ ਵਿਚ ਇਹ ਸਹੀ ਇਤਿਹਾਸਕ ਪਰਿਪੇਖ ਸਥਾਪਤ ਕਰਨ ਵਾਲਾ ਨਿਰਨਾ ਸੀ। ਸਾਹਿਬ ਸਿੰਘ ਦਾ ਮਤ ਸਿੱਖ ਜਗਤ ਵਿਚ ਕਾਫ਼ੀ ਮਕਬੂਲ ਹੋਇਆ, ਪਰ ਉਸ ਨੂੰ ਸੰਮੋਹਨ-ਮਾਇਆ ਦੇ ਅਸਰ ਹੇਠ ਵਿਚਰ ਰਹੇ ਕੁਝ-ਇਕ ਜ਼ੀਰੋ ਬੁੱਧੀਮਤਾ ਵਾਲੇ ਵਿਦਵਾਨਾਂ ਦੇ ਤ੍ਰਿਸਕਾਰ ਦਾ ਸ਼ਿਕਾਰ ਵੀ ਹੋਣਾ ਪਿਆ, ਜਦੋਂ ਕਿ ਗੁਰਬਾਣੀ ਦਾ ਡੂੰਘਾ ਅਧਿਐਨ ਅਤੇ ਇਸ ਨਾਲ ਸੰਬੰਧਤ ਮਸਲਿਆਂ ਨੂੰ ਸਹੀ ਢੰਗ ਨਾਲ ਨਜਿੱਠਣ ਦੀ ਉਸ ਦੀ ਅਪਾਰ ਯੋਗਤਾ ਸਨਮਾਨ ਵਾਲੇ ਸਥਾਨ ਦੀ ਹੱਕਦਾਰ ਹੈ।

ਪਿਆਰ ਸਿੰਘ[4] ਵਰਗੇ ਸੁਹਿਰਦ ਵਿਦਵਾਨ ਨੂੰ ਉਨ੍ਹਾਂ ਬਾਰੇ ਇਹ ਇਤਰਾਜ਼ ਹੈ ਕਿ ਉਨ੍ਹਾਂ ਬਾਹਰਲੀ ਗਵਾਹੀ - 'ਗੋਇੰਦਵਾਲ ਵਾਲੀਆਂ ਪੋਥੀਆਂ' - ਨਹੀਂ ਪੜਤਾਲੀ। ਪੋਥੀਆਂ ਪੜਤਾਲਣ ਦਾ ਅਵਸਰ ਹਰ ਇਕ ਨੂੰ ਨਹੀਂ ਮਿਲਦਾ। ਜਿਨ੍ਹਾਂ ਠੀਕ ਢੰਗ ਨਾਲ ਪੜਤਾਲੀਆਂ ਹਨ, ਉਨ੍ਹਾਂ ਦੇ ਕੱਢੇ ਸਿੱਟੇ ਸਾਹਿਬ ਸਿੰਘ ਦੇ ਮਤ ਦਾ ਪੂਰੀ ਤਰ੍ਹਾਂ ਸਮਰਥਨ ਕਰਦੇ ਹਨ। ਪ੍ਰੋ. ਪ੍ਰੀਤਮ ਸਿੰਘ ਨੇ ਦੋ ਪ੍ਰਾਪਤ ਪੋਥੀਆਂ ਵਿੱਚੋਂ 'ਅਹੀਆਪੁਰ ਵਾਲੀ ਪੋਥੀ' ਦੀ 'ਆਦਿ ਗ੍ਰੰਥ' ਨਾਲ ਸਰਵਪੱਖੀ ਤੁਲਨਾ ਕਰ ਕੇ ਸਿੱਟਾ ਕੱਢਿਆ ਹੈ ਕਿ 'ਆਦਿ ਗ੍ਰੰਥ' ਦੀ ਤਿਆਰੀ ਵਿਚ ਇਸ ਦਾ ਕੋਈ ਰੋਲ ਨਹੀਂ।[5] ਨਤੀਜੇ ਵਜੋਂ ਗੁਰੂ ਅਰਜਨ ਸਾਹਿਬ ਦਾ ਇਸ ਨੂੰ ਪ੍ਰਾਪਤ ਕਰਨ ਲਈ ਗੋਇੰਦਵਾਲ

1. *ਉਕਤ-ਕ੍ਰਿਤੀ*, ਪੰਨਾ 34.
2. *ਉਕਤ-ਕ੍ਰਿਤੀ*, ਪੰਨੇ 130-32.
3. *ਆਦਿ ਬੀੜ ਬਾਰੇ*, ਅੰਮ੍ਰਿਤਸਰ, 1970, ਪੰਨਾ 108.
4. *ਉਕਤ-ਕ੍ਰਿਤੀ*, ਪੰਨਾ 66.
5. *ਉਕਤ-ਕ੍ਰਿਤੀ*, ਪੰਨੇ 61-238.

ਜਾਣ ਅਤੇ ਛੰਤ ਦਾ ਕੀਰਤਨ ਕਰਨ ਵਾਲੀ ਮਿੱਥ ਢਹਿ-ਢੇਰੀ ਹੋ ਗਈ। ਇਹੋ ਮਤ ਸਾਹਿਬ ਸਿੰਘ ਹੋਰਾਂ ਦਾ ਸੀ।

## ਅਧਾਰਹੀਣ ਠੁਮਣੇ

ਇਸ ਬੇ-ਪੇਂਦਾ ਮਿੱਥ ਨੂੰ ਸਥਿਰ ਕਰਨ ਲਈ ਜਿਹੜੇ ਠੁਮਣਿਆਂ ਦੀ ਵਰਤੋਂ ਕੁਝ ਪ੍ਰਤੀਤਵਾਨਾਂ ਨੇ ਕੀਤੀ ਹੈ, ਉਨ੍ਹਾਂ ਨੂੰ ਸਕੈਨਰ ਹੇਠ ਲਿਆ ਕੇ ਪੜਤਾਲਣਾ ਵੀ ਜ਼ਰੂਰੀ ਜਾਪਦਾ ਹੈ। 'ਆਦਿ ਗ੍ਰੰਥ' ਦੇ ਫ਼ਰੀਦਕੋਟੀ ਟੀਕਾ[1], ਜੋ 1883 ਈ. ਨੂੰ ਤਿਆਰ ਹੋਇਆ, ਦੇ ਟੀਕਾਕਾਰਾਂ ਦੀ ਨਜ਼ਰ, ਗਉੜੀ ਗੁਆਰੇਰੀ, ਮਹਲਾ ੫ ਵਾਲੇ ਇਸ ਚੌਪਦੇ 'ਤੇ ਆ ਟਿਕੀ:

[2]ਹਮ ਧਨਵੰਤ ਭਾਗਠ ਸਚ ਨਾਇ॥
ਹਰਿ ਗੁਣ ਗਾਵਹ ਸਹਜਿ ਸੁਭਾਇ॥੧॥ਰਹਾਉ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥
ਤਾ ਮੇਰੈ ਮਨਿ ਭਇਆ ਨਿਧਾਨਾ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ॥
ਭਰੇ ਭੰਡਾਰ ਅਖੂਟ ਅਤੋਲ॥੨॥[2]

ਟੀਕਾਕਾਰ ਬਦਨ ਸਿੰਘ ਸੇਖਵਾਂ ਨੇ ਕਿਆਫ਼ਾ ਲਾਇਆ ਕਿ ਇਹ ਚੌਪਦਾ ਗੁਰੂ ਅਰਜਨ ਸਾਹਿਬ ਨੇ ਓਦੋਂ ਰਚਿਆ ਜਦੋਂ ਪਹਿਲੀ ਵਾਰੀ ਅੰਮ੍ਰਿਤਸਰ ਵਿਚ 'ਗੋਇੰਦਵਾਲ ਵਾਲੀਆਂ ਪੋਥੀਆਂ' ਖੋਲ੍ਹ ਕੇ ਵੇਖੀਆਂ। ਇਉਂ, 'ਪਿਓ ਦਾਦੇ ਦੇ ਖਜ਼ਾਨੇ' ਨੂੰ ਪੋਥੀਆਂ ਨਾਲ ਜੋੜ ਕੇ ਮਿੱਥ ਨੂੰ ਠੁਮਣਾ ਲਾ ਦਿੱਤਾ।[3] ਇਹ ਫ਼ੈਸਲਾ ਕਰਨਾ ਔਖਾ ਹੈ ਕਿ ਇਹ ਅਰਥ ਬਦਨ ਸਿੰਘ ਦੇ ਆਪਣੇ ਲਾਏ ਹੋਏ ਹਨ ਜਾਂ ਕਿਸੇ ਹੋਰ ਦੇ ਪਲਾਂਟ ਕੀਤੇ ਹੋਏ ਨੇ। ਟੀਕਾ ਦੀ ਸੁਧਾਈ ਲਈ ਇਕ ਅੱਠ ਮੈਂਬਰੀ ਕਮੇਟੀ ਬਣੀ ਹੋਈ ਸੀ, ਜਿਸ ਦੇ ਮੁਖੀ ਬਾਵਾ ਸੁਮੇਰ ਸਿੰਘ[4] ਪਟਨਾ ਵਾਲੇ ਸਨ। ਇਹ ਸੱਜਣ ਸਾਧੂ ਸਿੰਘ ਦੇ ਪੁੱਤਰ ਕਿਰਪਾ ਦਿਆਲ ਸਿੰਘ ਦੇ ਪੋਤੇ ਅਤੇ ਸਰੂਪ ਦਾਸ ਭੱਲਾ ਦੇ ਵੰਸ਼ਜ ਸਨ। ਵੇਖਣਾ ਕੇਵਲ ਇਹ ਹੈ, ਇਸ ਠੁਮਣੇ ਤੋਂ ਲਾਭ ਕਿਸ ਧਿਰ ਦੇ ਸਰੋਕਾਰਾਂ ਨੂੰ ਪਹੁੰਚਦਾ ਹੈ; ਸਿੱਟਾ ਆਪੇ ਨਿਕਲ ਆਉਂਦਾ ਹੈ।

ਕੁਝ ਵੀ ਹੋਵੇ, ਇਸ ਲੱਭਤ ਨੇ ਮਿੱਥ ਨੂੰ ਮਜ਼ਬੂਤੀ ਦਿੱਤੀ ਅਤੇ ਵਿਦਵਾਨਾਂ ਜਿਵੇਂ ਭਾਈ ਵੀਰ ਸਿੰਘ[5], ਰਤਨ ਸਿੰਘ ਜੱਗੀ[6], ਗੁਰਸ਼ਰਨ ਕੌਰ ਜੱਗੀ[7] ਨੇ ਇਸ ਬਣਤਰ ਨੂੰ ਪੂਰੀ ਮਾਨਤਾ ਦਿੱਤੀ। ਜਿਸ ਨੂੰ 'ਪਿਓ ਦਾਦੇ ਦਾ ਖਜ਼ਾਨਾ' ਆਖ ਕੇ ਗੁਰੂ ਅਰਜਨ ਸਾਹਿਬ ਦੇ ਚੌਪਦੇ ਨਾਲ ਸੰਬੰਧਤ ਕੀਤਾ ਗਿਆ; ਉਸ ਵਿਚ, ਤਾਜ਼ਾ

---

1. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ*, ਭਾਗ ਪਹਿਲਾ, ਪਟਿਆਲਾ, 1970.
2. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨੇ 185-86.
3. *ਉਕਤ-ਕ੍ਰਿਤੀ*, ਪੰਨਾ 430.
4. *ਮਹਾਨ ਕੋਸ਼*, ਪਟਿਆਲਾ, 1960, ਪੰਨੇ 163, 529.
5. *ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ*, ਅੰਮ੍ਰਿਤਸਰ, 1981, ਭਾਗ ਤੀਜਾ, ਪੰਨਾ 1188.
6. *ਉਕਤ-ਕ੍ਰਿਤੀ*, ਪੰਨਾ 13.
7. *ਉਕਤ-ਕ੍ਰਿਤੀ*, ਪੰਨਾ 4.

ਪੜਤਾਲ ਦੱਸਦੀ ਹੈ, ਉਨ੍ਹਾਂ ਦੇ ਪਿਤਾ ਗੁਰੂ ਰਾਮ ਦਾਸ ਜੀ ਦੀ ਕੋਈ ਰਚਨਾ ਦਰਜ ਨਹੀਂ, ਦਾਦੇ ਦੀ ਤਾਂ ਕਿਥੋਂ ਹੋਣੀ ਹੈ ? ਅਜਿਹੀ ਹਾਲਤ ਵਿਚ ਪੋਥੀ ਖੋਲ੍ਹ ਕੇ ਵੇਖਣ ਵੇਲੇ ਗੁਰੂ ਅਰਜਨ ਸਾਹਿਬ ਦੇ ਮਨ ਦੀ ਅਵਸਥਾ 'ਭਇਆ ਨਿਧਾਨਾ' ਵਾਲੀ ਕਦੇ ਵੀ ਨਹੀਂ ਹੋ ਸਕਦੀ, ਕੜਵਾਹਟ ਵਾਲੀ ਜ਼ਰੂਰ ਹੋ ਸਕਦੀ ਹੈ। 'ਪਿਓ ਦਾਦੇ ਦੇ ਖਜ਼ਾਨੇ' ਨੂੰ ਜੇ ਵਿਰਸੇ ਨਾਲ ਜੋੜਨਾ ਹੋਵੇ ਤਾਂ ਵਿਰਸਾ ਬਜ਼ੁਰਗਾਂ ਤੋਂ ਵਿਰਾਸਤ ਵਿਚ ਮਿਲਿਆ ਹੋਣਾ ਚਾਹੀਦਾ ਹੈ, ਉਧਾਰ ਮੰਗੀ ਚੀਜ਼ ਵਿਰਸਾ ਨਹੀਂ ਅਖਵਾ ਸਕਦੀ।

ਸਾਡੇ ਵਿਦਵਾਨਾਂ ਦੀ ਸਮੱਸਿਆ ਇਹ ਰਹੀ ਹੈ ਕਿ ਪੋਥੀਆਂ ਉਨ੍ਹਾਂ ਦੀ ਪਹੁੰਚ ਤੋਂ ਬਾਹਰ ਹੀ ਰਹੀਆਂ, ਇਸ ਲਈ ਅਸਲੀਅਤ ਬਾਹਰ ਨਹੀਂ ਆਈ। ਉਨ੍ਹਾਂ ਦੇ ਮਤ ਦਾ ਅਧਾਰ ਮਿੱਥ ਘਾੜਿਆਂ ਵੱਲੋਂ ਜਾਰੀ ਕੀਤੀ ਮੰਤਵੀ ਸੂਚਨਾ ਹੁੰਦੀ ਸੀ। ਜੇ ਕਦੀ ਵਿਦਵਾਨਾਂ ਨੂੰ 'ਅਹੀਆਪੁਰ ਵਾਲੀ ਪੋਥੀ' ਦਾ ਪਹਿਲਾ ਪੱਤਰਾ ਹੀ ਵਾਚਣ ਦਾ ਮੌਕਾ ਮਿਲਿਆ ਹੁੰਦਾ! ਵਰ ਸਰਾਪ ਵਾਲਾ, ਜੋ ਆਪ ਬੋਲਦਾ ਹੈ:

> [1]"ਏਹ ਬਰ ਗੁਰੂ ਬਾਬੇ ਦੀਆ ਸੈ ਗੁਰੂ ਅੰਗਦੈ ਅਬਰ *(ਯਥਾ)* ਨੈ ਦੀਆ ਸੈ ਤਿਹਾ ਪੀੜੀਆ ਦੀਆ ਸੈ ਜਿ ਕੋਈ ਬਾਣੀ ਨਾਲਿ ਚਿਤ ਲਾਇਗਾ ਸੋ ਜੀਵਨ ਮੁਕਤ ਹੋਗੁ ਤਿਸ ਦੇ ਦੋਵੈ ਥੋਕ ਸਵਰਨਿਗੇ ਸੁਖਾਲਾ ਹੋਵੈਗਾ ਕਿਤੈ ਗਲੈ ਥੁੜੀਅਗੁ ਨਾਹੀ ਮੁਕਤ ਹੋਵਗੁ ਗੁਰੂ ਪਾਸਿ ਜਾਵਗੁ ਪਾਰਬ੍ਰਹਮ ਪਰਮੇਸਰੁ ਹੈ ਏਸ ਮਹ ਸਹਿਸਾ ਸੁਭਾ ਮੂਲਿ ਨਾਹੀ ਏਹ ਗਲ ਵਰਿ ਜਾਨਣੀ ॥ ਜਿ ਕੋਈ ਅਸਾਡੀ ਹੁਡੀ ਵਿਚਹ ਗੁਰੂ ਛਡਿ ਕੇ ਦੂਯੈ ਲਗੈਗਾ ਸੋ ਅਵਸਿ ਨਰਕਿ ਜਾਇਗੁ।[1]

ਇਸ ਦਾ ਪਹਿਲਾ ਹਿੱਸਾ ਪੋਥੀ ਨੂੰ ਪਾਰਬ੍ਰਹਮ ਦੱਸ ਕੇ ਇਸ ਦੀ ਬਾਣੀ ਨਾਲ ਚਿਤ ਲਾਉਣ ਵਾਲਿਆਂ ਨੂੰ ਵਰ ਦਿੰਦਾ ਹੈ ਪਰ ਅਖ਼ੀਰਲਾ ਹਿੱਸਾ ਸਰਾਪਦਾ ਹੈ ਉਨ੍ਹਾਂ ਲੋਕਾਂ ਨੂੰ, ਜਿਹੜੇ ਭੱਲੇ ਗੁਰੂ ਨੂੰ ਛੱਡ ਕੇ ਦੂਜੇ ਅਰਥਾਤ ਸੋਢੀ ਗੁਰੂ ਦੇ ਲੜ ਲੱਗਣਗੇ। ਗੁਰ ਗੱਦੀ 'ਤੇ ਉਸ ਸਮੇਂ ਗੁਰੂ ਅਰਜਨ ਸਾਹਿਬ ਬਿਰਾਜਮਾਨ ਸਨ ਜਿਨ੍ਹਾਂ ਬਾਰੇ ਮਿੱਥ ਦਾਅਵਾ ਕਰਦੀ ਹੈ ਕਿ ਉਹ ਆਪ ਇਨ੍ਹਾਂ ਪੋਥੀਆਂ ਨੂੰ ਲਿਆਉਣ ਲਈ ਗੋਇੰਦਵਾਲ ਗਏ ਅਤੇ ਨੰਗੇ ਪੈਰੀਂ ਇਨ੍ਹਾਂ ਨੂੰ ਲੈ ਕੇ ਆਏ, ਤੇ ਫੇਰ ਜਦੋਂ ਖੋਲ੍ਹ ਕੇ ਵੇਖੀਆਂ ਤਾਂ ਮੁਗਧ ਹੋ ਕੇ ਚੌਪਦਾ ਰਚਿਆ। ਜਿਨ੍ਹਾਂ ਪੋਥੀਆਂ ਵਿਚ ਪਹਿਲੇ ਤਿੰਨ ਗੁਰੂਆਂ ਦੇ ਸਮੇਂ ਦੀ ਜੁੜੀ ਗੁਰਬਾਣੀ ਅਤੇ ਭਗਤ-ਬਾਣੀ ਦਾ ਮਸਾਂ ਅੱਧ ਹੀ ਮਿਲਦਾ ਹੈ, ਜਿਸ ਦਾ ਪਹਿਲਾ ਪੱਤਰਾ ਗੁਰੂ ਅਰਜਨ ਸਾਹਿਬ ਦੀ ਉੱਮਤ ਨੂੰ ਨਰਕੀ ਸੁੱਟੇ ਜਾਣ ਦਾ ਸਰਾਪ ਦਿੰਦਾ ਹੈ, ਉਨ੍ਹਾਂ ਨੂੰ 'ਆਦਿ ਗ੍ਰੰਥ' ਦੀਆਂ ਅਧਾਰ ਪੋਥੀਆਂ ਮੰਨਣਾ, ਸਮਝਦਾਰੀ ਨੂੰ ਵੰਗਾਰਨ ਦੇ ਤੁੱਲ ਹੈ। ਪੰਜਾਬ ਦੇ ਅਣਖੀਲੇ ਖੱਤਰੀਆਂ ਦੇ ਸੁਭਾ ਤੋਂ ਵਾਕਫ਼ ਲੋਕਾਂ ਕੋਲ ਇਹ ਮੰਨਣ ਲਈ ਕੋਈ ਕਾਰਨ ਨਹੀਂ ਕਿ ਗੁਰੂ ਅਰਜਨ ਸਾਹਿਬ ਸਰਾਪ ਵਾਲੇ ਪੱਤਰੇ ਦੀ ਅਣਦੇਖੀ ਕਰ ਸਕਦੇ ਸਨ ਜਾਂ ਉਨ੍ਹਾਂ ਦੀ ਸੰਗਤ ਨੂੰ ਅਵੱਸ਼ਕ ਤੌਰ 'ਤੇ ਸਿੱਧੇ ਨਰਕ ਭੇਜਣ ਵਾਲੇ 'ਸੰਤ ਕੇ ਨਿੰਦਕਾਂ' ਨਾਲ ਉਦਾਰਤਾ ਵਰਤ ਸਕਦੇ ਸਨ। ਪੋਥੀ ਦੇ ਪਹਿਲੇ ਪੱਤਰੇ 'ਤੇ ਲੱਗਾ ਘਿਰਣਾਜਨਕ ਤਾਸੀਰ ਵਾਲਾ ਇਹ ਨਜ਼ਰ-ਬੱਟੂ, ਪੋਥੀਆਂ ਦੀ ਕਥਿਤ ਪ੍ਰਾਪਤੀ ਅਤੇ ਪ੍ਰਕਾਸ਼ੇ ਜਾਣ ਦੀ ਘਟਨਾ ਨਾਲ ਚੌਪਦੇ ਨੂੰ ਜੋੜਨ ਦੇ ਜਤਨਾਂ ਦੀ ਖਿੱਲੀ ਜ਼ਰੂਰ ਉਡਾਉਂਦਾ ਹੈ।

---

1. ਕਥੋਕਤੀ, *ਅਹੀਆਪੁਰ ਵਾਲੀ ਪੋਥੀ*, ਭਾਗ ਪਹਿਲਾ, ਪੰਨਾ 69.

ਹੈਰਾਨੀ ਹੁੰਦੀ ਹੈ ਕਿ ਗੁਰਿੰਦਰ ਸਿੰਘ ਮਾਨ[1] ਨੇ ਇਨ੍ਹਾਂ ਪੋਥੀਆਂ ਤਕ ਆਪਣੀ ਪਹੁੰਚ ਬਣਾ ਸਕਣ ਵਿਚ ਸਫਲ ਰਹਿਣ 'ਤੇ ਵੀ ਇਨ੍ਹਾਂ ਦੀ ਅੰਦਰਲੀ ਗਵਾਹੀ ਦੀ ਅਣਦੇਖੀ ਕੀਤੀ ਹੈ। ਇਹੀ ਨਹੀਂ, ਇਨ੍ਹਾਂ ਪੋਥੀਆਂ ਨੂੰ 'ਆਦਿ ਗ੍ਰੰਥ' ਦਾ ਸਰੋਤ ਸਿੱਧ ਕਰਨ ਲਈ ਮਨੋਕਲਪਤ ਪ੍ਰਮਾਣ ਵੀ ਘੜ ਰਿਹਾ ਹੈ। ਮਿਸਾਲ ਲਈ, ਉਸ ਦਾ ਦਾਅਵਾ ਹੈ ਕਿ *ਸਿੱਖਾਂ ਦੀ ਭਗਤਮਾਲਾ*[2], *ਗੁਰਬਿਲਾਸ ਪਾਤਸ਼ਾਹੀ ਛੇਵੀਂ*[3] ਅਤੇ ***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*** ਵਿਚ ਲਿਖਿਆ ਹੈ ਕਿ 'ਗੋਇੰਦਵਾਲ ਵਾਲੀਆਂ ਪੋਥੀਆਂ' ਗੁਰੂ ਅਮਰ ਦਾਸ ਦੇ ਸਮੇਂ ਵਿਚ ਲਿਖੀਆਂ ਗਈਆਂ। ਇਨ੍ਹਾਂ ਗਰੰਥਾਂ ਵਿਚ ਅਜਿਹੀ ਕੋਈ ਲਿਖਤ ਪ੍ਰਾਪਤ ਨਹੀਂ। ਅਧਾਰਹੀਣ ਠੁੰਮਣਿਆਂ ਸਹਾਰੇ ਨਾ ਸਿਧਾਂਤਾਂ ਦੀ ਸਿਰਜਣਾ ਹੋ ਸਕਦੀ ਹੈ, ਨਾ ਇਨ੍ਹਾਂ ਤੋਂ ਸਹੀ ਅਤੇ ਮੰਨਣਯੋਗ ਸਿੱਟਾ ਪ੍ਰਾਪਤ ਹੋ ਸਕਦਾ ਹੈ। ਅਜਿਹੇ ਭਰਮ-ਭੁਲੇਖੇ ਪਾਉਣ ਵਾਲੀ ਖੋਜ ਦੀ ਨਿਰਪੱਖਤਾ ਉੱਤੇ ਸ਼ੱਕ ਕਰਨਾ ਜਾਇਜ਼ ਹੋ ਸਕਦਾ ਹੈ।

ਭੱਲਾ-ਸੋਢੀ ਦਵੰਦ ਦੇ ਪ੍ਰਮਾਣਾਂ ਦੀ ਵਿਦਵਾਨਾਂ ਵੱਲੋਂ ਜਾਣਦਿਆਂ ਬੁੱਝਦਿਆਂ ਅਣਦੇਖੀ ਕਰਨ ਵਾਲੀ ਕਰਾਮਾਤ ਲਈ *ਭਗਤਮਾਲਾ* ਦੇ ਲੇਖਕ ਅਤੇ ਪਿਛਲੇਰੇ ਗਰੰਥਕਾਰਾਂ ਦੀ ਪੈਦਾ ਕੀਤੀ ਸੰਮੋਹਨ-ਮਾਇਆ ਜ਼ਿੰਮੇਵਾਰ ਹੋ ਸਕਦੀ ਹੈ। ਤਿੰਨ ਗੁਰ-ਪੀੜ੍ਹੀਆਂ ਦਾ ਵਰ ਪ੍ਰਾਪਤ ਪੋਥੀ ਦੇ ਮਾਲਕਾਂ, ਜਿਨ੍ਹਾਂ ਦੀਆਂ ਅੱਗੇ ਤਿੰਨ ਪੀੜ੍ਹੀਆਂ ਨੇ ਇਸ ਮਿੱਥ ਨੂੰ ਉਸਾਰਨ ਵਾਲੇ ਨਿਹਕਾਮ ਕੰਮ ਵਿਚ ਉਮਰਾਂ ਲਾਈਆਂ, ਦੇ ਜਤਨ ਵੀ ਇਸ ਦਾ ਇਕ-ਮਾਤਰ ਕਾਰਨ ਹੋ ਸਕਦੇ ਹਨ।

ਚਰਚਾ ਤੋਂ ਪ੍ਰਾਪਤ ਨਿਰਨੇ :

1. 'ਗੋਇੰਦਵਾਲ ਵਾਲੀਆਂ ਪੋਥੀਆਂ' ਦਾ 'ਆਦਿ ਗ੍ਰੰਥ' ਦੇ ਸੰਪਾਦਨ ਵਿਚ ਕੋਈ ਰੋਲ ਨਹੀਂ। ਇਨ੍ਹਾਂ ਵਿਚ ਦਰਜ ਬਾਣੀ 'ਆਦਿ ਗ੍ਰੰਥ' ਦਾ ਭਾਗਸਮ ਰੂਪ ਹੈ।
2. ਸਮੁੱਚੀ ਬਾਣੀ ਸਿਲਸਿਲੇਵਾਰ ਗੁਰੂ ਨਾਨਕ ਸਾਹਿਬ ਤੋਂ ਗੁਰੂ ਅਰਜਨ ਸਾਹਿਬ ਤਕ ਗੁਰਿਆਈ ਅਤੇ ਗੁਰ-ਗੱਦੀ ਨਾਲ ਪਹੁੰਚੀ; ਬਾਹਰੋਂ ਬਾਣੀ ਇਕੱਤਰ ਕਰਵਾਉਣ ਦੀ ਗੱਲ ਢਕੌਂਸਲਾ ਹੈ, ਜੋ ਗ਼ਰਜ਼ਮੰਦਾਂ ਨੇ ਆਪਣੀਆਂ ਘਾੜਤਾਂ ਦੀਆਂ ਮੋਰੀਆਂ ਮੁੰਦਣ ਲਈ ਖੜ੍ਹਾ ਕੀਤਾ।
3. ਛੰਤ ਅਤੇ ਚੌਪਦੇ ਦਾ ਮੋਹਨ ਜਾਂ 'ਗੋਇੰਦਵਾਲ ਵਾਲੀਆਂ ਪੋਥੀਆਂ' ਨਾਲ ਉੱਕਾ ਹੀ ਕੋਈ ਸਰੋਕਾਰ ਨਹੀਂ।
4. 'ਅਹੀਆਪੁਰ ਵਾਲੀ ਪੋਥੀ' ਵਿਚ ਵਰ/ਸਰਾਪ ਵਾਲਾ ਪੱਤਰਾ ਅਤੇ ਇੰਦਰਾਜ, ਪੋਥੀਆਂ ਦੇ 'ਆਦਿ ਗ੍ਰੰਥ' ਦਾ ਸਰੋਤ ਹੋਣ ਦੀ ਮਿੱਥ ਨੂੰ ਨਕਾਰਦਾ ਹੈ।

---

1. 'The Goindval Pothis', *The Earliest Extant Sources of the Sikh Canon,* Harvard University, 1996, pp. 2-3
2. "This text's author clearly claims that the Goindval Pothis were prepared during Guru Amardas' period." *(Ibid., p. 2)*
3. "The authors of these two texts accept that the Goindval Pothis were written during Guru Ramdas' time." *(Ibid., p. 3)*

## ਮੋਹਨ : ਵਾਸਤਵਿਕਤਾ ਨਿਰੀਖਣ

*ਸਿੱਖਾਂ ਦੀ ਭਗਤਮਾਲਾ* ਦੇ ਲੇਖਕ ਨੇ ਜਿਵੇਂ ਮਿੱਥ ਨੂੰ ਮੋਹਨ/ਮੋਹਣ ਕੇਂਦਰਤ ਕੀਤਾ ਹੈ, ਉਸ ਤੋਂ ਇਸ ਦੀ ਅਸਲੀਅਤ ਬਾਰੇ ਸ਼ੱਕ ਪੈਦਾ ਹੋਣਾ ਕੁਦਰਤੀ ਗੱਲ ਹੈ। ਪੜਤਾਲ ਕਰਨ 'ਤੇ ਕਈ ਗੁੰਝਲਾਂ ਸਾਹਮਣੇ ਆਈਆਂ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਹ ਗੁਰੂ ਅਮਰ ਦਾਸ ਦਾ ਵੱਡਾ ਪੁੱਤਰ ਸੀ, ਜਿਸ ਦਾ ਜਨਮ ਸੰ. 1593/1536 ਈ. ਵਿਚ ਹੋਇਆ[1] ਅਤੇ ਮੋਹਰੀ ਜੋ ਇਸ ਤੋਂ ਛੋਟਾ ਸੀ; ਉਸ ਦਾ ਜਨਮ ਸੰ. 1596/1539 ਈ. ਦਾ ਹੈ।[2] ਬੀਬੀ ਭਾਨੀ ਜਿਸ ਨੂੰ ਸਿੱਖ ਇਤਿਹਾਸ ਪਰਿਵਾਰ ਵਿਚ ਸਭ ਤੋਂ ਛੋਟੀ ਮੰਨਦਾ ਹੈ, ਦਾ ਜਨਮ ਇਸੇ ਵਿਦਵਾਨ ਨੇ ਸੰ. 1591/1534 ਈ. ਦਾ ਦੱਸਿਆ ਹੈ।[3] ਬੀਬੀ ਦਾਨੀ ਬਾਰੇ *ਮਹਾਨ ਕੋਸ਼* ਚੁੱਪ ਹੈ। ਇਹ ਇੰਦਰਾਜ ਆਪਾ-ਵਿਰੋਧੀ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ ਮੋਹਨ ਦੇ ਜਨਮ ਸਾਲ ਦੀ ਸੂਚਨਾ *ਮਹਿਮਾ ਪ੍ਰਕਾਸ਼* ਤੋਂ ਲਈ ਹੈ; ਮੋਹਰੀ ਬਾਰੇ ਅਟਕਲ ਤੋਂ ਕੰਮ ਲਿਆ ਹੈ। *ਮਹਿਮਾ ਪ੍ਰਕਾਸ਼* ਦੇ ਲੇਖਕ ਸਰੂਪ ਦਾਸ ਭੱਲਾ ਨੇ ਤਾਂ ਇਹ ਵੀ ਲਿਖਿਆ ਹੈ ਕਿ ਮੋਹਰੀ ਵੱਡਾ ਸੀ ਅਤੇ ਮੋਹਨ ਛੋਟਾ, ਦੋਵੇਂ ਜੌੜੇ ਜੰਮੇ ਸਨ; ਇਹ ਸਾਰੀ ਸੂਚਨਾ *ਮਹਾਨ ਕੋਸ਼* ਦੇ ਵਾਧਿਆਂ ਵਿਚ ਵੀ ਪ੍ਰਾਪਤ ਹੈ।[4] ਤੇਜਾ ਸਿੰਘ[5] ਹੋਰਾਂ ਗੁਰੂ ਅਮਰ ਦਾਸ ਦੇ ਪੋਤਰੇ, ਮੋਹਰੀ ਦੇ ਪੁੱਤਰ ਅਨੰਦ ਦਾ ਜਨਮ 1544 ਈ. ਦਾ ਦੱਸਿਆ ਹੈ। ਜੇ ਮੋਹਰੀ ਦੇ ਜਨਮ ਬਾਬਤ ਭਾਈ ਕਾਨ੍ਹ ਸਿੰਘ ਨਾਭਾ ਦੀ ਦੱਸ ਨੂੰ ਸੱਚ ਮੰਨੀਏ ਤਾਂ ਮੋਹਰੀ ਦੀ ਉਮਰ, ਅਨੰਦ ਦੇ ਜਨਮ ਸਮੇਂ, ਕੇਵਲ 5 ਸਾਲ ਬਣਦੀ ਹੈ। ਮੋਹਰੀ ਦੇ ਜਨਮ ਸਮੇਂ ਗੁਰੂ ਅਮਰ ਦਾਸ ਸਾਹਿਬ (1479-1574 ਈ.) ਦੀ ਉਮਰ ਹੋਵੇਗੀ 57 ਸਾਲ। ਦੋਵੇਂ ਹਾਲਤਾਂ ਵਿਚ ਉਮਰ ਦੀ ਪੱਧਰ ਬੱਚੇ ਦੀ ਪੈਦਾਇਸ਼ ਦੇ ਅਨੁਕੂਲ ਨਹੀਂ। ਇਨ੍ਹਾਂ ਅਸੰਗਤੀਆਂ ਤੋਂ ਕੀ ਸੁਨੇਹਾ ਮਿਲਦਾ ਹੈ ?

ਇਸ ਸੰਬੰਧ ਵਿਚ ਪ੍ਰਮਾਣਕ ਜਾਣਕਾਰੀ ਦੇਣ ਵਾਲਾ ਹੋਰ ਕੋਈ ਸਰੋਤ ਨਜ਼ਰ ਨਹੀਂ ਆਉਂਦਾ; ਦ੍ਰਿਸ਼ ਬਹੁਤ ਮੱਧਮ ਹੈ। ਤਾਂ ਵੀ, ਗੁਰੂ ਸਾਹਿਬਾਨ ਦੀਆਂ ਜਨਮ ਅਤੇ ਚਲਾਣੇ ਦੀਆਂ ਮਿਤੀਆਂ ਨੂੰ ਪੱਕੇ ਠੱਡੇ ਮਿਥ ਕੇ, ਡਾਕਟਰੀ ਪੇਸ਼ੇ ਨਾਲ ਜੁੜੀਆਂ ਕੁਝ ਜੁਗਤਾਂ ਵਰਤ ਕੇ ਅਤੇ ਆਢੀ ਪੜਤਾਲ ਰਾਹੀਂ, ਬੁਝਾਰਤ ਬਣੇ ਮੋਹਨ ਦੀ ਅਸਲੀਅਤ ਜਾਣਨ ਲਈ ਉਪਰਾਲਾ ਕਰਨਾ ਜ਼ਰੂਰੀ ਹੈ।

ਰਵਾਇਤ ਅਤੇ ਸਿੱਖ ਇਤਿਹਾਸ ਅਨੁਸਾਰ ਮੋਹਨ ਪਰਿਵਾਰ ਵਿਚ ਵੱਡਾ ਅਤੇ ਬੀਬੀ ਭਾਨੀ ਸਭ ਤੋਂ ਛੋਟੀ ਸੀ। ਗੁਰੂ ਅਮਰ ਦਾਸ ਸਾਹਿਬ ਦਾ ਵਿਆਹ ਚੜ੍ਹਦੇ 1503 ਈ. (11 ਮਾਘ, ਸੰਮਤ 1560) ਵਿਚ ਹੋਇਆ।[6] ਵਿਆਹ ਤੋਂ ਬਾਅਦ ਪਹਿਲੇ ਬੱਚੇ ਦੀ ਅਗਲੇ ਇਕ-ਦੋ ਸਾਲਾਂ ਵਿਚ ਉਡੀਕ ਹੁੰਦੀ ਹੈ। ਇਸ ਅਨੁਸਾਰ

---

1. *ਉਕਤ-ਕ੍ਰਿਤੀ*, ਪੰਨਾ 746.
2. *ਉਹੀ*, ਪੰਨਾ 746.
3. *ਉਹੀ*, ਪੰਨਾ 684.
4. *ਉਹੀ*, ਪੰਨਾ 89.
5. *ਸ਼ਬਦਾਰਥ*, ਪੰਨਾ 917.
6. *ਮਹਾਨ ਕੋਸ਼*, ਪੰਨਾ 56.

ਮੋਹਨ ਦਾ ਜਨਮ 1504-1505 ਈ. ਦੇ ਦੌਰਾਨ ਹੋਏ ਹੋਣ ਦਾ ਅਨੁਮਾਨ ਲਗਦਾ ਹੈ। ਮੋਹਰੀ ਦਾ ਜਨਮ ਉਸ ਦੇ ਪੁੱਤਰ ਅਨੰਦ ਦੇ ਜਨਮ (1544 ਈ.) ਦੇ ਹਿਸਾਬ ਨਾਲ ਦੂਜੇ ਦਹਾਕੇ ਦੇ ਮੁੱਢਲੇ ਵਰ੍ਹਿਆਂ ਦਾ ਹੋਣਾ ਚਾਹੀਦਾ ਹੈ। ਬੀਬੀ ਦਾਨੀ ਦਾ ਜਨਮ ਮੋਹਰੀ ਅਤੇ ਬੀਬੀ ਭਾਨੀ ਦੇ ਵਿਚਕਾਰਲੇ ਸਮੇਂ ਵਿਚ ਪੈਂਦਾ ਹੈ। ਬੀਬੀ ਭਾਨੀ ਦਾ ਜਨਮ ਸੰ. 1591/1534 ਈ. ਨਿਰ-ਵਿਵਾਦ ਤੱਥ ਹੈ। ਇਹ ਅਨੁਮਾਨ, ਇਹਿਤਾਸਕ ਤੱਥ, ਪ੍ਰਕਿਰਤਕ ਨੇਮਾਂ ਅਤੇ ਜੈਵਕ ਵਰਤਾਰੇ ਤੋਂ ਉੱਭਰਦੇ ਚੌਖਟੇ ਵਿਚ ਸਹੀ ਬੈਠਦੇ ਹਨ, ਅਤੇ ਕਿਸੇ ਵੀ ਕਸਵੱਟੀ 'ਤੇ ਖਰੇ ਉਤਰਨ ਲਈ ਸਮਰੱਥ ਹਨ।

ਇਸ ਦੇ ਟਾਕਰੇ 'ਤੇ, ਭਾਈ ਕਾਨ੍ਹ ਸਿੰਘ ਨਾਭਾ ਅਤੇ ਸਰੂਪ ਦਾਸ ਭੱਲੇ ਦੇ ਦੱਸੇ ਸੰਮਤ ਟਿਕਾਊ ਨਹੀਂ; ਉਹ, ਉਸ ਚਰਨ ਵਿਚ ਪੈਂਦੇ ਹਨ ਜਦੋਂ ਗੁਰੂ ਅਮਰ ਦਾਸ ਸਾਹਿਬ ਗ੍ਰਹਿਸਤੀ ਪੁਗਾ ਕੇ 1540 ਈ. ਵਿਚ ਗੁਰੂ ਵਾਲੇ ਹੋ ਕੇ, ਗੁਰੂ ਦੀ ਸੇਵਾ ਵਿਚ ਲੀਨ ਹੋ ਗਏ ਸਨ। ਇਹ ਜੈਵਕ ਅਸੂਲਾਂ ਦੀ ਵੀ ਉਲੰਘਣਾ ਕਰਦੇ ਹਨ। 50-55 ਸਾਲਾਂ ਬਾਅਦ ਆਸਟ੍ਰੋਜਨ ਅਤੇ ਪ੍ਰੋਜੈਸਟਰੋਨ ਹਾਰਮੋਨਾਂ ਦੀ ਘਾਟ ਹੋ ਜਾਣ ਕਾਰਨ ਕੋਈ ਵੀ ਇਸਤ੍ਰੀ ਬੱਚੇ ਦੀ ਪੈਦਾਇਸ਼ ਦੇ ਸਮਰੱਥ ਨਹੀਂ ਰਹਿੰਦੀ। ਟੈਸਟੋਸਟਰੋਨ ਦਾ ਅਭਾਵ ਮਰਦ ਦਾ ਵੀ ਇਹੋ ਹਾਲ ਕਰਦਾ ਹੈ। ਮੋਹਨ ਦੇ ਜਨਮ ਬਾਰੇ ਕੇਸਰ ਸਿੰਘ ਛਿੱਬਰ[1] ਦੇ ਦੱਸੇ ਸੰ. 1611/1554 ਈ. ਸਮੇਂ ਗੁਰੂ ਅਮਰ ਦਾਸ ਸਾਹਿਬ ਦੀ ਉਮਰ 75 ਸਾਲ ਦੀ ਬਣਦੀ ਹੈ ਅਤੇ ਸਰੂਪ ਦਾਸ ਭੱਲਾ ਦੇ ਕਥਨ 'ਤੇ ਭਰੋਸਾ ਕਰੀਏ ਤਾਂ ਸਾਰੀ ਸੰਤਾਨ ਦੀ ਪੈਦਾਇਸ਼ ਕੇਵਲ ਪੰਜ ਸਾਲਾਂ (1534-1539 ਈ.) ਦੀ ਅਵਧੀ ਵਿਚ ਹੋਈ ਸਿੱਧ ਹੁੰਦੀ ਹੈ, ਜਦੋਂ ਗੁਰੂ-ਦੰਪਤੀ ਬੱਚੇ ਪੈਦਾ ਕਰਨ ਦਾ ਪੜਾਅ ਲੰਘ ਚੁੱਕੀ ਸੀ। ਇਹ ਦੋਵੇਂ ਮਿਤੀਆਂ ਅਟਕਲਪੱਚੂ ਹਨ ਅਤੇ ਕੁਦਰਤੀ ਨੇਮਾਂ ਦੀ ਉਲੰਘਣਾ ਕਰਦੀਆਂ ਹਨ। ਭੱਲੇ ਵੱਲੋਂ ਇਤਿਹਾਸਕ ਤੱਥਾਂ ਦੀ ਕੀਤੀ ਚੱਕ-ਦੱਬ, ਵਿਸ਼ੇਸ਼ ਇਰਾਦੇ ਨਾਲ ਕੀਤਾ ਅਨੈਤਕ ਫ਼ਰਾਡ ਹੈ ਜਿਸ ਨੇ ਅਨੇਕਾਂ ਸੁਹਿਰਦਜਨਾਂ ਨੂੰ ਗੁਮਰਾਹ ਕੀਤਾ ਹੈ।

ਮੋਹਨ ਦੇ ਜੀਵਨ ਦੀ ਅਵਧੀ ਬਾਰੇ ਇਤਿਹਾਸ ਚੁੱਪ ਹੈ ਪਰ ਗੁਰਬਾਣੀ ਰਾਹ ਵਿਖਾਉਂਦੀ ਹੈ। ਭਾਈ ਗੁਰਦਾਸ ਦੀ ਗਵਾਹੀ ਹੈ ਕਿ ਮੋਹਨ ਕਮਲਾ ਹੋ ਗਿਆ ਸੀ। ਮਾਨਸਕ ਤੌਰ 'ਤੇ ਵੰਗਾਰੇ ਵਿਅਕਤੀ ਲੰਬੀ ਉਮਰ ਨਹੀਂ ਭੋਗਦੇ। ਤਾਜ਼ੀਆਂ ਮਨੋ-ਚਕਿਤਸਕ ਖੋਜਾਂ ਦੱਸਦੀਆਂ ਹਨ ਕਿ ਮਾਨਸਕ ਤਣਾਉ ਦੇ ਮਰੀਜ਼ ਨੂੰ, ਆਮ ਆਦਮੀ ਦੇ ਮੁਕਾਬਲੇ ਅੱਠ ਗੁਣਾਂ ਵੱਧ ਦੂਜੇ ਹੋਰ ਰੋਗ ਚਿੰਬੜਦੇ ਹਨ। ਮਾਨਸਕ ਤਣਾਉ ਜਿਥੇ-ਕਿਤੇ ਪੈਰ ਰੱਖਦਾ ਹੈ, ਸੁੰਞ ਵਰਤਾ ਦਿੰਦਾ ਹੈ। ਪੱਕੇ ਸੰਕੇਤ ਹਨ ਕਿ ਮੋਹਨ ਦਾ ਦੇਹਾਂਤ ਗੁਰੂ ਰਾਮ ਦਾਸ ਸਾਹਿਬ ਦੇ ਗੁਰਿਆਈ ਕਾਲ (1574-1581 ਈ.) ਦੇ ਵਿਚ-ਵਿਚ ਹੋ ਗਿਆ ਸੀ, ਜਦੋਂ ਉਸ ਦੀ ਉਮਰ 65-70 ਵਰ੍ਹਿਆਂ ਦੇ ਆਸ ਪਾਸ ਸੀ। 'ਗਉੜੀ ਦੀ ਵਾਰ ਮਹਲਾ ੪', ਵਿਚ ਇਸ ਕਿਸਮ ਦੀ ਕਾਫ਼ੀ ਸਮੱਗਰੀ ਮਿਲਦੀ ਹੈ ਜੋ ਮੋਹਨ ਦੇ ਦੇਹਾਂਤ ਵੱਲ ਸਪੱਸ਼ਟ ਸੰਕੇਤ ਦਿੰਦੀ ਹੈ। ਇਸ ਵਾਰ ਦੀਆਂ 33 ਪਉੜੀਆਂ ਹਨ ਜਿਨ੍ਹਾਂ ਨਾਲ 68 ਸਲੋਕ ਮੁੱਢ ਵਿਚ ਜੁੜੇ ਹੋਏ ਹਨ: 6 ਸਲੋਕ ਗੁਰੂ ਅਮਰ ਦਾਸ ਜੀ ਦੇ, 7 ਸਲੋਕ ਅਤੇ 5 ਪਉੜੀਆਂ ਗੁਰੂ ਅਰਜਨ ਦੇਵ ਜੀ ਦੀਆਂ ਰਚੀਆਂ ਹੋਈਆਂ

---

1. *ਉਕਤ-ਕ੍ਰਿਤੀ*, ਪੰਨਾ 31.

ਹਨ, ਬਾਕੀ ਸਾਰੀ ਰਚਨਾ ਗੁਰੂ ਰਾਮ ਦਾਸ ਜੀ ਦੀ ਹੈ। ਇਸ ਵਾਰ ਵਿਚ ਪ੍ਰਾਪਤ ਸਮੱਗਰੀ ਦਾ 42% ਭਾਗ ਗੱਦੀ ਤੋਂ ਮਹਿਰੂਮ ਰਹਿ ਗਏ ਗੁਰੂ-ਪੁੱਤਰਾਂ, ਖ਼ਾਸ ਕਰ ਕੇ ਮੋਹਨ ਦੇ ਬੇਮੁਖੀ ਅਤੇ ਦੋਖੀ ਵਿਹਾਰ ਕਾਰਨ ਤ੍ਰੇਹਣ-ਭੱਲਾ-ਸੋਢੀ ਰਿਸ਼ਤਿਆਂ ਵਿਚ ਪੈਦਾ ਹੋਈ ਕੁੜੱਤਣ ਨਾਲ ਸੰਬੰਧਤ ਹੈ। ਗੁਰ-ਗੱਦੀ ਦੇ ਹਰ ਅਧਿਕਾਰੀ ਨੂੰ ਸਮਾਨ ਪਰਿਸਥਿਤੀਆਂ ਦਾ ਸਾਹਮਣਾ ਕਰਨਾ ਪਿਆ, ਜਿਨ੍ਹਾਂ ਬਾਰੇ ਉਨ੍ਹਾਂ ਦੇ ਹੁੰਗਾਰਿਆਂ ਦੀ ਸਮਾਨਤਾ ਵੀ ਹੈਰਾਨ ਕਰਨ ਵਾਲੀ ਹੈ। ਮੁਲਾਹਜ਼ੇ ਲਈ ਸਲੋਕ ਹਾਜ਼ਰ ਹੈ:

[1]ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ॥
ਸਤ ਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ॥
ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ॥
ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ॥
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥
ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ॥
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ॥[1]

ਸਿੱਧਾ ਨਾਂ ਨਹੀਂ ਲਿਆ, ਪਰ ਸ਼ੰਕਾ ਵੀ ਕੋਈ ਨਹੀਂ ਰਹਿੰਦੀ ਕਿ ਇਹ ਗੁਰੂ-ਮਾਰਿਆ ਕੌਣ ਹੈ ਜਿਸ ਨੂੰ ਹੁਣ ਜਮ ਦੀ ਮਾਰ ਪਈ ਹੈ। ਤੀਜੀ ਪੀੜ੍ਹੀ ਗੁਰੂ ਅਮਰ ਦਾਸ ਜੀ ਨੇ ਆਪਣਾ ਉੱਤਰਾਧਿਕਾਰੀ ਗੁਰੂ ਰਾਮ ਦਾਸ ਜੀ ਨੂੰ ਚੁਣਿਆ; ਇਹ ਮਾਰ ਮੋਹਨ ਸਮਝਦਾ ਸੀ ਉਸ ਨੂੰ ਪਈ, ਅਤੇ ਹੁਣ ਉਸ ਨੂੰ 'ਜਮੁ ਦੇ ਜੰਦਰੇ' ਵੱਜ ਗਏ। ਮੋਹਨ ਦੇ ਕਲੇਸ ਕਾਰਨ ਗੁਰੂ ਰਾਮ ਦਾਸ ਜੀ ਨੂੰ ਆਪਣਾ ਨਿਵਾਸ ਚੱਕ-ਰਾਮਦਾਸ ਕਰਨਾ ਪਿਆ ਸੀ। ਹਾਲਾਤ ਦੀ ਸਾਜ਼ਸ਼ ਕਾਰਨ ਮੁੜ ਮੇਲ ਮਿਲਾਪ ਨਾ ਹੋ ਸਕਿਆ - 'ਨ ਦੇਈ ਮਿਲਣ ਕਰਤਾਰੇ'। 'ਕੋਈ ਜਾਇ ਮਿਲੈ ਹੁਣਿ ਓਨਾ ਨੋ' ਧੁਰ ਅੰਦਰੋਂ ਨਿਕਲੀ ਹੂਕ ਹੈ, ਜਿਸ ਵਿਚ ਤਰਸ ਦੀ ਭਾਵਨਾ ਅਤੇ ਕਰੁਣਾ ਝਲਕਦੀ ਹੈ।

ਮੋਹਨ ਦੀ ਬਖੀਲੀ, ਨਿੰਦਿਆ ਅਤੇ 'ਨਿਰਵੈਰ' ਨਾਲ ਵੈਰ ਕਮਾਉਣ ਪ੍ਰਤੀ ਮਿਲਦੇ ਗੁਰੂ ਸਾਹਿਬਾਂ ਦੇ ਹੁੰਗਾਰਿਆਂ ਵਿੱਚੋਂ ਮੋਹਨ ਦੀ ਮੌਤ ਵਾਲੇ ਸੰਕੇਤ ਦੱਸਦੇ ਹਨ ਕਿ ਇਹ ਘਟਨਾ ਗੁਰੂ ਰਾਮ ਦਾਸ ਜੀ ਦੇ ਗੁਰਿਆਈ ਕਾਲ ਦੇ ਅਖ਼ੀਰਲੇ ਵਰ੍ਹਿਆਂ (1580-81) ਦੇ ਨੇੜੇ ਤੇੜੇ ਵਾਪਰੀ।[2] ਜਦੋਂ 'ਗਉੜੀ ਦੀ ਵਾਰ' ਦੀ ਰਚਨਾ ਹੋ ਰਹੀ ਸੀ, ਓਦੋਂ ਸਹੰਸਰ ਰਾਮ, ਮੋਹਨ ਦੀ ਥਾਵੇਂ ਸਜ ਚੁੱਕਾ ਸੀ ਅਤੇ ਗੁਰ-ਗੱਦੀ ਦੇ ਅਧਿਕਾਰੀ ਵੱਲੋਂ ਬਾਣੀ ਰਚਣ ਦੀ ਰਵਾਇਤ ਅਨੁਸਾਰ 'ਨਾਨਕ' ਛਾਪ ਵਰਤ ਕੇ ਰਚਨਾ ਕਰ ਰਿਹਾ ਸੀ[3], ਜਿਸ ਦੇ ਖ਼ਿਲਾਫ਼ ਗੁਰੂ ਰਾਮ ਦਾਸ ਜੀ ਨੇ 9ਵੀਂ ਪਉੜੀ ਵਿਚ ਸਖ਼ਤ ਟਿੱਪਣੀ ਕੀਤੀ।[4]

---

1. ਗਉੜੀ, ਵਾਰ ਮਹਲਾ ੪, ਪਉੜੀ ੧੪, ਸਲੋਕ ੧, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 307.
2. ਹਰਿਦਵਾਰ ਦੀ ਪਾਂਡਾ ਵਹੀ ਚਲਾਣੇ ਦੀ ਸਹੀ ਮਿਤੀ ਲੱਭਣ ਵਿਚ ਸਹਾਇਤਾ ਕਰ ਸਕਦੀ ਹੈ।
3. ਇਹ ਰਚਨਾ 'ਗੋਇੰਦਵਾਲ ਵਾਲੀਆਂ ਪੋਥੀਆਂ' ਵਿਚ ਗ਼ੁਲਾਮ/ਸਦਾ ਸੇਵਕ ਦੇ ਨਾਂ ਹੇਠ ਗੁਰੂ ਅਮਰ ਦਾਸ ਜੀ ਦੀ ਬਾਣੀ ਦੇ ਅੰਤ ਉੱਤੇ ਭਗਤ ਬਾਣੀ ਤੋਂ ਪਹਿਲਾਂ ਸੰਬੰਧਤ ਰਾਗਾਂ ਵਿਚ ਦਰਜ ਹੈ।
4. ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨ੍ਹਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥੯॥
*('ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 304)*

1604 ਈ. ਵਿਚ 'ਆਦਿ ਗ੍ਰੰਥ' ਦੇ ਸੰਪਾਦਨ ਸਮੇਂ ਜਦੋਂ ਵਾਰਾਂ ਨਾਲ ਸਲੋਕ ਜੋੜੇ ਗਏ, ਗੁਰੂ ਅਰਜਨ ਸਾਹਿਬ ਨੇ ਮੋਹਨ ਪ੍ਰਕਰਨ ਵਿਚ ਆਪਣੇ ਅਨੁਭਵ ਨੂੰ ਵੀ ਸਲੋਕਾਂ ਅਤੇ ਪਉੜੀਆਂ ਦੇ ਰੂਪ ਵਿਚ ਜੋੜਿਆ। 28ਵੀਂ ਅਤੇ 32ਵੀਂ ਪਉੜੀ, ਜੋ ਗੁਰੂ ਅਰਜਨ ਸਾਹਿਬ ਦੀ ਰਚਨਾ ਹੈ, ਵਿਚ ਮੋਹਨ ਦੇ ਚਲਾਣੇ ਦੇ ਸੰਕੇਤ ਪ੍ਰਾਪਤ ਹਨ :

[1]ਨਾਰਾਇਣਿ ਲਇਆ ਨਾ ਠੂੰਗੜਾ ਪੈਰ ਕਿਥੈ ਰਖੈ॥
ਕਰਦਾ ਪਾਪ ਅਮਿਤਿਆ ਨਿਤ ਵਿਸੋ ਚਖੈ॥
ਨਿੰਦਾ ਕਰਦਾ ਪਚਿ ਮੁਆ ਵਿਚਿ ਦੇਹੀ ਭਖੈ॥
ਸਚੈ ਸਾਹਿਬ ਮਾਰਿਆ ਕਉਣੁ ਤਿਸ ਨੋ ਰਖੈ॥
ਨਾਨਕ ਤਿਸੁ ਸਰਣਾਗਤੀ ਜੋ ਪੁਰਖੁ ਅਲਖੈ॥[1]

[2]ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ॥
ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ॥
ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲ ਤੇ॥
ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ॥
ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ॥
ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈ ਅਸੁ ਧਰ ਤੇ॥
ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ॥
ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ॥[2]

ਇਸ ਵਾਰ ਵਿਚ ਕਈ ਹੋਰ ਥਾਵਾਂ 'ਤੇ ਵੀ ਸਪੱਸ਼ਟ ਸੰਕੇਤ ਪ੍ਰਾਪਤ ਹਨ ਜੋ ਮੋਹਨ ਦੇ ਚਲਾਣੇ ਵੱਲ ਇਸ਼ਾਰਾ ਕਰਦੇ ਹਨ।[3] ਪ੍ਰਾਪਤ ਗਵਾਹੀ ਤੋਂ ਨਤੀਜਾ ਇਹ ਨਿਕਲਦਾ ਹੈ ਕਿ 1580 ਈ. ਪਿੱਛੋਂ ਮੋਹਨ ਦੇ ਜਿਉਂਦੇ ਹੋਣ ਦਾ ਕੋਈ ਇਮਕਾਨ ਨਹੀਂ (ਵਧੀਕ ਜਾਣਕਾਰੀ ਲਈ ਵੇਖੋ ਜ਼ਮੀਮਾ-ਕ)। ਪਰਿਵਾਰ ਵਿਚ ਸਭ ਤੋਂ ਛੋਟੀ ਬੀਬੀ ਭਾਨੀ ਵੀ 1598 ਈ. ਵਿਚ ਚੜ੍ਹਾਈ ਕਰ ਚੁੱਕੀ ਸੀ। ਉਨ੍ਹਾਂ ਦੀ ਅਤੇ ਮੋਹਨ ਦੀ ਉਮਰ ਦਾ ਫ਼ਰਕ ਇਨ੍ਹਾਂ ਦੇ ਚਲਾਣੇ ਦੇ ਸਮੇਂ ਦੇ ਫ਼ਰਕ ਨਾਲ ਮੇਲ ਖਾਂਦਾ ਹੈ।

ਜਿਨ੍ਹਾਂ ਪਰਤੀਤਵਾਨਾਂ ਦੇ ਗਿਆਨ ਦਾ ਸਫ਼ਰ ਭੱਲਾ ਮਿੱਥ ਅਤੇ ਮੋਹਨ-ਮਾਇਆ ਦੀ ਪਰਿਕਰਮਾ ਤਕ ਸੀਮਤ ਹੈ, ਉਨ੍ਹਾਂ ਨੂੰ 'ਗਉੜੀ ਦੀ ਵਾਰ ਮਹਲਾ ੪', ਅਤੇ 'ਬਿਲਾਵਲ ਦੀ ਵਾਰ ਮਹਲਾ ੪', ਦਾ ਪਾਠ ਓਨ੍ਹਾਂ ਅਵੱਲੇ ਦਰਦਾਂ ਦੀ ਸਾਰ ਦਿਵਾ ਸਕਦਾ ਹੈ, ਜੋ ਅਸਥੂਲ ਤੋਂ ਪਾਰ, ਆਤਮਕ, ਮਾਨਸਕ, ਭਾਵਕ ਅਤੇ ਲੌਕਿਕ ਜੀਵਨ ਦੇ ਹਰ ਪੱਖ ਨੂੰ ਆਪਣੀ ਵਲ੍ਹੇਟ ਵਿਚ ਲੈਂਦੇ ਹਨ; ਅਤੇ ਜੋ ਇਨ੍ਹਾਂ ਬਾਣੀਆਂ ਦੇ ਰਚਣਹਾਰਿਆਂ ਨੂੰ ਮੋਹਨ ਤੇ ਹੋਰਨਾਂ ਦੇ ਕਾਰਨ ਝੱਲਣੇ ਪਏ। ਵਾਰ ਦੀ ਹਰ ਪਉੜੀ

---

1. ਗਉੜੀ, ਵਾਰ ਮਹਲਾ ੪; ਮਹਲਾ ੫, ਪਉੜੀ ੨੮, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 315.
2. ਗਉੜੀ, ਵਾਰ ਮਹਲਾ ੪; ਮਹਲਾ ੫, ਪਉੜੀ ੩੨, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 317.
3. ਮੇਲੋ, ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ॥
ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ ਸੋ ਆਪਿ ਉਪਾਵਣਹਾਰੈ ਮਾਰਿਆ॥
*(ਪਉੜੀ ੨੧, ਸਲੋਕ ੨, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 312)*
—ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ ਤਿਸੁ ਕਾਲਾ ਮੁਹੁ ਜਮਿ ਮਾਰਿਆ॥
*(ਪਉੜੀ ੨੦, ਸਲੋਕ ੨, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 312)*
—ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ॥
*(ਪਉੜੀ ੧੦, ਸਲੋਕ ੨, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 305)*

ਸੁਰਤ ਨੂੰ ਆਸਮਾਨ ਦੀ ਉਚਾਈਆਂ 'ਤੇ ਲੈ ਜਾਂਦੀ ਹੈ ਅਤੇ ਸਲੋਕ ਮੁੜ ਜ਼ਮੀਨੀ ਕਰੂਰਤਾ 'ਤੇ ਲਿਆ ਖੜ੍ਹਾ ਕਰਦੇ ਹਨ। ਇਹ ਸ਼ਾਹ-ਪਾਰੇ ਹਨ ਯਥਾਰਥੀ ਜੀਵਨ ਤੱਤਾਂ ਦੇ, ਜੋ ਬੜਾ ਕੁਝ ਦੱਸਦੇ ਹਨ, ਬਸ਼ਰਤਿ ਪਾਠ ਖੁੱਭ ਕੇ ਕੀਤਾ ਹੋਵੇ।

ਮੌਤ ਤਾਂ ਕੋਈ ਵੀ ਹੁਸੀਨ ਨਹੀਂ ਹੁੰਦੀ, ਪਰ ਮੌਤ ਦੀ ਚੋਭ ਘੱਟ ਕਰਨ ਲਈ 'ਮਰ-ਗਿਆਂ ਬਾਰੇ ਅਲੰਕਾਰਕ ਸ਼ਬਦ ਵਰਤੀਂਦੇ ਹਨ: (ਅਧੂਰਾ ਵੀ) ਪੂਰਾ ਹੋ ਗਿਆ, ਰੱਬ ਨੂੰ ਪਿਆਰਾ ਹੋ ਗਿਆ, ਚੜ੍ਹਾਈ ਕਰ ਗਿਆ, ਸੁਰਗਵਾਸ ਹੋ ਗਿਆ ਆਦਿ। ਇਸ ਦੇ ਟਾਕਰੇ 'ਤੇ ਮੋਹਨ ਪ੍ਰਕਰਨ ਵਿਚ ਵਰਤੇ ਗਏ ਸ਼ਬਦ ਹਨ: ਤਿਸ ਮਾਰੇ ਜਮ ਜੰਦਾਰੇ, ਪਚ ਮੂਆ, ਘਤਿ ਗਲਾਵਾਂ ਚਾਲਿਆ, ਕਾਲਾ ਮੁਹੁ ਜਮਿ ਮਾਰਿਆ, ਕਰਤੇ ਲਿਆ, ਆਪ ਉਪਾਵਣਹਾਰੇ ਮਾਰਿਆ, ਧੜੋਂ ਪ੍ਰਾਣ ਕੱਢ ਲਏ, ਕਰਤੇ ਆਪ ਪਚਾਇਆ, ਝੜ ਪਿਆ ਆਦਿ। ਇਹ ਸ਼ਬਦ ਸਮੂਹ ਅਸਾਧ ਮੋਹਨ ਦੇ ਦੁਰਵਿਹਾਰ ਦਾ ਲਖਾਇਕ ਹੈ। ਇਨ੍ਹਾਂ ਸੰਵੇਦਨਸ਼ੀਲ ਹੁੰਗਾਰਿਆਂ ਦੀ ਇਕਸਾਰਤਾ ਅਤੇ ਤੀਬਰਤਾ, ਜਿਥੇ ਮੋਹਨ ਦੇ ਅਸਲੀ ਰੰਗ ਰੂਪ ਨੂੰ ਪ੍ਰਗਟਾਉਂਦੀ ਹੈ, ਓਥੇ ਗੁਰੂ ਸਾਹਿਬਾਨ ਦੇ ਉਸ ਪ੍ਰਤੀ ਰਵੱਈਏ ਦਾ ਪ੍ਰਮਾਣਕ ਖੁਲਾਸਾ ਵੀ ਕਰਦੀ ਹੈ।

ਮੋਹਨ ਦਾ ਅਕਸ ਜੋ ਇਸ ਵਾਰ ਨਾਲ ਜੋੜੇ ਗਏ ਸਲੋਕਾਂ ਵਿੱਚੋਂ ਉੱਭਰਦਾ ਹੈ: ਕਲਿਹਾਰਾ, ਫਿਟਕਿਆ, ਹੰਕਾਰੀ, ਅਗਿਆਨੀ, ਨਿੰਦਕ, ਅਕਿਰਤਘਣ, ਕੂੜਿਆਰ, ਅਵੱਗਿਆਕਾਰੀ, ਨਿਰਵੈਰ ਨਾਲ ਵੈਰ ਕਮਾਉਣ ਵਾਲਾ, ਈਰਖਾਲੂ ਅਤੇ ਝਗੜਾਲੂ ਦਾ ਹੈ ਜੋ ਸਿੱਖ ਗਰੰਥਕਾਰਾਂ ਦੇ ਵਿਉਂਤੇ; ਸਮਾਧੀ ਵਿਚ ਲੀਨ, ਦੁਨਿਆਵੀ ਸਰੋਕਾਰਾਂ ਤੋਂ ਬੇਨਿਆਜ਼, ਅਵਧੂਤ ਵਾਲੇ ਅਕਸ ਨਾਲ ਮੇਲ ਨਹੀਂ ਖਾਂਦਾ; ਇਸ ਲਈ ਕਿ ਉਨ੍ਹਾਂ ਦਾ ਮੋਹਨ ਨਕਲੀ ਹੈ ਅਤੇ ਫਰਾਡ ਦੀ ਉਪਜ ਹੈ। ਆਮ ਖ਼ਿਆਲ ਹੈ ਕਿ ਮੋਹਨ ਗੁਰ-ਗੱਦੀ ਖੁੱਸਣ ਤੋਂ ਵਿਟਰਿਆ; ਪਰ ਵਾਰ ਅੰਦਰਲੀ ਗਵਾਹੀ ਦੱਸਦੀ ਹੈ ਕਿ ਉਸ ਦੇ ਵਿਹਾਰ ਵਿਚ ਵਿਗਾੜ, ਜਨਵਰੀ 1567 ਈ. ਤੋਂ ਪ੍ਰਤੱਖ ਹੋ ਗਿਆ ਸੀ, ਜਦੋਂ ਸ਼ਹਿਨਸ਼ਾਹ ਅਕਬਰ ਨੇ ਝਬਾਲ ਪਰਗਣੇ ਦੇ ਬਾਰਾਂ ਪਿੰਡਾਂ ਦੀ ਜਾਗੀਰ ਬੀਬੀ ਭਾਨੀ ਦੇ ਨਾਂ ਆਇਮੇ-ਅਲੂਫੇ ਵਜੋਂ ਕਰ ਦਿੱਤੀ[1] ਅਤੇ ਸਨਮਾਨ ਜੇਠਾ ਜੀ ਨੂੰ ਮਿਲਣ ਲੱਗੇ। ਮੋਹਨ ਦੀ ਵਿਰੋਧਤਾ ਦਾ ਨਿਸ਼ਾਨਾ 'ਪੂਰੇ ਸਤਿਗੁਰੂ', ਗੁਰੂ ਅਮਰ ਦਾਸ ਜੀ ਨੂੰ ਵੀ ਬਣਨਾ ਪਿਆ। 'ਪੂਰੇ ਸਤਿਗੁਰੂ' ਨਾਲ ਝਗੜਦਾ, ਝਈਆਂ ਲੈਂਦਾ, ਝੱਗ ਸੁੱਟਦਾ, ਨਿਰਵੈਰ ਨਾਲ ਵੈਰ ਕਮਾਉਣ ਦੇ ਰਾਹ ਪੈ ਕੇ ਹਲਤ ਪਲਤ ਗਵਾ ਬੈਠਾ।[2] ਵਾਰ ਦੀ ਗਵਾਹੀ ਉਸ ਦੇ ਦੋਫਾੜ ਵਿਅਕਤਿਤਵ ਦਾ ਅਕੱਟ ਪ੍ਰਮਾਣ ਪੇਸ਼ ਕਰਦੀ ਹੈ।

ਗੁਰੂ ਰਾਮ ਦਾਸ ਜੀ ਦਾ ਉਲਾਂਭਾ ਹੈ ਕਿ ਸਤਿਗੁਰੂ ਸਭਨਾਂ ਦਾ ਭਲਾ ਮਨਾਉਂਦਾ

---

1. ਰਣਧੀਰ ਸਿੰਘ ਨੇ ਇਹ ਘਟਨਾ ਜੂਨ 1566 ਦੀ ਦੱਸੀ ਹੈ ਜੋ ਸਹੀ ਨਹੀਂ; ਵੇਖੋ, 'ਭਾਈ ਗੁਰਦਾਸ ਭੱਲੇ ਦਾ ਜੀਵਨ', *ਪੰਜਾਬੀ ਦੁਨੀਆਂ*, ਸਤੰਬਰ-ਅਕਤੂਬਰ 1968, ਪੰਨਾ 3.
   — *ਅਕਬਰਨਾਮਾ* ਅਨੁਸਾਰ ਅਕਬਰ ਪੰਜਾਬ ਲਈ ਨਵੰਬਰ 17, 1566 ਨੂੰ ਤੁਰਿਆ ਅਤੇ ਲਾਹੌਰ ਫ਼ਰਵਰੀ 1567 ਦੇ ਅਖ਼ੀਰਲੇ ਹਫ਼ਤੇ ਪੁੱਜਾ। ਗੋਇੰਦਵਾਲ ਪੁੱਜਣ ਦਾ ਸਮਾਂ ਜਨਵਰੀ 1567 ਦਾ ਬਣਦਾ ਹੈ। ਵੇਖੋ, Mud. Akbar, ***Punjab Under The Mughal Raj***, Lahore, 1985, p. 45.
2. ਗਉੜੀ, ਵਾਰ ਮਹਲਾ ੪, ਪਉੜੀ ੧੩, ਸਲੋਕ ੨, ***ਸ੍ਰੀ ਗੁਰੂ ਗ੍ਰੰਥ ਸਾਹਿਬ***, ਪੰਨਾ 307.

ਹੈ ਉਸ ਦਾ ਬੁਰਾ ਕੋਈ ਕਿਉਂ ਕਰੇ ?[1] ਆਪਣੇ ਬਾਰੇ ਉਹ ਨਿਸਚਿੰਤ ਸਨ ਕਿਉਂਕਿ ਜੋ ਕੁਝ ਹੋਇਆ ਜਾਂ ਹੋ ਰਿਹਾ ਸੀ, ਉਹ ਸਤਿਗੁਰੂ ਦਾ ਆਪ ਕੀਤਾ ਹੋਇਆ ਸੀ 'ਡਰੀਐ ਤਾਂ ਜੇ ਕਿਛੁ ਆਪ ਦੂ ਕੀਚੈ।'[2] ਪਹਿਲਾਂ ਮੋਹਨ ਤੇ ਪਿੱਛੋਂ ਸਹੰਸਰ ਰਾਮ ਆਪਣੀ ਗੱਦੀ ਸਥਾਪਤ ਕਰਨ ਅਤੇ ਗੁਰੂ ਮਹਿਮਾ ਨੂੰ ਖੋਰਾ ਲਾਉਣ ਲਈ ਹਰ ਹਰਬਾ ਵਰਤ ਰਹੇ ਸਨ[3], ਜਿਵੇਂ ਕਿਸੇ ਸਮੇਂ ਦਾਸੂ ਅਤੇ ਦਾਤੂ ਨੇ ਗੁਰੂ ਅਮਰ ਦਾਸ ਜੀ ਦੇ ਵਿਰੋਧ ਵਿਚ ਕੀਤਾ ਸੀ, ਅਤੇ ਉਸ ਬਾਰੇ ਉਨ੍ਹਾਂ ਦਾ ਪ੍ਰਤਿਕਰਮ ਕੇਵਲ ਏਨਾ ਹੀ ਸੀ :

> [4]ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ ॥
> ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ ॥
> ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ ॥[4]

ਸਮਾਨਾਂਤਰ ਪਰਿਸਥਿਤੀਆਂ ਵਿਚ ਗੁਰੂ ਰਾਮ ਦਾਸ ਜੀ ਦਾ ਮੋਹਨ ਦੀਆਂ ਕੂੜ ਅਤੇ ਠੱਗੀ ਵਾਲੀਆਂ ਗਤੀ-ਵਿਧੀਆਂ ਬਾਰੇ ਪ੍ਰਤਿਕਰਮ ਵੀ ਸਮਾਨ ਹੀ ਸੀ :

> [5]ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ ॥
> ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ ॥
> ਜਿਸੁ ਹੋਵੈ ਪੂਰਬਿ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥[5]

ਇਹ ਅਤੇ ਇਸ ਵਰਗੀਆਂ ਵਾਰ ਦੇ ਪਾਠ ਵਿਚ ਮਿਲਦੀਆਂ ਦੋ ਹੋਰ ਉਦਾਹਰਨਾਂ ਨੂੰ ਸਬੂਤ ਵਜੋਂ, ਉਨ੍ਹਾਂ ਵਿਦਵਾਨਾਂ ਦੀ ਦਲੀਲ-ਕਾਟ ਕਰਨ ਲਈ ਵਰਤਿਆ ਜਾ ਸਕਦਾ ਹੈ, ਜਿਨ੍ਹਾਂ ਇਹ ਧਾਰਨਾ ਪੱਕੀ ਕਰ ਰੱਖੀ ਹੈ ਕਿ ਗੁਰੂ ਅਮਰ ਦਾਸ ਜੀ ਤੋਂ ਅੱਗੇ ਬਾਣੀ ਗੁਰੂ ਰਾਮ ਦਾਸ ਜੀ ਨੂੰ ਨਹੀਂ ਪਹੁੰਚੀ ਅਤੇ ਮੋਹਨ ਪਾਸ ਰਹੀ।[6]

ਇਸ ਵਾਰ ਦੀ 8ਵੀਂ ਪਉੜੀ ਦਾ ਇਕ ਸਲੋਕ ਜਿਥੇ ਮੋਹਨ-ਕਿਆਂ ਵੱਲੋਂ ਗੁਰਸਿੱਖਾਂ ਨੂੰ ਭਰਮਾਉਣ ਲਈ ਕੀਤੇ ਜਤਨਾਂ ਬਾਰੇ ਗੁਰੂ ਸਾਹਿਬ ਦੇ ਪ੍ਰਤਿਕਰਮ ਨੂੰ ਦਰਸਾਉਂਦਾ ਹੈ, ਓਥੇ 'ਅਹੀਆਪੁਰ ਵਾਲੀ ਪੋਥੀ' ਵਿਚਲੀ ਵਰ-ਸਰਾਪ ਵਾਲੀ ਲਿਖਤ ਦੇ ਪਿਛੋਕੜ 'ਤੇ ਵੀ ਰੋਸ਼ਨੀ ਪਾਉਂਦਾ ਹੈ :

> ਪੂਰੇ ਗੁਰ ਕਾ ਹੁਕਮੁ ਨ ਮੰਨੈ
> ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥
> ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ
> ਦਯਿ ਓਸ ਦੈ ਗਲਿ ਪਾਇਆ ॥

---

1. *ਉਹੀ*, ਪਉੜੀ ੪, ਸਲੋਕ ੨, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 302.
2. *ਉਹੀ*, ਪਉੜੀ ੧੪, ਸਲੋਕ ੧, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 308.
3. ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ ॥
   ਤੁਸਿ ਦਿਤੀ ਪੂਰੈ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ ॥
   ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ ਝਖਿ ਝਖਿ ਮਰੈ ਸਭ ਲੋੁਕਾਈ ॥
   ਨਿੰਦਕਾ ਕੇ ਮੁਹ ਕਾਲੇ ਕਰੇ ਹਰਿ ਕਰਤੈ ਆਪਿ ਵਧਾਈ ॥
   ਜਿਉ ਜਿਉ ਨਿੰਦਕ ਨਿੰਦ ਕਰਹਿ ਤਿਉ ਤਿਉ ਨਿਤ ਨਿਤ ਚੜੈ ਸਵਾਈ ॥
   ਜਨ ਨਾਨਕ ਹਰਿ ਆਰਾਧਿਆ ਤਿਨਿ ਪੈਰੀ ਆਣਿ ਸਭ ਪਾਈ ॥
   *(ਪਉੜੀ ੧੩, ਸਲੋਕ ੧, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 307)*
4. *ਉਹੀ*, ਪਉੜੀ ੨੦; ਮਹਲਾ ੩, ਸਲੋਕ ੧, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 311.
5. ਗਉੜੀ, ਪਉੜੀ ੭, ਮਹਲਾ ੪, ਸਲੋਕ ੨, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 303.
6. ਰਤਨ ਸਿੰਘ ਜੱਗੀ, *ਉਕਤ-ਕ੍ਰਿਤੀ*, ਪੰਨਾ 12.

ਓਹੁ ਗਲ ਫਰੋਸੀ ਕਰੇ ਬਹੁਤੇਰੀ
ਓਸ ਦਾ ਬੋਲਿਆ ਕਿਸੈ ਨ ਭਾਇਆ॥
ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ
ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ॥
ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸ ਦਾ ਪਾਸੁ ਛਡਿ
ਗੁਰ ਪਾਸਿ ਬਹਿ ਜਾਇਆ॥
ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ
ਓਨਿ ਲਾਹਾ ਮੂਲੁ ਸਭੁ ਗਵਾਇਆ॥
ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ
ਪੂਰੇ ਗੁਰ ਦਾ ਬਚਨੁ ਉਪਰਿ ਆਇਆ॥
ਗੁਰੁਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ
ਮਨਮੁਖਾ ਓਹ ਵੇਲਾ ਹਥਿ ਨ ਆਇਆ॥[1]

ਇਹ ਸਲੋਕ ਸੰਗਤ, ਪੰਚਾਂ ਅਥਵਾ ਮੰਜੀਦਾਰਾਂ ਨੂੰ, ਪਿਤਾ-ਗੁਰੂ ਦਾ ਹੁਕਮ ਨਾ ਮੰਨਣ, ਉਲਟੀ ਨਿੰਦਾ ਕਰਨ ਵਾਲੇ ਮਨਮੁਖਾਂ ਨੂੰ ਮੂੰਹ ਨਾ ਲਾਉਣ ਅਤੇ ਉਨ੍ਹਾਂ ਦਾ ਸਾਥ ਛੱਡ ਕੇ, ਗੁਰੂ ਵਾਲੇ ਪਾਸੇ ਆਉਣ ਲਈ ਸਪੱਸ਼ਟ ਸੰਦੇਸ਼ ਦਿੰਦਾ ਹੈ। ਨਿੰਦਕਾਂ ਨਾਲ ਮੇਲ ਰੱਖਣ ਵਾਲਾ ਨਿੰਦਕ ਹੀ ਕਹਾਉਂਦਾ ਹੈ। ਗੁਰਸਿੱਖ ਨੂੰ 'ਪੂਰੇ ਗੁਰੂ' ਅਰਥਾਤ ਗੁਰੂ ਅਮਰ ਦਾਸ ਜੀ ਦੀ ਵਡਿਆਈ ਹੀ ਚੰਗੀ ਲੱਗ ਸਕਦੀ ਹੈ, ਨਿੰਦਾ ਨਹੀਂ। 'ਆਦਿ ਗ੍ਰੰਥ' ਦੇ ਸੰਪਾਦਨ ਤੋਂ ਬਾਅਦ ਜਦੋਂ ਵਾਰ ਨਾਲ ਜੁੜ ਕੇ ਇਹ ਸਲੋਕ ਪ੍ਰਕਾਸ਼ ਵਿਚ ਆਏ ਤਾਂ ਇਨ੍ਹਾਂ ਦੀ ਸੱਟ ਠੀਕ ਟਿਕਾਣੇ 'ਤੇ ਲੱਗੀ ਅਤੇ ਸਹੰਸਰ ਰਾਮ ਨੇ ਪ੍ਰਤਿਕਰਮ ਵਜੋਂ ਪੋਥੀ ਦੇ ਮੁੱਢਲੇ ਹਿਫ਼ਾਜ਼ਤੀ ਪੱਤਰੇ ਉੱਤੇ ਆਪਣੀ ਪੋਥੀ ਨੂੰ ਤਿੰਨ ਗੁਰੂਆਂ ਦੇ ਵਰਦਾਨ ਵਾਲੀ ਆਪ 'ਪਾਰਬ੍ਰਹਮੁ ਪਰਮੇਸਰੁ' ਐਲਾਨ ਦਿੱਤਾ, ਜਿਵੇਂ ਗੁਰੂ ਅਰਜਨ ਜੀ ਨੇ ਆਪਣੀ ਪੋਥੀ ਨੂੰ 'ਪਰਮੇਸਰ ਕਾ ਥਾਨੁ'[2] ਕਹਿ ਕੇ ਸਲਾਹਿਆ ਸੀ; ਅਤੇ ਹਿਫ਼ਾਜ਼ਤੀ ਪੈਂਤੜੇ ਵਜੋਂ ਆਪਣੀ ਹੁੰਡੀ ਛੱਡ ਕੇ ਦੂਜੇ ਪਾਸੇ ਜਾਣ ਵਾਲੇ ਅਨੁਯਾਈਆਂ ਲਈ ਨਰਕੀਂ ਸੁੱਟੇ ਜਾਣ ਦਾ ਡਰਾਵਾ ਜਾਂ ਸਰਾਪ ਲਿਖ ਦਿੱਤਾ। (ਪੋਥੀ ਦੀ ਪਰਾਚੀਨਤਾ ਦਰਸਾਉਂਦਾ ਸੰ. 1652 ਵੀ ਬਹੁਤ ਪਿੱਛੋਂ ਪੋਥੀ ਦੀ ਦੁਬਾਰਾ ਜਿਲਦਬੰਦੀ ਸਮੇਂ ਕੀਤਾ ਇੰਦਰਾਜ ਹੈ), ਇਹ ਪ੍ਰਤਿਕਿਰਿਆ ਭੱਲਾ-ਸੋਢੀ ਦਵੰਦ ਦਾ ਸਿਖਰ ਸੀ।

ਮੋਹਨ ਵਰਤਾਰੇ ਦਾ ਇਕ ਹੋਰ ਪਹਿਲੂ ਨਿਮਨੋਕਤ ਸਲੋਕ ਵਿਚ ਰੂਪਮਾਨ ਹੁੰਦਾ ਹੈ: ਮੋਹਨ ਭੱਲੇ ਦੀ ਸ਼ਰੀਕੇਬਾਜ਼ੀ ਕਾਰਨ ਗੁਰੂ ਰਾਮ ਦਾਸ ਜੀ ਨਾਲ ਉਸ ਦਾ ਤੋੜ ਵਿਛੋੜਾ ਹੋ ਗਿਆ ਸੀ, ਪਰ ਉਸ ਨੇ ਗੁਰੂ ਅੰਗਦ ਸਾਹਿਬ ਦੇ ਆਕੀ ਪੁੱਤਰਾਂ ਦਾਤੂ ਅਤੇ ਦਾਸੂ ਗੁਰੂ-ਮਾਰਿਆਂ ਨਾਲ ਮੇਲ-ਜੋਲ ਵਧਾ ਕੇ ਰਹਿੰਦੀ-ਖੂੰਹਦੀ ਪਤ ਵੀ ਗਵਾ ਲਈ। ਗੁਰੂ ਫਿਟਕਾਰੀਆਂ ਦੋਵੇਂ ਧਿਰਾਂ, ਆਪਣੇ ਪਿਤਾ-ਗੁਰੂਆਂ ਦੀ ਅਜ਼ਮਤ ਦਾ ਮੁੱਲ ਪਾਉਣ ਜੋਗੀਆਂ ਨਾ ਹੋਣ ਕਾਰਨ, ਰੱਦ ਹੋਈਆਂ ਸਨ। ਮੋਹਨ ਦੇ ਵਿਹਾਰ ਦਾ ਇਹ ਪੱਖ ਉਸ ਦੇ ਗੁਰੂ-ਕਿਆਂ ਨਾਲ ਵਿਹਾਰ ਨੂੰ ਬਹੁਤ ਨੀਵੀਂ ਪੱਧਰ 'ਤੇ ਲੈ ਜਾਂਦਾ ਹੈ, ਜਿਸ ਨੂੰ ਗੁਰੂ ਸਾਹਿਬ ਕਰਤੇ ਦਾ ਹੁਕਮ ਮੰਨ ਕੇ ਪ੍ਰਵਾਨ ਕਰਦੇ ਹਨ:

1. ਗਉੜੀ, ਵਾਰ ਮਹਲਾ ੪, ਪਉੜੀ ੮, ਸਲੋਕ ੨, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨੇ 303-04.
2. ਸਾਰੰਗ, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1226.

ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ॥
ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ॥
ਜੋ ਸਤਿਗੁਰ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ॥
ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ॥
ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ॥
ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ ਮਰਾਹੀ॥
ਸਤਿਗੁਰ ਕੀ ਵਡਿਆਈ ਵੇਖਿ ਨਾ ਸਕਨੀ
ਓਨਾ ਅਗੈ ਪਿਛੈ ਥਾਉ ਨਾਹੀ॥
ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ
ਰਹਿਦੀ ਖੁਹਦੀ ਸਭ ਪਤਿ ਗਵਾਹੀ॥
ਓਇ ਅਗੈ ਕੁਸਟੀ ਗੁਰ ਕੇ ਫਿਟਕੇ
ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ॥
ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ॥
ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ॥[1]

ਉਪਰੋਕਤ ਸਾਰੀ ਗਵਾਹੀ ਦਾ ਸਰੋਤ ਗੁਰੂ ਬਾਣੀ ਹੈ, ਜਿਸ ਦੇ ਰਚਣਹਾਰੇ ਆਪ ਉਸ ਵਰਤਾਰੇ ਦਾ ਪ੍ਰਮੁੱਖ ਪਾਤਰ ਸਨ ਅਤੇ ਗੁਰੂ ਅਰਜਨ ਸਾਹਿਬ ਨੇ 'ਗਉੜੀ ਦੀ ਵਾਰ ਮਹਲਾ ੪', ਜਿਸ ਤੋਂ ਉਪਰੋਕਤ ਹੁੰਗਾਰੇ ਲਏ ਗਏ ਹਨ, ਦੇ ਅੰਤ ਉੱਤੇ ਇਸ ਦੇ ਅੱਖਰ-ਅੱਖਰ 'ਸੁਧ' ਹੋਣ ਦੀ ਤਸਦੀਕ ਵੀ ਕੀਤੀ ਹੋਈ ਹੈ। ਇਸ ਤੋਂ ਵੱਧ ਪ੍ਰਮਾਣਕ ਗਵਾਹੀ ਹੋਰ ਕੋਈ ਨਹੀਂ ਹੋ ਸਕਦੀ। ਇਸ ਲਈ, ਉਪਰੋਕਤ ਚਰਚਾ ਤੋਂ ਪ੍ਰਾਪਤ ਹੋਏ ਇਨ੍ਹਾਂ ਸਿੱਟਿਆਂ ਤੋਂ ਭੱਜਣਾ ਔਖਾ ਹੈ:

1. ਮੋਹਨ ਪਰਿਵਾਰ ਵਿਚ ਸਭ ਤੋਂ ਵੱਡਾ ਸੀ ਅਤੇ ਉਹ 1580 ਈ. ਤੋਂ ਪਹਿਲੋਂ ਚਲਾਣਾ ਕਰ ਚੁੱਕਾ ਸੀ।
2. 'ਮੋਹਨ-ਕਿਆਂ' ਦੇ ਗੁਰੂ-ਕਿਆਂ ਨਾਲ ਸਮਾਜਕ ਸੰਬੰਧ ਵਿਰੋਧੀ ਧਿਰ ਵਾਲੇ ਸਨ। ਇਸ ਰਵੱਈਏ ਵਿਚ 1604 ਈ. ਤਕ ਕੋਈ ਤਬਦੀਲੀ ਨਹੀਂ ਸੀ ਹੋਈ।
3. ਮੋਹਨ ਅਤੇ ਫੇਰ ਸਹੰਸਰ ਰਾਮ ਨੇ ਸਮਾਨਾਂਤਰ ਗੱਦੀ ਚਲਾਈ। ਸਹੰਸਰ ਰਾਮ ਨੇ ਕੁਝ ਬਾਣੀ ਦਾ ਜੁਗਾੜ ਕਰ ਕੇ ਦੋ ਪੋਥੀਆਂ ਲਿਖੀਆਂ ਅਤੇ ਆਪਣੀ ਰਚਨਾ ਉਸ ਵਿਚ ਦਰਜ ਕੀਤੀ।
4. ਗਉੜੀ ਰਾਗ ਵਾਲੇ ਮੋਹਨ ਦੀ ਉਪਮਾ ਵਾਲੇ ਛੰਤ ਨੂੰ ਮੋਹਨ ਭੱਲੇ ਨਾਲ ਜੋੜਨਾ ਯਥਾਰਥਕ ਨਹੀਂ।

## ਰਵਾਇਤ, ਬਾਣੀ ਸੰਚਾਰ ਦੀ

ਜਿਹੜੇ ਵਿਚਾਰਵਾਨ ਹਲਕੇ ਮੰਨਦੇ ਹਨ ਕਿ 'ਆਦਿ ਗ੍ਰੰਥ' ਦੇ ਸੰਪਾਦਨ ਸਮੇਂ ਬਾਣੀ ਇਕੱਤਰ ਕਰਵਾਈ ਗਈ, ਉਹ ਕੁਦਰਤੀ ਤੌਰ 'ਤੇ ਇਸ ਭੁਲੇਖੇ ਦਾ ਸ਼ਿਕਾਰ ਵੀ ਹੋ ਜਾਂਦੇ ਹਨ ਕਿ ਬਾਣੀ ਇਕ ਗੁਰੂ ਵੱਲੋਂ ਆਪਣੇ ਉੱਤਰਾਧਿਕਾਰੀ

1. ਗਉੜੀ, ਵਾਰ ਮਹਲਾ ੪, ਪਉੜੀ ੧੫, ਸਲੋਕ ੪, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨੇ 308-09.

ਨੂੰ ਗੁਰ-ਗੱਦੀ ਦੇ ਨਾਲ ਨਹੀਂ ਸੌਂਪੀ ਗਈ। ਇਸ ਤਰ੍ਹਾਂ ਦੀ ਧਾਰਨਾ ਗੁਰਮਤ ਦੀ 'ਨਿਰੰਤਰਤਾ ਅਤੇ ਅਖੰਡਤਾ' ਵਾਲੇ ਸਿਧਾਂਤ ਨੂੰ ਨਕਾਰਦੀ ਹੈ। ਸ਼ਬਦ-ਗੁਰੂ ਅਤੇ ਗੁਰੂ-ਸ਼ਬਦ ਦਾ ਸੰਕਲਪ ਗੁਰੂ ਨਾਨਕ ਸਾਹਿਬ ਦੇ ਸਮੇਂ ਵਿਚ ਹੀ ਵਿਕਸ ਚੁੱਕਾ ਸੀ, ਜੋ ਗੁਰਿਆਈ ਅਤੇ ਗੁਰਬਾਣੀ ਦੀ ਅਖੰਡਤਾ ਅਤੇ ਨਿਰੰਤਰਤਾ ਦੀ ਬੁਨਿਆਦ ਹੈ। ਜੇ ਗੁਰਬਾਣੀ ਦਾ ਸੰਚਾਰ ਸਿਲਸਿਲੇਵਾਰ ਨਹੀਂ ਹੋਇਆ ਤਾਂ ਗੁਰਮਤ ਦੀ ਅਖੰਡਤਾ ਅਤੇ ਨਿਰੰਤਰਤਾ ਪੀੜ੍ਹੀ-ਦਰ-ਪੀੜ੍ਹੀ ਕਿਵੇਂ ਕਾਇਮ ਰਹੀ?

ਪੁਰਾਣੀਆਂ ਲਿਖਤਾਂ ਵਿਚ ਬਹੁਤ ਸਾਰੀ ਸਮੱਗਰੀ ਅਜਿਹੀ ਮਿਲਦੀ ਹੈ ਜਿਸ ਦੇ ਸਹਾਰੇ ਗੁਰਬਾਣੀ ਸੰਚਾਰ ਨਾਲ ਜੁੜੇ ਕਈ ਮੁੱਦੇ ਹੱਲ ਕਰਨ ਵਿਚ ਸਹਾਇਤਾ ਮਿਲ ਸਕਦੀ ਹੈ। ਇਹ ਲਿਖਤਾਂ 'ਆਦਿ ਗ੍ਰੰਥ' ਦੇ ਸੰਪਾਦਨ-ਕਾਲ ਦੇ ਨੇੜਲੇ ਸਮੇਂ ਨਾਲ ਸੰਬੰਧਤ ਹੋਣ ਕਾਰਨ, ਦੋ ਸਦੀਆਂ ਬਾਅਦ ਦੀਆਂ ਮੰਤਵੀ ਲਿਖਤਾਂ ਨਾਲੋਂ ਵਧੇਰੇ ਭਰੋਸੇਯੋਗ ਅਤੇ ਹਕੀਕਤ ਦੇ ਨੇੜੇ ਹਨ।

> [1]"ਫੇਰਿ ਅੰਗਦ ਸਿਖ ਨੋ ਆਗਿਆ ਕੀਤੀਅਨੁ॥ ਜਿ ਪੁਰਖਾ ਜਿ ਤੂੰ ਹੈ ਸਿ ਅਸੀ ਹਾਂ॥ ਜਿਥੈ ਜਿਥੈ ਮੇਰੇ ਅਖਰ ਦੀਆਂ ਪਉੜੀਆਂ ਸਲੋਕ ਹੈਨਿ ਤੂੰ ਓਹ ਸਲੋਕ ਸਬਦ ਲੈ ਕੇ ਸੋਦਰਹੁ ਸਭਿ ਏਸ ਜਪ ਵਿਚ ਆਂਣਿ ਆਂਣਿ ਬਣਾਇ ਅਤੈ ਮੈਨੂ ਸੁਣਾਇਦਾ ਜਾਇ...ਤਿਉ ਤਿਉ ਬਾਬੇ ਨਾਨਕ ਦੇ ਹਜੂਰ ਅੰਗਦ ਸਿਖ ਬਣਾਇ ਬਣਾਇ ਚੁਣਿ ਚੁਣਿ ਬਾਬੇ ਨਾਨਕ ਜੀ ਨੋ ਸੁਣਾਇਦਾ ਜਾਇ॥ ਬਾਬੇ ਨਾਨਕ ਕਹਿਆ ਸਬਾਸਿ ਪੁਰਖਾ ਏਹ ਇਥਾਊ ਲਗਦੀ ਹੈ। ਪਉੜੀ ਏਹ ਇਥਾਊ ਬਣਦੀ ਹੈ॥...ਬਾਣੀ ਤਾਂ ਸਭ ਗੁਰੂ ਬਾਬੇ ਦੇ ਮੁਖ ਦੀ॥ ਪਰ ਬਣਾਵਣੇ ਅੰਗਦ ਸਿਖ ਦੇ ਵਿਚ ਬਾਬਾ ਨਾਨਕ ਜੀ ਖੁਸੀ ਹੋਇਆ...ਅੰਗਦ ਸਿਖ ਨੂ ਬਾਬੇ ਨਾਨਕ ਦੇ ਖਜਾਨੇ ਦੀ ਦਿਸਟਿ ਹੋਇ ਆਈ॥ ਬਾਣੀ ਪਰਖਣ ਦੀ ਨਜਰ ਹੋਈਸੁ॥ ਤਾਂ ਬਾਬੇ ਨਾਨਕ ਆਪਣਾ ਖਜਾਨਾ ਅੰਗਦ ਸਿਖ ਦੇ ਹਵਾਲੇ ਕੀਤਾ॥"[1]

ਇਹ ਟੂਕਾਂ ਪ੍ਰਿਥੀ ਚੰਦ ਦੇ ਪੁੱਤਰ, ਗੁਰੂ ਰਾਮ ਦਾਸ ਜੀ ਦੇ ਪੋਤਰੇ ਮਿਹਰਵਾਨ (1581-1640 ਈ.) ਦੇ ਨਾਂ ਨਾਲ ਸੰਬੰਧਤ 'ਜਪੁ' ਦੇ ਪਰਮਾਰਥ ਵਿੱਚੋਂ ਹਨ। ਸਿੱਕੇਬੰਦ ਗਵਾਹੀ ਹੈ, ਭਰੋਸੇਯੋਗ ਹੈ। ਇਸ ਦੀ ਪ੍ਰੋੜ੍ਹਤਾ 'ਪੁਰਾਤਨ ਜਨਮ ਸਾਖੀ' ਵੀ ਕਰਦੀ ਹੈ:

> ਤਿਤੁ ਮਹਿਲ ਜੋ ਸਬਦੁ ਹੋਇਆ ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ[2]

ਅਗਲੀ ਗਵਾਹੀ ਮਿਹਰਵਾਨ ਦੇ ਪੁੱਤਰ ਹਰਿਜੀ ਦੀ ਹੈ। ਇਤਿਹਾਸ ਵਿਚ ਗੁਰੂ ਅਰਜਨ ਸਾਹਿਬ ਦੇ ਵੱਡੇ ਭਰਾ ਪ੍ਰਿਥੀ ਚੰਦ ਨੂੰ ਮੀਣਾ ਸੱਦਿਆ ਜਾਂਦਾ ਹੈ ਅਤੇ ਇਸ ਤੋਂ ਤੁਰੇ ਸਿਲਸਿਲੇ ਨੂੰ 'ਛੋਟਾ ਮੇਲ' ਅਥਵਾ 'ਮੀਣੇ' ਦੀ ਸੰਗਿਆ ਦਿੱਤੀ ਜਾਂਦੀ ਹੈ। ਮੀਣੇ, ਹਰਿਜੀ ਦੀ ਮੌਤ (1696 ਈ.) ਤਕ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧਕ ਰਹੇ। ਹਰਿਜੀ ਨੇ ਮਿਹਰਵਾਨ ਦੀ ਜੀਵਨੀ 'ਗੋਸਟਿ ਮਿਹਰਵਾਨ' ਦੇ ਨਾਂ ਨਾਲ ਲਿਖੀ, ਜਿਸ ਵਿਚ ਆਪਣੇ ਸਿਲਸਿਲੇ ਨੂੰ ਗੁਰੂ ਅਰਜਨ ਸਾਹਿਬ ਰਾਹੀਂ ਮੁੱਖ ਧਾਰਾ ਨਾਲ ਜੋੜਨ ਦਾ ਜਤਨ ਕੀਤਾ ਹੈ। ਗੁਰੂ ਅਰਜਨ - ਪ੍ਰਿਥੀ ਚੰਦ - ਮਿਹਰਵਾਨ - ਹਰਿਜੀ

---

1. ਮਨੋਹਰ ਦਾਸ ਮਿਹਰਵਾਨ, *ਜਪ ਪਰਮਾਰਥ*, ਨਿਸ਼ੰ ਖਰੜਾ 42, ਪੱਤਰਾ 10-15.
2. *ਉਕਤ-ਕ੍ਰਿਤੀ*, ਅੰਮ੍ਰਿਤਸਰ, 1951, ਪੰਨਾ 114.

ਤੱਕ ਉੱਤਰਾਧਿਕਾਰੀ ਥਾਪਣ ਦੀਆਂ ਤਿੰਨ ਰਸਮਾਂ 'ਪੋਥੀ ਮਾਲਾ ਹਥਿ ਦੀਨੀ'[1] ਨਾਲ ਹੋਈਆਂ ਦੱਸੀਆਂ ਹਨ। ਇਨ੍ਹਾਂ ਦਸਤਾਵੇਜ਼ੀ ਪ੍ਰਮਾਣਾਂ ਤੋਂ ਬਾਣੀ ਦੇ ਨਿਰੰਤਰ ਸੰਚਾਰ ਹੁੰਦੇ ਰਹਿਣ ਅਤੇ ਉੱਤਰਾਧਿਕਾਰੀ ਨੂੰ ਸੌਂਪੇ ਜਾਣ ਦਾ ਪਤਾ ਲਗਦਾ ਹੈ।

*ਜਪੁ ਪਰਮਾਰਥ* ਵਾਲੀਆਂ ਟੂਕਾਂ ਦੱਸਦੀਆਂ ਹਨ ਕਿ ਜਿਸ ਪਰਕਿਰਿਆ ਨੂੰ ਅੱਜ-ਕੱਲ੍ਹ ਸੰਪਾਦਨ ਦਾ ਨਾਂ ਦਿੱਤਾ ਜਾਂਦਾ ਹੈ, ਗੁਰਬਾਣੀ ਦੇ ਪ੍ਰਸੰਗ ਵਿਚ, ਗੁਰੂ ਨਾਨਕ ਸਾਹਿਬ ਦੀ ਆਪਣੀ ਦੇਖ-ਰੇਖ ਵਿਚ ਗੁਰੂ ਅੰਗਦ ਸਾਹਿਬ ਦੇ ਹੱਥੀਂ ਸ਼ੁਰੂ ਹੋ ਗਈ ਸੀ। ਜਪੁ ਦੇ ਅਖ਼ੀਰ 'ਤੇ ਗੁਰੂ ਅੰਗਦ ਸਾਹਿਬ ਨੇ ਇਕ ਸਲੋਕ ਆਪਣਾ ਜੋੜਿਆ, ਜਿਸ ਤੋਂ ਪਤਾ ਲਗਦਾ ਹੈ ਕਿ ਜਪੁ ਸੰਪਾਦਨ ਦਾ ਕਾਰਜ 17 ਹਾੜ੍ਹ 1596/ 1539 ਈ. ਨੂੰ ਗੁਰ-ਗੱਦੀ ਮਿਲਣ ਤੋਂ ਬਾਅਦ ਮੁਕੰਮਲ ਹੋਇਆ। ਇਹ ਤਾਂ ਹੀ ਸੰਭਵ ਹੋ ਸਕਿਆ ਜੇ ਬਾਣੀ ਦੀ ਵਿਰਾਸਤ ਉਨ੍ਹਾਂ ਨੂੰ ਪੁੱਜੀ।

"ਬਾਣੀ ਤਾਂ ਸਭ ਗੁਰੂ ਬਾਬੇ ਦੇ ਮੁਖ ਦੀ ਪਰ ਬਣਾਵਣੇ ਅੰਗਦ ਸਿਖ ਦੇ ਵਿਚ ਬਾਬਾ ਨਾਨਕ ਜੀ ਖੁਸੀ ਹੋਇਆ" ਮਿਹਰਵਾਨ ਦੀ ਗੁਰਬਾਣੀ ਦੇ ਪਹਿਲੇ ਸੰਪਾਦਕ ਨੂੰ ਢੁੱਕਵੀਂ ਅਤੇ ਸਧਾਰਨ ਸ਼ਬਦਾਂ ਵਿਚ ਅਸਧਾਰਨ ਸ਼ਰਧਾਂਜਲੀ ਹੈ। ਇਸ ਲਈ ਸਰਾਫ਼ੀ ਨਜ਼ਰ ਅਤੇ ਗੁਰੂ ਨਾਨਕ ਸਾਹਿਬ ਦੇ ਖ਼ਜ਼ਾਨੇ ਦੀ 'ਦਿਸਟਿ' ਦੀ ਪ੍ਰਾਪਤੀ ਦਾ ਕੁਦਰਤੀ ਫਲ, ਬਾਬੇ ਦੀ ਖ਼ੁਸ਼ੀ ਅਤੇ ਬਾਬੇ ਦੀ ਬਾਣੀ ਦਾ ਸਾਰਾ ਖ਼ਜ਼ਾਨਾ ਗੁਰੂ ਅੰਗਦ ਸਾਹਿਬ ਦੇ ਹਵਾਲੇ ਹੋਇਆ। ਇਹ ਅਕੱਟ ਪ੍ਰਮਾਣ ਹੈ ਇਸ ਤੱਥ ਦਾ ਕਿ ਗੁਰਬਾਣੀ ਦੀ ਵਿਰਾਸਤ ਨਿਰੰਤਰਤਾ ਦੇ ਅਸੂਲ ਮੁਤਾਬਕ ਗੁਰ-ਗੱਦੀ ਦੇ ਨਾਲ ਉੱਤਰਾਧਿਕਾਰੀ ਨੂੰ ਪਹੁੰਚਦੀ ਸੀ ਅਤੇ ਉੱਤਰਾਧਿਕਾਰੀ ਪ੍ਰਾਪਤ ਹੋਏ ਵਿਰਸੇ ਦੀ ਸਾਂਭ-ਸੰਭਾਲ ਦੇ ਨਾਲ-ਨਾਲ ਆਪਣੀ ਰਚਨਾ ਵੀ ਉਸ ਖ਼ਜ਼ਾਨੇ ਵਿਚ ਜੋੜਦਾ ਸੀ।

ਬਾਣੀ ਦੀ ਤਰਤੀਬ ਦੇ ਉਦਭਵ ਦਾ ਮੁੱਢ ਵੀ ਗੁਰੂ ਅੰਗਦ ਸਾਹਿਬ ਦੇ ਸਮੇਂ ਵਿਚ ਬੱਝਾ ਸਹੀ ਹੁੰਦਾ ਹੈ। ਰਾਗਾਂ ਵਿਚ ਗਾਈ ਜਾ ਸਕਣ ਵਾਲੀ ਪ੍ਰਾਪਤ ਬਾਣੀ, ਵੱਖਰੇ-ਵੱਖਰੇ 19 ਖਣਾਂ ਵਿਚ ਰੱਖੀ ਗਈ। ਇਹ ਵੰਡ ਕੁਦਰਤੀ ਸੀ ਕਿਉਂਕਿ ਗੁਰੂ ਨਾਨਕ ਸਾਹਿਬ ਨੇ 19 ਰਾਗਾਂ ਵਿਚ ਰਚਨਾ ਕੀਤੀ ਸੀ। ਨਿਤਨੇਮ ਦੀ ਬਾਣੀ ਜਿਵੇਂ ਜਪੁ ਅਤੇ ਸੋਦਰੁ ਦੇ ਸ਼ਬਦ ਮੁੱਢ ਵਿਚ, ਰਾਗਾਂ ਬਾਹਰਲੇ ਸਲੋਕ ਅਖ਼ੀਰ ਵਿਚ ਰੱਖੇ ਗਏ। ਬਾਬਾ ਫ਼ਰੀਦ ਅਤੇ ਕਬੀਰ ਜੀ ਦੀ ਬਾਣੀ ਜੋ ਗੁਰੂ ਨਾਨਕ ਸਾਹਿਬ ਪਾਸ ਸਾਂਭੀ ਹੋਈ ਸੀ, ਸੰਬੰਧਤ ਰਾਗ ਵਿਚ ਅਤੇ ਸਲੋਕ ਗੁਰੂ ਸਾਹਿਬਾਨ ਦੇ ਸਲੋਕਾਂ ਪਿੱਛੇ ਦਰਜ ਹੋਏ। ਪਿਛਲੇ ਗੁਰੂ ਸਾਹਿਬਾਨ ਦੀ ਬਾਣੀ ਇਸੇ ਪੈਟਰਨ 'ਤੇ ਸਮੇਂ ਦੇ ਕ੍ਰਮ ਅਨੁਸਾਰ ਸਿਲਸਿਲੇਵਾਰ ਪੋਥੀ ਵਿਚ ਜੁੜਦੀ ਗਈ।

ਇਹ ਤਰਤੀਬ ਕੇਵਲ ਅਨੁਮਾਨ 'ਤੇ ਅਧਾਰਤ ਨਹੀਂ ਸਗੋਂ ਗੁਰਬਾਣੀ ਸਾਂਭਣ ਦੇ ਉਪਰਾਲੇ ਵਿੱਚੋਂ ਪੈਦਾ ਹੋਇਆ ਸਹਿਜ ਸੰਜਮ ਹੈ, ਜਿਸ ਦਾ ਝਲਕਾਰਾ 'ਆਦਿ ਗ੍ਰੰਥ' ਤੋਂ ਪਹਿਲੇ ਦੇ ਬਾਣੀ ਸੰਗ੍ਰਹਾਂ ਜਿਵੇਂ 'ਗੋਇੰਦਵਾਲ ਵਾਲੀਆਂ ਪੋਥੀਆਂ' ਵਿਚ ਵੀ ਵੇਖਣ ਨੂੰ ਮਿਲਦਾ ਹੈ।

ਰਵਾਇਤ ਹੈ, ਦਸਤਾਵੇਜ਼ੀ ਸਬੂਤ ਵੀ ਮਿਲਦਾ ਹੈ, ਜਿਸ ਅਨੁਸਾਰ ਗੁਰੂ ਅੰਗਦ

---

1. *ਉਕਤ-ਕ੍ਰਿਤੀ*, ਨਿਸ਼ੰ ਖਰੜਾ 10, ਪੱਤਰਾ 5 ਅਤੇ 130.

ਸਾਹਿਬ ਨੇ ਪ੍ਰਚੱਲਤ ਲਿਪੀ ਦੀ ਰੂਪਕ ਸੁਧਾਈ ਕਰ ਕੇ ਇਸ ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਲਿਖ ਕੇ ਗੁਰੂ ਨਾਨਕ ਸਾਹਿਬ ਨੂੰ ਭੇਂਟ ਕੀਤੀ ਅਤੇ ਪ੍ਰਵਾਨਗੀ ਲਈ। ਇਹ ਲਿਪੀ ਪਿੱਛੋਂ ਗੁਰਮੁਖੀ ਦੇ ਨਾਂ ਨਾਲ ਪਰਸਿੱਧ ਹੋਈ।

"ਗੁਰੂ ਅੰਗਦ ਗੁਰਮੁਖੀ ਅਖਰ ਬਾਨਾਏ ਗੁਰੂ ਬਾਬੇ ਦੇ ਅਗੇ ਸਬਦ ਭੇਟ ਕੀਤਾ।"[1]

ਜਿਨ੍ਹਾਂ ਭਰੋਸੇਵਾਨਾਂ ਨੇ 'ਗੋਇੰਦਵਾਲ ਵਾਲੀਆਂ ਪੋਥੀਆਂ' ਨੂੰ 'ਆਦਿ ਗ੍ਰੰਥ' ਦਾ ਸਰੋਤ ਸਿੱਧ ਕਰਨ ਦਾ ਭਾਰ ਆਪਣੇ ਮੋਢਿਆਂ 'ਤੇ ਚੁੱਕਿਆ ਹੋਇਆ ਹੈ, ਉਹ ਇਹ ਗੱਲ ਮੰਨਣ ਲਈ ਤਿਆਰ ਨਹੀਂ ਹੁੰਦੇ ਕਿ 16ਵੀਂ ਸਦੀ ਈ. ਵਿਚ ਇਨ੍ਹਾਂ ਪੋਥੀਆਂ ਅਤੇ 'ਗੁਰੂ ਹਰ ਸਹਾਇ' ਵਾਲੀ (ਹੁਣ ਚੋਰੀ ਹੋਈ ਪੋਥੀ) ਤੋਂ ਇਲਾਵਾ ਹੋਰ ਕਿਸੇ ਪੋਥੀ ਦੀ ਹੋਂਦ ਵੀ ਸੰਭਵ ਹੋ ਸਕਦੀ ਹੈ। ਇਸ ਸੰਭਾਵਨਾ ਨੂੰ ਰੱਦਣ ਲਈ ਉਨ੍ਹਾਂ ਕੋਲ ਇੱਕੋ-ਇਕ ਦਲੀਲ, ਪੋਥੀਆਂ ਦੀ ਅਪ੍ਰਾਪਤੀ ਦੀ ਹੈ। ਪੋਥੀਆਂ ਦੀ ਹੋਂਦ ਤੋਂ ਇਨਕਾਰੀ ਹੋਣ ਨਾਲ ਮਸਲਾ ਹੱਲ ਨਹੀਂ ਹੁੰਦਾ। ਪੋਥੀਆਂ ਬਾਣੀ ਦੀਆਂ ਵਾਹਕ ਸਨ - ਬਾਣੀ ਦਾ ਪ੍ਰਵਾਹ ਨਿਰੰਤਰ ਚੱਲਦਾ ਰਿਹਾ ਹੈ ਅਤੇ ਚੱਲ ਰਿਹਾ ਹੈ। ਬਿਰਧ ਹੋਈਆਂ ਪੋਥੀਆਂ ਤੋਂ ਨਵੇਂ ਸਰੂਪ ਤਿਆਰ ਹੁੰਦੇ ਹਨ। ਪੁਰਾਣੇ ਸਰੂਪ ਤਾਂ ਹੀ ਕਾਇਮ ਰਹਿ ਸਕਦੇ ਹਨ ਜੇ ਸੰਦੂਕਾਂ ਅੰਦਰ ਬੰਦ ਕਰ ਕੇ, ਦਰਸ਼ਨ-ਭੇਟ ਉਗਰਾਹੁਣ ਲਈ ਸਾਂਭੇ ਜਾਂਦੇ, ਜਿਵੇਂ ਭੱਲਿਆਂ/ਸੋਢੀਆਂ ਨੇ ਰੱਖੇ ਹੋਏ ਹਨ, ਪਰ ਇਹ ਗੁਰਮਤ ਦਾ ਆਸ਼ਾ ਨਹੀਂ ਸੀ। 16ਵੀਂ ਸਦੀ ਈ. ਵਿਚ ਅਨੇਕਾਂ ਪੋਥੀਆਂ ਦੇ ਲਿਖੇ ਲਿਖਾਏ ਜਾਣ ਦੇ ਹਵਾਲੇ ਪੁਰਾਣੇ ਗਰੰਥਾਂ ਵਿਚ ਹੁਣ ਵੀ ਮਿਲਦੇ ਹਨ:

[2]"ਜਬ ਬਾਰਹਾਂ ਤੇਰਹਾਂ ਬਰਸਾਂ ਕਾ ਭਯਾ... ॥ ਪੋਥੀ ਲਿਖਾਈ॥ ਪੋਥੀ ਉਤੇ ਜਪੁ ਤੇ ਆਦਿ ਲਾਇ ਕਰਿ ਹੋਰੁ ਬਾਣੀ ਖਣੁ ਲਿਖਾਇਆ॥ ਤਬ ਆਗੈ ਖਣ ਦੇ ਇਕ ਇਕ ਦੁਇ ਦੁਇ ਛਕੇ ਸਭਨਾ ਗੁਰਾਂ ਮਹਿਲਾ ਕੇ ਸਬਦੁ ਲਿਖਾਏ॥ ਪੋਥੀ ਨਾਲਿ ਦਿਨ ਰਾਤਿ ਪ੍ਰੀਤਿ ਪਿਆਰੁ ਅਰੁ ਉਦਾਸੀ ਦੇ ਘਰਿ ਰਹੀਐ॥"[2]

[3]"ਤਬ ਗੁਰੂ ਸਾਹਿਬ (ਪ੍ਰਿਥੀ ਚੰਦ) ਜੀ ਕਹਿਆ ਜੋ ਟਹਲ ਦਾ ਤਥਾ ਪੋਥੀ ਦਾ ਖਸਮ ਤੂੰਹੈ ਹੈ॥ ਪੋਥੀ ਪੜਨੀ ਟਹਲ ਕਰਨੀ ਤਬ ਗੁਰੂ ਮਿਹਰਵਾਨ ਕੋ ਹਰਖਵੰਤ ਹੋਇ ਕੇ ਪੈਰੀ ਪਾਇਆ॥ ਆਗੇ ਪੋਥੀ ਕਿਤੇ ਡੇਰੇ ਹੋਂਦੀਆ ਨਾਹੀ ਜਪੁ ਪੜੀਦਾ ਅਤੇ ਸਬਦ ਗਾਵੀਦੇ॥ ਤਬ ਸਭਨੀ ਡੇਰੀ ਪੋਥੀਆਂ ਮਿਲੀਆਂ ਖਣੁ ਬੰਨਿ ਮਿਲੇ ਡੇਰੇ ਡੇਰੇ ਪੋਥੀਆਂ ਲਾਗੀਆਂ ਵਾਚਣੇ॥"[3]

ਉਪਰੋਕਤ ਟੂਕਾਂ 'ਗੋਸਟਿ ਮਿਹਰਵਾਨ' ਵਿੱਚੋਂ ਹਨ, ਰਚਨਾ ਹਰਿਜੀ ਦੀ ਹੈ। ਮਿਹਰਵਾਨ ਦਾ 12ਵਾਂ-13ਵਾਂ ਵਰ੍ਹਾ 1593 ਈ. ਨੂੰ ਢੁੱਕਦਾ ਹੈ। 'ਗੋਇੰਦਵਾਲ ਵਾਲੀਆਂ ਪੋਥੀਆਂ' ਵੀ ਇਸੇ ਕਾਲ ਵਿਚ ਤਿਆਰ ਹੋਈਆਂ। 'ਗੁਰੂ ਹਰ ਸਹਾਇ' ਵਾਲੀ ਪੋਥੀ, ਮਿਹਰਵਾਨ ਦੀ ਨਿਗਰਾਨੀ ਹੇਠ ਤਿਆਰ ਹੋਈਆਂ ਅਨੇਕਾਂ ਪੋਥੀਆਂ ਵਿੱਚੋਂ ਇਕ ਸੀ, ਜਿਸ ਨੂੰ ਗੁਰੂ ਨਾਨਕ ਸਾਹਿਬ ਦੇ ਵੇਲੇ ਦੀ ਦੱਸ ਕੇ ਮਾਲਕ ਲਾਹਾ

---

1. 'ਪੋਥੀ ਪੰਜੌਰ ਵਾਲੀ', ਪੱਤਰਾ 215ਅ: ਕਥੋਕਤੀ, ਪਿਆਰ ਸਿੰਘ, ***ਗਾਥਾ ਸ੍ਰੀ ਆਦਿ ਗ੍ਰੰਥ***, ਅੰਮ੍ਰਿਤਸਰ, 1992, ਪੰਨਾ 102.
2. *ਗੋਸਟਾਂ ਮਿਹਰਵਾਨ*, ਨਿਸ਼ੰ ਖਰੜਾ, ਪੱਤਰਾ 3.
3. *ਉਹੀ*, ਪੱਤਰਾ 3/ਅ।

ਲੈਂਦੇ ਰਹੇ। *ਬੰਸਾਵਲੀਨਾਮਾ* ਦੇ ਲੇਖਕ ਛਿੱਬਰ ਨੇ ਗੁਰੂ ਅਰਜਨ ਸਾਹਿਬ ਦੇ ਚਾਰ ਲਿਖਾਰੀਆਂ ਦੇ ਨਾਂ ਦਿੱਤੇ ਹਨ: ਸੰਤ ਦਾਸ, ਹਰੀਆ, ਸੁਖਾ ਅਤੇ ਮਨਸਾ ਰਾਮ।[1] ਬਾਣੀ ਬਾਕਾਇਦਾ ਜੁਜ਼ਾਂ/ਖਣਾਂ ਵਿਚ ਲਿਖੀ ਜਾਂਦੀ ਅਤੇ ਫੇਰ ਜਿਲਦ-ਬੰਦੀ ਹੋ ਕੇ ਡੇਰਿਆਂ (ਹੁਣ ਗੁਰਦੁਆਰਿਆਂ) 'ਤੇ ਪਹੁੰਚਾਈ ਜਾਂਦੀ। ਇਨ੍ਹਾਂ ਤੱਥਾਂ ਦੀ ਰੋਸ਼ਨੀ ਵਿਚ 'ਆਦਿ ਗ੍ਰੰਥ' ਦਾ ਲਿਖਾਈ ਉਪਰੰਤ ਜਿਲਦ-ਬੰਦੀ ਖ਼ਾਤਰ ਲਾਹੌਰ ਲੈ ਜਾਣ ਵਾਲੀ ਗੱਲ ਵੀ ਬੇਬੁਨਿਆਦੀ ਸਿੱਧ ਹੁੰਦੀ ਹੈ।

ਗੁਰੂ ਅਮਰ ਦਾਸ ਜੀ ਦੇ ਸਿੱਖਾਂ ਵਿਚ ਇਕ ਪਾਧਾ ਬੂਲਾ ਸੀ, ਜਿਸ ਬਾਰੇ ਭਾਈ ਗੁਰਦਾਸ ਦੱਸਦੇ ਹਨ ਕਿ ਉਹ ਬਾਣੀ ਦੇ ਗਾਇਣ ਕਰਨ ਵਾਲਾ ਅਤੇ ਲਿਖਾਰੀ ਸੀ।[2] ***ਸਿੱਖਾਂ ਦੀ ਭਗਤਮਾਲਾ*** ਵਿਚ ਜ਼ਿਕਰ ਮਿਲਦਾ ਹੈ ਕਿ ਗੁਰੂ ਅਮਰ ਦਾਸ ਜੀ ਨੇ ਭਾਈ ਬੂਲੇ ਪਾਧੇ ਨੂੰ ਪੋਥੀਆਂ ਸਿੱਖਾਂ ਨੂੰ ਲਿਖ ਕੇ ਦੇਣ, ਪਰ ਕਮਾਈ ਦਾ ਸਾਧਨ ਨਾ ਬਣਾਉਣ ਦੀ ਹਦਾਇਤ ਕੀਤੀ ਸੀ। ਇਸ ਪ੍ਰਸੰਗ ਵਿਚ ਗੁਰੂ ਨਾਨਕ ਸਾਹਿਬ ਨੇ ਸਖ਼ਤ ਤਾੜਨਾ ਕੀਤੀ ਸੀ:

ਧ੍ਰਿਗ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥[3]

ਭਾਈ ਗੁਰਦਾਸ ਗੁਰਬਾਣੀ ਦੀਆਂ ਪੋਥੀਆਂ ਲਿਖਣ ਨੂੰ ਗੁਰਸਿੱਖਾਂ ਲਈ ਸਫਲ ਸੇਵਾ ਮੰਨਦੇ ਹਨ।[4] ਭਾਈ ਗੁਰਦਾਸ ਆਪ 'ਕਰਤਾਰਪੁਰੀ ਬੀੜ' ਦੇ ਲਿਖਾਰੀ ਸਨ। ਪੋਥੀਆਂ ਦੇ ਲਿਖਣ ਅਤੇ ਮੁਫ਼ਤ ਵੰਡਣ ਨੂੰ ਜਿਸ ਭਾਈਚਾਰੇ ਵਿਚ ਏਡੀ ਸਦਾਚਾਰਕ ਬੁਲੰਦੀ 'ਤੇ ਰੱਖਿਆ ਗਿਆ ਹੋਵੇ, ਉਸ ਵਿੱਚੋਂ ਪੋਥੀਆਂ ਦਾ ਕਿਸੇ ਸਮੇਂ ਵੀ ਅਭਾਵ ਦੀ ਕਲਪਣਾ ਹੀ ਨਹੀਂ ਕੀਤੀ ਜਾ ਸਕਦੀ। ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਗੁਰੂ-ਟਿਕਾਣੇ ਜਿਵੇਂ ਕਰਤਾਰਪੁਰ (ਪਾਕਿਸਤਾਨ), ਖਡੂਰ, ਗੋਇੰਦਵਾਲ ਅਤੇ ਗੁਰੂ-ਚੱਕ (ਅੰਮ੍ਰਿਤਸਰ) ਗੁਰਬਾਣੀ ਦੀ ਲਿਖਾਈ ਅਤੇ ਉਤਾਰੇ ਕਰਨ-ਕਰਾਉਣ ਦੇ ਵੱਡੇ ਕੇਂਦਰ ਰਹੇ ਹਨ।

ਮਿਹਰਵਾਨ ਅਤੇ ਹਰਿਜੀ ਦੀਆਂ ਪੂਰਬੋਕਤ ਟੂਕਾਂ ਇਸ ਪ੍ਰਸੰਗ ਨਾਲ ਸੰਬੰਧਤ ਮਹੱਤਵਪੂਰਨ ਸਬੂਤ ਹਨ, ਜਿਨ੍ਹਾਂ ਤੋਂ ਲਿਖੀਆਂ ਗਈਆਂ ਪੋਥੀਆਂ ਦੇ ਅੰਦਰਲੇ ਪ੍ਰਬੰਧ ਅਤੇ ਬਾਣੀ ਦੀ ਤਰਤੀਬ ਦਾ ਵੀ ਪਤਾ ਲਗਦਾ ਹੈ। ਇਨ੍ਹਾਂ ਟੂਕਾਂ ਵਿਚ ਦਰਸਾਈ ਪੋਥੀ-ਸੰਰਚਨਾ, 'ਬਾਹੋਵਾਲ ਵਾਲੀ ਪੋਥੀ' ਅਤੇ ਗੁ.ਨਾ.ਦੇ. ਖਰੜਾ 1245 (ਪੁਰਾਣੀ ਪੋਥੀ ਦਾ ਨਵਿਆਇਆ ਰੂਪ) ਵਿਚ ਵੇਖੀ ਜਾ ਸਕਦੀ ਹੈ। ਛੱਕਿਆਂ ਦੀ ਵਰਤੋਂ ਦੀ ਪੁਰਾਣੀ ਪਰਿਪਾਟੀ ਨੂੰ, ਵਿਦਵਾਨ ਪੁਰਾਤਨਤਾ ਦੇ ਚਿੰਨ੍ਹ ਵਜੋਂ ਲੈਂਦੇ ਹਨ। 'ਬਾਹੋਵਾਲ ਵਾਲੀ ਪੋਥੀ' ਵਿਚ ਗਿਣਤੀ ਲਈ ਛੱਕਿਆਂ ਦੀ ਵਿਆਪਕ ਵਰਤੋਂ ਹੋਈ ਹੈ।[5] ਗੁਰੂ ਅਰਜਨ ਸਾਹਿਬ ਨੇ ਪਦੇ ਅੰਕਣ ਲਈ ਸਿਲਸਿਲੇਵਾਰ ਗਿਣਤੀ ਦੀ ਨਵੀਂ

---

1. ਉਕਤ-ਸਥਾਨ, ਚਰਨ 5, ਛੰਦ 31.
2. ਉਕਤ-ਸਥਾਨ, ਵਾਰ 11, ਪਉੜੀ 16.
3. ਸਾਰੰਗ, ਸਲੋਕ ਮਹਲਾ ੧, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1245.
4. *ਉਕਤ-ਕ੍ਰਿਤੀ*, ਵਾਰ 6, ਪਉੜੀ 12, ਪੰਨਾ 130.
5. ਪਿਆਰ ਸਿੰਘ, *ਉਕਤ-ਕ੍ਰਿਤੀ*, ਪੰਨਾ 126.

ਵਿਧੀ ਚਾਲੂ ਕੀਤੀ! 'ਕਰਤਾਰਪੁਰੀ ਬੀੜ' ਵਿਚ ਤਿੰਨ ਥਾਈਂ 'ਛੱਕੇ' ਦੀ ਬੇਲੋੜੀ ਵਰਤੋਂ ਹੋਈ ਮਿਲਦੀ ਹੈ[1], ਜੋ ਪੁਰਾਣੀ ਰਵਾਇਤ ਦੀ ਬਚੀ-ਖੁਚੀ ਨਿਸ਼ਾਨੀ ਹੈ, ਪਰ 'ਗੋਇੰਦਵਾਲ ਵਾਲੀਆਂ ਪੋਥੀਆਂ' ਵਿਚ ਇਸ ਦੀ ਵਰਤੋਂ ਨਹੀਂ ਹੋਈ ਮਿਲਦੀ। ਪੁਰਾਣੇ ਲਿਖਾਰੀ ਜੋ ਲਗਾਤਾਰ ਗਿਣਤੀ ਦੇ ਅਭਿਆਸੀ ਨਹੀਂ ਸਨ ਪ੍ਰਚੱਲਤ ਦਰਜਨ ਪ੍ਰਨਾਲੀ ਦੇ ਅੱਧ ਯਾਨੀ ਛੱਕਾ ਨੂੰ ਸ਼ਬਦ ਗਿਣਤੀ ਲਈ ਸੈੱਟ ਵਜੋਂ ਵਰਤਦੇ ਸਨ। ਸਪੱਸ਼ਟ ਹੈ ਕਿ ਬਾਹੋਵਾਲ ਵਾਲੀ ਪੋਥੀ ਬਾਣੀ ਦੇ 16ਵੀਂ ਸਦੀ ਵਾਲੇ ਮੁੱਢਲੇ ਸਰੂਪ ਨੂੰ ਸੰਭਾਲੀ ਬੈਠੀ ਹੈ।

'ਆਦਿ ਗ੍ਰੰਥ' ਦੀ ਪੂਰਵਵਰਤੀ ਕੋਈ ਪੋਥੀ ਹੁਣ ਭਾਵੇਂ ਪ੍ਰਾਪਤ ਨਾ ਹੋਵੇ ਪਰ ਉਸ ਦੀ ਹੋਂਦ ਨੂੰ ਪ੍ਰਮਾਣਤ ਕਰਦੇ ਦਸਤਾਵੇਜ਼ੀ ਇਤਿਹਾਸਕ ਸਬੂਤ ਮੌਜੂਦ ਹਨ। ਅਕਬਰ ਪਾਸ ਸ਼ਿਕਾਇਤ ਹੋਈ ਸੀ ਕਿ ਸਿੱਖ ਗੁਰੂਆਂ ਦੀ ਪੋਥੀ ਵਿਚ ਇਸਲਾਮ ਵਿਰੋਧੀ ਇਤਰਾਜ਼ਯੋਗ ਗੱਲਾਂ ਲਿਖੀਆਂ ਹਨ, ਜਿਸ ਦੀ ਪੜਤਾਲ ਲਈ ਪੋਥੀ ਤਲਬ ਕੀਤੀ ਗਈ। ਸਿੱਖ ਇਤਿਹਾਸਕਾਰ ਇਸ ਘਟਨਾ ਨੂੰ ਸੰ. 1662/1605 ਈ. ਅਤੇ ਬਟਾਲੇ ਜਾਂ ਕਰਤਾਰਪੁਰ[2] ਨਾਲ ਜੋੜਦੇ ਹਨ, ਪਰ *ਅਕਬਰਨਾਮਾ*[3] ਵਿਚ ਗੁਰੂ ਅਰਜਨ ਸਾਹਿਬ ਦਾ ਅਕਬਰ ਨੂੰ ਮਿਲਣ ਦਾ ਸਥਾਨ ਗੋਇੰਦਵਾਲ ਦੱਸਿਆ ਹੈ, ਜੋ ਭਰੋਸੇਯੋਗ ਹੈ। ਇਥੇ 1598 ਈ. ਵਿਚ ਅਕਬਰ ਨੇ ਪੋਥੀ ਮੰਗਵਾ ਕੇ, ਪੜ੍ਹਵਾ ਕੇ ਆਪਣੀ ਤਸੱਲੀ ਕੀਤੀ। ਇਸ ਮੌਕੇ ਗੁਰੂ ਅਰਜਨ ਦੇਵ ਜੀ ਨੇ ਕਿਸਾਨਾਂ ਲਈ ਮਾਮਲੇ ਵਿਚ ਕੁਝ ਛੋਟ ਵੀ ਹਾਸਲ ਕੀਤੀ।[4] 'ਆਦਿ ਗ੍ਰੰਥ' ਦਾ ਸੰਪਾਦਨ 1604 ਈ. ਨੂੰ ਹੋਇਆ, ਇਸ ਲਈ ਉਸ ਸਮੇਂ ਜੋ ਪੋਥੀ ਭੇਜੀ ਗਈ, ਉਹ 'ਆਦਿ ਗ੍ਰੰਥ' ਦੀ ਪੂਰਵਗਾਮੀ ਪੋਥੀ ਸੀ। 'ਗੋਇੰਦਵਾਲ ਵਾਲੀਆਂ ਪੋਥੀਆਂ' ਦੇ ਸ਼ਰਧਾਵਾਨ ਮੁੱਦਈ ਇਸ ਇਤਿਹਾਸਕ ਤੱਥ ਨੂੰ ਜਾਂ ਤਾਂ ਨਜ਼ਰਅੰਦਾਜ਼ ਕਰਦੇ ਹਨ, ਜਾਂ ਇਹ ਕਹਿ ਕੇ ਬੁੱਤਾ ਸਾਰਦੇ ਹਨ: "ਸ਼ਾਇਦ ਗੁਰਬਾਣੀ ਦੀਆਂ ਗੋਇੰਦਵਾਲ ਵਾਲੀਆਂ ਪੋਥੀਆਂ... ਘਲੀਆਂ ਗਈਆਂ ਹੋਣ।"[5] ਇਹ ਤਰਕ ਦਾ ਕਬਾੜ ਕਰਨ ਵਾਲਾ ਅਨੁਮਾਨ ਹੈ, ਅਕਲਮੰਦੀ ਦੇ ਖ਼ਿਲਾਫ਼ ਫ਼ਤਵੇ ਵਰਗਾ। ਜੇ ਗੁਰੂ-ਕਿਆਂ ਪਾਸ ਕੋਈ ਪੋਥੀ ਹੀ ਨਹੀਂ ਸੀ ਤਾਂ ਸ਼ਿਕਾਇਤ ਮੋਹਨ-ਕਿਆਂ ਵਿਰੁੱਧ ਹੋਣੀ ਚਾਹੀਦੀ ਸੀ ਨਾ ਕਿ ਗੁਰੂ-ਕਿਆਂ ਵਿਰੁੱਧ। ਇਸ ਦਲੀਲ ਨਾਲ ਮਿੱਥ ਵਿਚ ਪੋਥੀਆਂ 1598 ਈ. ਵਿਚ ਲਿਆਉਣ ਵਾਲਾ ਇਕ ਨਵਾਂ ਪਹਿਲੂ ਵੀ ਜੁੜਦਾ ਹੈ।

---

1. *ਉਹੀ*, ਪੰਨਾ 425.
   —ਛਪੀਆਂ ਅਤੇ ਹੱਥ-ਲਿਖਤ ਬੀੜਾਂ ਵਿਚ, ਆਸਾ, ਚਉਪਦੇ ਮਹਲਾ ੪ ਉਪਰ ਤਿੰਨ ਇੰਦਰਾਜ ਵੇਖਣ ਵਿਚ ਆਏ ਹਨ: ੬ਕੇ, ੪ਕੇ, ੬ਕੇ ੨, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨੇ 368-69.
2. ਜੀ. ਬੀ. ਸਿੰਘ, *ਉਕਤ-ਕ੍ਰਿਤੀ*, ਪੰਨੇ 91-94.
3. *ਅਕਬਰਨਾਮਾ*, ਜਿਲਦ ਤੀਜੀ, ਪੰਨਾ 514.
   ਕਥੋਕਤੀ, ਕਿਰਪਾਲ ਸਿੰਘ, *ਜਨਮ ਸਾਖੀ ਪਰੰਪਰਾ*, ਪਟਿਆਲਾ, 1990, ਪੰਨਾ vii.
   ਹੋਰ ਵੇਖੋ, ਤੇਜਾ ਸਿੰਘ ਤੇ ਗੰਡਾ ਸਿੰਘ, *ਸਿੱਖ ਇਤਿਹਾਸ*, ਪਟਿਆਲਾ, 1985, ਪੰਨਾ 38.
4. ਸੁਜਾਨ ਰਾਏ ਭੰਡਾਰੀ, *ਖ਼ੁਲਾਸਤੁਤ ਤਵਾਰੀਖ਼*, ਪਟਿਆਲਾ, 2000, ਪੰਨਾ 426.
5. ਰਤਨ ਸਿੰਘ ਜੱਗੀ, *ਭਾਈ ਗੁਰਦਾਸ: ਜੀਵਨ ਤੇ ਰਚਨਾ*, ਪਟਿਆਲਾ, ਪੰਨਾ 10.

ਉਪਰੋਕਤ ਚਰਚਾ ਤੋਂ ਜੋ ਨੁਕਤੇ ਉੱਭਰਦੇ ਹਨ:

1. ਬਾਣੀ ਦੇ ਸੰਪਾਦਨ ਅਤੇ ਸੰਚਾਰ ਦੀ ਰਵਾਇਤ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਸ਼ੁਰੂ ਹੋਈ।
2. ਪੋਥੀਆਂ ਗੁਰੂਆਂ ਵੱਲੋਂ ਆਪਣੇ ਉੱਤਰਾਧਿਕਾਰੀ ਨੂੰ ਗੁਰਿਆਈ ਦੇ ਚਿੰਨ੍ਹ ਵਜੋਂ ਸੌਂਪੀਆਂ ਜਾਂਦੀਆਂ ਸਨ।
3. ਗੁਰਬਾਣੀ ਦੀ ਸਾਂਭ-ਸੰਭਾਲ ਲਈ ਗੁਰੂ ਅੰਗਦ ਸਾਹਿਬ ਨੇ ਲਿਪੀ ਵਿਚ ਸੁਧਾਰ ਕਰ ਕੇ ਬਾਣੀ-ਲੇਖਣ ਨੂੰ ਮਿਆਰੀ ਬਣਾਇਆ।
4. ਗੁਰੂ ਅਰਜਨ ਸਾਹਿਬ ਦੇ ਗੁਰਿਆਈ ਕਾਲ ਵਿਚ ਬਾਣੀ ਦੀਆਂ ਪੋਥੀਆਂ ਤਿਆਰ ਕਰ ਕੇ ਸਿੱਖ ਕੇਂਦਰਾਂ 'ਤੇ ਭੇਜੀਆਂ ਜਾਂਦੀਆਂ ਸਨ।
5. 'ਗੋਇੰਦਵਾਲ ਵਾਲੀਆਂ ਪੋਥੀਆਂ', 'ਆਦਿ ਗ੍ਰੰਥ' ਦੀਆਂ ਪੂਰਵਗਾਮੀ ਪੋਥੀਆਂ ਨਹੀਂ।
6. ਪੂਰਵਗਾਮੀ ਪੋਥੀ ਗੁਰੂ ਅਰਜਨ ਸਾਹਿਬ ਪਾਸ ਮੌਜੂਦ ਸੀ, ਜੋ ਅਕਬਰ ਨੂੰ ਗੋਇੰਦਵਾਲ ਵਿਖੇ 1598 ਈ. ਨੂੰ ਦਿਖਾਈ ਗਈ।

## ਨਿਰਨਾ

'ਗੋਇੰਦਵਾਲ ਵਾਲੀਆਂ ਪੋਥੀਆਂ' ਨੂੰ 'ਆਦਿ ਗ੍ਰੰਥ' ਦਾ ਸਰੋਤ ਸਿੱਧ ਕਰਨ ਹਿਤ ਭੱਲਿਆਂ ਦੀ ਸਾਜੀ, *ਸਿੱਖਾਂ ਦੀ ਭਗਤਮਾਲਾ* ਦੇ ਲੇਖਕ ਦੀ ਨਿਵਾਜੀ, ਅਤੇ ਹੋਰ ਗੁਣੀ ਗਿਆਨੀਆਂ ਦੇ ਸਮਰਥਨ ਨਾਲ ਪਰਪੱਕ ਹੋਈ ਮਿੱਥ, ਧਾਰਮਕ ਹਲਕਿਆਂ ਵਿਚ ਲੰਬੇ ਸਮੇਂ ਤਕ ਸਰਗਰਮ ਰਹੀ। ਪ੍ਰੋ. ਪ੍ਰੀਤਮ ਸਿੰਘ ਨੇ ਜਦੋਂ 1998 ਈ. ਵਿਚ 'ਅਹੀਆਪੁਰ ਵਾਲੀ ਪੋਥੀ' ਦੀ ਛਾਣ-ਬੀਣ ਕਰ ਕੇ ਇਹ ਸਥਾਪਤ ਕਰ ਦਿੱਤਾ ਕਿ 'ਆਦਿ ਗ੍ਰੰਥ' ਦੇ ਸੰਪਾਦਨ ਵਿਚ ਇਸ ਪੋਥੀ ਦਾ ਕੋਈ ਰੋਲ ਨਹੀਂ, ਤਾਂ ਲੱਗਿਆ ਕਿ ਮਿੱਥ ਮਰ ਗਈ; ਪਰ ਪ੍ਰਿੰਟ-ਮੀਡੀਆ ਵਿਚ ਬਰਾਬਰ ਛਪ ਰਹੇ ਲੇਖ ਅਤੇ ਅਕਾਦਮਿਕ ਲਿਖਤਾਂ[1] ਤੋਂ ਸੰਕੇਤ ਮਿਲਦੇ ਹਨ ਕਿ ਇਸ ਦੀ ਲਾਸ਼ ਸਿੱਖ ਚੇਤਨਾ ਵਿਚ ਅਜੇ ਵੀ ਤਰ ਰਹੀ ਹੈ। ਪੋਸਟ-ਮਾਰਟਮ ਕੀਤਾ ਜਾਂਦਾ ਹੈ, ਤਾਂ ਜੋ ਮੌਤ ਦੇ ਕਾਰਨਾਂ ਦਾ ਪਤਾ ਲੱਗ ਸਕੇ। ਇਸ ਮਿੱਥ ਦੀ ਅਟਾਪਸੀ ਅਰਥਾਤ ਵਿੰਨ੍ਹਵੇਂ ਪਰੀਖਣ ਨਾਲ ਇਹ ਸਥਾਪਤ ਕਰਨ ਦਾ ਜਤਨ ਕੀਤਾ ਗਿਆ ਹੈ ਕਿ ਇਹ ਨਿਰਾਧਾਰ ਘਾੜਤ ਪੂਰੇ ਦੋ ਸੌ ਸਾਲ ਤਕ ਜਿਉਂਦੀ ਕਿਵੇਂ ਅਤੇ ਕਿਨ੍ਹਾਂ ਕਾਰਨਾਂ ਕਰਕੇ ਰਹੀ। ਤਾਜ਼ਾ ਪੜਤਾਲ ਅਨੁਸਾਰ ਇਸ ਦਾ ਨਾਇਕ ਮੋਹਨ 'ਆਦਿ ਗ੍ਰੰਥ' ਦੇ ਸੰਪਾਦਨ ਵਰ੍ਹੇ 1604 ਈ. ਤੋਂ ਇਕ-ਚੌਥਾਈ ਸਦੀ ਪਹਿਲਾਂ ਮਰ ਚੁੱਕਾ ਸੀ। ਮਿੱਥ ਸਿਰਜਕਾਂ ਅਤੇ ਰਵਾਇਤ ਦੇ ਗ਼ੁਲਾਮ ਇਸ ਦੇ ਅਬੋਧ ਸਮਰਥਕਾਂ ਨੇ, ਅਸੰਭਵ ਨੂੰ ਹਰ ਹੀਲੇ ਸੰਭਵ ਬਣਾਉਣ ਲਈ, ਤੱਥਾਂ ਨੂੰ ਜਿਸ ਢੰਗ ਨਾਲ ਜਾਣਦਿਆਂ ਬੁੱਝਦਿਆਂ ਭੰਨਿਆ-ਤੋੜਿਆ ਅਤੇ

---

1. 'Scribing the Word', Roopinder Singh, *The Tribune*, September 5, 2004.
—*ਗੁਰੂ ਗ੍ਰੰਥ ਵਿਸ਼ਵ ਕੋਸ਼*, ਭਾਗ ਦੂਜਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002, ਪੰਨਾ 395.

ਗ਼ਲਤ-ਬਿਆਨੀ ਕੀਤੀ, ਉਹ ਬਦਨੀਤੀ ਨਾਲ ਕੀਤੇ ਵਾਕ-ਛਲ ਜਾਂ ਕਪਟ ਦੀ ਸ਼ਰੇਣੀ ਵਿਚ ਸ਼ੁਮਾਰ ਹੁੰਦਾ ਹੈ। ਮੋਹਨ ਪ੍ਰਸੰਗ ਵਿਚ ਗੁਰੂ ਰਾਮ ਦਾਸ ਜੀ ਦੇ ਕੀਤੇ ਵਚਨ ਨੂੰ ਦੁਹਰਾਉਣਾ ਵਾਜਬ ਹੋਵੇਗਾ:

'ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ'।

ਇਸ ਮਿੱਥ ਦਾ ਮੁਲੰਮਾ ਤਾਂ ਸਾਹਿਬ ਸਿੰਘ ਹੋਰਾਂ ਦੇ ਗੁਰਬਾਣੀ ਦੇ ਤੁਲਨਾ ਵਾਲੇ ਵਿਆਪਕ ਅਧਿਐਨ ਨੇ ਲਾਹ ਛੱਡਿਆ ਸੀ ਅਤੇ ਪਾਜ ਪ੍ਰੋ. ਪ੍ਰੀਤਮ ਸਿੰਘ ਨੇ ਖੋਲ੍ਹਿਆ ਹੈ। ਇਹ ਦੋਵੇਂ ਵਿਦਵਾਨ ਇਸ ਪਿੜ ਦੇ ਸ਼ਾਹ ਸਵਾਰ ਹਨ; ਬੇਸ਼ਕ, ਰਤਨ ਸਿੰਘ ਜੱਗੀ ਨੇ *ਗੁਰੂ ਗ੍ਰੰਥ ਵਿਸ਼ਵ ਕੋਸ਼* ਵਿਚ ਇਨ੍ਹਾਂ ਦੋਵਾਂ ਵਿਦਵਾਨਾਂ ਖ਼ਿਲਾਫ਼, 'ਪੂਰਵ-ਨਿਸਚਤ ਧਾਰਣਾ ਦੀ ਪੁਸ਼ਟੀ ਕਰਨ ਦਾ ਟਿਲ ਲਾਉਣ'[1] ਦਾ ਦੋਸ਼ ਮੜ੍ਹ ਕੇ ਆਪਣੇ ਆਪ ਨੂੰ ਉੱਚੇ ਨੈਤਕ ਧਰਾਤਲ 'ਤੇ ਖੜ੍ਹਾ ਕਰਨ ਦਾ ਦਾਅਵਾ ਤਾਂ ਕਰ ਲਿਆ, ਪਰ ਅਕਾਦਮਿਕ ਖੇਤਰ ਵਿਚ ਉੱਚਾ ਨੈਤਕ ਧਰਾਤਲ ਹੀ ਕਾਫ਼ੀ ਨਹੀਂ ਹੁੰਦਾ, ਜੇ ਉਸ ਉੱਤੇ ਉਸਾਰੇ ਗਏ ਵਿਚਾਰ ਬੌਧਕ ਅਠਰਾਹੇ ਦਾ ਸ਼ਿਕਾਰ ਹੋਣ।

1. ਉਕਤ-ਸਥਾਨ, ਭਾਗ ਪਹਿਲਾ, ਪੰਨਾ 22.

ਧਿਆਉ ਸੱਤਵਾਂ

# ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭ ਕੀ

'ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭ ਕੀ' (ਅੱਗੋਂ ਹਵਾਲੇ ਲਈ ਕੇਵਲ 'ਹਕੀਕਤ ਰਾਹ ਮੁਕਾਮ') ਇਕ ਅਲਪ-ਆਕਾਰੀ ਰਚਨਾ ਹੈ, ਜੋ ਬਹੁਤ ਘੱਟ ਜਾਣੀ ਜਾਂਦੀ ਹੈ; ਪਰ ਇਸ ਦੇ ਮਹੱਤਵ ਨੂੰ ਘਟਾ ਕੇ ਨਹੀਂ ਵੇਖਿਆ ਜਾ ਸਕਦਾ। ਬਹੁਤ ਸਾਰੇ ਇਤਿਹਾਸਕ ਭੁਲੇਖਿਆਂ ਦੀ ਇਹ ਜੜ੍ਹ ਹੈ। ਇਸ ਨੂੰ ਸਾਂਭਣਯੋਗ ਯਾਦਦਾਸ਼ਤ ਸਮਝ ਕੇ ਪੁਰਾਣੇ ਉਤਾਰਕਾਂ ਨੇ ਹੱਥ-ਲਿਖਤ ਬੀੜਾਂ ਦੇ ਅੰਤ ਉੱਤੇ ਪਏ ਵਾਧੂ ਹਿਫ਼ਾਜ਼ਤੀ ਪੱਤਰਿਆਂ ਉੱਤੇ, ਕੁਝ ਹੋਰ ਅਪ੍ਰਮਾਣਕ ਬਾਣੀਆਂ ਦੇ ਨਾਲ ਦਰਜ ਕਰਨਾ ਸ਼ੁਰੂ ਕਰ ਦਿੱਤਾ। ਭਾਈ ਬੰਨੋ ਨਾਲ ਸੰਬੰਧਤ 'ਖਾਰੇ ਕੀ ਮਿਸਲ' ਦੇ ਉਤਾਰਿਆਂ ਵਿਚ ਇਹ ਵਰਤਾਰਾ ਵਿਆਪਕ ਰੂਪ ਵਿਚ ਮਿਲਦਾ ਹੈ।[1] ਬੀੜਾਂ ਪਿੱਛੇ ਲਿਖੇ ਜਾਣ ਦੀ ਰਵਾਇਤ ਓਦੋਂ ਹੀ ਖ਼ਤਮ ਹੋਈ, ਜਦੋਂ ਬੀੜਾਂ ਛਾਪੇਖ਼ਾਨੇ ਵਿਚ ਛਪਣ ਲੱਗੀਆਂ। ਵਾਧੂ ਬਾਣੀਆਂ ਦਾ ਬਿਓਰਾ ਇਸ ਪ੍ਰਕਾਰ ਹੈ :

(ੳ) ਸਲੋਕ ਮਹਲਾ ੧, ਬਾਇ ਆਤਸ ਆਬ;
(ਅ) ਸਲੋਕ ਮਹਲਾ ੧, ਜਿਤ ਦਰ ਲਖ ਮੁਹੰਮਦਾ;
(ੲ) ਰਤਨਮਾਲਾ;
(ਸ) ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭ ਕੀ;
(ਹ) ਰਾਗਮਾਲਾ।

ਛੇਵੀਂ ਅਤੇ ਆਖ਼ਰੀ ਥਾਂ 'ਸਿਆਹੀ ਕੀ ਬਿਧਿ' ਆਉਂਦੀ ਸੀ, ਜੋ ਲਿਖਾਰੀਆਂ ਲਈ ਸਿਆਹੀ ਤਿਆਰ ਕਰਨ ਦਾ ਉਪਯੋਗੀ ਨੁਸਖ਼ਾ ਸੀ। ਜਿਥੇ ਕਿਤੇ ਵੀ ਇਹ ਪੰਜੋਕੜਾ ਦਰਜ ਹੋਇਆ ਮਿਲਦਾ ਹੈ, ਤਰਤੀਬ ਇਹੋ ਹੈ। ਇਸ ਪੜਤਾਲ ਦਾ ਘੇਰਾ ਚੌਥੇ ਥਾਂ 'ਤੇ ਦਰਜ 'ਹਕੀਕਤ ਰਾਹ ਮੁਕਾਮ' ਤਕ ਹੀ ਸੀਮਤ ਹੈ। ਇਸ ਦੀ ਵੱਖਰੀ ਪਹਿਚਾਣ ਇਸ ਦੇ ਟੈਲੀਗ੍ਰਾਫੀ ਅੰਦਾਜ਼ ਵਿਚ ਲਿਖੀ ਇੱਕੋ-ਇਕ ਗੱਦ ਰਚਨਾ ਹੋਣ ਕਰ ਕੇ ਵੀ ਹੈ, ਜਦੋਂ ਕਿ ਪੰਜੋਕੜੇ ਦੀਆਂ ਬਾਕੀ ਚਾਰ ਲਿਖਤਾਂ ਪਦ ਰੂਪ ਹਨ।

ਹੁਣ ਇਹ ਪੁਰਾਣੇ ਵਿਰਸੇ ਦਾ ਇਕ ਅੰਗ ਹੈ। ਇਸ ਨਾਲ ਸੰਬੰਧਤ ਲਿਖਤਾਂ 'ਤੇ ਨਜ਼ਰ ਮਾਰਿਆਂ ਪਤਾ ਲਗਦਾ ਹੈ ਕਿ ਇਸ ਦੀ ਮਹੱਤਾ ਨੂੰ ਸਮਝਿਆ ਹੀ ਨਹੀਂ

---

1. ਮੇਲੋ, ਜੀ.ਬੀ. ਸਿੰਘ, *ਪ੍ਰਾਚੀਨ ਬੀੜਾਂ*, ਲਾਹੌਰ, ਪੰਨੇ 341, 349.
 –ਪਿਆਰ ਸਿੰਘ, *ਗਾਥਾ ਸ੍ਰੀ ਆਦਿ ਗ੍ਰੰਥ*, ਅੰਮ੍ਰਿਤਸਰ 1992, ਪੰਨੇ 71-406.
 –ਇੰਡੀਆ ਆਫ਼ਿਸ ਅਤੇ ਬ੍ਰਿਟਿਸ਼ ਮਿਊਜ਼ੀਅਮ ਵਿਚ ਪ੍ਰਾਪਤ ਸਾਰੀਆਂ ਬੀੜਾਂ ਵਿਚ ਫ਼ਾਲਤੂ ਬਾਣੀਆਂ ਸਣੇ 'ਹਕੀਕਤ ਰਾਹ ਮੁਕਾਮ' ਮਿਲਦੀ ਹੈ, ਵੇਖੋ, W.H. McLeod, 'Hakikat Rah Mukam Raje Sivnabh Ki', *Papers on Guru Nanak*, Patiala, 1970.

ਗਿਆ, ਜਾਂ ਬਹੁਤ ਗ਼ਲਤ ਸਮਝਿਆ ਗਿਆ ਹੈ। ਇਸ ਦਾ ਕਾਰਨ ਇਸ ਦਾ ਸੰਜਮੀ ਸ਼ੈਲੀ ਵਿਚ ਲਿਖੇ ਹੋਣਾ ਹੈ। ਇਸ ਵਿਚ ਦਿੱਤੀ ਜਾਣਕਾਰੀ ਦਾ ਅਗੜੇ-ਦੁਗੜੇ ਰੂਪ ਵਿਚ ਬੀੜੇ ਹੋਣਾ ਵੀ ਪਾਠਕਾਂ ਲਈ ਸਿਰਦਰਦੀ ਦਾ ਕਾਰਨ ਬਣ ਜਾਂਦਾ ਹੈ। ਇਸ ਲਈ ਕੁਝ ਵਿਦਵਾਨ ਜਿਵੇਂ ਜੀ.ਬੀ. ਸਿੰਘ[1] ਅਤੇ ਪਿਆਰ ਸਿੰਘ[2] ਇਸ ਦੇ ਵਸਤੂ ਨੂੰ ਕੋਈ ਮਹੱਤਾ ਨਹੀਂ ਦਿੰਦੇ, ਇਸ ਨੂੰ ਕਿਸੇ ਰਮਤੇ ਸਾਧੂ ਪਾਸੋਂ ਸੁਣ-ਸੁਣਾ ਕੇ ਲਿਖੀ, ਜਾਂ ਸਿੱਧੇ ਪੱਧਰੇ ਸਿੱਖਾਂ ਨੂੰ ਪਰਸੰਨ ਕਰਨ ਲਈ ਕਿਸੇ ਭਾਟੜੇ ਦੀ ਘੜੀ ਹੋਈ ਘਾੜਤ ਮੰਨਦੇ ਹਨ।

*ਸਿੱਖਾਂ ਦੀ ਭਗਤਮਾਲਾ* ਅਤੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਦੇ ਪਾਠਾਂ ਵਿਚ 'ਹਕੀਕਤ ਰਾਹ ਮੁਕਾਮ' ਦੇ ਜ਼ਿਕਰ ਵਾਲੀ ਸਾਖੀ ਦੀ ਸਾਂਝ ਤੋਂ ਸੁਰਿੰਦਰ ਸਿੰਘ ਕੋਹਲੀ[3] ਨੇ ਲੱਖਣ ਲਾਇਆ ਸੀ ਕਿ ਇਨ੍ਹਾਂ ਦੋਵਾਂ ਰਚਨਾਵਾਂ ਦਾ ਲੇਖਕ ਇਕ ਹੀ ਹੈ। ਇਸ ਨਾਲ *ਸਿੱਖਾਂ ਦੀ ਭਗਤਮਾਲਾ* ਦੀ ਰਚਿਆਰਤਾ ਦੀ ਸਮੱਸਿਆ ਵਿਚ ਇਕ ਨਵਾਂ ਵਿਸਤਾਰ ਜੁੜ ਗਿਆ। ਦੂਜੇ ਪਾਸੇ ਕੁਝ ਵਿਦਵਾਨ ਇਸ ਨੂੰ ਸਿੰਘਲਾਦੀਪ ਪਹੁੰਚਣ ਦੇ ਹੀਲੇ-ਵਸੀਲੇ ਵਜੋਂ ਲੈਂਦੇ ਹਨ। ਮਿਸਾਲ ਲਈ ਗੁਰਦਿੱਤ ਸਿੰਘ ਅਨੁਸਾਰ "ਪੈੜੇ ਨੂੰ ਪ੍ਰਾਣ ਸੰਗਲੀ ਲਿਆਉਣ ਲਈ ਲੰਕਾ ਭੇਜਣ ਸਮੇਂ ਜਾਣ ਦੇ ਰਾਹ-ਮੁਕਾਮ ਗੁਰੂ ਜੀ ਨੇ ਦੱਸੇ ਜਿਨ੍ਹਾਂ ਦਾ ਲਿਖਤੀ ਰੂਪ 'ਹਕੀਕਤ ਰਾਹ ਮੁਕਾਮ ਕੀ' ਪੁਰਾਤਨ ਬੀੜਾਂ ਵਿਚ ਲਿਖੀ ਮਿਲੀ ਸੀ।"[4] ਕੁਝ ਸਿੱਖ ਗਰੰਥਕਾਰਾਂ ਅਤੇ ਇਤਿਹਾਸਕਾਰਾਂ ਜਿਵੇਂ ਗਿ. ਗਿਆਨ ਸਿੰਘ[5], ਭਾਈ ਵੀਰ ਸਿੰਘ[6], ਗੰਡਾ ਸਿੰਘ[7], ਤੇਜਾ ਸਿੰਘ[8] ਅਤੇ ਇੰਦੂ ਭੂਸ਼ਨ ਬੈਨਰਜੀ[9] ਨੇ ਇਸ ਨੂੰ ਗੁਰੂ ਨਾਨਕ ਸਾਹਿਬ ਦੀ ਲੰਕਾ ਯਾਤਰਾ ਦੇ ਪ੍ਰਮਾਣ ਵਜੋਂ ਵੀ ਸਵੀਕਾਰ ਕੀਤਾ ਹੈ; ਪਰ ਡਬਲਯੂ. ਐਚ. ਮੈਕਲੋਡ ਨੇ ਇਸ ਨੂੰ ਇਸੇ ਪ੍ਰਸੰਗ ਵਿਚ ਪਰਖਦਿਆਂ, ਭੂਗੋਲਕ ਤੇ ਇਤਿਹਾਸਕ ਅਸ਼ੁੱਧੀਆਂ, ਤੱਥਾਂ ਅਤੇ ਰਵਾਇਤ ਦੀ ਮਿਲਗੋਭਾ ਰਚਨਾ ਗਰਦਾਨਿਆਂ ਹੈ ਅਤੇ ਇਸ ਦੇ ਯਾਤਰਾ ਦਾ ਪ੍ਰਮਾਣ ਹੋਣ ਦੀ ਪ੍ਰਚੱਲਤ ਧਾਰਨਾ ਨੂੰ ਰੱਦ ਕੀਤਾ ਹੈ।[10]

ਸਿੱਖ ਗਰੰਥਕਾਰਾਂ ਅਤੇ ਇਤਿਹਾਸਕਾਰਾਂ ਵਿਚ ਭੰਬਲਭੂਸਾ ਪੈਦਾ ਕਰਨ ਵਾਲੀ ਇਸ ਨਿੱਕੀ ਜਿਹੀ ਰਚਨਾ ਨੂੰ ਗੁਰੂ ਅਰਜਨ ਸਾਹਿਬ ਵੱਲੋਂ ਬਾਣੀ ਇਕੱਤਰ ਕਰਵਾਉਣ ਵਾਲੇ ਪ੍ਰਸੰਗ ਵਿਚ ਪ੍ਰਾਣ ਸੰਗਲੀ ਵਾਲੀ ਰਵਾਇਤ ਨਾਲ ਜੋੜਨ ਦੀ ਕਲਪਣਾ ਸਭ ਤੋਂ ਪਹਿਲਾਂ *ਸਿੱਖਾਂ ਦੀ ਭਗਤਮਾਲਾ* ਦੇ ਲੇਖਕ ਨੇ ਕੀਤੀ। ਇਸ ਨੂੰ

---

1. *ਉਕਤ-ਕ੍ਰਿਤੀ*, ਪੰਨਾ 141.
2. *ਪੰਜਾਬੀ ਸਾਹਿਤ ਦਾ ਇਤਿਹਾਸ*, ਮੱਧ ਕਾਲ, ਪਟਿਆਲਾ, 1967, ਪੰਨਾ 87.
3. *ਭਾਈ ਮਨੀ ਸਿੰਘ : ਜੀਵਨ ਤੇ ਰਚਨਾ*, ਪਟਿਆਲਾ, 1961, ਪੰਨਾ 17.
4. *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ*, ਚੰਡੀਗੜ੍ਹ, 1990, ਪੰਨਾ 40.
5. *ਤਵਾਰੀਖ਼ ਗੁਰੂ ਖ਼ਾਲਸਾ*, ਪਹਿਲਾ ਹਿੱਸਾ, ਚੌਥੀ ਛਾਪ, ਪੰਨਾ 273.
6. *ਗੁਰੂ ਨਾਨਕ ਚਮਤਕਾਰ*, ਅੰਮ੍ਰਿਤਸਰ, 1966, ਭਾਗ ਦੂਜਾ, ਪੰਨਾ 76.
7. *ਸਿੱਖ ਇਤਿਹਾਸ*, ਪਟਿਆਲਾ, 1985, ਫੁ.ਨੋ., ਪੰਨਾ 11.
8. *ਉਹੀ*, ਪੰਨਾ 11.
9. *Evolution of the Khalsa*, Calcutta, 1936, Vol. I, p. 88.
10. *op.cit.*, p. 99.

ਬਰੀਕੀ ਨਾਲ ਵਾਚਣ ਤੋਂ ਕਈ ਮੁੱਦੇ ਉੱਭਰਦੇ ਹਨ। ਖ਼ੁਲਾਸਾ ਕੀਤੇ ਜਾਣ ਦੀ ਜ਼ਰੂਰਤ ਹੈ ਕਿ ਇਹ ਵਾਰਤਾ ਕਿਵੇਂ ਹੋਂਦ ਵਿਚ ਆਈ? ਇਸ ਦਾ ਇਤਿਹਾਸਕ ਜਾਂ ਸਭਿਆਚਾਰਕ ਮਹੱਤਵ ਕੀ ਹੈ? ਵੇਖਣਾ ਇਹ ਵੀ ਹੈ ਕਿ 'ਹਕੀਕਤ ਰਾਹ ਮੁਕਾਮ' ਦੀ ਹਕੀਕਤ ਕੀ ਹੈ? ਇਸ ਦਾ ਕਰਤਾ ਕੌਣ ਸੀ? ਅਤੇ ਕਿਸ ਸਮੇਂ ਲਿਖੀ ਗਈ?

ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਲੱਭਣ ਨਾਲ ਕਈ ਇਤਿਹਾਸਕ ਗੁੰਝਲਾਂ ਸੁਲਝਦੀਆਂ ਨਜ਼ਰ ਆਉਂਦੀਆਂ ਹਨ। ਕੀਤੀ ਜਾ ਰਹੀ ਪੜਤਾਲ ਦਾ ਨਿਸ਼ਾਨਾ ਇਹੋ ਹੀ ਹੈ। ਇਸ ਦਾ ਪਾਠ ਇਸ ਤਰ੍ਹਾਂ ਹੈ:

ੴ ਸਤਿਗੁਰੂ ਪ੍ਰਸਾਦਿ

ਹਕੀਕਤ ਰਾਹ ਮੁਕਾਮ ਸਿਵਨਾਭ ਰਾਜੇ ਕੀ॥ ਨਾਗਾਪਟਣੁ ਬਿਦਰ ਤਿਜਾਵਰ ਸਹਰਗਾਹ॥ ਤਹਾ ਕਾ ਰਾਜਾ ਅਇਰਾਪਤਿ ਨਾਇਕ ਹੈ॥ ਤਹਾ ਵਲਾਇਤ ਰਾਮ ਰਾਜੇ ਕੀ ਹੈ॥ ਤਹਾ ਤੇ ਲੋਕ ਜਹਾਜ ਚੜਤਾ ਹੈ॥ ਤਿਨਿ ਦਿਨ ਤਿਨਿ ਰਾਤ ਵਿਚਿ ਜਾਪਾ ਪਟਣ ਪਾਰਿ ਕਾ ਬੰਦਰ ਹੈ॥ ਤਹਾ ਜਾਇ ਉਤਰਤਾ ਹੈ ਸੋ ਸਿੰਘਲਾਦੀਪੁ ਹੈ॥ ਚਉਦਹ ਸੈ ਗਾਉ ਵਿਚਿ ਵਸਦਾ ਹੈ॥ ਤਹਾ ਸਤ ਰਾਜੇ ਸੇ॥ ਗੁਰੂ ਬਾਬੇ ਕੇ ਵਚਨਿ ਇਕ ਰਾਜ ਹੋਆ ਹੈ॥ ਸਿਵਨਾਭ ਰਾਜੇ ਕਿ ਸੰਤਤਿ ਸਤਾਵਦਿ ਸਹਰਿ ਹੈ॥ ਰਾਜੇ ਤਖਤਗਾਹ ਤਹਾ ਅਬ ਰਾਜਾ ਮਾਇਆ ਦਉਨੀ ਹੈ॥ ਰਾਏ ਸਿੰਘ ਕਾ ਬੇਟਾ ਰਾਜੇ ਸਿਵਨਾਭ ਕਾ ਪੋਤਾ ਹੈ॥ ਤਿਹਾ ਗੁਰੂ ਜੀ ਕੀ ਧਰਮਸਾਲ ਹੈ॥ ਸੰਗਤ ਜੁੜਤੀ ਹੈ॥ ਕੀਰਤਨ ਹੋਤਾ ਹੈ॥ ਰਸੋਈ 20 ਮਣ ਲੂਣ ਹਰੋਜ ਲਗਤਾ ਹੈ॥

ਨੇਕਾਪਟਣ ਬੀਜਾ ਨਗਰ ਤੇ ਇਕਤ੍ਰੀ ਕੋਸ ਹੈ॥ ਅਰ ਭਾਟੜਿਆ ਕੈ ਬੇਗਾਪੁਰ ਬੀਜਾਪੁਰ ਤੇ ਕੋਸ ਅਸੀ ਹੈ॥ ਅਰੋਗਾਪੇਠਿ ਹੈ॥ ਤਹਾ ਸੰਗਤਿ ਚੰਗੇ ਭਾਟੜੇ ਕੀ ਹੈ॥ ਤਿਸ ਕੀ ਗਿਰਦ ਨਿਵਾਹੀ ਸਿਖ ਸੰਗਤ ਬਹੁਤ ਹੈ॥ ਅਰ ਭਾਟੜਿਆ ਕੇ ਘਰ ਤੇ ਕਜਲੀਬਨੁ ਕੋਸ ਅਸੀ ਹੈ॥ ਤਿਰੀਆ ਰਾਜ ਹੈ॥ ਉਹਾ ਭੀ ਗੁਰੂ ਬਾਬੇ ਕਾ ਦੇਹਰਾ ਹੈ॥ ਸੰਗਤਿ ਭਾਟੜਿਆ ਕੈ ਜੁੜਤੀ ਹੈ॥ ਉਥੈ ਗੁਰੂ ਸਿਧਾਂ ਨਾਲ ਗੋਸਟਿ ਕਰਿ ਕੇ ਪੂਜਾ ਖਿਚਿ ਲੀਤੀ ਹੈਸੁ॥ ਤਬ ਸਿਧ ਗੁਰੂ ਕਾ ਜੋਰ ਅਜਮਾਇਕੈ ਪੈਰੀ ਆਇ ਪਇ ਹੈਨਿ॥ ਉਸ ਥਾਉ ਕਾ ਨਾਉ ਕਜਲੀਬਨੁ ਤ੍ਰਿਆ ਰਾਜ ਹੈ॥ ਤਹਾ ਭੀ ਸੰਗਤਿ ਹੈ॥[1]

## ਰਾਹ ਦੀ ਹਕੀਕਤ

ਸਿਰਲੇਖ ਤੋਂ ਭੁਲੇਖਾ ਪੈਂਦਾ ਹੈ ਕਿ ਇਹ ਰਾਜੇ ਸਿਵਨਾਭ ਨਾਲ ਜੁੜੇ ਮੁਕਾਮ ਸਿੰਘਲਾਦੀਪ (ਸਿਨਹਾਲਿਆਂ ਦਾ ਦੀਪ), ਤਾਮਿਲ ਸ੍ਰੀ ਲੰਕਾ[2], ਨੂੰ ਜਾਣ ਵਾਲੇ ਰਸਤੇ ਦਾ ਵੇਰਵਾ ਦੇਣ ਵਾਲਾ ਬਿਰਤਾਂਤ ਹੋਵੇਗਾ, ਪਰ ਇਸ ਵਿਚ ਬਹੁਤਾ ਕੁਝ ਅਜਿਹਾ

1. ਉਪਰੋਕਤ ਵਾਰਤਾ ਲਗਾਂ-ਮਾਤਰਾਂ ਦੇ ਮਾੜੇ ਮੋਟੇ ਫ਼ਰਕ ਨਾਲ ਬੰਨੋ ਮਿਸਲ ਨਾਲ ਸੰਬੰਧਤ ਅਨੇਕਾਂ ਬੀੜਾਂ ਵਿਚ ਮਿਲਦੀ ਹੈ। ਸਪੱਸ਼ਟਤਾ ਲਈ ਪਦ-ਛੇਦ ਕਰ ਕੇ ਪੈਰਿਆਂ ਵਿਚ ਅਸਾਂ ਆਪ ਵੰਡਿਆ ਹੈ। ਪਾਠ, ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ, ਖਰੜਾ 341 ਅਨੁਸਾਰ ਹੈ। ਵਿਲੱਖਣ ਪਾਠਾਂਤਰ ਲਈ ਦੇਖੋ ਇਸ ਧਿਆਉ ਦੇ ਅੰਤ ਵਿਚ ਜ਼ਮੀਮਾ।
2. *Encyclopaedia Britannica,* Vol. I, London, 1973, p. 519.

ਨਹੀਂ। ਨਾਗਾਪਟਣ ਦੀ ਬੰਦਰਗਾਹ ਤੋਂ ਜਹਾਜ਼ ਚੜ੍ਹ ਕੇ ਤਿੰਨ ਦਿਨ-ਰਾਤ ਦੇ ਸਫ਼ਰ ਬਾਅਦ ਜਾਪਾਪਟਣ, ਜਿਸ ਨੂੰ ਅੱਜ-ਕੱਲ੍ਹ ਜਾਫਨਾ ਕਿਹਾ ਜਾਂਦਾ ਹੈ, ਦੀ ਬੰਦਰਗਾਹ ਉੱਤੇ ਜਾ ਉਤਰੀਂਦਾ ਹੈ; ਬਸ, ਇੰਨਾ ਕੁ ਵੇਰਵਾ ਹੈ ਲੰਕਾ ਦੇ ਰਾਹ ਦਾ। ਪ੍ਰਤੱਖ ਰੂਪ ਵਿਚ, ਇਹ ਦੱਖਣੀ ਭਾਰਤ ਤੋਂ ਲੰਕਾ ਪੁੱਜਣ ਲਈ ਵਰਤੀਂਦੇ ਆਮ ਰਸਤੇ ਅਤੇ ਸਾਧਨਾਂ ਦਾ ਵਰਨਨ ਹੈ। ਨਾਗਾਪਟਨਮ ਪੁਰਾਣੀ ਬੰਦਰਗਾਹ ਹੈ ਜਿਥੋਂ ਲੰਕਾ ਲਈ ਆਵਾਜਾਈ ਆਮ ਹੁੰਦੀ ਸੀ। ਦਿਲਚਸਪੀ ਵਾਲੀ ਗੱਲ ਇਹ ਹੈ ਕਿ ਲਿਖਤ ਸੰਬੰਧਤ ਹੈ, ਰਵਾਇਤ ਦੇ ਤੌਰ 'ਤੇ ਪੰਜਾਬ ਦੇ ਸਿੱਖ ਗੁਰੂਆਂ ਨਾਲ; ਵਰਤੀ ਗਈ ਵੀ ਦੱਸੀ ਜਾਂਦੀ ਹੈ ਪੰਜਵੇਂ ਗੁਰੂ ਵੱਲੋਂ ਲੰਕਾ ਤੋਂ ਪ੍ਰਾਣ ਸੰਗਲੀ ਮੰਗਵਾਉਣ ਲਈ, ਪਰ ਅੰਮ੍ਰਿਤਸਰ ਤੋਂ ਬਿਦਰ ਤਕ ਦੇ ਰਾਹ ਦਾ ਜ਼ਿਕਰ ਹੀ ਕੋਈ ਨਹੀਂ। ਸਪੱਸ਼ਟ ਹੈ ਕਿ ਮੂਲ ਰੂਪ ਵਿਚ ਇਹ ਰਵਾਇਤ ਦੇ ਅੰਗ ਵਜੋਂ ਨਾ ਕਲਪੀ ਗਈ, ਨਾ ਲਿਖੀ ਗਈ। ਇਹ ਨਿਰ-ਸੰਬੰਧ ਅਤੇ ਸੁਤੰਤਰ ਰਚਨਾ ਆਪਣੇ ਆਪ ਵਿਚ ਇਕ ਇਕਾਈ ਹੈ; ਰਵਾਇਤ ਨਾਲ ਇਹ ਵਾਰਤਾ ਬਹੁਤ ਦੇਰ ਬਾਅਦ ਜੁੜੀ। ਬੇਸ਼ੱਕ, ਰਾਹ ਮੁਕਾਮ ਦੱਸਣ ਵਾਲੀ ਇਸ ਲਿਖਤ ਨੇ ਬਹੁਤਿਆਂ ਨੂੰ ਕੁਰਾਹੇ ਹੀ ਪਾਇਆ।

## ਗਾਥਾ 'ਮੁਕਾਮ' ਦੀ

ਇਸ ਤੋਂ ਅੱਗੇ ਸ਼ੁਰੂ ਹੁੰਦੀ ਹੈ ਲੰਕਾ ਦੀ ਭੂਗੋਲਕ ਅਤੇ ਅਰਧ-ਇਤਿਹਾਸਕ ਜਾਣਕਾਰੀ, ਜਿਵੇਂ ਉਸ ਵਿਚ ਚੌਦਾਂ ਸੌ ਪਿੰਡਾਂ ਦਾ ਵੱਸਦੇ ਹੋਣਾ; ਕਿਸੇ ਵੇਲੇ ਛੋਟੇ ਮੋਟੇ 7 ਰਾਜਿਆਂ ਦਾ ਰਾਜ ਅਤੇ ਰਾਇ ਸਿੰਘ ਜਾਂ ਮਾਇਆ ਦਉਨੀ ਦਾ ਜ਼ਿਕਰ। ਇਹ ਸੱਚ ਹੈ ਕਿ ਕਿਸੇ ਵੇਲੇ ਸਿੰਘਲਾਦੀਪ ਵਿਚ ਛੋਟੇ ਮੋਟੇ 7 ਰਾਜੇ ਰਾਜ ਕਰਦੇ ਸਨ, ਜਿਨ੍ਹਾਂ ਨੂੰ ਹਰਾ ਕੇ ਰਾਜਾ ਸਿੰਘਾ ਨੇ ਇਕ ਵਿਸ਼ਾਲ ਰਾਜ ਕਾਇਮ ਕੀਤਾ।[1] ਯੂਰਪੀ ਲੇਖਕ ਇਸ ਨੂੰ ਲੰਕਾ ਦਾ ਨੈਪੋਲੀਅਨ ਮੰਨਦੇ ਹਨ। ਰਾਜਾ ਸਿੰਘਾ, ਮਾਇਆ ਦਉਨੀ ਦਾ ਪੁੱਤਰ ਸੀ ਤੇ ਵਿਜੇ ਬਾਹੂ ਦਾ ਪੋਤਰਾ। ਪਰ ਵਾਰਤਾਕਾਰ ਨੇ, ਸ਼ਾਇਦ ਸੁਣ-ਸਣਾ ਕੇ, ਲਿਖਿਆ ਹੈ ਜੋ ਸਹੀ ਨਹੀਂ ਕਿ 'ਮਾਇਆ ਦਉਨੀ ਰਾਏ ਸਿੰਘ ਕਾ ਬੇਟਾ ਰਾਜੇ ਸਿਵਨਾਭ ਕਾ ਪੋਤਾ ਹੈ'। ਰਾਏ ਸਿੰਘ ਜੋ ਰਾਜਾ ਸਿੰਘਾ ਦਾ ਵਿਗੜਿਆ ਰੂਪ ਹੈ, ਮਾਇਆ ਦਉਨੀ ਦਾ ਪੁੱਤਰ ਸੀ, ਪਿਉ ਨਹੀਂ। ਮਾਇਆ ਦਉਨੀ ਦੇ ਪਿਤਾ ਦਾ ਨਾਂ ਵਿਜੇ ਬਾਹੂ ਸੀ, ਜੋ ਧਰਮਾਪ੍ਰਕਰਮਾ ਬਾਹੂ ਅੱਠਵੇਂ ਦਾ ਪੁੱਤਰ ਸੀ।

ਡਬਲਿਊ. ਐਚ. ਮੈਕਲੋਡ ਨੇ ਵਾਰਤਾ ਵਿਚਲੀ ਪਿਉ-ਪੁੱਤਰ ਵਾਲੀ ਅਸੰਗਤੀ ਦਾ ਸਮਾਧਾਨ ਇਹ ਸੁਲਝਾਉ ਦੇ ਕੇ ਕੀਤਾ ਹੈ ਕਿ ਰਾਏ ਸਿੰਘ ਵਿਜੇ ਬਾਹੂ ਦਾ ਭਰਾ ਸੀ। ਦੋਹਾਂ ਭਰਾਵਾਂ ਦੀ ਸਾਂਝੀ ਪਤਨੀ ਸੀ। ਇਸ ਲਈ ਮਾਇਆ ਦਉਨੀ ਨੂੰ ਰਾਏ ਸਿੰਘ ਦਾ ਪੁੱਤਰ ਮੰਨਿਆ ਜਾ ਸਕਦਾ ਹੈ।[2] ਦੋ ਭਰਾਵਾਂ ਦੀ ਇਕ ਪਤਨੀ ਹੋ ਸਕਦੀ

---

1. *A Concise History of Ceylon,* University of Ceylon, 1961.
— cf. Kirpal Skngh, 'Guru Nanak's Visit to Ceylon', *Papers on Guru Nanak,* Patiala, 1970, pp. 179-87.
2. *op.cit.,* p. 101.

ਹੈ ਪਰ ਔਲਾਦ ਰਵਾਇਤ ਅਨੁਸਾਰ 'ਬੜੇ ਬਾਪ ਕੀ' ਹੀ ਵੱਜਦੀ ਹੈ। ਸਾਡਾ ਵਾਰਤਾਕਾਰ, ਮੈਕਲੌਡ ਵਾਂਗ ਪਰਿਵਾਰਕ ਰਾਜ਼ ਜਾਣਨ ਵਾਲਾ ਚਤੁਰ ਇਤਿਹਾਸਕਾਰ ਨਹੀਂ। ਵਿਜੇ ਬਾਹੂ ਦੇ ਭਰਾ ਦਾ ਨਾਂ ਰਾਜਾ ਸਿੰਹਾ ਸੀ, ਰਾਏ ਸਿੰਘ/ਰਾਜਾ ਸਿੰਘਾ ਨਹੀਂ। ਮੈਕਲੌਡ ਦਾ ਪ੍ਰਸਤਾਵ ਗ਼ਲਤ ਸ਼ਨਾਖ਼ਤ 'ਤੇ ਅਧਾਰਤ ਹੋਣ ਕਾਰਨ ਵਿਚਾਰੇ ਜਾਣ ਦੇ ਮੁੱਲ ਦਾ ਨਹੀਂ।

ਇਸ ਦੇ ਅੰਦਰਲੀ ਗਵਾਹੀ, 'ਸਤਾਵਦਿ ਸਹਿਰ ਤਹਾਂ ਅਬ ਰਾਜਾ ਮਾਇਆ ਦਉਨੀ ਹੈ', ਇਸ ਵਾਰਤਾ ਨੂੰ ਗੁਰੂ ਅਮਰ ਦਾਸ ਜੀ ਦੇ ਸਮੇਂ ਦੀ ਸਿੱਧ ਕਰਨ ਲਈ ਭੁਗਤਾਈ ਜਾ ਸਕਦੀ ਸੀ, ਪਰ ਇਸ ਦੀ ਭਰੋਸੇਯੋਗਤਾ ਸ਼ੱਕੀ ਬਣ ਜਾਂਦੀ ਹੈ ਜਦੋਂ ਵੇਖਦੇ ਹਾਂ ਕਿ ਲੇਖਕ ਨੇ ਪਿਉ ਨੂੰ ਪੁੱਤਰ ਅਤੇ ਪੁੱਤਰ ਨੂੰ ਪਿਉ ਬਣਾ ਧਰਿਆ ਹੈ। ਇਸ ਤਰ੍ਹਾਂ ਘਟਨਾਵਾਂ ਦਾ ਇਤਿਹਾਸਕ ਕ੍ਰਮ ਨਸ਼ਟ ਹੋ ਗਿਆ। ਸੱਤ ਰਾਜਿਆਂ ਤੋਂ ਇਕ ਰਾਜ ਹੋਣਾ, ਰਾਜਾ ਸਿੰਘਾ ਦੇ ਰਾਜ-ਕਾਲ ਦੀਆਂ ਘਟਨਾਵਾਂ ਹਨ। 'ਰਾਜਾ ਸਿੰਘਾ' ਨੂੰ ਪੰਜਾਬੀ ਸੁਭਾ ਅਨੁਸਾਰ ਵਾਰਤਾਕਾਰ ਨੇ ਰਾਏ ਸਿੰਘ ਲਿਖਿਆ ਹੈ। ਬਿਦਰ ਤਿਜਾਵਰ ਦੀ ਵਿਲਾਇਤ ਵਾਲੇ 'ਰਾਜਾ ਰਾਮ' ਨਾਲ ਵੀ ਰਾਏ ਸਿੰਘ ਨੂੰ ਰਲ-ਗੱਡ ਨਹੀਂ ਕੀਤਾ ਜਾ ਸਕਦਾ ਜਿਵੇਂ ਪਿਆਰ ਸਿੰਘ ਹੋਰਾਂ ਕੀਤਾ ਹੈ।[1] ਇਹ ਵੱਖ-ਵੱਖ ਹਸਤੀਆਂ ਦੇ ਨਾਂ ਹਨ। ਰਾਜਾ ਸਿੰਘਾ ਸਿਨਹਾਲੀ ਹਨ ਅਤੇ ਰਾਜਾ ਰਾਮ, ਮਰਾਠਾ। ਬਿਦਰ ਤਿਜਾਵਰ ਉੱਤੇ ਕਦੇ ਵੀ ਸਿਨਹਾਲੀ ਰਾਜ ਨਹੀਂ ਹੋਇਆ। ਨਾਇਕਾਂ ਤੋਂ ਬਾਅਦ ਮਰਾਠਿਆਂ ਨੇ ਇਸ ਇਲਾਕੇ 'ਤੇ ਕਬਜ਼ਾ ਕੀਤਾ। ਰਾਜਾ ਰਾਮ ਦਾ ਸੰਬੰਧ ਮਰਾਠਾ-ਸ਼ਕਤੀ ਨਾਲ ਹੈ। ਇਹ ਦੋਵੇਂ ਸਮਕਾਲੀ ਵੀ ਨਹੀਂ ਸਨ। ਪ੍ਰਸੰਗ ਦੱਖਣੀ ਭਾਰਤ ਦੀ ਇਕ ਵਲਾਇਤ ਦਾ ਚੱਲ ਰਿਹਾ ਹੈ। ਇਸ ਲਈ ਰਾਜਾ ਰਾਮ ਦੀ ਸ਼ਨਾਖ਼ਤ ਲਈ ਦੱਖਣ ਦੇ ਇਤਿਹਾਸ ਵੱਲ ਮੁੜਨ ਦੀ ਲੋੜ ਹੈ। ਲੰਕਾ ਦੇ ਇਤਿਹਾਸ ਵਿਚ ਕਿਸੇ ਸਿਵਨਾਭ ਦਾ ਜ਼ਿਕਰ ਨਹੀਂ। ਇਹ ਸਾਖੀਕਾਰਾਂ ਦੀ ਘਾੜਤ ਹੈ ਜਿਸ ਨੂੰ 'ਹਕੀਕਤ ਰਾਹ ਮੁਕਾਮ' ਦੇ ਲੇਖਕ ਨੇ ਆਪਣੀ ਟੁੱਟੀ ਫੁੱਟੀ ਇਤਿਹਾਸਕ ਜਾਣਕਾਰੀ ਅਨੁਸਾਰ ਜੋੜ ਕੇ ਇਤਿਹਾਸ ਅਤੇ ਮਿਥਿਹਾਸ ਨੂੰ ਸੰਢਣ ਦਾ ਜਤਨ ਕੀਤਾ ਹੈ।

'ਹਕੀਕਤ ਰਾਹ ਮੁਕਾਮ' ਵਿਚ ਸਤਾਵਦਿ (ਪਾਠ-ਅੰਤਰ, ਸਤਾਵਰ) ਸ਼ਹਿਰ ਦਾ ਜ਼ਿਕਰ ਹੈ, ਜਿਸ ਨੂੰ ਸਿਵਨਾਭ ਰਾਜੇ ਦੀ ਤਖ਼ਤਗਾਹ ਯਾਨੀ ਰਾਜਧਾਨੀ ਦੱਸਿਆ ਹੈ। ਸਤਾਵਦਿ ਸ਼ਹਿਰ ਦੀ ਪਛਾਣ ਇਤਿਹਾਸਕਾਰ ਸੀਤਾਵਾਕਾ ਸ਼ਹਿਰ ਨਾਲ ਕਰਦੇ ਹਨ, ਜਿਸ ਦਾ ਵਰਤਮਾਨ ਨਾਉ ਅਵਿਸਵੇਲਾ ਹੈ। ਇਹ ਕੋਲੰਬੋ ਦੇ ਉੱਤਰ-ਪੂਰਬ ਵੱਲ ਵਾਕਿਆ ਹੈ।[2] ਸਤਾਵਦਿ (ਸੀਤਾਵਾਕਾ) ਸ਼ਹਿਰ ਨੂੰ ਸਿਵਨਾਭ ਨਾਲ ਜੋੜਨਾ ਇਤਿਹਾਸਕ ਗ਼ਲਤੀ ਹੈ। ਮਾਇਆ ਦਉਨੀ ਦੇ ਪੁਰਖੇ ਕੋਟੀ ਦੇ ਰਾਜੇ ਸਨ। ਮਾਇਆ ਦਉਨੀ ਨੇ ਬਗ਼ਾਵਤ ਕਰ ਕੇ ਪਹਿਲੀ ਵਾਰ ਸੀਤਾਵਾਕਾ ਨੂੰ ਰਾਜਧਾਨੀ ਬਣਾਇਆ।[3] ਇਸ ਦੇ ਪੁੱਤਰ ਰਾਜਾ ਸਿੰਘਾ ਨੇ ਵਿਸ਼ਾਲ ਰਾਜ ਕਾਇਮ ਕਰ ਕੇ ਆਪਣੀ ਰਾਜਧਾਨੀ ਸੀਤਾਵਾਕਾ ਨੂੰ ਬੇਅੰਤ ਰੌਣਕਾਂ ਦਿੱਤੀਆਂ। ਇਸ ਤਰ੍ਹਾਂ

1. *ਗਾਥਾ ਸ੍ਰੀ ਆਦਿ ਗ੍ਰੰਥ*, ਅੰਮ੍ਰਿਤਸਰ, 1992, ਅੰਤਿਕਾ 2, ਪੰਨਾ 510.
2. ਕਿਰਪਾਲ ਸਿੰਘ, *ਜਨਮ ਸਾਖੀ ਪਰੰਪਰਾ*, ਪਟਿਆਲਾ, 1992, ਪੰਨਾ 80.
3. W.H. McLeod, *op.cit.*, p. 100.

ਸੀਤਾਵਾਕਾ/ਸਤਾਵਦਿ ਸਿਵਨਾਭ ਦੀ ਤਖ਼ਤਗਾਹ ਸਿੱਧ ਨਹੀਂ ਹੁੰਦੀ, ਜਿਵੇਂ ਇਸ ਵਿਚਾਰ ਅਧੀਨ ਬਿਰਤਾਂਤ ਵਿਚ ਦਾਅਵਾ ਕੀਤਾ ਗਿਆ ਹੈ। ਸੀਤਾਵਾਕਾ ਦਾ ਸੰਬੰਧ ਮਾਇਆ ਦਉਨੀ ਜਾਂ ਰਾਜਾ ਸਿੰਘਾ ਨਾਲ ਤਾਂ ਜੁੜਦਾ ਹੈ, ਵਿਜੇ ਬਾਹੂ ਉਰਫ਼ ਸਿਵਨਾਭ ਨਾਲ ਨਹੀਂ। ਇਸ ਦਾ ਇਹ ਅਰਥ ਨਿਕਲਦਾ ਹੈ ਕਿ 'ਹਕੀਕਤ ਰਾਹ ਮੁਕਾਮ' ਦਾ ਸੰਬੰਧ ਉੱਤਰ ਮਾਇਆ ਦਉਨੀ ਕਾਲ ਨਾਲ ਹੈ, ਵਿਜੇ ਬਾਹੂ/ਸਿਵਨਾਭ ਕਾਲ ਨਾਲ ਨਹੀਂ।

'ਹਕੀਕਤ ਰਾਹ ਮੁਕਾਮ' ਦੇ ਲੇਖਕ ਦੀ ਦਿੱਤੀ ਅਗਲੀ ਜਾਣਕਾਰੀ: 'ਤਹਾ ਗੁਰੂ ਕੀ ਧਰਮਸਾਲਾ ਹੈ ਸੰਗਤ ਜੁੜਤੀ ਹੈ, ਕੀਰਤਨ ਹੋਤਾ ਹੈ, ਰਸੋਈ 20 ਮਣ ਲੂਣ ਹਰੋਜ ਲਗਤਾ ਹੈ', 'ਪੁਰਾਤਨ ਜਨਮ-ਸਾਖੀ' ਤੋਂ ਉਧਾਰੀ ਲਈ ਹੈ, ਮੌਲਕ ਨਹੀਂ।[1] ਕਿਰਪਾਲ ਸਿੰਘ, ਜਿਨ੍ਹਾਂ ਤੁਰ ਫਿਰ ਕੇ ਇਹ ਸਾਰਾ ਇਲਾਕਾ ਗਾਹਿਆ ਹੈ, ਨੂੰ ਉੱਥੇ ਨਾ ਕੋਈ ਸੰਗਤ ਲੱਭੀ ਹੈ ਨਾ ਧਰਮਸਾਲਾ। 20 ਮਣ ਲੂਣ ਵਾਲੀ ਰਸੋਈ ਦਾ ਕੋਈ ਨਿਸ਼ਾਨ ਤਾਂ ਕੀ ਮਿਲਣਾ ਹੈ।

ਸਿੱਖ ਰਵਾਇਤ ਸਿਵਨਾਭ ਨੂੰ ਗੁਰੂ ਨਾਨਕ ਅਤੇ ਮਾਇਆ ਦਉਨੀ ਨੂੰ ਗੁਰੂ ਅਰਜਨ ਸਾਹਿਬ ਦੇ ਸਮਕਾਲੀ ਮੰਨਦੀ ਹੈ। ਇਸ ਅਨੁਸਾਰ ਗੁਰੂ ਅਰਜਨ ਸਾਹਿਬ ਨੇ ਭਾਈ ਪੈੜੇ ਮੋਖੇ ਨੂੰ ਭੇਜ ਕੇ ਸਿੰਘਲਾਦੀਪ ਤੋਂ ਸਿਵਨਾਭ ਦੇ ਪੋਤੇ ਮਾਇਆ ਦਉਨੀ ਪਾਸੋਂ ਪ੍ਰਾਣ ਸੰਗਲੀ ਮੰਗਵਾਈ। ਇਹ ਘਟਨਾ 'ਆਦਿ ਗ੍ਰੰਥ' ਦੀ ਬੀੜ ਦੀ ਤਿਆਰੀ ਸਮੇਂ ਅਰਥਾਤ 1604 ਈ. ਦੇ ਨੇੜੇ-ਤੇੜੇ ਹੀ ਘਟੀ ਹੋ ਸਕਦੀ ਹੈ। ਇਸ ਕਥਨ ਦੀ ਸਚਾਈ ਪਰਖਣ ਲਈ ਲੰਕਾ ਦੇ ਰਾਜਿਆਂ ਦੇ ਰਾਜ-ਕਾਲ ਅਤੇ ਗੁਰੂ ਸਾਹਿਬਾਂ ਦੇ ਗੁਰਿਆਈ-ਕਾਲ ਦੀ ਤੁਲਨਾ ਸਹਾਈ ਹੋ ਸਕਦੀ ਹੈ:

| ਲੰਕਾ-ਪਤੀਆਂ ਦਾ ਰਾਜ-ਕਾਲ[2] | ਗੁਰਿਆਈ-ਕਾਲ[3] |
|---|---|
| 1. ਪ੍ਰਕਰਮਾ ਬਾਹੂ ਅੱਠਵਾਂ (1484-1518) | ਗੁਰੂ ਨਾਨਕ ਦੇਵ (1469-1539) |
| 2. ਵਿਜੇ ਬਾਹੂ (1509-1521) | ਗੁਰੂ ਅੰਗਦ ਦੇਵ (1539-1552) |
| 3. ਮਾਇਆ ਦਉਨੀ (1521-1581) | ਗੁਰੂ ਅਮਰ ਦਾਸ (1552-1574) |
| 4. ਰਾਜਾ ਸਿੰਘਾ (1581-1590) | ਗੁਰੂ ਰਾਮ ਦਾਸ (1574-1581) |
| | ਗੁਰੂ ਅਰਜਨ ਦੇਵ (1581-1606) |

ਤੁਲਨਾ ਅਨੁਸਾਰ 1604 ਈ. ਦੇ ਸਮੇਂ ਤਾਂ ਮਾਇਆ ਦਉਨੀ ਦਾ ਪਰਤਾਪੀ ਪੁੱਤਰ ਰਾਜਾ ਸਿੰਘਾ ਵੀ ਜਿਉਂਦਾ ਨਹੀਂ ਸੀ। ਮਾਇਆ ਦਉਨੀ 1581 ਈ. ਵਿਚ ਚੜ੍ਹਾਈ ਕਰ ਚੁੱਕਾ ਸੀ। ਮਾਇਆ ਦਉਨੀ ਦਾ ਰਾਜ-ਕਾਲ ਗੁਰੂ ਅਮਰ ਦਾਸ ਜੀ ਅਤੇ ਗੁਰੂ ਰਾਮ ਦਾਸ ਜੀ ਦੇ ਗੁਰਿਆਈ-ਕਾਲ ਨਾਲ ਮੇਲ ਖਾਂਦਾ ਹੈ। ਸ਼ਾਇਦ, ਇਸ ਇਤਿਹਾਸਕ ਅਸੰਗਤੀ ਨੂੰ ਭਾਂਪ ਕੇ ਪ੍ਰਾਣ ਸੰਗਲੀ ਨਾਲ ਸੰਬੰਧਤ ਇਕ ਖਰੜੇ ਦੇ ਘੁਣਤਰੀ ਉਤਾਰਕ ਨੇ, ਪ੍ਰਚੱਲਤ ਪਰੰਪਰਾ ਦੇ ਉਲਟ, ਖਰੜੇ[4] ਦੇ ਮੁੱਢ ਵਿਚ ਲਿਖਿਆ

1. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ, 1952, ਪੰਨਾ 89.
2. cf. *A Concise History of Ceylon*, University of Ceylon, 1961.
3. ਵੇਖੋ, ਤੇਜਾ ਸਿੰਘ ਅਤੇ ਗੰਡਾ ਸਿੰਘ, *ਸਿੱਖ ਇਤਿਹਾਸ*, ਪਟਿਆਲਾ, 1985.
4. ਵੇਖੋ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਖਰੜਾ ਨੰ. 10.

ਹੈ: "ਰਾਜੇ ਸਿਵਨਾਭ ਦੇ ਪੋਤੇ ਤੇ ਪੈੜਾ ਮੋਖਾ ਆਦੀ ਗੁਰੂ ਦੇਵ ਅਮਰ *(ਯਥਾ)* ਦੀ ਪਾਤਿਸਾਹੀ ਵਿਚ ਆਈ ਇਹ ਬਾਣੀ ਗੁਪਤ ਰਖਾਈ ਸੀ।" ਉਤਾਰਕ ਨੇ ਇਹ ਸੋਧ ਸੁਤੇ ਹੀ ਕੀਤੀ ਲਗਦੀ ਹੈ ਕਿ ਜੇ ਮਾਇਆ ਦਉਨੀ ਸਿਵਨਾਭ ਤੋਂ ਤੀਜੀ ਥਾਂ ਆਉਂਦਾ ਹੈ ਤਾਂ ਗੁਰੂ ਨਾਨਕ ਸਾਹਿਬ ਤੋਂ ਤੀਜੀ ਥਾਂ ਗੁਰੂ ਅਮਰ ਦਾਸ ਜੀ ਹੀ ਹੋ ਸਕਦੇ ਹਨ। ਕਿਹਾ ਨਹੀਂ ਜਾ ਸਕਦਾ ਕਿ ਰਵਾਇਤ ਵਿਚ ਦਖ਼ਲ-ਅੰਦਾਜ਼ੀ ਉਸ ਨੇ ਕਿਸੇ ਠੋਸ ਇਤਿਹਾਸਕ ਜਾਣਕਾਰੀ ਦੇ ਅਧਾਰ 'ਤੇ ਕੀਤੀ ਹੈ, ਜੋ ਸੰਭਵ ਨਹੀ ਲਗਦਾ, ਜਾਂ ਕਿਸੇ ਭੱਲਾ ਕੇਂਦਰ ਨਾਲ ਜੁੜੇ ਹੋਣ ਸਦਕਾ ਉਨ੍ਹਾਂ ਦੀ 'ਹੁੰਡੀ' ਦੀ ਸਾਖ ਵਧਾਉਣ ਲਈ ਤਰਲਾ ਲਿਆ ਹੈ। ਲੰਕਾ-ਪਤੀਆਂ ਬਾਰੇ 'ਹਕੀਕਤ ਰਾਹ ਮੁਕਾਮ' ਵਿਚ ਦਿੱਤੀ ਜਾਣਕਾਰੀ ਇਤਿਹਾਸਕ ਤੌਰ 'ਤੇ ਸਹੀ ਨਹੀਂ ਹੈ।

ਪ੍ਰਾਣ ਸੰਗਲੀ ਦਾ ਸਿਵਨਾਭ ਦੇ ਲਾਭ ਹਿਤ ਰਚ ਕੇ ਉਸ ਕੋਲ ਰਾਖਵੀਂ ਰੱਖੇ ਜਾਣਾ ਅਤੇ ਫੇਰ 'ਆਦਿ ਗ੍ਰੰਥ' ਦੇ ਸੰਪਾਦਨ ਸਮੇਂ ਗੁਰੂ ਅਰਜਨ ਸਾਹਿਬ ਵੱਲੋਂ ਇਸ ਨੂੰ ਮੰਗਵਾਏ ਜਾਣ ਵਾਲੀ ਰਵਾਇਤ ਨੂੰ, ਬਾਣੀ ਇਕੱਤਰ ਕਰਵਾਉਣ ਵਾਲੀ ਧਾਰਨਾ ਦੀ ਸਮਰਥਕ ਲਾਬੀ ਨੇ ਆਪਣੇ ਹਿਤ ਵਿਚ ਵਰਤਿਆ ਅਤੇ ਇਸ ਦੀ ਚਰੰਜੀਵਤਾ ਬਣਾਈ ਰੱਖੀ। *ਭਗਤਮਾਲਾ* ਦੇ ਲੇਖਕ ਵੱਲੋਂ ਇਸ ਰਵਾਇਤ ਨੂੰ 'ਹਕੀਕਤ ਰਾਹ ਮੁਕਾਮ' ਨਾਲ ਜੋੜਨ ਕਾਰਨ ਇਕ ਗੁੰਝਲਦਾਰ ਪਰਿਕਲਪਣਾ ਹੋਰ ਸਹੇੜੀ ਗਈ; ਉਹ ਇਹ ਕਿ ਇਹ ਵਾਰਤਾ ਗੁਰੂ ਅਰਜਨ ਸਾਹਿਬ ਦੇ ਸਮੇਂ ਤੋਂ ਪਹਿਲਾਂ ਦੀ ਰਚੀ ਹੋਈ ਹੈ। ਪੁਰਾਣੇ ਸਰੋਤ ਤਾਂ ਇਸ ਵਾਰਤਾ ਨੂੰ ਲੰਕਾ ਦੀ ਰਹਿਨੁਮਾਈ ਵਾਲਾ ਦਸਤਾਵੇਜ਼ ਮੰਨ ਕੇ ਪੈੜੇ ਨੂੰ ਲਿਖ ਕੇ ਦੇਣ ਦੀ ਗੱਲ ਕਰਦੇ ਹਨ, ਪਰ ਕੋਲੰਬੀਆ ਯੂਨੀਵਰਸਿਟੀ ਦਾ ਇਕ ਖੋਜੀ ਗੁਰਿੰਦਰ ਸਿੰਘ ਮਾਨ ਇਸ ਨੂੰ *ਭਗਤਮਾਲ* ਦੇ ਹਵਾਲੇ ਨਾਲ ਗੁਰੂ ਅਰਜਨ ਸਾਹਿਬ ਵੱਲੋਂ ਦਿੱਤਾ ਅਧਿਕਾਰ ਪੱਤਰ ਮੰਨਦਾ ਹੈ।[1] *ਭਗਤਮਾਲਾ* ਵਿਚ ਅਜਿਹਾ ਕੁਝ ਵੀ ਨਹੀਂ ਹੈ। ਇਹ ਨਿਰਾਧਾਰ ਬਖਾਦ ਹੈ, ਜਿਸ ਨਾਲ ਇਸ ਦੇ ਰਚਣਹਾਰ ਧੱਕੇ ਨਾਲ ਗੁਰੂ ਅਰਜਨ ਸਾਹਿਬ ਬਣ ਜਾਂਦੇ ਹਨ ਕਿਉਂਕਿ ਅਧਿਕਾਰ ਪੱਤਰ ਕੇਵਲ ਸਮਰੱਥ ਅਧਿਕਾਰੀ ਹੀ ਦੇ ਸਕਦਾ ਹੈ। ਲੰਕਾ ਨਾਲ ਸੰਬੰਧਤ ਭਾਗ ਦੇ ਵਿਸ਼ਲੇਸ਼ਨ ਤੋਂ ਸਿੱਟਾ ਇਹ ਨਿਕਲਦਾ ਹੈ:

1. ਸਿਵਨਾਭ ਮਿਥਿਹਾਸਕ ਪਾਤਰ ਹੈ, ਲੰਕਾ ਦੇ ਇਤਿਹਾਸ ਵਿਚ ਇਸ ਦਾ ਕੋਈ ਜ਼ਿਕਰ ਨਹੀਂ।
2. ਮਾਇਆ ਦਉਨੀ ਦਾ ਦੇਹਾਂਤ 1581 ਈ. ਵਿਚ ਹੋਇਆ, ਇਸ ਲਈ 1604 ਈ. ਦੇ ਨੇੜੇ ਉਸ ਕੋਲੋਂ 'ਪ੍ਰਾਣ ਸੰਗਲੀ' ਮੰਗਵਾਉਣ ਵਾਲੀ ਕਹਾਣੀ ਨਿਰੀ ਕਲਪਣਾ ਹੈ।
3. 'ਹਕੀਕਤ ਰਾਹ ਮੁਕਾਮ' ਵਿਚ ਲੰਕਾ ਬਾਰੇ ਦਿੱਤੀ ਜਾਣਕਾਰੀ ਦਾ ਸਰੋਤ ਮੌਖਿਕ ਰਵਾਇਤ ਹੈ, ਜੋ ਭਰੋਸੇਯੋਗ ਨਹੀਂ।
4. 'ਹਕੀਕਤ ਰਾਹ ਮੁਕਾਮ' ਗੁਰੂ ਅਰਜਨ ਸਾਹਿਬ ਵੱਲੋਂ ਲਿਖਿਆ ਅਧਿਕਾਰ ਪੱਤਰ ਵੀ ਨਹੀਂ।

---

1. *The Making of Sikh Scripture,* diss., Columbia University, 1993, p. 210. (ਛਪੇ ਰੂਪ ਵਿਚ ਇਹ ਬਖਾਦ ਸੋਧਿਆ ਗਿਆ ਹੈ।)

## ਦੱਖਣ ਦਰਸ਼ਨ

'ਹਕੀਕਤ ਰਾਹ ਮੁਕਾਮ' ਦਾ ਵੱਡਾ ਹਿੱਸਾ ਦੱਖਣ ਦੇ ਜੁਗਰਾਫ਼ੀਏ ਅਤੇ ਇਤਿਹਾਸਕ ਘਟਨਾਵਾਂ ਨਾਲ ਸੰਬੰਧਤ ਹੈ, ਜਿਸ ਵਿਚ ਬਹੁਤ ਸਾਰੇ ਸੰਕੇਤਕ ਅਜਿਹੇ ਹਨ ਜਿਨ੍ਹਾਂ ਤੋਂ ਇਸ ਦੇ ਰਚਨਾ-ਕਾਲ ਦਾ ਸੁਰਾਗ਼ ਮਿਲਦਾ ਹੈ। ਇਨ੍ਹਾਂ ਦਾ ਖ਼ੁਲਾਸਾ ਕੀਤੇ ਜਾਣ ਦੀ ਜ਼ਰੂਰਤ ਹੈ, ਜਿਵੇਂ ਬਿਦਰ, ਬੀਜਾਪੁਰ, ਤਿਜਾਵਰ, ਨਾਗਾਪਟਨ ਦੀ ਬੰਦਰਗਾਹ, ਰਾਜਾ ਰਾਮ, ਤਿਰੀਆ ਰਾਜ ਆਦਿ।

ਬਿਦਰ ਉੱਤਰੀ ਕਰਨਾਟਕ ਦਾ ਇਤਿਹਾਸਕ ਸ਼ਹਿਰ ਹੈ। ਦੱਖਣ ਦੇ ਸ਼ਕਤੀਸ਼ਾਲੀ ਬਹਿਮਨੀ ਰਾਜ ਦੀ ਪਹਿਲੀ ਰਾਜਧਾਨੀ ਗੁਲਬਰਗਾ ਸੀ। 1425 ਈ. ਵਿਚ ਬਹਿਮਨੀ ਹਾਕਮ ਅਹਿਮਦਸ਼ਾਹ ਨੇ ਬਿਦਰ ਨੂੰ ਆਪਣੀ ਰਾਜਧਾਨੀ ਬਣਾਇਆ। ਬਹਿਮਨੀ ਰਾਜ ਦੇ ਪਤਨ ਸਮੇਂ 1482 ਈ. ਵਿਚ ਇਹ ਪੰਜ ਰਿਆਸਤਾਂ ਵਿਚ ਵੰਡਿਆ ਗਿਆ[1], ਬੀਜਾਪੁਰ ਉਨ੍ਹਾਂ ਵਿੱਚੋਂ ਇਕ ਸੀ। ਉਸ ਸਮੇਂ ਬੀਜਾਪੁਰ ਦਾ ਗਵਰਨਰ, ਯੂਸਫ਼ ਆਦਿਲਸ਼ਾਹ, ਰਿਆਸਤ ਬੀਜਾਪੁਰ ਦਾ ਸੁਤੰਤਰ ਹੁਕਮਰਾਨ ਬਣ ਗਿਆ। ਦੋ ਸੌ ਵਰ੍ਹੇ ਆਦਿਲਸ਼ਾਹੀ ਖ਼ਾਨਦਾਨ ਦੀ ਹਕੂਮਤ ਇਸ ਉੱਤੇ ਰਹੀ, ਜੋ ਉੱਤਰੀ ਭਾਰਤ ਦੀ ਮੁਗ਼ਲ ਹਕੂਮਤ ਤੋਂ ਆਕੀ ਰਹੀ। ਪਰ ਔਰੰਗਜ਼ੇਬ ਨੇ 1686 ਈ. ਵਿਚ ਇਸ ਦੀ ਸੁਤੰਤਰਤਾ ਦਾ ਖ਼ਾਤਮਾ ਕਰ ਦਿੱਤਾ।[2] ਖ਼ੂਬਸੂਰਤ ਇਮਾਰਤਸਾਜ਼ੀ ਅਤੇ ਗੂੰਜ-ਪ੍ਰਤਿ-ਗੂੰਜ ਲਈ ਪ੍ਰਸਿੱਧ ਗੋਲ-ਗੁੰਬਜ਼ ਲਈ ਦੁਨੀਆਂ ਵਿਚ ਜਾਣੇ ਜਾਂਦੇ - ਉਰਦੂ ਮੁਸ਼ਾਇਰਿਆਂ ਦੀ ਜਨਮਭੂਮੀ - ਬੀਜਾਪੁਰ ਨੂੰ ਦੱਖਣ ਦਾ ਆਗਰਾ ਕਰ ਕੇ ਜਾਣਿਆ ਜਾਂਦਾ ਹੈ। ਸਿੱਖਾਂ ਲਈ ਬਿਦਰ ਦੀ ਮਹੱਤਾ ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਮਿੱਠੇ ਪਾਣੀ ਦੇ ਚਸ਼ਮੇ 'ਨਾਨਕ ਝੀਰਾ' ਕਰਕੇ ਹੈ। ਪੰਜ ਪਿਆਰਿਆਂ ਵਿੱਚੋਂ ਭਾਈ ਸਾਹਿਬ ਸਿੰਘ ਬਿਦਰ ਨਿਵਾਸੀ ਸੀ।

ਤਿਜਾਵਰ ਅਤੇ ਆਇਰਾਪਤਿ ਨਾਇਕ ਇਹ ਦੋਵੇਂ ਮੁੱਲਵਾਨ ਸੰਕੇਤਕ ਹਨ। ਤਿਜਾਵਰ (ਵਰਤਮਾਨ ਨਾਉ, ਥੰਨਜਾਵੂਰ/ਤੰਜੌਰ) ਵਿਚ ਨਾਇਕਾਂ ਦਾ ਰਾਜ 1532 ਈ. ਤੋਂ 1674 ਈ. ਤਕ ਰਿਹਾ। ਚੇਂਗਾਮਲਦਰ ਨਾਇਕ ਇਥੋਂ ਦਾ ਆਖ਼ਰੀ ਹਾਕਮ ਸੀ[3] ਇਸ ਨੂੰ ਗੱਦੀ 'ਤੇ ਬਠਾਉਣ ਅਤੇ ਚਾਰ ਮਹੀਨਿਆਂ ਪਿੱਛੋਂ ਗੱਦੀਓਂ ਲਾਹੁਣ ਦਾ ਮਾਣ ਬੀਜਾਪੁਰ ਦੇ ਜਰਨੈਲ, ਸ਼ਿਵਾਜੀ ਦੇ ਭਰਾ ਭੋਸਲੇ ਨੂੰ ਜਾਂਦਾ ਹੈ। ਅਲੀ ਆਦਿਲ ਸ਼ਾਹ ਦੂਜੇ ਦੀ ਮੌਤ ਤੋਂ ਬਾਅਦ ਬੀਜਾਪੁਰ ਦਾ ਅਗਲਾ ਗੱਦੀਦਾਰ ਚਾਰ-ਪੰਜ ਵਰ੍ਹੇ ਦਾ ਬੱਚਾ ਸਕੰਦਰ ਆਦਿਲ ਸ਼ਾਹ ਸੀ।[4] ਇਸ ਲਈ ਦਰਬਾਰੀਆਂ ਦੀ ਹਕੂਮਤ ਚੱਲਦੀ ਸੀ। ਏਕੋ ਜੀ ਭੋਸਲੇ ਨੇ, ਇਸ ਧਾਂਦਲੀ ਦੌਰਾਨ ਨਾਇਕਾਂ ਤੋਂ ਰਾਜ ਖੋਹ ਲਿਆ। ਇਸ ਤਰ੍ਹਾਂ ਥੰਨਜਾਵੂਰ ਉੱਤੇ 1674 ਈ. ਵਿਚ ਮਰਾਠਿਆਂ ਦਾ ਰਾਜ ਹੋ ਗਿਆ।

---

1. K. Antonova, et al, *A History of India,* Progress Publishers, Moscow, 1979, Book I, p. 215.
2. *The Mughal Empire,* ed. Majmudar, Bombay (Mumbai), 1974, p. 463.
3. cf. San. V., *The Nayaks of Tanjore,* Annamlai University, 1942.
4. ਸਾਕੀ ਮੁਸਤਾਅਦ ਖ਼ਾਂ, *ਮਆਸਿਰਿ ਆਲਮਗੀਰੀ,* ਪਟਿਆਲਾ, 1977, ਪੰਨੇ 52, 105.

'ਹਕੀਕਤ ਰਾਹ ਮੁਕਾਮ' ਦੇ ਲੇਖਕ ਨੇ ਨਾਇਕ ਦਾ ਨਾਂ ਆਇਰਾਪਤਿ ਦੱਸਿਆ ਹੈ, ਜੋ ਸਹੀ ਨਹੀਂ। ਆਖ਼ਰੀ ਨਾਇਕ ਚੇਂਗਾਮਲਦਰ ਦੇ ਨਾਂ ਤੋਂ ਉਹ ਜਾਣੂ ਨਹੀਂ ਲਗਦਾ। 'ਹਕੀਕਤ ਰਾਹ ਮੁਕਾਮ' ਦਾ ਲੇਖਕ ਇਸੇ ਆਖ਼ਰੀ ਨਾਇਕ ਵੱਲ ਇਸ਼ਾਰਾ ਕਰ ਰਿਹਾ ਹੈ, ਇਸ ਬਾਰੇ ਨਿਰਨਾਇਕ ਗਵਾਹੀ ਅੱਗੇ ਆਏਗੀ।

ਵਿਜੇਨਗਰ ਜਿਸ ਨੂੰ ਵਾਰਤਾਕਾਰ ਬੀਜਾਨਗਰ ਲਿਖਦਾ ਹੈ, ਦੀ 'ਹਕੀਕਤ ਰਾਹ ਮੁਕਾਮ' ਦੇ ਵਿਸ਼ਲੇਸ਼ਨੀ ਪ੍ਰਸੰਗ ਵਿਚ ਬਹੁਤੀ ਮਹੱਤਾ ਨਹੀਂ, ਜਿਵੇਂ ਤਿਜਾਵਰ ਜਾਂ ਬੀਜਾਪੁਰ ਦੀ ਹੈ। ਵਿਜੇਨਗਰ ਦੱਖਣ ਦੀ ਇਸੇ ਨਾਂ ਦੇ ਹਿੰਦੂ ਸਾਮਰਾਜ ਦੀ ਰਾਜਧਾਨੀ ਰਹੀ ਹੈ।[1] ਪਹਿਲਾਂ ਇਹ ਰਾਜ, ਬਹਿਮਨੀ ਰਾਜ ਨਾਲ, ਅਤੇ ਫੇਰ ਉਸ ਤੋਂ ਟੁੱਟ ਕੇ ਬਣੀਆਂ ਪੰਜ ਰਿਆਸਤਾਂ (ਬੀਜਾਪੁਰ, ਗੋਲਕੰਡਾ, ਅਹਿਮਦ ਨਗਰ, ਬਿਦਰ ਅਤੇ ਬੇਰਾਰ) ਨਾਲ ਦੇਰ ਤਕ ਜੰਗਾਂ ਜੁੱਧਾਂ ਵਿਚ ਉਲਝਿਆ ਰਿਹਾ। ਵਿਜੇਨਗਰ ਦੇ ਆਖ਼ਰੀ ਮਹਾਰਾਜਾ ਸ੍ਰੀ ਰੰਗਮ ਦੂਜੇ (1642-1670) ਦੇ ਰਾਜ-ਕਾਲ ਵਿਚ ਇਸ ਦਾ ਸਾਰਾ ਇਲਾਕਾ ਗੋਲਕੰਡਾ ਅਤੇ ਬੀਜਾਪੁਰ ਦੇ ਅਧੀਨ ਚਲਾ ਗਿਆ।[2] ਵਿਜੇਨਗਰ ਦੇ ਪ੍ਰਬੰਧ ਵਿਚ ਭੂਮੀ-ਪਤੀ ਜਾਗੀਰਦਾਰਾਂ ਨੂੰ ਅਮਰਾਨਾਇਕ ਕਿਹਾ ਜਾਂਦਾ ਸੀ।

## ਰਚਨਾ-ਕਾਲ

ਸਿੰਘਲਾਦੀਪ ਬਾਰੇ ਸੁਣੀ-ਸੁਣਾਈ ਅਤੇ ਦੱਖਣੀ ਭਾਰਤ ਬਾਰੇ ਸੰਕੇਤਕ ਜਾਣਕਾਰੀ ਦੇਣ ਵਾਲੀ ਇਹ ਯਾਦਦਾਸ਼ਤ ਕਦੋਂ ਹੋਂਦ ਵਿਚ ਆਈ ? ਇਸ ਬਾਰੇ ਸਹੀ ਨਤੀਜੇ 'ਤੇ ਪਹੁੰਚਣ ਲਈ ਇਸ ਸੰਬੰਧੀ ਪ੍ਰਚੱਲਤ ਧਾਰਨਾਵਾਂ ਉੱਤੇ ਝਾਤ ਪਾਉਣੀ ਫਲਦਾਇਕ ਰਹੇਗੀ। 'ਹਕੀਕਤ ਰਾਹ ਮੁਕਾਮ' ਬਾਰੇ ਪਹਿਲਾ ਲਿਖਤੀ ਹਵਾਲਾ *ਸਿੱਖਾਂ ਦੀ ਭਗਤਮਾਲਾ* ਵਿਚ ਪ੍ਰਾਪਤ ਹੋਇਆ ਹੈ :

> "ਬਚਨੁ ਹੋਇਆ ਭਾਈ ਸਿਖੋ ਪਹਿਲੀ ਪਾਤਿਸਾਹੀ ਗੁਰੂ ਨਾਨਕ ਜੀ ਰਾਜੇ ਸਿਵਨਾਭ ਦੀ ਨਗਰੀ ਪ੍ਰਾਣ ਸੰਗਲੀ ਦਾ ਗਰੰਥ ਛੋਡ ਆਏ ਹੈਨ। ਕੋਈ ਓਥੋ ਲੈ ਆਵੋ। ਤਾ ਭਾਈ ਪੈੜਾ ਉਠ ਖੜਾ ਹੋਇਆ। ਤਾ ਸਾਹਿਬ ਰਾਹ ਮੁਕਾਮ ਦੀ ਹਕੀਕਤ ਲਿਖ ਦਿਤੀ। ਤੇ ਪੰਜ ਪੈਸੇ ਕੋਈ ਸਿਖ ਲਿਆਇਆ ਸੀ ਅਰਦਾਸ ਸੋ ਓਸ ਨੂ ਖਰਚੁ ਦਿਤੇ। ਤੇ ਓਸੇ ਰਾਹ ਉਠ ਤੁਰਿਆ।" *(ਸਾਖੀ 127)*

ਯਾਨੀ 'ਹਕੀਕਤ ਰਾਹ ਮੁਕਾਮ' *ਭਗਤਮਾਲਾ* ਦੇ ਰਚੇ ਜਾਣ ਤਕ ਪ੍ਰਚੱਲਤ ਹੋ ਚੁੱਕੀ ਸੀ। ਸਿੰਘਲਾਦੀਪ ਤੋਂ ਪ੍ਰਾਣ ਸੰਗਲੀ ਮੰਗਵਾਏ ਜਾਣ ਦੇ ਪ੍ਰਸੰਗ ਵਿਚ ਇਸ ਨੂੰ ਜੋੜ ਕੇ 'ਭਗਤਮਾਲਾ' ਦੇ ਲੇਖਕ ਨੇ ਇਸ ਨੂੰ ਫ਼ਰਜ਼ੀ ਗਵਾਹੀ ਦਾ ਰੁਤਬਾ ਪਰਦਾਨ ਕਰ ਦਿੱਤਾ। ਕੋਈ ਵੀ ਇਹ ਦਲੀਲ ਦੇ ਸਕਦਾ ਹੈ ਕਿ ਜੇ ਭਾਈ ਪੈੜੇ ਮੋਖੇ ਰਾਹੀਂ ਪ੍ਰਾਣ ਸੰਗਲੀ ਮੰਗਵਾਈ ਜਾਣੀ ਮੰਨਣਯੋਗ ਹੈ ਤਾਂ 'ਹਕੀਕਤ ਰਾਹ ਮੁਕਾਮ' ਜੋ ਉਸ ਨੂੰ ਸੁਣਾਈ ਜਾਂ ਲਿਖ ਕੇ ਦਿੱਤੀ ਦੱਸੀ ਜਾਂਦੀ ਹੈ, ਜ਼ਰੂਰ ਗੁਰੂ ਅਰਜਨ ਸਾਹਿਬ ਦੇ ਸਮੇਂ ਤੋਂ ਪਹਿਲਾਂ ਹੋਂਦ ਵਿਚ ਆ ਚੁੱਕੀ ਹੋਵੇਗੀ। ਇਸ ਮਸਲੇ ਨਾਲ ਸੰਬੰਧਤ ਪਰੰਪਰਾ

1. K. Antonova et al, *op.cit.*, p. 215.
2. *Ibid.*, p. 22.

ਦੋ ਸ਼ਰੇਣੀਆਂ ਵਿਚ ਵੰਡੀ ਜਾ ਸਕਦੀ ਹੈ; 'ਪੂਰਬ ਭਗਤਮਾਲਾ ਪਰੰਪਰਾ', 'ਉੱਤਰ ਭਗਤਮਾਲਾ ਪਰੰਪਰਾ'।

'ਪੂਰਬ ਭਗਤਮਾਲਾ ਪਰੰਪਰਾ' ਵਿਚ ਇਸ ਦਾ ਮੂਲ ਲਿਖਤੀ ਪਾਠ ਹੀ ਪ੍ਰਾਪਤ ਹੈ। ਭਾਈ ਬੰਨੋ ਵਾਲੀ ਮਿਸਲ ਦੇ ਉਤਾਰਿਆਂ ਵਿਚ ਇਹ ਵਾਰਤਾ, ਪੰਜੋਕੜਾ ਬਾਣੀਆਂ ਦਾ ਭਾਗ ਬਣੀ ਇਕੱਲੀ ਵਾਰਤਕ ਰਚਨਾ ਹੈ, ਅਤੇ ਇਸ ਨਾਲ ਇਹ ਸਵਾਲ ਜੁੜਿਆ ਹੋਇਆ ਹੈ ਕਿ ਇਹ ਬੰਨੋ ਵਾਲੀ ਬੀੜ ਵਿਚ ਕਿਉਂ ਅਤੇ ਕਿਨ੍ਹਾਂ ਹਾਲਤਾਂ ਵਿਚ ਦਰਜ ਹੋਈ। ਇਹ ਉਤਾਰਕਾਂ ਦੀ ਮਨਜ਼ੂਰੇ ਨਜ਼ਰ ਕਿਵੇਂ ਬਣੀ? ਸ਼ਾਇਦ, ਸੰਪਰਦਾਇਕਤਾ ਇਸ ਲਈ ਜ਼ਿੰਮੇਵਾਰ ਹੋਵੇ। ਅਨੁਮਾਨ ਹੈ, ਹੋ ਸਕਦਾ ਹੈ ਗ਼ਲਤ ਹੋਵੇ, ਕਿ ਇਹ ਭਾਟੀਆ ਬਰਾਦਰੀ ਨਾਲ ਸੰਬੰਧਤ ਕਿਸੇ ਵਿਅਕਤੀ ਦੀ ਲਿਖੀ ਯਾਦਦਾਸ਼ਤ ਹੈ। ਤੇ ਇਸ ਵਿਚ ਦਰਜ ਹਨ, ਕਿਸੇ ਚੰਗੇ ਭਾਟੜੇ ਬਾਰੇ ਸਿਫ਼ਤੀ ਗੱਲਾਂ, ਦੱਖਣ ਵਿਚ ਭਾਟੀਆ ਸੰਗਤਾਂ ਦੇ ਵੇਰਵੇ। 'ਬੰਨੋ ਕੇ' ਵੀ ਭਾਟੀਆ ਬਰਾਦਰੀ ਹੈ। ਇਸ ਲਈ ਬੜੀ ਅਪਣੱਤ ਨਾਲ, ਇਸ ਨੂੰ ਆਪਣੀਆਂ ਬੀੜਾਂ ਦੇ ਪਿੱਛੇ ਅਪ੍ਰਮਾਣਕ ਬਾਣੀਆਂ ਸਮੇਤ ਦਰਜ ਕਰਨਾ ਉਨ੍ਹਾਂ ਠੀਕ ਸਮਝਿਆ। ਇਸ ਦਾ ਸਾਹਿਤਕ ਜਾਂ ਅਧਿਆਤਮਕ ਮੁੱਲ ਕੁਝ ਭੀ ਨਹੀਂ, ਬਾਣੀ ਦੀ ਤਰਜ਼ ਦੀ ਰਚਨਾ ਵੀ ਨਹੀਂ। ਤਾਂ ਵੀ, ਸਧਾਰਨ ਜਿਹੇ ਇਸ ਨੋਟ ਨੂੰ ਯਾਦਦਾਸ਼ਤ ਦੇ ਤੌਰ 'ਤੇ ਸਾਂਭਿਆ ਗਿਆ। ਇਸ ਨਾਲ ਸੰਬੰਧਤ ਪੇਚੀਦਗੀ ਵਾਲਾ ਮਸਲਾ ਇਹ ਹੈ ਕਿ ਬੰਨੋ ਵਾਲੀ ਮਿਸਲ ਦੀਆਂ ਕਈ ਬੀੜਾਂ ਵਿਚ ਪੰਜੋਕੜੇ ਦੀਆਂ ਪ੍ਰਤੀਕਾਂ ਰਾਗਾਂ ਦੇ ਤਤਕਰੇ ਵਿਚ ਵੀ ਚੜ੍ਹੀਆਂ ਹਨ, ਜੋ ਰੀਤ ਦੇ ਉਲਟ ਹਨ। ਇਸ ਨਾਲ ਇਹ ਪਾਠ ਦਾ ਅੰਗ ਬਣ ਜਾਂਦੀਆਂ ਹਨ, ਜਿਸ ਨੂੰ ਪ੍ਰਵਾਨਗੀ ਨਹੀਂ ਮਿਲ ਸਕਦੀ। ਕਈ ਵਿਦਵਾਨਾਂ ਨੂੰ ਜੇ ਇਸ ਵਿਚ ਹੰਦਾਲੀਆਂ, ਉਦਾਸੀਆਂ ਅਤੇ ਭਾਟੜਿਆਂ ਦੀ ਸਾਜ਼ਸ਼ ਨਜ਼ਰ ਆਈ ਹੈ[1], ਤਾਂ ਕੋਈ ਹੈਰਾਨੀ ਵਾਲੀ ਗੱਲ ਨਹੀਂ। ਸਾਜ਼ਸ਼ ਵਾਲੇ ਜ਼ਾਵੀਏ 'ਤੇ ਜ਼ੋਰ ਜੇ ਨਾ ਵੀ ਦਿੱਤਾ ਜਾਏ, ਤਾਂ ਵੀ, ਇਸ ਹਕੀਕਤ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਹ ਬਣਤਰ ਜਾਅਲਸਾਜ਼ਾਂ ਦੀਆਂ ਦਖ਼ਲ-ਅੰਦਾਜ਼ੀਆਂ ਦਾ ਕ੍ਰਿਸ਼ਮਾ ਹੈ। ਮੂਲ ਸੰਕਲਨ ਕਰਤਾ ਦਾ ਇਰਾਦਾ ਭਾਵੇਂ ਇਸ ਨੂੰ ਬੀੜ ਦੇ ਅਖ਼ੀਰ ਵਿਚ ਵਾਧੂ ਪੱਤਰਿਆਂ ਵਿਚ ਸਾਂਭਣ ਦਾ ਹੀ ਸੀ; ਪਰ ਮਗਰਲੇ ਉਤਾਰਕਾਂ ਨੇ ਵਾਧੂ ਬਾਣੀਆਂ ਦੀਆਂ ਪ੍ਰਤੀਕਾਂ ਤਤਕਰੇ ਵਿਚ ਵੀ ਚਾੜ੍ਹਨੀਆਂ ਅਰੰਭ ਦਿੱਤੀਆਂ।

'ਉੱਤਰ ਭਗਤਮਾਲਾ ਪਰੰਪਰਾ' ਵਿਚ ਕਈ ਨਵੇਂ ਮੁੱਦੇ ਇਸ ਨਾਲ ਜੁੜ ਗਏ। *ਭਗਤਮਾਲਾ* ਦੀ ਪੈਰਵੀ ਕਰਦਿਆਂ ਪਿਛਲੇਰੇ ਲੇਖਕਾਂ 'ਹਕੀਕਤ ਰਾਹ ਮੁਕਾਮ' ਨੂੰ ਪ੍ਰਾਣ ਸੰਗਲੀ ਮੰਗਵਾਉਣ ਲਈ ਵਰਤੀ ਗਈ ਲਿਖਤ ਪ੍ਰਵਾਨ ਕਰ ਲਿਆ। ਪਰੰਪਰਾ ਦਾ ਇਹ ਪੱਖ, *ਮਹਿਮਾ ਪ੍ਰਕਾਸ਼*, *ਗੁਰ ਬਿਲਾਸ ਪਾਤਸਾਹੀ ਛੇਵੀਂ* ਅਤੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਰੂਪਮਾਨ ਹੋਇਆ ਹੈ। ਇਹ ਸਾਰੇ ਗਰੰਥ ਅਠਾਰ੍ਹਵੀਂ ਸਦੀ ਦੇ ਪਿਛਲੇ ਅੱਧ ਦੀਆਂ ਕਾਵਿ ਰਚਨਾਵਾਂ ਹਨ ਜਿਨ੍ਹਾਂ ਵਿਚ ਤੱਥਾਂ ਦੀ ਬਜਾਏ ਕਲਪਣਾ ਭਾਰੂ ਹੈ। ਇਨ੍ਹਾਂ ਲੇਖਕਾਂ ਨੇ 'ਹਕੀਕਤ ਰਾਹ ਮੁਕਾਮ' ਦੇ ਲੇਖਕ ਅਤੇ ਰਚਨਾ-ਕਾਲ

1. ਪ੍ਰੋ. ਸਾਹਿਬ ਸਿੰਘ, *ਆਦਿ ਬੀੜ ਬਾਰੇ*, ਅੰਮ੍ਰਿਤਸਰ, 1970, ਪੰਨਾ 183.

ਬਾਰੇ ਅਨੁਮਾਨਾਂ ਤੋਂ ਕੰਮ ਲੈਂਦਿਆਂ ਨਵਾਂ ਘਚੋਲਾ ਪਾਇਆ ਜਿਸ ਦਾ ਪ੍ਰਭਾਵ ਸਿੱਖ ਮਾਨਸਕਤਾ ਉੱਤੇ ਇਸ ਕਦਰ ਡੂੰਘਾ ਹੈ ਕਿ ਆਧੁਨਿਕ ਸਮੇਂ ਦੇ ਤਰਕਵਾਦੀ ਵਿਦਵਾਨ ਵੀ ਇਸ ਤੋਂ ਬਚ ਨਹੀਂ ਸਕੇ। ਮਿਸਾਲ ਲਈ, ਭਾਈ ਕਾਨ੍ਹ ਸਿੰਘ ਨਾਭਾ ਨੇ ਭਾਈ ਸੰਤੋਖ ਸਿੰਘ ਦੇ ਹਵਾਲੇ ਨਾਲ ਲਿਖਿਆ ਹੈ ਕਿ "ਗੁਰੂ ਅਰਜਨ ਸਾਹਿਬ ਜੀ ਦਾ ਭੇਜਿਆ ਭਾਈ ਪੈੜਾ ਪ੍ਰਾਣ ਸੰਗਲੀ ਦੀ ਪੋਥੀ ਲੈਣ ਸਿੰਘਲਾਦੀਪ ਗਿਆ। ਉਸ ਨੇ ਪਰਤ ਕੇ ਸਫ਼ਰ ਦਾ ਹਾਲ ਗੁਰੂ ਸਾਹਿਬ ਦੀ ਸੇਵਾ ਵਿਚ ਅਰਜ਼ ਕੀਤਾ। ਉਸ ਨੂੰ ਭਾਈ ਬੰਨੋ ਨੇ ਆਪਣੀ ਲਿਖੀ ਬੀੜ ਵਿਚ ਦਰਜ ਕੀਤਾ।"[1] ਭਾਈ ਸੰਤੋਖ ਸਿੰਘ ਨੇ ਤਾਂ ਇਹ ਵੀ ਲਿਖਿਆ ਹੈ ਕਿ ਭਾਈ ਪੈੜੇ ਨੂੰ ਤੁਰਨ ਲੱਗਿਆਂ "ਰਾਹ ਹਕੀਕਤ ਸਕਲ ਸੁਣਾਈ।"[2] ਅਸਲ ਵਿਚ ਲੰਕਾ ਤੋਂ ਮੁੜ ਕੇ ਰਾਹ ਦੇ ਹਾਲ ਸੁਣਾਉਣ 'ਤੇ 'ਹਕੀਕਤ ਰਾਹ ਮੁਕਾਮ' ਭਾਈ ਬੰਨੋ ਰਾਹੀਂ ਲਿਖੇ ਜਾਣ ਵਾਲਾ ਤੋਤਕੜਾ ਸਰੂਪ ਦਾਸ ਭੱਲੇ[3] ਦੀ ਤਖ਼ਲੀਕ ਹੈ। ਭਾਈ ਸੰਤੋਖ ਸਿੰਘ ਨੇ *ਭਗਤਮਾਲਾ* ਅਤੇ *ਮਹਿਮਾ ਪ੍ਰਕਾਸ਼* ਦੋਵਾਂ ਦੀਆਂ ਧਾਰਨਾਵਾਂ ਨੂੰ ਅਪਣਾ ਕੇ, ਵਿਰੋਧਾਭਾਸ ਦਾ ਖ਼ਤਰਾ ਸਹੇੜਦਿਆਂ ਦੋਵਾਂ ਦੀ ਹੀ ਰੱਖ ਲਈ। *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਦੇ ਕਰਤਾ ਨੇ ਚੌਥੇ ਧਿਆਇ[4] ਵਿਚ ਭਾਈ ਬੰਨੋ ਵੱਲੋਂ ਆਪਣੀ ਬੀੜ ਦੇ ਪਿੱਛੇ ਵਾਧੂ ਬਾਣੀਆਂ ਲਿਖਵਾਉਣ ਦੇ ਸਮਾਚਾਰ ਦਿੰਦਿਆਂ 'ਹਕੀਕਤ ਰਾਹ ਮੁਕਾਮ' ਨੂੰ ਨਾਲ ਦਰਜ ਕਰਵਾਉਣ ਦਾ ਜ਼ਿਕਰ ਕੀਤਾ ਹੈ। ਅੱਗੇ ਛੇਵੇਂ ਧਿਆਇ ਵਿਚ *ਭਗਤਮਾਲਾ* ਦੀ ਪੈਰਵੀ ਕਰਦਿਆਂ ਅਨਿੰਨ ਭਗਤੀ ਵਾਲੀ *ਭਗਤਮਾਲਾ* ਵਾਲੀ ਸਾਖੀ ਜਿਉਂ ਦੀ ਤਿਉਂ ਦੁਹਰਾਈ ਹੈ। ਭਾਈ ਪੈੜੇ ਨੂੰ ਵਿਦਾ ਕਰਨ ਸਮੇਂ 'ਰਾਹ ਮੁਕਾਮ' ਦੀ ਸਾਖੀ ਲਿਖ ਕੇ ਦੇਣ ਦਾ ਜ਼ਿਕਰ ਹੈ।[5] ਉਪਰੋਕਤ ਵੰਨ-ਸੁਵੰਨੇ ਬਿਆਨਾਂ ਤੋਂ ਸਿਵਾਏ ਘਚੋਲੇ ਦੇ, ਰਚਨਾ-ਕਾਲ ਜਾਂ ਲੇਖਕ ਬਾਰੇ ਹੋਰ ਕੋਈ ਸੇਧ ਨਹੀਂ ਮਿਲਦੀ। ਇਨ੍ਹਾਂ ਬਿਆਨਾਂ ਦੀ ਪੁਸ਼ਟੀ ਕਿਸੇ ਸੁਤੰਤਰ ਸਰੋਤ ਤੋਂ ਨਾ ਹੋ ਸਕਣ ਕਾਰਨ ਇਨ੍ਹਾਂ ਗਰੰਥਕਾਰਾਂ ਦੀਆਂ ਆਪਾ-ਵਿਰੋਧੀ ਧਾਰਨਾਵਾਂ, ਜੋ ਕੇਵਲ ਰਵਾਇਤ 'ਤੇ ਅਧਾਰਤ ਹਨ, ਨੂੰ ਇਸੇ ਰੂਪ ਵਿਚ ਪ੍ਰਵਾਨ ਕਰਨ ਵਿਚ ਮੁਸ਼ਕਲ ਪੇਸ਼ ਆਉਂਦੀ ਹੈ। ਇਹ ਭਾਵੇਂ ਤੁਰਤ ਬਰਖ਼ਾਸਤ ਕੀਤੇ ਜਾਣ ਜੋਗੀਆਂ ਹਨ, ਪਰ ਇਸ ਤੱਥ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਧਾਰਨਾਵਾਂ ਸਿੱਖ ਚੇਤਨਾ ਵਿਚ ਡੂੰਘੀਆਂ ਜਿਊਰੀਆਂ ਹੋਈਆਂ ਹਨ। ਸਿੱਟੇ ਵਜੋਂ, ਸਿੱਖ ਇਤਿਹਾਸ ਵਿਚ ਕਈ ਵਿਗਾੜ ਅਤੇ ਉਲਾਰ ਪੈਦਾ ਹੋਏ :

1. 'ਹਕੀਕਤ ਰਾਹ ਮੁਕਾਮ' ਨੂੰ ਗੁਰੂ ਨਾਨਕ ਸਾਹਿਬ ਦੀ ਲੰਕਾ-ਯਾਤਰਾ ਦੀ ਗਵਾਹੀ ਮਿਥਿਆ ਗਿਆ।
2. ਇਸ ਦੇ ਰਚਨਾ-ਕਾਲ ਦੀ ਪਰਿਕਲਪਣਾ ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਦੀ ਸਥਾਪਤ ਹੋ ਗਈ।

---

1. *ਮਹਾਨ ਕੋਸ਼*, ਪਟਿਆਲਾ, 1960, ਪੰਨਾ 192.
2. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਪਟਿਆਲਾ, 1989, ਜਿਲਦ ਛੇਵੀਂ, ਪੰਨੇ 2039-40.
3. *ਮਹਿਮਾ ਪ੍ਰਕਾਸ਼*, ਪਟਿਆਲਾ, 1971, ਭਾਗ ਦੂਜਾ, ਪੰਨਾ 367.
4. *ਗੁਰ ਬਿਲਾਸ ਪਾਤਸ਼ਾਹੀ ਛੇਵੀਂ*, ਨਿਸੰ ਖਰੜਾ ਨੰ. 57, ਪੱਤਰਾ 62.
5. ਉਕਤ-ਸਥਾਨ, ਨਿਸੰ ਖਰੜਾ ਨੰ. 57, ਪੱਤਰਾ 93.

3. ਇਸ ਦਾ ਲੇਖਕ ਅਤੇ ਸੰਕਲਨ ਕਰਤਾ ਭਾਈ ਬੰਨੋ ਹੋਣ ਦੀਆਂ ਅਟਕਲਾਂ ਲੱਗੀਆਂ।

'ਹਕੀਕਤ ਰਾਹ ਮੁਕਾਮ' ਦੇ ਲਿਖੇ ਜਾਣ ਦੇ ਸਮੇਂ ਬਾਰੇ ਕੁਝ ਸਹੀ ਅਨੁਮਾਨ ਲਾਉਣ ਵਾਲੇ ਪਹਿਲੇ ਵਿਦਵਾਨ ਜੀ.ਬੀ. ਸਿੰਘ (ਗੁਰਬਖ਼ਸ਼ ਸਿੰਘ) ਸਨ। 'ਹਕੀਕਤ ਰਾਹ ਮੁਕਾਮ' ਵਿਚ ਪ੍ਰਾਪਤ ਆਇਰਾਪਤਿ ਨਾਇਕ ਦੇ ਜ਼ਿਕਰ ਦੀ ਮਦਦ ਨਾਲ, ਉਨ੍ਹਾਂ ਇਸ ਨੂੰ ਔਰੰਗਜ਼ੇਬ ਦੇ ਸਮੇਂ, ਯਾਨੀ 1673 ਈ. ਦੀ ਰਚਨਾ ਮੰਨਿਆ ਹੈ। ਪਰ ਸਮੇਂ ਸੀਮਾ ਨੂੰ ਜਹਾਂਗੀਰ ਦੇ ਅਖ਼ੀਰਲੇ ਅਤੇ ਸ਼ਾਹਜਹਾਨ ਦੇ ਵੇਲੇ ਪਿੱਛੇ ਤਕ ਖਿਸਕਾਏ ਜਾਣ ਦੀ ਸੰਭਾਵਨਾ ਨੂੰ ਵੀ ਮੰਨਿਆ ਹੈ।[1] ਪਿਆਰ ਸਿੰਘ ਹੋਰੀਂ ਜੀ.ਬੀ. ਸਿੰਘ ਦੇ ਕੱਢੇ ਸੰਨ ਨਾਲ ਸਹਿਮਤ ਨਹੀਂ[2], ਪਰ ਆਪਣਾ ਨਿਰਨਾ ਵੀ ਉਨ੍ਹਾਂ ਕੋਈ ਨਹੀਂ ਦਿੱਤਾ। ਮੈਕਲੌਡ ਦੇ ਹਵਾਲੇ ਨਾਲ, ਉਹ ਇਸ ਨੂੰ ਮਾਇਆ ਦਉਨੀ (1521-1581 ਈ.) ਦੇ ਸਮੇਂ ਦੀ ਰਚਨਾ ਪ੍ਰਵਾਨ ਕਰਦੇ ਹਨ। ਇਸ ਤਰ੍ਹਾਂ ਇਹ ਸਭ ਤੋਂ ਪੁਰਾਣਾ ਵਾਰਤਕ ਨਮੂਨਾ ਬਣ ਜਾਂਦਾ ਹੈ, ਜੋ ਤੱਥਾਂ ਦੇ ਅਨੁਕੂਲ ਨਹੀਂ। ਇਹ ਨਿਰਨਾ ਵਾਰਤਾ ਵਿਚਲੇ ਵਾਕ 'ਤਹਾ ਅਬ ਰਾਜਾ ਮਾਇਆ ਦਉਨੀ ਹੈ' ਤੋਂ ਪ੍ਰੇਰਤ ਹੈ।

ਇਸ ਵਾਰਤਾ ਦਾ ਰਚਨਾ-ਕਾਲ 1673 ਈ. ਤੋਂ ਪਿੱਛੇ ਨਹੀਂ ਖਿਸਕਾਇਆ ਜਾ ਸਕਦਾ, ਅੱਗੇ ਖਿਸਕਾਏ ਜਾਣ ਦੇ ਸੰਭਾਵੀ ਕਾਰਨ, ਵਾਰਤਾ ਦੇ ਦੂਜੇ ਭਾਗ ਵਿਚ ਮੌਜੂਦ ਹਨ। ਜੀ. ਬੀ. ਸਿੰਘ ਨੇ ਵਾਰਤਾ ਵਿਚ ਹੋਰ ਪ੍ਰਾਪਤ ਸੰਕੇਤਾਂ ਵੱਲ ਧਿਆਨ ਨਹੀਂ ਦਿੱਤਾ, ਜਿਨ੍ਹਾਂ ਦੇ ਵਿਸ਼ਲੇਸ਼ਨ ਨਾਲ ਇਸ ਦਾ ਰਚਨਾ-ਕਾਲ ਆਸਾਨੀ ਨਾਲ ਨਿਸਚਤ ਕੀਤਾ ਜਾ ਸਕਦਾ ਸੀ। ਮਿਸਾਲ ਲਈ, ਤਿਜਾਵਰ ਵਿਚ ਨਾਇਕਾਂ ਦਾ ਰਾਜ ਦੇ ਜ਼ਿਕਰ ਦੇ ਤੁਰਤ ਬਾਅਦ 'ਤਹਾ ਵਲਾਇਤ ਰਾਮ ਰਾਜੇ ਕੀ ਹੈ' ਭਾਵਪੂਰਤ ਟਿੱਪਣੀ ਹੈ। ਵਲਾਇਤ ਦੇ ਕੋਸ਼ੀ ਅਰਥ, ਹਕੂਮਤ, ਇਲਾਕਾ ਜਾਂ ਦੇਸ ਦੇ ਹਨ। ਉਕਤ ਟੂਕ ਦਾ ਖ਼ੁਲਾਸਾ ਇਹ ਕਿ ਜਿਥੇ ਪਹਿਲਾਂ ਨਾਇਕਾਂ ਦਾ ਰਾਜ ਸੀ, ਹੁਣ ਓਥੋਂ ਦਾ ਮਾਲਕ ਰਾਜਾ ਰਾਮ ਹੈ। ਇਸ ਟਿੱਪਣੀ ਨੂੰ ਘੋਖੇ ਜਾਣ ਦੀ ਜ਼ਰੂਰਤ ਸੀ। ਵਾਰਤਾ ਦੇ ਦੂਜੇ ਪੈਰੇ ਵਿਚ ਰਾਮ ਰਾਜੇ ਦੀ ਵਲਾਇਤ ਅਤੇ ਤਿਰੀਆ ਰਾਜ ਦੇ ਹੋਣ ਦਾ ਵਾਰ-ਵਾਰ ਜ਼ਿਕਰ ਵੀ ਮਹੱਤਵਪੂਰਨ ਹੈ। ਇਸ ਦਾ ਸੰਬੰਧ ਦੱਖਣ ਵਿਚ ਨਵੀਂ ਉੱਭਰ ਰਹੀ ਰਾਜਸੀ ਮਰਾਠਾ ਸ਼ਕਤੀ ਨਾਲ ਹੈ।

ਦੱਖਣ ਵਿਚ ਮਰਾਠਾ ਸ਼ਕਤੀ ਦੇ ਇਤਿਹਾਸਕ ਰੋਲ ਨੂੰ ਸਮਝਣ ਲਈ ਨਿਮਨੋਕਤ ਤੱਥਾਂ ਨੂੰ ਧਿਆਨ ਵਿਚ ਰੱਖਣਾ ਬਹੁਤ ਲਾਹੇਵੰਦ ਰਹੇਗਾ:

ਸ਼ਿਵਾ ਜੀ ਦੀ ਮੌਤ ਤੋਂ ਬਾਅਦ ਉਸਦਾ ਵੱਡਾ ਪੁੱਤਰ ਸੰਭਾ ਜੀ 1680 ਈ. ਵਿਚ ਗੱਦੀ 'ਤੇ ਬੈਠਾ। ਔਰੰਗਜ਼ੇਬ ਨੇ ਦੱਖਣ ਦੀ ਮੁਹਿੰਮ ਦੌਰਾਨ 1689 ਈ. ਵਿਚ ਸੰਭਾ ਜੀ ਨੂੰ ਕੈਦੀ ਬਣਾ ਕੇ ਮੌਤ ਦੇ ਘਾਟ ਉਤਾਰ ਦਿੱਤਾ।[3] ਉਸ ਦੀ ਪਤਨੀ ਅਤੇ

---

1. *ਪ੍ਰਾਚੀਨ ਬੀੜਾਂ*, ਲਾਹੌਰ, 1944, ਪੰਨਾ 129.
2. *ਉਕਤ-ਕ੍ਰਿਤੀ*, ਪੰਨਾ 467.
3. ਸਾਕੀ ਮੁਸਤਾਅਦ ਖ਼ਾਂ, *ਉਕਤ-ਕ੍ਰਿਤੀ*, ਪੰਨੇ 287-90.

ਉਸ ਦੇ ਨੌਂ ਵਰ੍ਹਿਆਂ ਦੇ ਪੁੱਤਰ ਸਾਹੂ ਨੂੰ ਕੈਦੀ ਬਣਾ ਲਿਆ। ਇਨ੍ਹਾਂ ਨੂੰ, ਆਲਮਗੀਰ ਦੇ ਕੈਂਪ ਵਿਚ ਨਾਲ ਰੱਖਿਆ ਜਾਂਦਾ ਸੀ।[1] ਸੰਭਾ ਜੀ ਦੀ ਮੌਤ ਤੋਂ ਬਾਅਦ ਉਸ ਦਾ ਛੋਟਾ ਭਾਈ ਰਾਜਾ ਰਾਮ, ਜਿਸ ਨੂੰ ਸਾਕੀ, ਰਾਮਾ ਜਾਂ ਰਾਮਾ ਕਾਫ਼ਰ ਲਿਖਦਾ ਹੈ ਮਰਾਠਿਆਂ ਦਾ ਸਰਦਾਰ ਬਣਿਆ। ਉਹ 19 ਵਰ੍ਹਿਆਂ ਦਾ ਨੌਜਵਾਨ ਸੀ ਜਿਸ ਨੂੰ ਟੱਕਰ ਔਰੰਗਜ਼ੇਬ ਵਰਗੇ ਘਾਗ ਵੈਰੀ ਨਾਲ ਲੈਣੀ ਪਈ।[2] ਰਾਜਾ ਰਾਮ ਦੀ 1700 ਈ. ਵਿਚ ਮੌਤ ਹੋ ਗਈ। ਰਾਜਾ ਰਾਮ ਦੇ ਲਸ਼ਕਰ ਨੇ ਉਸ ਦੇ ਪੰਜ ਸਾਲਾਂ ਦੇ ਪੁੱਤਰ ਨੂੰ ਅਪਣਾ ਸਰਦਾਰ ਮੰਨ ਲਿਆ, ਪਰ ਉਸ ਦੀ ਵੀ ਛੇਤੀ ਹੀ ਮੌਤ ਹੋ ਗਈ।[3]

ਇਸ ਤੋਂ ਪਿੱਛੋਂ ਰਾਜਾ ਰਾਮ ਦੀ ਪਤਨੀ ਤਾਰਾ ਬਾਈ ਨੇ ਰਾਜ ਦੀ ਵਾਗ-ਡੋਰ ਸੰਭਾਲੀ। ਇਸ ਤਰ੍ਹਾਂ 'ਵਲਾਇਤ ਰਾਜਾ ਰਾਮ ਦੀ' ਅਤੇ 'ਰਾਜ ਤਿਰੀਆ ਦਾ' ਵਾਲੀ ਵਿਵਸਥਾ ਪੈਦਾ ਹੋਈ। ਇਸ ਦਾ ਰਾਜ 1707 ਈ. ਤਕ ਚੱਲਿਆ। ਇਹ ਬੜੀ ਸੁੰਦਰ ਅਤੇ ਸੁਯੋਗ ਪ੍ਰਬੰਧਕ ਸੀ। ਇਸ ਨੇ ਮਰਾਠਾ ਵਕਾਰ ਨੂੰ ਚੋਟੀ 'ਤੇ ਪਹੁੰਚਾਇਆ; ਮਰਾਠਿਆਂ ਵਿਚ ਏਕਤਾ ਹੋਈ, ਤੇ ਕੌਮੀ ਜਜ਼ਬਾ ਭਰਿਆ ਗਿਆ। ਉਹ ਆਪਣੀ ਇੱਛਾ ਅਨੁਸਾਰ ਥਾਉਂ-ਥਾਈਂ ਛਾਪੇ ਮਾਰਨ ਲੱਗੇ। ਆਲਮਗੀਰ ਦਾ ਆਪਣਾ ਕੈਂਪ ਵੀ ਉਨ੍ਹਾਂ ਦੇ ਛਾਪਿਆਂ ਤੋਂ ਬਚ ਨਾ ਸਕਿਆ। ਇਸ ਨੇ ਮੁਗ਼ਲ ਸਮਰਾਟ ਨੂੰ ਜਿੱਚ ਕੀਤਾ। ਆਲਮਗੀਰ ਲਈ ਇਹ ਗੱਲ ਪਰੇਸ਼ਾਨ ਕਰਨ ਵਾਲੀ ਸੀ ਕਿ ਉਹ ਕਿਸ-ਕਿਸ ਨਾਲ ਲੜੇ? ਸਾਰੀ ਮਰਾਠਾ ਕੌਮ ਹੀ ਉਸ ਵਿਰੁੱਧ ਉੱਠ ਖੜ੍ਹੀ। ਆਲਮਗੀਰ ਦੀ ਦੱਖਣ ਦੀ ਮੁਹਿੰਮ ਨੂੰ ਸਿਫ਼ਰ ਕਰਨ ਵਿਚ ਤਾਰਾ ਬਾਈ ਦਾ ਯੋਗਦਾਨ ਬਹੁਤ ਸੀ। 'ਹਕੀਕਤ ਰਾਹ ਮੁਕਾਮ' ਵਿਚ ਤਿਰੀਆ ਰਾਜ ਦਾ ਜ਼ਿਕਰ ਦੱਖਣ ਵਿਚ ਤਾਰਾ ਬਾਈ ਦੀ ਅਗਵਾਈ ਵਿਚ ਮਰਾਠਿਆਂ ਦੀ ਚੜ੍ਹਤ ਦਾ ਸੰਕੇਤ ਹੈ। ਔਰੰਗਜ਼ੇਬ ਦਾ ਦੱਖਣ ਦੀ ਧਰਤੀ ਵਿਚ ਦਫ਼ਨਾਏ ਜਾਣਾ ਤਾਂ ਕੁਦਰਤ ਦਾ ਕਾਰਨਾਮਾ ਹੋਵੇਗਾ ਪਰ ਓਥੇ ਮੁਗ਼ਲ ਸਾਮਰਾਜ ਦੀ ਕਬਰ ਖੋਦਣ ਲਈ ਲਾਇਆ ਪਹਿਲਾ ਟੱਕ, ਤਾਰਾ ਬਾਈ ਦਾ ਕ੍ਰਿਸ਼ਮਾ ਹੈ।

1707 ਈ. ਵਿਚ ਔਰੰਗਜ਼ੇਬ ਦੀ ਮੌਤ ਉਪਰੰਤ ਸੰਭਾ ਜੀ ਦਾ ਪੁੱਤਰ ਸਾਹੂ, ਸ਼ਾਹੀ ਕੈਦ ਵਿੱਚੋਂ ਬਚ ਨਿਕਲਿਆ। ਇਸ ਉਪਰੰਤ ਮਰਾਠੇ ਸਰਦਾਰਾਂ ਨੇ ਉਸ ਨੂੰ ਆਪਣਾ ਆਗੂ ਮੰਨ ਲਿਆ। ਇਸ ਤਰ੍ਹਾਂ 'ਤਿਰੀਆ ਰਾਜ' ਦਾ ਅੰਤ ਵੀ 1707 ਈ. ਵਿਚ ਹੋ ਗਿਆ। ਮਰਾਠਿਆਂ ਦਾ ਉਸ ਵੇਲੇ ਦਾ ਮਰਦ-ਪ੍ਰਧਾਨ ਸਮਾਜ ਜ਼ਨਾਨੀ ਦੀ ਅਧੀਨਗੀ ਪ੍ਰਵਾਨ ਨਹੀਂ ਸੀ ਕਰਦਾ, ਪਰ ਅਪਾਤ-ਕਾਲ ਸਥਿਤੀ ਵਿਚ ਤਾਰਾ ਬਾਈ ਦਾ 'ਤਿਰੀਆ ਰਾਜ' ਵੀ ਪ੍ਰੇਰਨਾ ਸਰੋਤ ਬਣਿਆ ਰਿਹਾ। ਤਾਂ ਵੀ, ਵਲਾਇਤ

---

1. *ਉਹੀ*, ਪੰਨਾ 299.
2. ਸਾਕੀ, ਔਰੰਗਜ਼ੇਬ ਦਾ ਸਰਕਾਰੀ ਵਕਾਇ ਨਵੀਸ ਸੀ। ਪੱਖ-ਪਾਤੀ ਰਵੱਈਏ ਦੇ ਬਾਵਜੂਦ ਉਸ ਦੀ ਲਿਖੀ ਤਾਰੀਖ਼ *ਮਆਸਿਰਿ ਆਲਮਗੀਰੀ* ਕੀਮਤੀ ਇਤਿਹਾਸਕ ਜਾਣਕਾਰੀ ਦਾ ਸਰੋਤ ਹੈ।
3. "ਪੱਤਰ-ਪ੍ਰੇਰਕ ਨੇ ਖ਼ਬਰ ਘੱਲੀ ਕਿ ਬਦਬਖ਼ਤ ਰਾਮਾ, ਜਿਹੜਾ ਉਨ੍ਹੀਂ ਦਿਨੀਂ ਬਰਾਰ ਵਾਲੇ ਪਾਸੇ ਵਤਨ-ਵਿਛੁੰਨਾ ਮਾਰਿਆ ਮਾਰਿਆ ਫਿਰ ਰਿਹਾ ਸੀ ਉਹ ਦੁਨੀਆਂ ਵਿੱਚੋਂ ਅਸਫਲ ਤੇ ਨਿਰਾਸ਼ ਹੀ ਚਲਾ ਗਿਆ ਹੈ। ਸ਼ਵਾਲ ਦੀ 10 ਤਾਰੀਖ਼ (20 ਮਾਰਚ, ਬੁਧਵਾਰ) ਨੂੰ ਪਤਾ ਲੱਗਾ ਕਿ ਰਾਮਾ ਦੇ ਲਸ਼ਕਰ ਨੇ ਉਸ ਦੇ ਪੰਜ ਸਾਲਾ ਦੇ ਪੁੱਤਰ ਨੂੰ ਆਪਣਾ ਸਰਦਾਰ ਮੰਨ ਲਿਆ ਸੀ, ਉਹ ਵੀ ਆਪਣੇ ਪਿਤਾ ਪਾਸ ਹੀ ਪੁੱਜ ਗਿਆ।" *('ਮਆਸਿਰਿ ਆਲਮਗੀਰੀ', ਪੰਨਾ 385)*

ਰਾਜਾ ਰਾਮ ਦੀ ਹੀ ਵੱਜਦੀ ਸੀ। ਇਹ ਵਿਉਂਤ ਉਨ੍ਹਾਂ ਨੂੰ ਸੂਤ ਬਹਿੰਦੀ ਸੀ। ਇਹ ਪ੍ਰਬੰਧ ਸਾਹੂ ਦੇ ਔਰੰਗਜ਼ੇਬ ਦੀ ਕੈਦ ਵਿੱਚੋਂ ਬਚ ਨਿਕਲਣ ਤਕ ਚੱਲਿਆ।

ਉਪਰੋਕਤ ਤੱਥਾਂ ਦੀ ਰੋਸ਼ਨੀ ਵਿਚ 'ਹਕੀਕਤ ਰਾਹ ਮੁਕਾਮ' ਵਿਚ ਰਾਮ ਰਾਜੇ ਦੀ ਵਲਾਇਤ ਅਤੇ ਤਿਰੀਆ ਰਾਜ ਦਾ ਦੋ ਵਾਰ ਜ਼ਿਕਰ ਸਾਰਥਕ ਦਿਸਣ ਲੱਗ ਪੈਂਦਾ ਹੈ। ਅਤੇ ਹੁਣ ਇਹ ਨਿਰਨਾ ਕਰਨਾ ਔਖਾ ਨਹੀਂ ਕਿ 'ਹਕੀਕਤ ਰਾਹ ਮੁਕਾਮ' ਦੀ ਰਚਨਾ-ਕਾਲ ਦੀ ਸੀਮਾ 1707 ਈ. ਨੂੰ ਛੋਂਹਦੀ ਹੈ। ਰਾਜਾ ਰਾਮ ਨੂੰ ਰਾਏ ਸਿੰਘ/ ਰਾਜਾ ਸਿੰਘਾ ਨਾਲ ਖਲਤ-ਮਲਤ ਕਰਨ ਦੀ ਜ਼ਰੂਰਤ ਨਹੀਂ ਰਹਿੰਦੀ ਅਤੇ ਨਾ ਹੀ ਮੈਕਲੋਡ[1] ਵਾਂਗ ਤਿਰੀਆ ਰਾਜ ਦਾ ਪ੍ਰਸੰਗ ਮਾਲਾਬਾਰ ਦੇ ਮਾਤਰੀ ਪ੍ਰਧਾਨਤਾ ਵਾਲੇ ਪਰਿਵਾਰ-ਪ੍ਰਬੰਧ ਵਿਚ ਢੂੰਡਣ ਦੀ ਲੋੜ ਹੈ। ਹੁਣ ਇਹ ਪ੍ਰਵਾਨ ਕਰਨ ਵਿਚ ਵੀ ਕੋਈ ਔਖਿਆਈ ਨਜ਼ਰ ਨਹੀਂ ਆਉਂਦੀ ਕਿ 'ਹਕੀਕਤ ਰਾਹ ਮੁਕਾਮ' 1707 ਈ. ਤੋਂ ਇਕ-ਅੱਧ ਵਰ੍ਹਾ ਪਹਿਲਾਂ ਕਲਮਬੰਦ ਹੋਈ ਹੋਵੇਗੀ। ਉਪਰੋਕਤ ਵਿਸ਼ਲੇਸ਼ਨ ਤੋਂ ਜੋ ਵਿਸ਼ੇਸ਼ ਨੁਕਤੇ ਉੱਭਰਦੇ ਹਨ, ਉਹ ਇਹ ਹਨ:

1. ਇਹ ਪੂਰਬ ਗੁਰੂ ਅਰਜਨ ਸਾਹਿਬ ਕਾਲ ਦੀ ਰਚਨਾ ਨਹੀਂ।
2. ਇਸ ਨੂੰ ਪੈੜੇ ਮੋਖੇ ਨੂੰ ਲਿਖ ਕੇ ਦੇਣ ਵਾਲੀ ਰਵਾਇਤ ਨਿਰਾਧਾਰ ਹੈ।
3. ਇਸ ਨੂੰ ਕਲਮਬੰਦ ਕਰਨ ਵਾਲਾ ਭਾਈ ਬੰਨੋ ਨਹੀਂ।
4. ਪੈੜੇ ਦਾ ਲੰਕਾ ਤੋਂ ਮੁੜ ਕੇ ਰਾਹ ਦੀ ਹਕੀਕਤ ਲਿਖਵਾਉਣਾ ਨਿਰੀ ਕਲਪਣਾ ਹੈ।

## ਰਚਿਆਰ ਅਤੇ ਦੱਖਣ ਦੀਆਂ ਸਿੱਖ ਸੰਗਤਾਂ

'ਹਕੀਕਤ ਰਾਹ ਮੁਕਾਮ' ਆਪਣੇ ਸਮੇਂ ਦੇ ਦੱਖਣ ਦੇ ਰਾਜਸੀ ਤੇ ਸਮਾਜਕ ਵਰਤਾਰਿਆਂ ਦਾ ਇਕ ਛੋਟਾ ਜਿਹਾ ਦਸਤਾਵੇਜ਼ ਹੈ। ਨੇਕਾਪਟਣ, ਕਜਲੀਬਨੁ, ਅਰੋਗਾਪੇਠਿ, ਬੀਜਾਪੁਰ ਦੇ ਆਲੇ-ਦੁਆਲੇ ਅਤੇ ਕ੍ਰਿਸ਼ਨਾ ਨਦੀ ਦੇ ਬੇਟ ਦੇ ਇਲਾਕੇ ਵਿਚਲੀਆਂ ਬਸਤੀਆਂ ਦਾ ਜ਼ਿਕਰ ਹੈ, ਜਿਥੇ ਭਾਟੜਿਆਂ ਦੀਆਂ ਬਹੁਤ ਸਾਰੀਆਂ ਸੰਗਤਾਂ ਮੌਜੂਦ ਸਨ। ਕਜਲੀਬਨੁ ਵਿਚ 'ਬਾਬੇ ਕਾ ਦੇਹੁਰਾ' ਇਸ ਗੱਲ ਦਾ ਸੂਚਕ ਹੈ ਕਿ ਇਸ ਥਾਂ ਦੀ ਸੰਗਤ ਪੁਰਾਣੀ ਅਤੇ ਟਿਕਾਣਾ ਵੱਡਾ ਹੈ। ਵਾਰਤਾਕਾਰ ਨੇ ਇਥੋਂ ਦੀ ਸਥਾਨਕ ਰਵਾਇਤ ਦਾ ਜ਼ਿਕਰ ਕੀਤਾ ਹੈ, ਜਿਸ ਅਨੁਸਾਰ ਗੁਰੂ ਨਾਨਕ ਸਾਹਿਬ ਦੱਖਣ ਦੀ ਉਦਾਸੀ ਦੌਰਾਨ ਇਥੇ ਪੁੱਜੇ ਅਤੇ ਸਿੱਧਾਂ ਨਾਲ ਗੋਸ਼ਟੀ ਕੀਤੀ, ਤੇ ਉਹ 'ਜੋਰੁ ਅਜਮਾਇ ਕੈ ਪੈਰੀ ਆਇ ਪਏ'। ਸਿੱਧ-ਗੋਸ਼ਟ ਦਾ ਸੰਬੰਧ ਅਚਲ ਬਟਾਲੇ ਤੋਂ ਇਲਾਵਾ ਗੋਰਖ ਹਟੜੀ (ਪਿਸ਼ਾਵਰ), ਸੁਮੇਰ ਪਰਬਤ ਅਤੇ ਕਜਲੀਬਨੁ ਨਾਲ ਵੀ ਹੈ। ਇਨ੍ਹਾਂ ਥਾਵਾਂ ਨਾਲ ਜੁੜੀਆਂ ਰਵਾਇਤਾਂ ਸੰਕੇਤ ਦਿੰਦੀਆਂ ਹਨ ਕਿ ਗੁਰਮਤ ਨੂੰ ਹੋਰ ਖੰਡਾਂ ਵਿਚ ਵੀ ਸਿੱਧਾਂ ਦੇ ਜ਼ੋਰਦਾਰ ਵਿਰੋਧ ਦਾ ਸਾਹਮਣਾ ਕਰਨਾ ਪਿਆ।

ਦੱਖਣ ਵਿਚ ਸਿੱਖ ਸੰਗਤਾਂ ਦੀ ਸਥਾਪਤੀ ਦਾ ਸਿਲਸਿਲਾ ਕਾਫ਼ੀ ਪੁਰਾਣਾ ਹੈ। ਬੁਰਹਾਨਪੁਰ ਦੱਖਣ ਦੀ ਸ਼ਾਹਰਾਹ 'ਤੇ ਸਥਿਤ ਵੱਡੀ ਸੰਗਤ ਸੀ, ਜਿਸ ਨੂੰ ਭਾਈ

---

1. W.H. McLeod, *op.cit.*, p. 99.

ਗੁਰਦਾਸ ਨੇ 'ਵੱਡਾ ਮੇਲ' ਕਹਿ ਕੇ ਵਡਿਆਇਆ ਹੈ।[1] ਉਸ ਤੋਂ ਅੱਗੇ ਧੁਰ ਦੱਖਣ ਦੀਆਂ ਛੋਟੀਆਂ-ਵੱਡੀਆਂ ਸੰਗਤਾਂ ਦਾ ਯਥਾਰਥਕ ਹੋਂਦ ਪ੍ਰਗਟਾਊ ਵਰਨਨ, ਵਿਚਾਰ ਅਧੀਨ ਲਿਖਤ ਵਿਚ ਪ੍ਰਾਪਤ ਹੈ। ਇਸ ਕਹਾਣੀ ਦਾ ਦੂਜਾ ਪੱਖ ਇਹ ਹੈ ਕਿ ਇਸ ਵਾਰਤਾ ਦਾ ਲੇਖਕ ਪ੍ਰਤੱਖ ਰੂਪ ਵਿਚ ਇਨ੍ਹਾਂ ਦੱਸੀਆਂ ਥਾਵਾਂ 'ਤੇ ਵਿਚਰਨ ਵਾਲਾ ਅਤੇ ਇਥੋਂ ਦੀਆਂ ਸੰਗਤਾਂ ਦੇ ਸੰਪਰਕ ਵਿਚ ਆਇਆ ਵਿਅਕਤੀ ਸਿੱਧ ਹੁੰਦਾ ਹੈ। ਮੈਕਲੋਡ ਦੀ ਕਲਪੀ ਸੰਭਾਵਨਾ[2] ਕਿ ਉਹ ਦੱਖਣ ਵੱਲ ਗਿਆ ਹੀ ਨਹੀਂ, ਦੋਸ਼ਪੂਰਨ ਹੈ। ਬੇਸ਼ੱਕ, ਉਸ ਦੇ ਲੰਕਾ ਨਾ ਗਏ ਹੋਣ ਦੀ ਸੰਭਾਵਨਾ ਨੂੰ ਪ੍ਰਵਾਨ ਕਰਨ ਵਿਚ ਕੋਈ ਦਿੱਕਤ ਮਹਿਸੂਸ ਨਹੀਂ ਹੁੰਦੀ।

ਦੱਖਣ ਦੀਆਂ ਮੁਹਿੰਮਾਂ ਵਿਚ ਔਰੰਗਜ਼ੇਬ 25 ਵਰ੍ਹੇ ਰੁੱਝਿਆ ਰਿਹਾ। ਇਸ ਸਾਰੇ ਸਮੇਂ ਸਾਜ਼ੋ-ਸਾਮਾਨ, ਖਾਧ-ਖ਼ੁਰਾਕ ਦੀ ਨਿਰੰਤਰ ਢੋਆ-ਢੁਆਈ ਲਈ ਜੁਟੇ ਵਪਾਰੀ, ਠੇਕੇਦਾਰ, ਵਣਜਾਰੇ ਆਦਿ ਦਾ ਮੁਹਾਣ ਦੱਖਣ ਵੱਲ ਨੂੰ ਹੀ ਰਿਹਾ। ਇਨ੍ਹਾਂ ਵਿੱਚੋਂ ਬਹੁਤ ਸਾਰੇ ਪੰਜਾਬ ਨਾਲ ਸੰਬੰਧਤ ਸਨ, ਜੋ ਉਧਰ ਹੀ ਟਿਕ ਗਏ। ਵਣਜਾਰਿਆਂ ਦੀਆਂ ਪਿਛਲੇ ਮੁਗ਼ਲ ਕਾਲ ਵਿਚ 16 ਸ਼ਾਖ਼ਾਵਾਂ ਇਸ ਕਾਰੋਬਾਰ ਵਿਚ ਸਰਗਰਮ ਸਨ। ਇਨ੍ਹਾਂ ਵਿੱਚੋਂ ਪੰਜ ਰਾਜਪੂਤ ਅਤੇ 11 ਲੁਬਾਣਾ ਬਰਾਦਰੀ ਦੀਆਂ ਸਨ।[3] ਮੱਖਣ ਸ਼ਾਹ ਲੁਬਾਣਾ ਅਤੇ ਲੱਖੀ ਸ਼ਾਹ ਰਾਜਪੂਤ ਇਨ੍ਹਾਂ ਸ਼ਾਖ਼ਾਵਾਂ ਦੇ ਸਿਰਕੱਢ ਆਗੂ ਸਨ, ਜਿਨ੍ਹਾਂ ਨੇ ਸਿੱਖ ਇਤਿਹਾਸ ਵਿਚ ਵੱਡੀ ਭੂਮਕਾ ਨਿਭਾਈ। ਵਣਜਾਰਿਆਂ ਦੇ ਨਾਲ ਹੋਰ ਬਹੁਤ ਸਾਰੇ ਸਹਾਇਕ ਕਾਰੋਬਾਰਾਂ ਵਿਚ ਜੁਟੇ ਭਾਟੜੇ ਅਤੇ ਹੋਰ ਵਪਾਰੀ ਦੱਖਣ ਵਿਚ ਜਾ ਟਿਕੇ। 'ਹਕੀਕਤ ਰਾਹ ਮੁਕਾਮ' ਵਿਚ ਬੀਜਾਪੁਰ, ਬੇਗਾਪੁਰ, ਅਰੋਗਾਪੇਠਿ (ਪੰਜਾਬੀ ਬੇਟ), ਕਜਲੀਬਨੁ ਅਤੇ ਇਨ੍ਹਾਂ ਦੇ ਆਲੇ-ਦੁਆਲੇ ਦੀਆਂ ਥਾਵਾਂ 'ਤੇ ਭਾਟੜਿਆਂ ਦੀਆਂ ਸੰਗਤਾਂ ਦਾ ਜ਼ਿਕਰ ਹੈ। ਇਨ੍ਹਾਂ ਥਾਵਾਂ ਦੀਆਂ ਦੂਰੀਆਂ ਨੂੰ ਕੋਹਾਂ ਵਿਚ ਦੱਸਿਆ ਹੈ। ਦੂਰੀਆਂ ਵਣਜਾਰਿਆਂ ਲਈ ਅਹਿਮ ਮਸਲੇ ਸਨ, ਮੰਜ਼ਲਾਂ ਗਾਹੁਣੀਆਂ ਉਨ੍ਹਾਂ ਦਾ ਮੁਕੱਦਰ ਸੀ। ਇਨ੍ਹਾਂ ਬਸਤੀਆਂ ਤੇ ਸੰਗਤਾਂ ਦੇ ਵਰਨਨ ਤੋਂ ਹੀ ਜੀ.ਬੀ. ਸਿੰਘ[4] ਨੇ ਲੱਖਣ ਲਾਇਆ ਸੀ ਕਿ ਇਸ ਵਾਰਤਾ ਦਾ ਲੇਖਕ ਆਪ ਵੀ ਸ਼ਾਇਦ ਇਸੇ ਬਰਾਦਰੀ ਦਾ ਰੁਕਨ ਹੈ।

'ਹਕੀਕਤ ਰਾਹ ਮੁਕਾਮ' ਵਿਚ, ਬੀਜਾਪੁਰ ਅਤੇ ਬੀਜਾਨਗਰ (ਵਿਜੇਨਗਰ) ਦਾ ਜ਼ਿਕਰ ਉਚੇਚਾ ਧਿਆਨ ਮੰਗਦਾ ਹੈ। ਇਨ੍ਹਾਂ ਨੂੰ ਕੇਂਦਰ ਵਿਚ ਰੱਖ ਕੇ ਦੂਸਰੇ ਨਗਰਾਂ ਦੇ ਫ਼ਾਸਲੇ ਦੱਸੇ ਹਨ; ਜਿਵੇਂ ਬੀਜਾਨਗਰ ਤੋਂ ਨੇਕਾਪਟਣ, ਇਕੱਤੀ ਕੋਹ; ਬੀਜਾਪੁਰ ਤੋਂ ਭਾਟੜਿਆਂ ਦਾ ਬੇਗਾਪੁਰ, ਅੱਸੀ ਕੋਹ; ਬੇਗਾਪੁਰ ਤੋਂ ਅੱਗੇ ਕਜਲੀਬਨੁ, ਅੱਸੀ ਕੋਹ; ਅਰੋਗਾਪੇਠਿ ਅਤੇ ਨੇਕਾਪਟਣ ਦਰਿਆ ਦੇ ਕੰਢੇ ਵੱਸੇ ਹੋਏ ਨਗਰ ਹਨ। ਇਹ ਉਸ ਇਲਾਕੇ ਵਿਚ ਵਗਦੀ ਕ੍ਰਿਸ਼ਨਾ ਨਦੀ ਹੀ ਹੋ ਸਕਦੀ ਹੈ।

ਇਨ੍ਹਾਂ ਸਾਰੀਆਂ ਬਸਤੀਆਂ, ਨਗਰਾਂ ਅਤੇ ਦੂਰੀਆਂ ਦੀ ਵਾਸਤਵਿਕਤਾ ਦੀ

---

1. *ਵਾਰਾਂ ਭਾਈ ਗੁਰਦਾਸ*, ਅੰਮ੍ਰਿਤਸਰ, 1951, ਪੰਨਾ 242.
2. *op.cit.*, p. 99.
3. *ਗੁਰੂ ਤੇਗ ਬਹਾਦਰ*, ਸੰਪਾ. ਤਾਰਨ ਸਿੰਘ ਤੇ ਹੋਰ, ਪਟਿਆਲਾ, 1976, ਪੰਨਾ 195.
4. *ਉਕਤ-ਕ੍ਰਿਤੀ*, ਪੰਨਾ 349.

ਪੁਸ਼ਟੀ ਹੁੰਦੀ ਹੈ। ਇਹ ਵਾਕਫ਼ੀ ਕੇਵਲ ਯਾਤਰੀਆਂ ਤੋਂ ਸੁਣੀ ਹੋਈ ਨਹੀਂ, ਜਿਵੇਂ ਮੈਕਲੋਡ ਦਾ ਖ਼ਿਆਲ ਹੈ[1], ਬਲਕਿ ਨਿੱਜੀ ਤਜਰਬਾ ਇਸ ਦਾ ਅਧਾਰ ਹੈ। ਉਪਰੋਕਤ ਚਰਚਾ ਤੋਂ ਜੋ ਸਿੱਟਾ ਨਿਕਲਦਾ ਹੈ, ਉਹ ਇਹ ਕਿ 'ਹਕੀਕਤ ਰਾਹ ਮੁਕਾਮ' ਦਾ ਲੇਖਕ ਬੀਜਾਪੁਰ ਦੇ ਆਸ-ਪਾਸ ਵਿਚ ਕਿਧਰੇ ਟਿਕਿਆ ਹੋਇਆ ਸੀ। ਅਤੇ ਆਲੇ-ਦੁਆਲੇ ਦੀਆਂ ਸਿੱਖ ਸੰਗਤਾਂ ਦੇ ਸੰਪਰਕ ਵਿਚ ਵੀ ਰਿਹਾ।

## 'ਹਕੀਕਤ ਰਾਹ ਮੁਕਾਮ' ਬਨਾਮ 'ਪੁਰਾਤਨ ਜਨਮ-ਸਾਖੀ'

ਪ੍ਰਸ਼ਨ ਇਹ ਉੱਠਦਾ ਹੈ ਕਿ ਉਸ ਨੂੰ 'ਹਕੀਕਤ ਰਾਹ ਮੁਕਾਮ' ਦੇ ਕਲਮਬੰਦ ਕਰਨ ਦੀ ਲੋੜ ਕਿਉਂ ਮਹਿਸੂਸ ਹੋਈ ? ਜਾਂ ਕਿਹੜੇ ਕਾਰਨ ਉਸ ਦੇ ਇਸ ਫੁਰਨੇ ਲਈ ਜ਼ਿੰਮੇਵਾਰ ਸਨ ?

ਇਸ ਵਾਰਤਾ ਦਾ ਸਿੰਘਲਾਦੀਪ, ਸਿਵਨਾਭ ਅਤੇ ਪ੍ਰਾਣ ਸੰਗਲੀ ਨਾਲ ਸੰਬੰਧਤ ਰਵਾਇਤਾਂ ਨਾਲ ਡੂੰਘਾ ਸੰਬੰਧ ਹੈ; ਇਹ ਪ੍ਰਤੱਖ ਹੀ ਹੈ, ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ ਹੁੰਦੀ। ਤਾਂ ਵੀ, ਇਨ੍ਹਾਂ ਰਵਾਇਤਾਂ ਦੀ ਅੰਤਰ ਨਿਰਭਰਤਾ ਕਾਰਨ ਪੈਦਾ ਹੋਏ ਗੁੰਝਲਦਾਰ ਮਸਲੇ ਨੂੰ ਸੁਲਝਾਉਣ ਖ਼ਾਤਰ ਇਹ ਜਾਣਨਾ ਬਹੁਤ ਜ਼ਰੂਰੀ ਹੈ ਕਿ ਇਨ੍ਹਾਂ ਰਵਾਇਤਾਂ ਨੇ ਵਿਚਾਰ ਅਧੀਨ ਵਾਰਤਾ 'ਹਕੀਕਤ ਰਾਹ ਮੁਕਾਮ' ਨੂੰ ਕਿਸ ਪੜਾਅ 'ਤੇ ਜਨਮ ਦਿੱਤਾ। ਜਨਮ-ਸਾਖੀ ਪਰੰਪਰਾ ਵਿਚ ਸਿਵਨਾਭ ਦਾ ਪਹਿਲੀ ਵਾਰੀਂ ਜ਼ਿਕਰ 'ਆਦਿ ਸਾਖੀਆਂ'[2] ਵਿਚ ਭਗੀਰਥ ਵਾਲੀ ਸਾਖੀ ਵਿਚ ਆਇਆ ਹੈ, ਪਰ ਓਥੇ ਸਿੰਘਲਾਦੀਪ ਬਾਰੇ ਕੋਈ ਉੱਲੇਖ ਨਹੀਂ। ਸਿਵਨਾਭ ਨੂੰ ਸੰਘਲਾਦੀਪ ਨਾਲ ਪਹਿਲੀ ਵਾਰ 'ਬਾਲੇ ਵਾਲੀ ਜਨਮ-ਸਾਖੀ' ਦੇ ਲੇਖਕ ਨੇ ਆਪਣੇ ਅੰਦਾਜ਼ ਵਿਚ ਜੋੜਿਆ; ਇਸ ਸੰਜੋਗ ਤੋਂ ਲਾਭ ਲੈਂਦਿਆਂ 'ਪੁਰਾਤਨ ਜਨਮ-ਸਾਖੀ' ਦੇ ਸੋਧਕ ਨੇ 'ਪ੍ਰਾਣ ਸੰਗਲੀ' ਅਤੇ ਸਿਵਨਾਭ ਦੋਵਾਂ ਨੂੰ ਸਿੰਘਲਾਦੀਪ ਨਾਲ ਸੰਬੰਧਤ ਕੀਤਾ। ਇਸ ਤਰ੍ਹਾਂ ਇਹ ਬਣਤਰ 'ਪੁਰਾਤਨ ਜਨਮ-ਸਾਖੀ' ਵਿਚ ਪਰਵੇਸ਼ ਕਰ ਗਈ। ਇਹ ਵਰਤਾਰਾ ਕਦੋਂ ਅਤੇ ਕਿਵੇਂ ਵਾਪਰਿਆ ? ਇਹ ਜਾਣਨ ਲਈ ਵੱਖਰੀ ਬਰੀਕ ਘੋਖ-ਪੜਤਾਲ ਦੀ ਲੋੜ ਹੈ। ਹਾਲ ਦੀ ਘੜੀ, ਇਸ ਪ੍ਰਸੰਗ ਲਈ, ਇੰਨੀ ਸੂਚਨਾ ਹੀ ਕਾਫ਼ੀ ਹੈ ਕਿ 'ਹਕੀਕਤ ਰਾਹ ਮੁਕਾਮ' ਨੂੰ ਕਲਮਬੰਦ ਕਰਨ ਦਾ ਫੁਰਨਾ 'ਪੁਰਾਤਨ ਜਨਮ-ਸਾਖੀ' ਵਿਚ ਸਿੰਘਲਾਦੀਪ-ਸਿਵਨਾਭ-ਪ੍ਰਾਣ ਸੰਗਲੀ ਕੰਪਲੈਕਸ ਦੇ ਪਰਵੇਸ਼ ਨਾਲ ਹੀ ਸੰਭਵ ਹੋਇਆ। ਇਨ੍ਹਾਂ ਦੇ ਕਰੀਬੀ ਰਿਸ਼ਤੇ ਬਾਰੇ ਕਿਸੇ ਕਿਸਮ ਦੇ ਸ਼ੱਕ ਦੀ ਗੁੰਜਾਇਸ਼ ਨਹੀਂ ਹੈ।

ਬਾਲੇ ਵਾਲੀ ਜਨਮ-ਸਾਖੀ ਦੇ ਪ੍ਰਚਲਨ ਤੋਂ ਪਹਿਲਾਂ ਦੂਰ ਦੂਰ ਤਕ ਫੈਲੇ ਸਿੱਖ ਭਾਈਚਾਰੇ ਵਿਚ 'ਪੁਰਾਤਨ ਜਨਮ-ਸਾਖੀ' ਹੀ ਵਧੇਰੇ ਪ੍ਰਚੱਲਤ ਸੀ।[3] 'ਪੁਰਾਤਨ ਜਨਮ-ਸਾਖੀ' ਦੇ ਦੱਖਣ ਦੀਆਂ ਸੰਗਤਾਂ ਵਿਚ ਪ੍ਰਚਲਨ ਦੇ ਸਬੂਤਾਂ ਦੀ ਕਮੀ ਨਹੀਂ।

---

1. *op.cit.*, p. 99.
2. *ਆਦਿ ਸਾਖੀਆਂ*, ਸੰਪਾ. ਪਿਆਰ ਸਿੰਘ, ਲੁਧਿਆਣਾ, 1969, ਪੰਨੇ 60-69.
3. ਕਰਮ ਸਿੰਘ, *ਕੱਤਕ ਕਿ ਵਿਸਾਖ*, ਲਾਹੌਰ, 1932, ਪੰਨੇ 181-82.
   — *ਪੁਰਾਤਨ ਜਨਮ ਸਾਖੀ*, ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ, 1952, ਪੰਨਾ (ਅ)

ਇਹ ਦਲੀਲ ਸਾਰਥਕ ਲਗਦੀ ਹੈ ਕਿ 'ਹਕੀਕਤ ਰਾਹ ਮੁਕਾਮ' ਦੇ ਲੇਖਕ ਨੇ ਦੱਖਣ ਵਿਚ ਆਪਣੇ ਟਿਕਣ ਦੇ ਸਮੇਂ ਦੌਰਾਨ 'ਪੁਰਾਤਨ ਜਨਮ-ਸਾਖੀ' ਵਿਚਲਾ ਸਿੰਘਲਾਦੀਪ ਅਤੇ ਉਥੋਂ ਦੇ ਤਥਾ-ਕਥਿਤ ਰਾਜੇ ਸਿਵਨਾਭ ਦਾ ਵਰਨਨ ਪੜ੍ਹਿਆ ਹੋਵੇਗਾ। ਦੱਖਣ ਵਿਚ ਵਿਚਰ ਰਹੇ ਬੰਦੇ ਨੂੰ ਸਿੰਘਲਾਦੀਪ ਬਾਰੇ, ਜਿਸ ਦਾ ਉਸ ਦੇ ਇਸ਼ਟ ਨਾਲ ਸੰਬੰਧ ਹੋਵੇ, ਦਿਲਚਸਪੀ ਜਾਗਣੀ ਕੁਦਰਤੀ ਹੈ। ਇਹੋ ਹੀ ਕਾਰਨ ਹੋਵੇਗਾ ਜਿਸ ਨੇ ਸਿੰਘਲਾਦੀਪ ਬਾਰੇ ਜਾਣਕਾਰੀ ਇਕੱਠੀ ਕਰਨ, ਅਤੇ ਦੱਖਣ ਵਿਚ ਵੱਸੀਆਂ ਭਾਟੜਿਆਂ ਦੀ ਬਸਤੀਆਂ ਦੀ ਸਥਿਤੀ ਨੂੰ ਯਾਦਦਾਸ਼ਤ ਦੇ ਰੂਪ ਵਿਚ ਸਾਂਭਣ ਦਾ ਉਪਰਾਲਾ ਕਰਨ ਲਈ, ਉਸ ਨੂੰ ਪ੍ਰੇਰਿਆ।

ਇਹ ਤੱਥ ਜ਼ਿਕਰਯੋਗ ਹੈ ਕਿ ਦੱਖਣ ਵਿਚ ਬੁਰਹਾਨਪੁਰ ਦੇ ਥਾਂ 'ਤੇ 'ਵੱਡੀ ਸੰਗਤ' ਪੁਰਾਣੇ ਵੇਲਿਆਂ ਤੋਂ ਚਲੀ ਆ ਰਹੀ ਸੀ, ਜਿਥੇ ਸਿੱਖ ਸਾਹਿਤ ਵੱਡੀ ਪੱਧਰ 'ਤੇ ਨਕਲਾਇਆ ਅਤੇ ਪਰਚਾਰਿਆ ਜਾਂਦਾ ਸੀ। ਇਥੇ ਬੁਰਹਾਨਪੁਰ ਵਿਚ ਸੰ. 1772/1715 ਈ. ਦੀ ਲਿਖੀ ਹੋਈ 'ਪੁਰਾਤਨ ਜਨਮ-ਸਾਖੀ' ਤੋਂ ਸੰ. 1787/1730 ਈ. ਵਿਚ ਹੋਇਆ ਇਕ ਉਤਾਰਾ, ਕਰਮ ਸਿੰਘ ਹਿਸਟੋਰੀਅਨ ਨੇ ਫ਼ਿਰੋਜ਼ਪੁਰ ਵਿਚ ਵੇਖਿਆ ਸੀ।[1] 'ਪੁਰਾਤਨ ਜਨਮ-ਸਾਖੀ' ਦਾ ਇਕ ਖਰੜਾ ਇਸ ਲੇਖਕ ਨੇ ਪ੍ਰੋ. ਪ੍ਰੀਤਮ ਸਿੰਘ ਕੋਲ ਪਿਆ ਵੇਖਿਆ ਸੀ, ਜਿਸ ਦੇ ਅੰਤ ਵਿਚ ਇਸ ਦੇ ਦੱਖਣ ਵਿਚ ਔਰੰਗਜ਼ੇਬ ਦੇ ਲਸ਼ਕਰ ਵਿਚ ਲਿਖੇ ਜਾਣ ਦਾ ਜ਼ਿਕਰ ਸੀ।[2] ਖ਼ਿਆਲ ਆਇਆ, ਸ਼ਾਇਦ ਇਹੋ ਨੁਸਖ਼ਾ ਕਿਸੇ ਲਈ 'ਹਕੀਕਤ ਰਾਹ ਮੁਕਾਮ' ਲਿਖਣ ਲਈ ਪ੍ਰੇਰਕ ਬਣਿਆ ਹੋਵੇ। ਪ੍ਰੋ. ਪ੍ਰੀਤਮ ਸਿੰਘ ਨਾਲ ਸੰਪਰਕ ਕਰਨ 'ਤੇ ਪਤਾ ਲੱਗਾ ਕਿ ਉਨ੍ਹਾਂ ਨੇ ਉਹ ਖਰੜਾ, ਸੈਂਟ੍ਰਲ ਸਟੇਟ ਲਾਇਬਰੇਰੀ, ਪਟਿਆਲਾ, ਲਈ ਖ਼ਰੀਦ ਦਿੱਤਾ ਸੀ ਅਤੇ ਉਸੇ ਸੰਸਥਾ ਵਿਚ ਸੁਰੱਖਿਅਤ ਹੈ। ਨੁਸਖ਼ਾ ਵਾਚਿਆ ਤਾਂ, ਜਿਵੇਂ ਸਾਖੀਕਾਰ ਆਖਦੇ ਹਨ, "ਕਪਾਟ ਖੁੱਲ੍ਹ ਗਏ"। ਨਵੀਂ ਖੁੱਲ੍ਹੀ ਖਿੜਕੀ ਰਾਹੀਂ ਖਰੜੇ ਦੇ ਅਖ਼ੀਰ ਉੱਤੇ ਟਿੱਪਣੀ ਨਜ਼ਰ ਆਈ, ਬੋਲ ਸਨ :

> "ਸਾਖੀ ਆਦਿ ਅੰਤ ਕੀ ਗਲਗਲੇ ਵਿਚ ਲਿਖੀ॥ ਬੀਜਾਪੁਰ ਤੇ ਕੋਹ ੧੨ ਪਰੇ ਹੈ ਗਲਗਲਾ ਕ੍ਰਿਸਨਾ ਨਦੀ ਉਪਰਿ ਸੰਮਤ ੧੭੪੭ ਮਿਤੀ ਸਾਵਣ ਵਦੀ ੧੫ ਸੁਕਰਵਾਰ ਲਿਖ ਚੁਕੇ॥ ਦਖਣ ਵਿਚ ਲਿਖੀ ਪਾਤਸਾਹ ਨਉਰੰਗ ਸਾਹ ਕੇ ਲਸਕਰ ਵਿਚ।"[3]

ਇਹ ਟੂਕ 'ਪੁਰਾਤਨ ਜਨਮ-ਸਾਖੀ' ਦੇ ਖਰੜਾ, ਸੈ.ਸ.ਲਾ. 2913 ਅਤੇ

---

1. ਇਹ ਖਰੜਾ ਹੁਣ ਪੰਯੂਪ, ਪੰਜਾਬ ਹਿਸਟਾਰਿਕਲ ਸਟੱਡੀਜ਼ ਡਿਪਾਰਟਮੈਂਟ ਨੰ. 2665 'ਤੇ ਸੁਰੱਖਿਅਤ ਹੈ।
2. ਚਿਰਾਂ ਦੀ ਗੱਲ ਹੈ ਕਿ ਗਰਮੀਆਂ ਦੀਆਂ ਛੁੱਟੀਆਂ ਵਿਚ ਭਾਸ਼ਾ ਵਿਭਾਗ ਦੀ ਲਾਇਬਰੇਰੀ ਵਿਚ ਸਾਰਾ ਦਿਨ ਖਰੜੇ ਫਰੋਲ ਕੇ ਸ਼ਾਮੀਂ ਬਾਹਰ ਆਏ ਤਾਂ ਪ੍ਰੋ. ਪ੍ਰੀਤਮ ਸਿੰਘ ਨੇ ਘਰ ਚੱਲ ਕੇ ਚਾਹ-ਪਾਣੀ ਪੀਣ ਲਈ ਕਿਹਾ। ਵਿਚਾਰ-ਵਟਾਂਦਰਾ ਦੇਰ ਤਕ ਚੱਲਣ ਕਰਕੇ ਰਾਤ ਦਾ ਖਾਣਾ ਵੀ ਉਨ੍ਹਾਂ ਕੋਲ ਖਾਣ ਦਾ ਸਬੱਬ ਬਣ ਗਿਆ। ਖਾਣੇ ਦੇ ਟੇਬਲ 'ਤੇ ਖਰੜਿਆਂ ਦੇ ਵਪਾਰੀ ਵੱਲੋਂ ਆਏ ਕਈ ਖਰੜੇ ਪਏ ਸਨ। ਇਨ੍ਹਾਂ ਵਿਚ ਸੀ 'ਪੁਰਾਤਨ ਜਨਮ-ਸਾਖੀ' ਦਾ ਇਕ ਨੁਸਖ਼ਾ, ਜਿਸ ਪਿੱਛੇ ਇਸ ਦੇ ਦੱਖਣ ਵਿਚ ਲਿਖੇ ਜਾਣ ਦੀ ਅਨੋਖੀ ਸੂਚਨਾ ਦਰਜ ਸੀ, ਜੋ ਚੇਤੇ ਵਿਚ ਬਹਿ ਗਈ। ਇਹ ਇਤਫ਼ਾਕ ਹੀ ਸੀ; ਇਤਫ਼ਾਕ ਵੀ ਕਈ ਵਾਰ ਵੱਡੀਆਂ ਲੱਭਤਾਂ ਦਾ ਕਾਰਨ ਬਣ ਜਾਂਦਾ ਹੈ।
3. ਸੈਸਲਾ ਖਰੜਾ 2913, ਪੱਤਰਾ 270.

'ਹਕੀਕਤ ਰਾਹ ਮੁਕਾਮ' ਦੇ ਸੰਬੰਧ ਸਥਾਪਤ ਕਰਨ ਲਈ ਬੜੀ ਮਹੱਤਵਪੂਰਨ ਕੜੀ ਸਿੱਧ ਹੋਈ। ਓਹੀ 'ਹਕੀਕਤ ਰਾਹ ਮੁਕਾਮ' ਵਾਲਾ ਟੈਲੀਗ੍ਰਾਫ਼ੀ ਅੰਦਾਜ਼, ਬੀਜਾਪੁਰ ਫੇਰ ਕੇਂਦਰ ਵਿਚ; ਗਲਗਲਾ ਬੀਜਾਪੁਰ ਤੋਂ 12 ਕੋਹ ਪਰ੍ਹੇ, ਕੰਢਾ ਕ੍ਰਿਸ਼ਨਾ ਨਦੀ ਦਾ। ਇਨ੍ਹਾਂ ਦੋਵਾਂ ਦਸਤਾਵੇਜ਼ਾਂ ਦਾ ਲੇਖਕ ਇੱਕੋ ਹੀ ਹੈ, ਇਸ ਨਿਰਨੇ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ ਰਹੀ। ਇਸ ਦਾ ਲੇਖਕ ਠੀਕ ਆਲਮਗੀਰ ਦੀ ਫ਼ੌਜ ਵਿਚ ਲਸ਼ਕਰੀ ਸੀ। ਸੰਭਵ ਹੈ ਕਿ ਬੁਰਹਾਨਪੁਰ ਤੋਂ ਉਸ ਨੂੰ 'ਪੁਰਾਤਨ ਜਨਮ-ਸਾਖੀ' ਦਾ ਨੁਸਖ਼ਾ ਮਿਲਿਆ ਹੋਵੇ, ਜਿਸ ਤੋਂ ਉਸ ਨੇ ਉਤਾਰਾ ਕੀਤਾ, ਅਤੇ ਉਸ ਵਿਚਲੀ ਸਿੰਘਲਾਦੀਪ ਦੇ ਰਾਜੇ ਸਿਵਨਾਭ ਵਾਲੀ ਸਾਖੀ ਤੋਂ ਸਿੰਘਲਾਦੀਪ ਨਾਲ ਸੰਬੰਧਤ ਜਾਣਕਾਰੀ ਇਕੱਤਰ ਕਰਨ ਲਈ ਪ੍ਰੇਰਿਆ ਗਿਆ।[1] 'ਪੁਰਾਤਨ ਜਨਮ-ਸਾਖੀ' ਦੀ ਸਿਵਨਾਭ ਵਾਲੀ ਸਾਖੀ ਨੰ. 47 ਦੇ ਅਖ਼ੀਰ ਉੱਤੇ ਇਕ ਦਿਲਚਸਪ ਟੂਕ ਹੈ:

> "ਸਾਰਾ ਸਿੰਘਲਾਦੀਪ ਸਿਖ ਹੋਆ॥ ਗੁਰੂ ਗੁਰੂ ਲਗਾ ਜਪਣਿ॥ ਸਾਰਾ ਖੰਡੁ ਬਖਸਿਆ ਰਾਜੇ ਸਿਵਨਾਭ ਕੇ ਪਿਛੈ॥
>
> ਸਿੰਘਲਾਦੀਪ ਕੀ ਸੰਗਤਿ ਕੀ ਰਹੁਰਾਸਿ॥
>
> ਜਬ ਰਾਤਿ ਪਵੇ ਤਾ ਸਭੈ ਇਕਠੇ ਆਇ ਬਹਿਣ ਧਰਮਸਾਲਾ॥ ਤਬ ਇਕੁ ਸਿਖੁ ਪਰਸਾਦੁ ਰਾਤੀ ਕਹਿ ਜਾਵੈ ਭਲਕੇ ਇਕਠੇ ਜਾਇ ਖਾਵਨਿ॥ ਜਿਸ ਸਿਖ ਦੈ ਪਰਸਾਦੁ ਹੋਵੈ ਤਿਸ ਕੇ ਇਕੀਸ ਮਣ ਲੂਣੁ ਰਸੋਈ ਪਵੈਂ॥"[2]

ਇਹੋ ਸੂਚਨਾ ਹੈ ਜਿਸ ਦਾ ਝਲਕਾਰਾ 'ਹਕੀਕਤ ਰਾਹ ਮੁਕਾਮ' ਵਿਚ ਵੇਖਣ ਨੂੰ ਮਿਲਦਾ ਹੈ। "ਤਿਹਾ ਗੁਰੂ ਜੀ ਕੀ ਧਰਮਸਾਲ ਹੈ। ਸੰਗਤ ਜੁੜਤੀ ਹੈ। ਕੀਰਤਨ ਹੋਤਾ ਹੈ। ਰਸੋਈ ਬੀਸ ਮਣ ਲੂਣ ਹਰੋਜ ਲਗਤਾ ਹੈ।" ਫ਼ਰਕ ਕੇਵਲ ਇਕ ਮਣ ਲੂਣ ਦਾ ਹੈ, ਜਾਂ ਸੰਖੇਪ ਸ਼ੈਲੀ ਦਾ। ਸਪੱਸ਼ਟ ਹੈ ਕਿ 'ਹਕੀਕਤ ਰਾਹ ਮੁਕਾਮ' ਲਈ ਪ੍ਰੇਰਨਾ 'ਪੁਰਾਤਨ ਜਨਮ-ਸਾਖੀ' ਤੋਂ ਪ੍ਰਾਪਤ ਹੋਈ। ਕੁਦਰਤੀ ਤੌਰ 'ਤੇ ਸਿੰਘਲਾਦੀਪ ਬਾਰੇ ਲਿਖਦਿਆਂ ਇਸ ਦੇ ਲੇਖਕ ਨੇ ਬਾਬੇ ਦੇ ਬਚਨਾਂ ਕਰਕੇ ਸੱਤ ਰਾਜਿਆਂ ਤੋਂ ਇਕ ਰਾਜ ਹੋ ਜਾਣ, ਸਾਰਾ ਸਿੰਘਲਾਦੀਪ ਸਿੱਖ ਹੋਣ ਅਤੇ ਸੰਗਤ ਲਈ ਇਕ ਵੇਲੇ ਦੇ ਖਾਣੇ ਲਈ 20 ਮਣ ਲੂਣ ਖ਼ਰਚ ਹੋਣ ਦੀ ਕਲਪਣਾ ਕਰ ਲਈ। ਇਸ ਲਈ 'ਪੁਰਾਤਨ ਜਨਮ-ਸਾਖੀ' ਵਾਲਾ ਮਾਡਲ ਉਸ ਦੇ ਸਾਹਮਣੇ ਸੀ। ਲੇਖਕ ਦੀ ਲੰਕਾ ਨਾਲ ਸੰਬੰਧਤ ਇਹ ਕਲਪਣਾ-ਉਡਾਰੀ ਤਾਂ ਦੋਸ਼ਪੂਰਨ ਹੋ ਸਕਦੀ ਹੈ; ਦੱਖਣ ਸੰਬੰਧਤ ਸਮੱਗਰੀ ਵਿਚ ਕਲਪਣਾ, ਵਸਤੂ 'ਤੇ ਭਾਰੂ ਨਹੀਂ ਹੋਈ। ਬਹੁਤ ਵੱਡਾ ਭਾਗ ਇਸ ਦਾ, ਇਤਿਹਾਸਕ ਸੱਚ ਨੂੰ ਬਿਆਨ ਕਰਨ ਵਾਲਾ ਹੈ। ਮਿਸਾਲ ਵਜੋਂ ਉਸ ਦੀ ਗਲਗਲੇ[3] ਵਿਚ ਰਿਹਾਇਸ਼ ਦਾ ਦਸਤਾਵੇਜ਼ੀ ਸਬੂਤ ਮੌਜੂਦ ਹੈ। *ਮਆਸਿਰਿ ਆਲਮਗੀਰੀ* ਅਨੁਸਾਰ, "ਸ਼ਾਬਾਨ ਦੀ 19 ਤਾਰੀਖ਼ (18 ਮਈ ਐਤਵਾਰ 1690) ਨੂੰ ਜਿੱਤਾਂ ਜਿੱਤਣ ਵਾਲਾ ਲਸ਼ਕਰ ਬਦਰੀ ਤੋਂ ਚੱਲ ਪਿਆ ਤੇ ਉਸ ਨੇ ਕਲਕਲਾ ਨਾਮੀ ਸਥਾਨ 'ਤੇ ਜਾ ਕੇ ਡੇਰਾ ਕੀਤਾ।" (ਅਰਬੀ ਲਿਪੀ ਵਿਚ 'ਗ' ਦੀ ਧੁਨੀ ਨਹੀਂ ਵਰਤੀਂਦੀ)।

---

1. ਉਕਤ-ਸਥਾਨ, ਪੱਤਰਾ 212.
2. *ਉਕਤ-ਕ੍ਰਿਤੀ*, ਪੰਨਾ 89.
3. ਸਾਕੀ, *ਉਕਤ-ਕ੍ਰਿਤੀ*, ਪੰਨਾ 302.

ਕਲਕਲਾ - ਗਲਗਲਾ ਦਾ ਹੀ ਅਰਬੀ ਰੂਪ ਹੈ - ਇਹ ਉਹ ਸਥਾਨ ਹੈ ਜਿਥੇ ਸਾਡੇ ਲੇਖਕ ਨੇ 25 ਜੁਲਾਈ 1690 ਈ., ਦਿਨ ਸ਼ੁਕਰਵਾਰ ਨੂੰ 'ਪੁਰਾਤਨ ਜਨਮ-ਸਾਖੀ' ਦੀ ਨਕਲ ਮੁਕੰਮਲ ਕੀਤੀ। ਔਰੰਗਜ਼ੇਬ ਦਾ ਲਸ਼ਕਰ ਕ੍ਰਿਸ਼ਨਾ ਨਦੀ ਦੇ ਕੰਢੇ ਟਿਕਿਆ ਹੋਇਆ ਸੀ। ਸਾਲ 1690 ਈ. ਮੁਕਾਬਲਤਨ ਅਮਨ ਅਤੇ ਸ਼ਾਂਤੀ ਦਾ ਵਰ੍ਹਾ ਸੀ। ਕਿਸੇ ਵੱਡੀ ਮੁਹਿੰਮ ਉੱਤੇ ਆਲਮਗੀਰ ਨੇ ਆਪਣੀ ਫ਼ੌਜ ਨਹੀਂ ਸੀ ਭੇਜੀ। ਇਹੋ ਕਾਰਨ ਸੀ ਕਿ 'ਪਾਤਸਾਹ ਨਉਰੰਗ ਸਾਹ' ਦੇ ਲਸ਼ਕਰੀ ਨੇ ਕੈਂਪ ਵਿਚ ਰਹਿੰਦਿਆਂ ਲਿਖਣ ਵਾਲੀ ਕਾਰਵਾਈ ਜਾਰੀ ਰੱਖੀ। ਫ਼ੌਜੀ ਡੇਰੇ ਵਿਚ ਅਧਾਰ ਖਰੜੇ ਦੀ ਪ੍ਰਾਪਤੀ, ਕਾਗ਼ਜ਼ ਅਤੇ ਹੋਰ ਲਿਖਣ ਸਮੱਗਰੀ ਦਾ ਪ੍ਰਬੰਧ ਕਰਨਾ ਆਸਾਨ ਨਹੀਂ ਸੀ। ਇਸ ਪੱਖੋਂ, ਇਸ ਨੂੰ ਕਲਮ ਚਲਾਉਣ ਅਤੇ ਤੇਗ਼ ਵਾਹੁਣ ਵਾਲੇ ਪੰਜਾਬੀਆਂ ਵਿਚ ਸ਼ੁਮਾਰ ਕੀਤਾ ਜਾਣਾ ਬਣਦਾ ਹੈ।

ਕ੍ਰਿਸ਼ਨਾ ਨਦੀ ਦਾ ਹਰਿਆਵਲਾ ਕੰਢਾ, ਖ਼ੁਸ਼ਕ ਤਬੀਅਤ ਔਰੰਗਜ਼ੇਬ ਨੂੰ ਬਹੁਤ ਪਸੰਦ ਆਇਆ ਸੀ; ਇਸ ਸਥਾਨ ਦੀ ਚੋਣ ਤੋਂ ਉਹ ਏਨਾ ਖ਼ੁਸ਼ ਹੋਇਆ ਕਿ ਉਸ ਦੇ ਪ੍ਰਬੰਧਕ ਬਹਿਮਦ ਖ਼ਾਂ ਨੂੰ ਹੀਰਿਆਂ ਦੀ ਇਕ ਮੁੰਦਰੀ ਇਨਾਮ ਵਜੋਂ ਦਿੱਤੀ।[1] ਔਰੰਗਜ਼ੇਬ ਨੂੰ 'ਗਲਗਲਾ' ਨਾਂ ਸ਼ਾਇਦ ਚੰਗਾ ਨਹੀਂ ਲੱਗਾ; ਉਸ ਨੇ ਇਸ ਦਾ ਨਾਂ ਕੁਤਬਾਬਾਦ ਰੱਖ ਦਿੱਤਾ। ਇਥੇ 'ਪੁਰਾਤਨ ਜਨਮ-ਸਾਖੀ' ਦਾ ਉਤਾਰਾ ਸੰ. 1747/ 1690 ਈ. ਨੂੰ ਮੁਕੰਮਲ ਹੋਇਆ। 'ਹਕੀਕਤ ਰਾਹ ਮੁਕਾਮ' ਦੀ ਦਾਗਵੇਲ ਇਸੇ ਵਰ੍ਹੇ ਪਈ ਸਮਝੀ ਜਾਣੀ ਚਾਹੀਦੀ ਹੈ। ਲਿਖਣ ਦੀ ਪ੍ਰਕਿਰਿਆ ਤਿਰੀਆ ਰਾਜ (1700-1707 ਈ.) ਦੇ ਸਮੇਂ ਕਿਸੇ ਵੇਲੇ ਸਿਰੇ ਚੜ੍ਹੀ। ਗਲਗਲੇ ਵਿਚ ਸ਼ਾਹੀ ਡੇਰਾ 23 ਫ਼ਰਵਰੀ 1691 ਈ. ਤਕ ਟਿਕਿਆ।[2]

ਔਰੰਗਜ਼ੇਬ ਦੀ ਮੌਤ ਨਾਲ ਹੀ ਦੱਖਣ ਦੀ 25 ਵਰ੍ਹੇ ਦੇ ਲੰਬੇ ਸਮੇਂ ਲਈ ਚਲੀ ਮੁਹਿੰਮ ਸਮਾਪਤ ਹੋਈ। ਜੁਆਨੀ ਪਹਿਰੇ ਭਰਤੀ ਹੋਏ ਲਸ਼ਕਰੀ ਜਦੋਂ ਘਰਾਂ ਨੂੰ ਮੁੜੇ ਤਾਂ ਉਨ੍ਹਾਂ ਦੀਆਂ ਦਾੜ੍ਹੀਆਂ ਬੱਗੀਆਂ ਹੋ ਚੁੱਕੀਆਂ ਸਨ; ਤੇ ਇਨ੍ਹਾਂ ਵਿਚ ਸ਼ਾਮਲ ਸੀ 'ਪੁਰਾਤਨ ਜਨਮ ਸਾਖੀ' ਦੇ ਸੈ.ਸ.ਲਾ. ਨੁਸਖ਼ਾ 2913 ਦਾ ਉਤਾਰਕ ਅਤੇ 'ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭ ਕੀ' ਦਾ ਬੇਨਕਸ਼ ਲੇਖਕ। ਜੇ ਕਦੇ ਉਹ ਆਪਣਾ ਨਾਂ ਅਤੇ ਭੂਗੋਲਕ ਸਿਰਨਾਮਾ ਵੀ ਦੱਸ ਜਾਂਦਾ! ਇਹ ਗੱਲ ਘੱਟ ਤਸੱਲੀ ਵਾਲੀ ਨਹੀਂ ਕਿ ਉਸ ਦੇ ਹੱਥਾਂ ਦੀ ਲਿਖਤ ਸਾਡੇ ਕੋਲ ਸੁਰੱਖਿਅਤ ਹੈ; ਨਾਲੇ ਬੀੜਾਂ ਪਿੱਛੇ ਦਰਜ ਕਰ ਕੇ ਸਿੱਖ ਰਵਾਇਤ ਨੇ ਉਸ ਦੀ ਯਾਦਦਾਸ਼ਤ ਨੂੰ - ਭਾਵੇਂ ਗ਼ਲਤ ਕਾਰਨਾਂ ਕਰਕੇ ਹੀ ਸਹੀ - ਹਿੱਕ ਨਾਲ ਲਾ ਕੇ ਰੱਖਿਆ ਹੈ। ਦੱਖਣ ਦੀ ਮੁਹਿੰਮ ਦਾ ਪੰਜਾਬੀ ਸਭਿਆਚਾਰ ਲਈ ਇਹੋ ਇਕ ਹਾਸਲ ਹੈ।

---

1. ***ਉਹੀ***, ਪੰਨਾ 300.
2. "ਜਮਾਦੀਉਲ-ਆਖ਼ਿਰ ਦੀ 14 ਤਾਰੀਖ਼ (23 ਫ਼ਰਵਰੀ 1691) ਤਖ਼ਤ-ਨਸ਼ੀਨੀ ਦੇ ਚੌਂਤੀਵੇਂ ਸਾਲ ਨੂੰ ਸ਼ਾਹੀ ਡੇਰੇ ਨੇ ਕੁਤਬਾਬਾਦ, ਜਿਸ ਨੂੰ ਕਲਕਲਾ ਵੀ ਕਹਿੰਦੇ ਹਨ, ਤੋਂ ਕੂਚ ਕਰ ਕੇ ਬੀਜਾਪੁਰ ਦੇ ਕਿਲ੍ਹੇ ਦੇ ਬਾਹਰਲੇ ਦਰਵਾਜ਼ੇ ਅਰਥਾਤ ਰਸੂਲਪੁਰ ਦੇ ਸਾਹਮਣੇ ਜਾ ਮੁਕਾਮ ਕੀਤਾ।"
*(ਉਹੀ, ਪੰਨਾ 306)*

## ਬੀੜਾਂ ਵਿਚ ਪਰਵੇਸ਼

'ਹਕੀਕਤ ਰਾਹ ਮੁਕਾਮ' ਦਾ ਪ੍ਰਾਚੀਨ ਬੀੜਾਂ ਵਿਚ ਵਾਧੂ ਪੱਤਰਿਆਂ 'ਤੇ ਚਾੜ੍ਹੇ ਜਾਣ ਦਾ ਵਰਤਾਰਾ ਵੀ ਇਤਿਹਾਸ ਸਿਰਜਦਾ ਹੈ। ਪਹਿਲਾਂ-ਪਹਿਲ, ਗੁਰੂ ਨਾਨਕ ਸਾਹਿਬ ਦੇ ਨਾਂ ਤੇ ਪ੍ਰਚੱਲਤ ਉਹ ਬਾਣੀ ਜੋ ਆਦਿ ਬੀੜ ਵਿਚ ਦਰਜ ਨਹੀਂ ਸੀ, ਬੀੜਾਂ ਵਿਚ ਵਾਧੂ ਪੱਤਰਿਆਂ ਉੱਤੇ ਸਾਂਭ ਸੰਭਾਲ ਵਜੋਂ ਲਿਖੀ ਜਾਣ ਲੱਗੀ।[1] ਹੁਣ ਵੀ ਬਹੁਤ ਸਾਰੀਆਂ ਪੁਰਾਣੀਆਂ ਬੀੜਾਂ ਮਿਲਦੀਆਂ ਹਨ ਜਿਨ੍ਹਾਂ ਵਿਚ 'ਜਿਤ ਦਰ ਲਖ ਮੁਹੰਮਦਾ' ਅਤੇ 'ਬਾਇ ਆਤਿਸ ਆਬ ਖਾਕ' ਦੋ ਬਾਣੀਆਂ ਹੀ ਦਰਜ ਹੋਈਆਂ। ਪਿੱਛੋਂ ਇਨ੍ਹਾਂ ਵਿਚ ਆ ਰਲੀ 'ਰਤਨਮਾਲਾ'। 'ਹਕੀਕਤ ਰਾਹ ਮੁਕਾਮ' ਜਿਵੇਂ ਨਿਰਨਾ ਕੀਤਾ ਗਿਆ ਹੈ, ਅਠਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ ਬਾਅਦ ਹੀ ਇਨ੍ਹਾਂ ਵਿਚ ਸ਼ਾਮਲ ਹੋਈ। ਇਉਂ ਦਰਜਾ ਬਦਰਜਾ ਫ਼ਾਲਤੂ ਬਾਣੀਆਂ ਦੀ ਗਿਣਤੀ ਵਧਦੀ ਗਈ; ਲਿਖਤ-ਸਮੂਹ ਵਿਚ ਵਾਧਾ ਹੁੰਦਾ ਗਿਆ, ਜੋ ਰਾਗਮਾਲਾ ਬਾਅਦ ਸਿਆਹੀ ਕੀ ਬਿਧੀ ਉੱਤੇ ਮੁੱਕਦਾ ਸੀ।

ਬੀੜਾਂ ਦੀ ਪੁਰਾਤਨਤਾ ਕਿਸੇ ਤਰ੍ਹਾਂ ਵੀ 'ਹਕੀਕਤ ਰਾਹ ਮੁਕਾਮ' ਦੇ ਰਚਨਾ-ਕਾਲ ਨੂੰ ਨਿਸਚਤ ਕਰਨ ਲਈ ਗਵਾਹੀ ਦੇ ਤੌਰ 'ਤੇ ਨਹੀਂ ਭੁਗਤਾਈ ਜਾ ਸਕਦੀ ਅਤੇ ਨਾ ਹੀ ਇਸ ਨੂੰ 1707 ਈ. ਤੋਂ ਪਿੱਛੇ ਕਿਸੇ ਹਾਲਤ ਵਿਚ ਲਿਜਾਇਆ ਜਾ ਸਕਦਾ ਹੈ। ਪੰਜੋਕੜਾ ਬਾਣੀਆਂ ਦੀ ਡੌਲ, ਹੌਲੀ-ਹੌਲੀ ਵਿਕਾਸਮਈ ਪ੍ਰਕਿਰਿਆ ਰਾਹੀਂ ਕਈ ਦਹਾਕਿਆਂ ਦੇ ਲੰਬੇ ਸਮੇਂ ਵਿਚ ਸਿਰੇ ਚੜ੍ਹੀ; ਉਸ ਤਰ੍ਹਾਂ ਨਹੀਂ ਜਿਵੇਂ ਸਿੱਖ ਗਰੰਥਕਾਰਾਂ ਨੇ ਅਨੁਮਾਨ ਲਾਏ ਹਨ। ਜਿਨ੍ਹਾਂ ਬੀੜਾਂ ਵਿਚ ਇਹ ਲਿਖਤਾਂ ਪੰਜੋਕੜੇ ਦੇ ਰੂਪ ਵਿਚ ਮਿਲਦੀਆਂ ਹਨ, ਉਨ੍ਹਾਂ ਬਾਰੇ ਤਾਂ ਭਰੋਸੇ ਨਾਲ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਵਿਚ ਦਰਜ ਇਸ 'ਸਮੂਹ' ਦਾ ਪ੍ਰਵੇਸ਼ ਅਠਾਰ੍ਹਵੀਂ ਸਦੀ ਦੇ ਦੂਜੇ-ਤੀਜੇ ਦਹਾਕੇ ਵਿਚ ਹੋਇਆ। 'ਆਦਿ ਗ੍ਰੰਥ' ਨੂੰ 'ਗੁਰੂ' ਪਦ ਪ੍ਰਾਪਤ ਹੋਣ ਮਗਰੋਂ ਹਰ ਬੀੜ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਚੜ੍ਹਾ ਕੇ ਉਸ ਨੂੰ 'ਮੌਕੇ ਮੂਜਬ' ਕਰਨਾ ਜ਼ਰੂਰੀ ਹੋ ਗਿਆ ਸੀ। ਬਾਣੀ ਚੜ੍ਹਾਉਣ ਲਈ ਜਿਲਦਾਂ ਤੋੜ ਕੇ ਵਾਧੂ ਪੱਤਰੇ ਪਾਏ ਗਏ। ਇਹ ਮੌਕਾ ਸੀ ਜਦੋਂ ਵਾਧੂ ਪੱਤਰਿਆਂ ਉੱਤੇ 'ਹਕੀਕਤ ਰਾਹ ਮੁਕਾਮ' ਅਤੇ ਹੋਰ ਲਿਖਤਾਂ ਇਨ੍ਹਾਂ ਵਿਚ ਦਰਜ ਹੋਈਆਂ।

ਇਹ ਨਿਰਨਾ ਕਿ ਬੀੜਾਂ ਦੀ ਪ੍ਰਾਚੀਨਤਾ ਕਿਸੇ ਤਰ੍ਹਾਂ 'ਹਕੀਕਤ ਰਾਹ ਮੁਕਾਮ' ਦੇ ਰਚਨਾ-ਕਾਲ 'ਤੇ ਅਸਰਅੰਦਾਜ਼ ਨਹੀਂ ਹੁੰਦੀ, ਵਿਆਪਕ ਰੂਪ ਵਿਚ ਲਾਗੂ ਹੁੰਦਾ ਹੈ, ਜਿਸ ਦੀ ਤਸਦੀਕ ਇਤਿਹਾਸਕ ਤਰਕ ਵੀ ਕਰਦਾ ਹੈ। ਤਾਂ ਵੀ, 'ਬੰਨੋ ਵਾਲੀ ਬੀੜ' ਅਤੇ 'ਹਕੀਕਤ ਰਾਹ ਮੁਕਾਮ' ਦੇ ਵਿਸ਼ੇਸ਼ ਸੰਬੰਧ ਦੇ ਮੁੱਦੇ ਦੀ ਪੜਤਾਲ ਕੀਤੇ ਜਾਣ ਦੀ ਲੋੜ ਤੀਬਰਤਾ ਨਾਲ ਮਹਿਸੂਸ ਹੁੰਦੀ ਹੈ ਕਿਉਂਕਿ ਇਸ ਨਾਲ ਜੁੜੇ ਕਈ ਸਵਾਲ, ਜਵਾਬ ਦੇ ਤਲਬਗਾਰ ਹਨ।

ਰਚਨਾ-ਕਾਲ ਵਾਲੇ ਖੰਡ ਵਿਚ ਅਸੀਂ ਵੇਖਿਆ ਹੈ ਕਿ ਸਿੱਖ ਗਰੰਥਕਾਰਾਂ ਨੇ ਭਾਈ ਬੰਨੋ ਨੂੰ ਇਸ ਵਾਰਤਾ ਨਾਲ, ਲੇਖਕ ਅਤੇ ਸੰਕਲਨ ਕਰਤਾ ਦੇ ਤੌਰ 'ਤੇ ਸੰਬੰਧਤ

1. ਪਿਆਰ ਸਿੰਘ, *ਉਕਤ-ਕ੍ਰਿਤੀ*, ਵੇਖੋ; ਸਰਵੇਖਣ ਭਾਗ।

ਕਰਨ ਦੇ ਜਤਨ ਕੀਤੇ ਹਨ। ਵਿਚਾਰਵਾਨਾਂ ਵੱਲੋਂ ਇਹ ਪ੍ਰਸ਼ਨ ਵੀ ਉਠਾਇਆ ਗਿਆ ਹੈ ਕਿ ਵਾਰਤਾ 'ਬੰਨੋ ਵਾਲੀ ਬੀੜ' ਵਿਚ ਕਿਉਂ ਅਤੇ ਕਿਨ੍ਹਾਂ ਹਾਲਤਾਂ ਵਿਚ ਦਰਜ ਹੋਈ?[1] ਕਿਉਂ ਦਾ ਜਵਾਬ ਤਾਂ ਦਿੱਤਾ ਜਾ ਚੁੱਕਾ ਹੈ, ਪਰਿਸਥਿਤੀਆਂ ਦਾ ਵਿਸ਼ਲੇਸ਼ਨ ਹੋਣਾ ਅਜੇ ਬਾਕੀ ਹੈ। 'ਬੰਨੋ ਵਾਲੀ ਬੀੜ' ਦਾ ਆਪਣਾ ਰਹੱਸ ਵੀ ਅਜੇ ਬਰਕਰਾਰ ਹੈ। ਨਵੇਂ ਪ੍ਰਾਪਤ ਤੱਥਾਂ ਦੀ ਰੋਸ਼ਨੀ ਵਿਚ ਇਸ ਦੀ ਛਾਣ-ਬੀਣ, ਸਮੇਂ ਦਾ ਤਕਾਜ਼ਾ ਹੈ।

## ਗਾਥਾ, 'ਬੰਨੋ ਵਾਲੀ ਬੀੜ' ਦੀ

'ਬੰਨੋ ਵਾਲੀ ਬੀੜ', 'ਆਦਿ ਬੀੜ' ਤੋਂ ਦੂਜੀ ਥਾਂ ਹੋਇਆ ਉਤਾਰਾ ਹੈ। ਇਸੇ ਕਾਰਨ ਸਿੱਖ ਰਾਜ ਦੌਰਾਨ ਇਸ ਦੇ ਨਾਂ ਜਾਗੀਰਾਂ ਵੀ ਲੱਗੀਆਂ। ਪਰ ਹੁਣ ਇਸ ਦੀ ਹੋਂਦ ਹੀ ਸ਼ੱਕ ਦੇ ਘੇਰੇ ਵਿਚ ਆ ਗਈ ਹੈ। ਸਿੱਖ ਗਰੰਥਕਾਰਾਂ[2] ਦੀ ਫੁਲਾਈ ਹੋਈ ਰਵਾਇਤ ਕਹਿੰਦੀ ਹੈ ਕਿ ਆਦਿ ਬੀੜ ਦੀ ਲਿਖਾਈ ਮੁੱਕਣ 'ਤੇ ਇਸ ਦੀ ਜਿਲਦ ਲਾਹੌਰੋਂ ਬੰਨ੍ਹਵਾ ਲਿਆਉਣ ਲਈ ਸੈਂਚੀਆਂ ਭਾਈ ਬੰਨੋ ਦੇ ਹਵਾਲੇ ਕੀਤੀਆਂ ਗਈਆਂ। ਉਸ ਨੇ ਗੁਰੂ ਸਾਹਿਬ ਤੋਂ ਪੋਥੀ ਨੂੰ ਦਰਸ਼ਨਾਂ ਲਈ ਆਪਣੇ ਪਿੰਡ ਖਾਰੇ ਲੈ ਜਾਣ ਦੀ ਆਗਿਆ ਇਸ ਸ਼ਰਤ 'ਤੇ ਲੈ ਲਈ ਕਿ ਖਾਰੇ ਪਿੰਡ ਵਿਚ ਇਕ ਰਾਤ ਤੋਂ ਵੱਧ ਸਮੇਂ ਲਈ ਨਹੀਂ ਰੁਕੇਗਾ। ਭਾਈ ਬੰਨੋ ਨੇ ਰਸਤੇ ਵਿਚ ਆਉਣ ਜਾਣ ਦੇ ਸਮੇਂ ਨਿੱਕੇ ਨਿੱਕੇ ਪੜਾਅ ਕਰ ਕੇ ਉਤਾਰਾ ਕਰਵਾਉਣ ਲਈ ਇਕ ਦਰਜਨ ਲਿਖਾਰੀ ਅਤੇ ਲਿਖਣ ਸਮੱਗਰੀ ਦਾ ਪ੍ਰਬੰਧ ਕਰ ਕੇ ਪੋਥੀ ਦੀਆਂ ਸੈਂਚੀਆਂ ਤੋਂ ਉਤਾਰਾ ਕਰਨਾ ਅਰੰਭ ਦਿੱਤਾ। ਖਾਰੇ ਤੋਂ ਲਾਹੌਰ ਤਕ ਜਾਂਦਿਆਂ ਉਤਾਰਾ ਮੁਕੰਮਲ ਹੋ ਗਿਆ। ਦੋ ਪੋਥੀਆਂ ਦੀ ਜਿਲਦਬੰਦੀ ਕਰਵਾ ਕੇ ਗੁਰੂ ਸਾਹਿਬ ਅੱਗੇ ਪੇਸ਼ ਕੀਤੀਆਂ ਅਤੇ ਨਿਸ਼ਾਨ ਪ੍ਰਾਪਤ ਕੀਤਾ। ਇਸ ਉਤਾਰੇ ਨੂੰ ਖਾਰੇ-ਵਾਲੀ-ਬੀੜ ਦੀ ਸੰਗਿਆ ਮਿਲੀ।

ਇਹ ਰਵਾਇਤ ਭਾਈ ਬੰਨੋ ਦੀ ਅਜ਼ਮਤ ਚਮਕਾਉਣ ਅਤੇ ਉਤਾਰੇ ਨੂੰ ਨਾਟਕੀ ਰੰਗਣ ਦੇਣ ਲਈ ਸਿਰਜੀ ਗਈ ਹੈ। ਸਫ਼ਰ ਕਰਦਿਆਂ ਵੱਡ-ਆਕਾਰੀ ਪੋਥੀ ਦਾ ਉਤਾਰਾ, ਜਿਸ ਲਈ ਦਿਲ ਦਿਮਾਗ਼ ਅਤੇ ਮਨ ਦੀ ਇਕਾਗਰਤਾ ਦਾ ਹੋਣਾ ਬਹੁਤ ਜ਼ਰੂਰੀ ਹੈ, ਇਸ ਤਰ੍ਹਾਂ ਹੋਣਾ ਸੰਭਵ ਨਹੀਂ।

ਜੀ.ਬੀ. ਸਿੰਘ ਦੇ ਹਿਸਾਬ-ਕਿਤਾਬ ਅਨੁਸਾਰ ਹਰ ਲਿਖਾਰੀ ਦੇ ਹਿੱਸੇ ਰੋਜ਼ ਦੀ ਔਸਤਨ ਲਿਖਾਈ 12 ਪੱਤਰਿਆਂ ਦੀ ਆਉਂਦੀ[3] ਹੈ, ਜੋ ਸਫ਼ਰ ਕਰਦਿਆਂ ਪੜਾਵਾਂ ਵਿਚ ਭਾਦੋਂ ਮਹੀਨੇ ਦੇ ਹੁੱਸੜ ਅਤੇ ਪ੍ਰਤੀਕੂਲ ਮੌਸਮ ਵਿਚ ਕਰ ਸਕਣੀ ਸੰਭਵ ਨਹੀਂ। ਲਿਖਣ ਦਾ ਗੰਭੀਰ ਕਾਰਜ ਤਾਂ ਰਾਮਸਰ ਵਰਗੀ ਠੰਡੀ ਇਕਾਂਤ ਥਾਂ 'ਤੇ ਹੀ ਸੰਭਵ

---

1. W.H. McLeod, *op.cit.*, p. 102.
2. ਵੇਖੋ, *ਮਹਿਮਾ ਪ੍ਰਕਾਸ਼*, ਦੂਜਾ ਭਾਗ, ਪਟਿਆਲਾ, 1971, ਪੰਨਾ 367.
   — *ਗੁਰ ਬਿਲਾਸ ਪਾਤਸ਼ਾਹੀ ਛੇਵੀਂ*, ਨਿਸ਼ੰ ਖਰੜਾ 57, ਪੱਤਰੇ 61-62.
   — *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਪਟਿਆਲਾ, 1989, ਪੰਨੇ 2134-40.
   — ਜੀ.ਬੀ. ਸਿੰਘ, *ਪ੍ਰਾਚੀਨ ਬੀੜਾਂ*, ਲਾਹੌਰ, 1944, ਪੰਨੇ 23-25.
3. *ਉਕਤ-ਕ੍ਰਿਤੀ*, ਪੰਨਾ 124.

ਹੋ ਸਕਦਾ ਸੀ। ਨਾਲੇ, ਭਾਈ ਬੰਨੋ ਪਾਸੋਂ ਅਜਿਹੇ ਕਰਮ ਦੀ ਆਸ ਰੱਖਣੀ, ਉਹ ਵੀ ਗੁਰੂ ਸਾਹਿਬ ਦੀ ਆਗਿਆ ਬਿਨਾਂ, ਜਿਸ ਨੂੰ ਸਾਹਿਤਕ ਚੋਰੀ ਦਾ ਨਾਂ ਦਿੱਤਾ ਜਾਂਦਾ, ਵਿਅਰਥ ਹੈ।

ਇਸ ਰਵਾਇਤ ਨੂੰ ਕੱਟਦਾ, ਮੰਨਣਯੋਗ ਅਤੇ ਹਰ ਪੱਖੋਂ ਨਿਸ਼ਾ ਕਰਵਾਉਣ ਵਾਲਾ ਮਤ ਸਾਹਿਬ ਸਿੰਘ[1] ਹੋਰਾਂ ਦਾ ਹੈ। ਇਸ ਅਨੁਸਾਰ, ਭਾਈ ਬੰਨੋ ਦੇ ਨਾਂ ਨਾਲ ਜਾਣਿਆ ਜਾਣ ਵਾਲਾ ਪਹਿਲਾ ਉਤਾਰਾ ਗੁਰੂ ਅਰਜਨ ਸਾਹਿਬ ਦੀ ਹਦਾਇਤ ਉੱਤੇ ਭਾਈ ਬੰਨੋ ਦੀ ਨਿਗਰਾਨੀ ਹੇਠ ਰਾਮਸਰ 'ਤੇ ਹੀ ਹੋਇਆ। ਆਦਿ ਬੀੜ ਅਜੇ ਲਿਖੀ ਜਾ ਰਹੀ ਸੀ। ਲਿਖੀਆਂ ਜਾ ਚੁੱਕੀਆਂ ਸੈਂਚੀਆਂ ਨੂੰ ਬਾਰਾਂ ਲਿਖਾਰੀਆਂ ਵਿਚ ਵੰਡ ਕੇ ਦੂਜੀ ਬੀੜ ਤਿਆਰ ਹੋਈ ਤਾਂ ਜੋ ਇਸ ਤੋਂ ਅੱਗੇ ਹੋਰ ਉਤਾਰੇ ਹੋ ਸਕਣ।

ਇਸ ਬੀੜ ਦੀ ਬਖ਼ਸ਼ਿਸ਼ ਗੁਜਰਾਤ ਦੇ ਇਲਾਕੇ ਵਿਚ ਖਾਰੇ ਪਿੰਡ ਦੀ ਉੱਘੀ ਸਿੱਖ ਹਸਤੀ ਭਾਈ ਬੰਨੋ ਨੂੰ ਹੋਈ। ਇਸ ਨਾਲ ਭਾਈ ਬੰਨੋ ਦਾ ਘਰ ਨੇਅਮਤਾਂ ਨਾਲ ਭਰਪੂਰ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਬੰਨੋਆਣੀਆਂ ਲਈ ਸਾਢੇ ਸੱਤ ਹਜ਼ਾਰ ਰੁਪਏ ਸਾਲਾਨਾ ਮੌਰੂਸੀ ਜਾਗੀਰ ਅਤੇ ਪੰਜ ਸੌ ਰੁਪਏ ਸਾਲਾਨਾ ਲੰਗਰ ਲਈ, ਦਾ ਬੰਧੇਜ ਬੰਨ੍ਹਿਆ। ਬੰਨੋਆਣੀਏ ਜਾਗੀਰਦਾਰ ਬਣ ਗਏ।[2] ਤੀਹ ਵਰ੍ਹੇ 'ਬੰਨੋ ਵਾਲੀ ਬੀੜ' ਲਾਹੌਰ ਸ਼ਾਹੀ ਕਿਲ੍ਹੇ ਵਿਚ ਮੋਤੀ ਮੰਦਰ ਵਿਚ ਸਥਿਤ ਰਹੀ[3] ਜਿਥੇ ਰੋਜ਼ ਬੰਧੇਜ ਅਨੁਸਾਰ ਦਰਸ਼ਨ-ਭੇਟ ਹੁੰਦੀ ਸੀ।

1823 ਈ. ਵਿਚ ਅਟਕ ਦੀ ਲੜਾਈ ਸਮੇਂ ਮਹਾਰਾਜਾ ਰਣਜੀਤ ਸਿੰਘ ਇਸ ਬੀੜ ਨੂੰ ਆਪਣੇ ਨਾਲ ਲੈ ਕੇ ਗਏ ਸਨ। ਇਸ ਦੌਰਾਨ ਬੀੜ ਦੀ ਜਿਲਦ ਉਖੜ ਗਈ। ਇਸ ਦੀ ਦੁਬਾਰਾ ਜਿਲਦਬੰਦੀ, ਲਾਹੌਰ ਦੇ ਜਿਲਦਸਾਜ਼ ਨੂੰ ਸ਼ਾਹੀ ਕਿਲ੍ਹੇ ਅੰਦਰ ਸੱਦ ਕੇ, ਕਰਵਾਈ ਗਈ ਅਤੇ ਜਿਲਦ ਉੱਪਰ ਮੁਲੰਮੇ ਦਾ ਪੱਤਰਾ ਲਾਇਆ ਗਿਆ।[4] ਲਾਹੌਰ 'ਤੇ ਅੰਗਰੇਜ਼ੀ ਕਬਜ਼ੇ ਉਪਰੰਤ, 1850 ਈ. ਵਿਚ ਸ਼ਾਹੀ ਕਿਲ੍ਹੇ ਤੋਂ ਇਹ ਬੀੜ ਵਾਪਸ ਪਿੰਡ ਖਾਰੇ ਪੁੱਜੀ।

ਕੇਂਦਰੀ ਸਰਕਾਰ ਦੇ ਕਾਗ਼ਜ਼ਾਤ[5] ਇਸ ਗੱਲ ਦੀ ਸ਼ਾਹਦੀ ਭਰਦੇ ਹਨ ਕਿ 'ਕਰਤਾਰਪੁਰੀ ਬੀੜ' ਸਾਧੂ ਸਿੰਘ, ਅਤੇ 'ਬੰਨੋ ਵਾਲੀ ਬੀੜ' ਮਾਂਗਟ ਦੇ ਭਾਈ ਰਾਮ ਸਿੰਘ ਅਤੇ ਭਾਈ ਨਿਧਾਨ ਸਿੰਘ ਦੇ ਸਪੁਰਦ ਕੀਤੀ ਗਈ। ਅਤੇ ਫੇਰ 1854 ਈ. ਵਿਚ ਇਹ ਬੀੜ ਚੋਰੀ ਹੋ ਗਈ।[6] ਬੰਨੋਆਣੀਏਂ ਤਾਂ ਦਾਅਵਾ ਕਰਦੇ ਹਨ ਕਿ ਖੋਜੀਆਂ ਦੀ ਮਦਦ ਨਾਲ ਛੇ-ਸੱਤ ਦਿਨਾਂ ਪਿੱਛੋਂ ਸੁਨਹਿਰੀ ਜਿਲਦ ਲੱਥੀ ਇਹ ਬੀੜ ਝਾੜੀਆਂ ਵਿੱਚੋਂ ਮਿਲ ਗਈ। ਬੀੜ ਚੋਰੀ ਕਰਨ ਵਾਲੇ ਦਾ ਮਨੋਰਥ ਜਿਲਦ ਤੋਂ ਕੇਵਲ ਸੋਨਾ

1. *ਆਦਿ ਬੀੜ ਬਾਰੇ*, ਅੰਮ੍ਰਿਤਸਰ, 1970, ਪੰਨੇ 134-39.
2. ਰਾਜਿੰਦਰ ਸਿੰਘ, ***ਭਾਈ ਬੰਨੋ ਦਰਪਨ ਅਤੇ ਖਾਰੇ ਵਾਲੀ ਬੀੜ***, ਜਲੰਧਰ, 1989, ਪੰਨਾ 128.
3. *ਉਹੀ*, ਪੰਨਾ 191.
4. *ਉਹੀ*, ਪੰਨਾ 193.
5. *ਉਹੀ*, ਪੰਨਾ 197.
6. *ਉਹੀ*, ਪੰਨਾ 198.

—Pritam Singh, 'Bhai Bano's Copy of Sikh Scripture', *Bhakti in Current Research* 1979-1982, ed. Monika Theil Horstmann, Berlin, 1983, p. 337.

ਪ੍ਰਾਪਤ ਕਰਨਾ ਨਹੀਂ ਹੋ ਸਕਦਾ। ਜੇ ਇਉਂ ਹੁੰਦਾ, ਤਾਂ ਉਸ ਲਈ ਗੁਰੂ ਘਰੋਂ ਚੋਰੀ ਕਰਨ ਦੀ ਬਜਾਏ ਕਿਸੇ ਦੇ ਕੰਨਾਂ ਦੀਆਂ ਡੰਡੀਆਂ ਲਾਹੁਣਾ ਕਿਤੇ ਸੁਖਾਲਾ ਅਤੇ ਲਾਹੇਵੰਦ ਸਾਧਨ ਹੋ ਸਕਦਾ ਸੀ। ਅਸਲ ਮਨੋਰਥ ਮੌਰੂਸੀ ਜਾਗੀਰ ਦੇ ਪ੍ਰਸੰਗ ਵਿਚ ਆਪਣੇ ਆਪ ਸਪੱਸ਼ਟ ਹੋ ਜਾਂਦਾ ਹੈ। ਇਸ ਕਿਸਮ ਦੀ ਜਾਗੀਰ ਪੁਸ਼ਤਾਂ ਤਕ ਜਾਰੀ ਰਹਿੰਦੀ ਹੈ। ਚੋਰ, ਜੋ ਕੋਈ ਵੀ ਸੀ, ਈਰਖਾਵੱਸ ਬੰਨੋਆਣੀਆਂ ਨੂੰ ਪੁਸ਼ਤਾਂ ਤਕ ਹੋਣ ਵਾਲੇ ਆਰਥਕ ਲਾਭਾਂ, ਸਿੱਖ ਸਮਾਜ ਵੱਲੋਂ ਮਿਲਦੇ ਸਨਮਾਨਾਂ ਅਤੇ ਸਰਕਾਰੇ-ਦਰਬਾਰੇ ਪਹੁੰਚ ਤੋਂ ਮਹਿਰੂਮ ਕਰਨਾ ਚਾਹੁੰਦਾ ਸੀ। ਜਿਲਦ ਲਾਹ ਕੇ ਬੀੜ ਝਾੜੀਆਂ ਵਿਚ ਸੁੱਟਣ ਨਾਲ, ਬੰਨੋਆਣੀਆਂ ਨੂੰ ਆਰਥਕ ਤੌਰ 'ਤੇ ਸੱਟ ਮਾਰਨ ਦਾ ਉਸ ਦਾ ਅਸਲ ਮਕਸਦ ਪੂਰਾ ਨਹੀਂ ਸੀ ਹੋ ਸਕਦਾ।

ਸੋ, ਇਹ ਬੀੜ ਖੁਰਦ-ਬੁਰਦ ਹੋ ਗਈ। ਇਸ ਦੀ ਥਾਂ-ਪੂਰਤੀ ਕਰਨ ਲਈ ਮਾਲਕਾਂ ਨੇ ਸੰ. 1699/1642 ਈ. ਦੇ ਇਸੇ ਮਿਸਲ ਦੇ ਹੋਰ ਉਤਾਰੇ ਨੂੰ ਵਰਤਿਆ। ਸੰਮਤ ਦੇ ਅੰਕਾਂ ਵਿੱਚੋਂ ਦਹਾਈ ਵਾਲੇ ਨਾਏਂ ਨੂੰ ਪਾਂਜੇ ਦਾ ਰੂਪ ਦੇ ਕੇ ਬਣਾ ਲਿਆ, 1659/1602 ਈ.। ਸੰਮਤ ਭੰਨਣ ਵਾਲੇ ਨੂੰ ਇਹ ਖ਼ਿਆਲ ਨਹੀਂ ਰਿਹਾ ਕਿ ਇਹ ਸੰਮਤ ਆਦਿ ਬੀੜ ਜੋ ਸੰ. 1661/1604 ਈ. ਦੀ ਲਿਖਤ ਹੈ, ਤੋਂ ਦੋ ਸਾਲ ਪਹਿਲਾਂ ਦਾ ਬਣ ਜਾਂਦਾ ਹੈ। ਇਹ ਅਣਮੇਲ ਆਸਾਨੀ ਨਾਲ ਤਾੜਿਆ ਜਾ ਸਕਦਾ ਹੈ; ਤਾਂ ਵੀ, ਬੰਨੋਆਣੀਏ ਇਸ ਨਕਲੀ ਬੀੜ ਨੂੰ ਅਸਲੀ 'ਬੰਨੋ ਵਾਲੀ ਬੀੜ' ਮੰਨੀ ਜਾਂਦੇ ਰਹੇ। ਸ਼ਾਇਦ, ਇਹ ਇਨ੍ਹਾਂ ਦੀ ਮਜਬੂਰੀ ਹੈ। ਦੇਸ਼ ਦੇ ਵਟਵਾਰੇ ਉਪਰੰਤ ਖਾਰਾ ਮਾਂਗਟ ਤੋਂ ਇਹ ਬੀੜ ਕਾਨਪੁਰ ਪੁੱਜ ਗਈ ਅਤੇ ਹੁਣ ਇਹ ਜਵਾਹਰ ਨਗਰ ਵਿਚ ਭਾਈ ਬੰਨੋ ਦੇ ਨਾਂ 'ਤੇ ਉੱਸਰੇ ਗੁਰਦੁਆਰੇ ਵਿਚ ਸਥਿਤ ਹੈ। ਅਕਾਦਮਿਕ ਹਲਕਿਆਂ ਵਿਚ ਇਸ ਨੂੰ 'ਕਾਨਪੁਰ ਪੋਥੀ' ਜਾਂ 'ਕਾਨਪੁਰੀ ਬੀੜ' ਕਰ ਕੇ ਜਾਣਿਆ ਜਾਂਦਾ ਹੈ। ਅਸਲੀ ਅਤੇ ਪਹਿਲੀ 'ਬੰਨੋ ਵਾਲੀ ਬੀੜ' ਨਾਲੋਂ ਨਿਖੇੜਨ ਲਈ ਇਸ ਦਾ ਇਹ ਨਾਂ ਵਧੇਰੇ ਉਚਤ ਹੈ।

ਪ੍ਰੋ. ਪ੍ਰੀਤਮ ਸਿੰਘ ਅਤੇ ਕਈ ਹੋਰ ਵਿਦਵਾਨਾਂ ਨੇ ਇਸ ਵਿਚਲੇ ਛੇਵੇਂ ਅਤੇ ਮਗਰਲੇ ਮਹਲਾਂ ਦੇ ਗੁਰ-ਨਿਸ਼ਾਨਾਂ, ਜੋਤੀ ਜੋਤਿ ਸਮਾਉਣ ਦੇ ਚਰਿੱਤਰਾਂ, ਸੰਮਤ ਦੀ ਤਬਦੀਲੀ ਅਤੇ ਹੋਰ ਵਿਸੰਗਤੀਆਂ ਦੇ ਅਧਾਰ 'ਤੇ, ਇਸ ਦੇ ਪਹਿਲੀ ਅਸਲੀ 'ਬੰਨੋ ਵਾਲੀ ਬੀੜ' ਹੋਣ ਦੇ ਦਾਅਵੇ ਨੂੰ ਝੁਠਲਾਇਆ ਹੈ।[1] ਉਨ੍ਹਾਂ ਖ਼ਦਸ਼ਾ ਜ਼ਾਹਰ ਕੀਤਾ ਹੈ ਕਿ ਜੇ ਮੌਜੂਦਾ ਬਦਲ, ਯਾਨੀ 'ਕਾਨਪੁਰੀ ਬੀੜ' ਨੂੰ ਅਸਲੀ 'ਬੰਨੋ ਵਾਲੀ ਬੀੜ' ਦੱਸਣ ਦੀ ਅੜੀ ਕਾਇਮ ਰਹਿੰਦੀ ਹੈ ਤਾਂ ਕੱਲ੍ਹ-ਕਲੋਤਰ ਨੂੰ ਕੋਈ ਸਨਕੀ ਅਸਲੀ 'ਬੰਨੋ ਵਾਲੀ ਬੀੜ' ਦੀ ਹੋਂਦ 'ਤੇ ਹੀ, ਦਸਤਾਵੇਜ਼ੀ ਸਬੂਤਾਂ ਦੀ ਅਣਹੋਂਦ ਕਾਰਨ, ਪ੍ਰਸ਼ਨ-ਚਿੰਨ੍ਹ ਲਾ ਸਕਦਾ ਹੈ।[2]

ਬੰਨੋਆਣੀਆਂ ਨੇ ਖੋਈ ਹੋਈ ਬੀੜ ਦਾ ਬਦਲ ਰੱਖ ਕੇ ਮੌਰੂਸੀ ਜਾਗੀਰ ਤਾਂ ਭਾਵੇਂ ਬਚਾ ਲਈ ਹੋਵੇ, ਪਰ ਹੁਣ ਭਾਈ ਬੰਨੋ ਦੀ ਅਜ਼ੀਮ ਸ਼ਖ਼ਸੀਅਤ ਅਤੇ ਸਿੱਖ

1. Pritam Singh, *op.cit.*, pp. 324-38.
2. *Ibid.*, p. 338.

ਇਤਿਹਾਸ ਦੇ ਇਕ ਅਹਿਮ ਕਾਂਡ ਵਿਚ ਉਸ ਦੀ ਭੂਮਕਾ ਹੀ ਖ਼ਤਰੇ ਵਿਚ ਪੈ ਸਕਦੀ ਹੈ, ਜੋ ਇਕ ਮੰਦਭਾਗੀ ਗੱਲ ਹੋਵੇਗੀ। ਪਿੱਛੇ ਜਿਹੇ ਇਕ ਵਿਦਵਾਨ ਨੇ ਬੰਨੋ ਵਾਲੀ ਰਵਾਇਤ ਅਤੇ 'ਬੰਨੋ ਵਾਲੀ ਬੀੜ' ਦੋਵਾਂ ਨੂੰ ਹੀ ਧੜੱਲੇ ਨਾਲ 'ਮਿੱਥ' ਆਖ ਕੇ ਨਕਾਰ ਦਿੱਤਾ ਹੈ।[1] ਇਸ ਨਿਰਨੇ 'ਤੇ ਪੁੱਜਣ ਲਈ ਬਹਾਨਾ 'ਕਾਨਪੁਰੀ ਬੀੜ' ਵਿਚਲੀਆਂ ਵਿਸੰਗਤੀਆਂ ਨੂੰ ਹੀ ਬਣਾਇਆ ਹੈ। 'ਕਾਨਪੁਰੀ ਬੀੜ' ਦੇ ਮੁਹਾਫ਼ਜ਼ਾਂ ਨੂੰ ਕੰਨ ਹੋ ਜਾਣੇ ਚਾਹੀਦੇ ਹਨ, ਹਕੀਕਤ ਮੰਨੀ ਜਾਣੀ ਚਾਹੀਦੀ ਹੈ। ਪਰ ਇਹ ਗੱਲ ਵੀ ਸਪੱਸ਼ਟ ਹੈ ਕਿ ਬੰਨੋ ਵਾਲੀ ਚੋਰੀ ਹੋ ਚੁੱਕੀ ਅਸਲੀ ਬੀੜ ਦੀ ਹੋਂਦ ਨੂੰ ਨਕਾਰਨ ਦਾ ਮਸਲਾ ਨਿਸਬਤਨ ਓਨਾ ਹੀ ਕਠਨ ਸਿੱਧ ਹੋਵੇਗਾ, ਜਿੰਨਾ ਇਸ ਦੇ ਬਦਲ ਨੂੰ ਅਸਲ ਸਿੱਧ ਕਰਨ ਦਾ ਹੈ। ਇਸ ਨੂੰ ਏਡੀ ਆਸਾਨੀ ਨਾਲ ਵੱਟੇ-ਖ਼ਾਤੇ ਨਹੀਂ ਪਾਇਆ ਜਾ ਸਕਦਾ।

'ਅਸਲੀ ਬੰਨੋ ਵਾਲੀ ਬੀੜ' ਦੀ ਹੋਂਦ ਦੀ ਗਵਾਹੀ ਦੇ ਤੌਰ 'ਤੇ ਇਤਿਹਾਸਕ ਤੱਥ ਭੁਗਤਾਏ ਜਾ ਸਕਦੇ ਹਨ। ਇਸ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ ਕਿ ਉਹ ਬੀੜ ਮਹਾਰਾਜਾ ਰਣਜੀਤ ਸਿੰਘ ਕੋਲ ਤੀਹ ਵਰ੍ਹੇ ਰਹੀ। ਮੋਤੀ ਮੰਦਰ ਵਿਚ 'ਕਰਤਾਰਪੁਰੀ ਬੀੜ' ਅਤੇ ਅਸਲੀ 'ਬੰਨੋ ਵਾਲੀ ਬੀੜ' ਦਾ ਪ੍ਰਕਾਸ਼ ਬਰਾਬਰ ਹੁੰਦਾ ਸੀ।[2] ਇਸ ਸੰਸਾਰ ਨੂੰ ਅਲਵਿਦਾ ਕਹਿਣ ਸਮੇਂ ਵੀ ਮਹਾਰਾਜਾ ਰਣਜੀਤ ਸਿੰਘ ਨੇ ਦੋਵਾਂ ਬੀੜਾਂ ਅੱਗੇ ਮੱਥਾ ਟੇਕਿਆ। ਸਿਆਣਿਆਂ ਦਾ ਸਿਆਣਾ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਤੀਖਣ-ਬੁੱਧ ਦਰਬਾਰੀ ਏਡੇ ਸਿੱਧੜ ਨਹੀਂ ਸਨ ਕਿ ਉਹ ਪ੍ਰਤੱਖ ਹੇਰਾ-ਫੇਰੀ; ਸੰਮਤ ਬਦਲੀ, ਤਤਕਰੇ ਵਿਚ ਪੰਜਵੇਂ ਦੀ ਥਾਂ ਛੇਵੇਂ ਗੁਰੂ ਦੇ ਨਿਸ਼ਾਨ ਦਾ ਜ਼ਿਕਰ ਤਕ ਨਾ ਤਾੜ ਸਕਦੇ, ਅਤੇ ਨਕਲੀ ਬੀੜ ਨੂੰ ਰੋਜ਼ਾਨਾ ਦਰਸ਼ਨ-ਭੇਟ ਤੋਂ ਇਲਾਵਾ ਮੌਰੂਸੀ ਜਾਗੀਰ ਲਈ ਯੋਗ ਸਮਝਦੇ। ਮਹਾਰਾਜੇ ਦੇ ਅਹਿਲਕਾਰ ਭਾਵੇਂ ਆਧੁਨਿਕ ਆਈ.ਏ.ਐਸ. ਵਾਂਗ ਪੱਛਮੀ ਰੰਗ-ਢੰਗ ਦੇ ਰੰਗੇ ਹੋਏ ਨਹੀਂ ਸਨ, ਪਰ ਸਿਆਣਪ, ਅਹਿਲੀਅਤ ਅਤੇ ਕਾਬਲੀਅਤ ਵਿਚ ਅੱਜ ਦੇ ਕਿਸੇ ਵੀ ਆਈ.ਏ.ਐਸ. ਤੋਂ ਘੱਟ ਨਹੀਂ ਸਨ। ਇਹ ਗੱਲ ਵੀ ਹਜ਼ਮ ਕਰਨੀ ਔਖੀ ਹੈ ਕਿ ਤਿੰਨ ਦਹਾਕਿਆਂ ਦੇ ਲੰਬੇ ਸਮੇਂ ਤਕ ਬੰਨੋਆਣੀਆਂ ਨੇ ਨਕਲੀ ਬੀੜ ਨੂੰ ਅਸਲੀ ਦਸਤਾਵੇਜ਼ ਦੱਸ ਕੇ ਮਹਾਰਾਜਾ ਸਮੇਤ ਸਾਰੇ ਅਹਿਲਕਾਰਾਂ ਦੇ ਅੱਖੀਂ ਘੱਟਾ ਪਾਈ ਰੱਖਿਆ। ਬੀੜ ਦੀ ਪੜਤਾਲ ਲਈ ਉਸ ਕੋਲ ਯੋਗ ਵਿਅਕਤੀਆਂ ਦੀ ਵੀ ਕੋਈ ਘਾਟ ਨਹੀਂ ਸੀ। ਬੁੰਗਾ ਗਿਆਨੀਆਂ ਦੇ, ਪਹਿਲਾਂ ਭਾਈ ਸੰਤ ਸਿੰਘ ਤੇ ਫੇਰ ਭਾਈ ਗੁਰਮੁਖ ਸਿੰਘ ਲਾਹੌਰ ਦਰਬਾਰ ਨਾਲ ਜੁੜੇ ਰਹੇ; ਇਹ ਦੋਵੇਂ ਉੱਚ ਕੋਟੀ ਦੇ ਧਾਰਮਕ ਵਿਦਵਾਨ ਸਨ। ਉਂਜ ਵੀ 'ਕਰਤਾਰਪੁਰੀ ਬੀੜ' ਦੀ ਹਾਜ਼ਰੀ ਵਿਚ ਨਕਲੀ ਬੀੜ ਖੜੋ ਹੀ ਨਹੀਂ ਸਕਦੀ। ਤੀਹ ਵਰ੍ਹੇ 'ਕਰਤਾਰਪੁਰੀ ਬੀੜ' ਅਤੇ ਅਸਲੀ 'ਬੰਨੋ ਵਾਲੀ ਬੀੜ' ਦਾ ਬਰੋ-ਬਰਾਬਰ ਪ੍ਰਕਾਸ਼ ਹੁੰਦਾ ਰਿਹਾ[3]; ਫ਼ਰਕ ਸਹਿਜੇ ਹੀ ਉੱਭਰ ਸਕਦੇ ਸਨ। ਪਰ ਉਹ ਅਸਲੀ 'ਬੰਨੋ ਵਾਲੀ ਬੀੜ' ਸੀ ਜੋ ਦੂਜੀ ਥਾਂ 'ਤੇ ਨਕਲਾਈ ਹੋਣ ਕਰਕੇ ਉਚੇਚੇ ਸਤਿਕਾਰ ਦਾ

---

1. Daljeet Singh, *The Authenticity of Kartarpuri Bir*, Patiala, 1995, p. 52.
2. ਰਾਜਿੰਦਰ ਸਿੰਘ, *ਉਕਤ-ਕ੍ਰਿਤੀ*, ਪੰਨਾ 191.
3. *ਉਹੀ*, ਪੰਨਾ 191.

ਪਾਤਰ ਬਣੀ। 'ਕਾਨ੍ਹਪੁਰੀ ਬੀੜ' ਦਾ ਆਪਣਾ ਮਹੱਤਵ ਹੈ ਪਰ ਉਸ ਨੂੰ ਬੰਨੋ ਵਾਲੀ ਅਸਲੀ ਬੀੜ ਦੇ ਤੌਰ 'ਤੇ ਪ੍ਰਵਾਨ ਨਹੀਂ ਕੀਤਾ ਜਾ ਸਕਦਾ।

ਅਸਲੀ 'ਬੰਨੋ ਵਾਲੀ ਬੀੜ' ਦਾ ਸਰੂਪ ਕੀ ਸੀ ? ਜਦੋਂ ਵਿਗਿਆਨਕ ਢੰਗ-ਤਰੀਕੇ ਨਾਲ ਪ੍ਰਾਚੀਨ ਬੀੜਾਂ ਬਾਰੇ ਖੋਜ ਸ਼ੁਰੂ ਹੋਈ, ਓਦੋਂ ਤਕ 'ਕਾਨਪੁਰੀ ਬੀੜ' ਨਵਾਂ ਅਵਤਾਰ ਧਾਰ ਕੇ ਬੰਨੋ ਵਾਲੀ ਅਸਲੀ ਬੀੜ ਦੇ ਤੌਰ 'ਤੇ ਸਥਾਪਤ ਹੋ ਚੁੱਕੀ ਸੀ। ਜੀ.ਬੀ. ਸਿੰਘ ਦੀ ਬਾਜ਼-ਅੱਖ ਵੀ ਇਸ ਦੀ ਹਕੀਕਤ ਨੂੰ ਪਹਿਚਾਣ ਨਾ ਸਕੀ; ਉਸ ਨੇ ਇਸ ਨੂੰ ਅਸਲੀ ਬੰਨੋ ਵਾਲੀ ਬੀੜ ਮੰਨਣ ਦੀ ਭੁੱਲ ਕੀਤੀ।[1] ਉਸ ਦੀ ਸਮੱਸਿਆ ਇਹ ਸੀ ਕਿ ਵਕਤ ਦੀ ਘਾਟ ਕਾਰਨ ਉਸ ਨੇ ਪ੍ਰਾਪਤ ਬੀੜ ਦਾ ਸਰਸਰੀ ਜਿਹਾ ਸਰਵੇਖਣ ਕੀਤਾ ਤੇ ਬਾਕੀ ਦੀ ਜਾਣਕਾਰੀ ਲਈ ਬਿਸ਼ਨ ਸਿੰਘ ਬੰਨੋਆਣੀਏ, ਬੀੜ ਮਾਲਕ 'ਤੇ ਨਿਰਭਰ ਹੋਣਾ ਪਿਆ। ਮੁਹੱਈਆ ਕੀਤੀ ਗਈ ਜਾਣਕਾਰੀ ਮੰਤਵੀ ਸੀ। ਬੀੜ ਉਨ੍ਹਾਂ ਸਾਹਮਣੇ ਨਕਲੀ ਸੀ, ਸੂਚਨਾ ਜੋ ਉਹ ਪ੍ਰਤਿਗਾਮੀ ਯਾਦ ਵਿੱਚੋਂ ਦੇ ਰਹੇ ਸਨ, ਉਸ ਵਿਚ ਅਸਲੀ 'ਬੰਨੋ ਵਾਲੀ ਬੀੜ' ਨਾਲ ਜੁੜੀ ਰਵਾਇਤ ਦੇ ਅੰਸ਼ ਸ਼ਾਮਲ ਸਨ, ਜਿਵੇਂ ਆਦਿ ਬੀੜ ਦੀ ਤਿਆਰੀ ਤੋਂ ਛੇਤੀ ਬਾਅਦ ਇਸ ਦਾ ਉਤਾਰਾ ਕੀਤੇ ਜਾਣਾ, ਇਸ ਦੀ ਲਿਖਾਈ ਬਾਰਾਂ ਲਿਖਾਰੀਆਂ ਦੇ ਹੱਥੀਂ ਕੀਤੀ ਹੋਣਾ ਅਤੇ ਇਸ ਵਿਚ ਗੁਰੂ ਅਰਜਨ ਸਾਹਿਬ ਦਾ ਨਿਸ਼ਾਨ ਪ੍ਰਾਪਤ ਹੋਣਾ ਆਦਿ, ਜਦੋਂ ਕਿ ਸਾਹਮਣੇ ਪਈ (ਕਾਨ੍ਹਪੁਰੀ) ਬੀੜ ਸੰਮਤ 1699/1642 ਈ. ਦੀ ਨਕਲ ਹੈ, ਬੀੜ ਦਾ ਮੁੱਢਲਾ ਸਰੂਪ ਇੱਕੋ ਹੱਥ ਦਾ ਲਿਖਿਆ ਹੋਇਆ ਹੈ[2] ਅਤੇ ਇਸ ਦੇ ਤਤਕਰੇ ਵਿਚ ਛੇਵੇਂ ਗੁਰੂ ਦੇ ਨਿਸ਼ਾਨ ਦਾ ਜ਼ਿਕਰ ਹੈ।[3] ਜਾਅਲਸਾਜ਼ੀ ਵੀ ਹੋਰ ਜੁਰਮਾਂ ਵਾਂਗ ਆਪਣੇ ਨਿਸ਼ਾਨ ਪਿੱਛੇ ਛੱਡ ਜਾਂਦੀ ਹੈ। ਤਾਂ ਵੀ, ਜੇਕਰ ਪਰੰਪਰਾ ਵਿਚਲੇ ਤੱਥਾਂ ਨੂੰ ਨਿਆਰ ਲਿਆ ਜਾਏ ਤਾਂ ਅਸਲੀ ਬੰਨੋ ਵਾਲੀ ਬੀੜ ਦੇ ਵਿਸ਼ੇਸ਼ ਲੱਛਣ ਉੱਭਰ ਕੇ ਸਾਹਮਣੇ ਆ ਜਾਂਦੇ ਹਨ। ਉਸ ਦੀ ਹੋਂਦ ਬਾਰੇ ਪ੍ਰਗਟਾਏ ਗਏ ਸ਼ੰਕੇ ਨਿਰਮੂਲ ਹਨ।

ਇਸ ਬੀੜ ਬਾਰੇ ਇਕ ਭੁਲੇਖਾ *ਗੁਰ ਬਿਲਾਸ ਪਾਤਿਸ਼ਾਹੀ ਛੇਵੀਂ* ਦਾ ਪਾਇਆ ਹੋਇਆ ਹੈ ਜੋ ਸਮਾਧਾਨ ਦੀ ਮੰਗ ਕਰਦਾ ਹੈ। ਉਹ ਇਹ, ਕਿ ਭਾਈ ਬੰਨੋ ਨੇ ਆਦਿ ਬੀੜ ਤੋਂ ਉਤਾਰਾ ਕਰਵਾਉਣ ਸਮੇਂ ਸੂਰਦਾਸ ਅਤੇ ਮੀਰਾਬਾਈ ਦੇ ਵਾਧੂ ਸ਼ਬਦ ਇਸ ਵਿਚ ਦਰਜ ਕਰਵਾਏ ਅਤੇ ਪੰਜੋਕੜਾ ਬਾਣੀਆਂ ਪਿੱਛੇ ਲਿਖਵਾਈਆਂ। ਇਸ ਦਾ ਦੁਰ-ਪ੍ਰਭਾਵ ਕਈ ਵਿਦਵਾਨਾਂ ਸਣੇ ਗੁਰਦਿੱਤ ਸਿੰਘ ਵਰਗੇ ਗਿਆਨੀ ਬੰਦੇ ਨੇ ਵੀ ਕਬੂਲ ਕੀਤਾ ਹੈ।[4] ਅਸਲ 'ਬੰਨੋ ਵਾਲੀ ਬੀੜ' ਤਾਂ ਹੁਣ ਪ੍ਰਾਪਤ ਨਹੀਂ ਪਰ ਉਸ ਦਾ ਸਭ ਤੋਂ ਪੁਰਾਣਾ ਮੌਜੂਦਾ ਉਤਾਰਾ 'ਕਾਨ੍ਹਪੁਰੀ ਬੀੜ' ਦੇ ਰੂਪ ਵਿਚ ਹਾਜ਼ਰ ਹੈ। ਉਸ ਵਿਚਲੀ ਸਥਿਤੀ ਇਹ ਹੈ:

(ੳ) ਸਾਰੰਗ ਰਾਗ ਵਿਚ ਸੂਰਦਾਸ ਦੇ ਸ਼ਬਦ ਦੀ ਕੇਵਲ ਇਕ ਤੁਕ 'ਛਾਡਿ

1. ਜੀ.ਬੀ. ਸਿੰਘ, *ਉਕਤ ਕ੍ਰਿਤੀ*, ਪੰਨਾ 132.
2. ਪਿਆਰ ਸਿੰਘ, *ਉਕਤ ਕ੍ਰਿਤੀ*, ਪੰਨਾ 467.
3. Pritam Singh, *op.cit.*, p. 327.
4. *ਉਕਤ-ਕ੍ਰਿਤੀ*, ਪੰਨਾ 422.

ਮਨ ਹਰਿ ਬੇਮੁਖਨ ਕੋ ਸੰਗ'[1] ਮੂਲ ਲਿਖਾਰੀ ਦੀ ਲਿਖੀ ਹੋਈ ਹੈ, ਬਾਕੀ ਸਤਰਾਂ ਕਿਸੇ ਦੂਜੇ ਹੱਥ ਨੇ ਪਿੱਛੋਂ ਦਾਖ਼ਲ ਕੀਤੀਆਂ। ਸਿੱਟਾ ਇਹ ਕਿ ਅਸਲੀ 'ਬੰਨੋ ਵਾਲੀ ਬੀੜ' ਵਿਚ ਆਦਿ ਬੀੜ ਦੀ ਪੈਰਵੀ ਵਿਚ ਇੱਕੋ ਤੁਕ ਦਰਜ ਸੀ। ਕਿਸੇ ਹੋਰ ਵੱਲੋਂ ਦਖ਼ਲ-ਅੰਦਾਜ਼ੀ ਵੀ 1642 ਈ. ਤੋਂ ਬਾਅਦ ਉਤਾਰਿਆਂ ਵਿਚ ਹੋਈ।

(ਅ) ਮੀਰਾਬਾਈ ਦਾ ਰਾਗ ਮਾਰੂ ਵਿਚ ਸ਼ਬਦ ਮੂਲ ਲਿਖਾਰੀ ਦੇ ਆਪਣੇ ਹੱਥ ਦਾ ਲਿਖਿਆ ਹੋਇਆ ਹੈ[2] ਜੋ 'ਨਕਲ ਮੁਤਾਬਕ ਅਸਲ' ਹੈ। ਇਸ ਨੂੰ ਭਾਈ ਬੰਨੋ ਦੀ ਦਖ਼ਲ-ਅੰਦਾਜ਼ੀ ਨਹੀਂ ਗਰਦਾਨਿਆ ਜਾ ਸਕਦਾ। ਆਦਿ ਬੀੜ (ਕਰਤਾਰਪੁਰੀ ਪੋਥੀ) ਵਿਚ ਇਹ ਸ਼ਬਦ ਲਿਖਿਆ ਪਥ ਪਿੱਛੋਂ ਕੱਟ ਕੇ ਖ਼ਾਰਜ ਕੀਤਾ ਹੋਇਆ ਹੈ[3], ਹੜਤਾਲ ਨਹੀਂ ਫੇਰੀ ਹੋਈ, ਜੋ ਪ੍ਰਮਾਣ ਹੈ ਇਸ ਗੱਲ ਦਾ ਕਿ ਇਹ ਭਾਈ ਗੁਰਦਾਸ ਹੱਥੀਂ ਲਿਖੇ 'ਆਦਿ ਗ੍ਰੰਥ' ਦੇ ਮੂਲ ਪਾਠ ਦਾ ਅੰਗ ਸੀ ਅਤੇ ਪਹਿਲਾ ਬੰਨੋ ਵਾਲਾ ਉਤਾਰਾ ਹੋਣ ਸਮੇਂ ਕਾਇਮ ਸੀ ਪਰ ਪਿੱਛੋਂ ਗੁਰੂ ਸਾਹਿਬ ਨੇ ਨਜ਼ਰਸਾਨੀ ਸਮੇਂ ਇਸ ਦੀ ਓਪਰੀ ਪਰਕਿਰਤੀ ਵੇਖ ਕੇ ਕਲਮ ਫੇਰ ਦਿੱਤੀ। ਲਿਖਾਈ ਦਾ ਕਾਰਜ ਖ਼ਤਮ ਹੋ ਚੁੱਕਾ ਸੀ। ਹੜਤਾਲ ਆਦਿ ਸਮੱਗਰੀ ਮੌਕੇ 'ਤੇ ਹੋ ਨਹੀਂ ਸੀ ਸਕਦੀ। ਤਤਕਾਲੀ ਸੰਪਾਦਨ ਦੀਆਂ ਕਈ ਹੋਰ ਮਿਸਾਲਾਂ ਵੀ ਮਿਲਦੀਆਂ ਹਨ। ਇਸ ਸੂਖਮ ਪਰ ਇਤਿਹਾਸਕ ਤਬਦੀਲੀ ਦੇ ਦੂਰ-ਰਸੀ ਸਿੱਟੇ ਨਿਕਲੇ। ਭਾਈ ਬੰਨੋ ਦਖ਼ਲ-ਅੰਦਾਜ਼ੀ ਦਾ ਦੋਸ਼ੀ ਕਰਾਰ ਦਿੱਤਾ ਗਿਆ ਅਤੇ ਇਸ ਕਹਾਣੀ ਵਿਚਲੀਆਂ ਮੋਰੀਆਂ ਮੁੰਦਣ ਲਈ ਪੁਰਾਣੇ ਗਰੰਥਕਾਰਾਂ ਅਤੇ ਉਨ੍ਹਾਂ ਦੇ ਆਧੁਨਿਕ ਪੈਰੋਕਾਰਾਂ ਨੇ ਅਜੀਬ ਅਜੀਬ ਘਾੜਤਾਂ ਘੜੀਆਂ। 'ਆਦਿ ਬੀੜ' ਦੀ ਪ੍ਰਮਾਣਕਤਾ ਸ਼ੱਕ ਦੇ ਘੇਰੇ ਵਿਚ ਆਈ। ਇਸ ਵਿਚਲੇ ਮੀਰਾਬਾਈ ਦੇ ਕੱਟੇ ਹੋਏ ਸ਼ਬਦ ਨੂੰ ਵੇਖ ਕੇ ਇਹ ਧਾਰਨਾ ਬਣੀ ਕਿ ਇਹ ਬੰਨੋ ਵਾਲੀ ਬੀੜ ਦੇ ਕਿਸੇ ਉਤਾਰੇ ਦਾ ਅਨੁਕੂਲਿਆ ਨੁਸਖ਼ਾ ਹੈ।[4] ਇਤਿਹਾਸਕ ਪਰਿਪੇਖ ਤੋਂ ਅਣਜਾਣ ਕਈ ਬੇਸਮਝ ਲੇਖਕਾਂ ਨੇ 'ਬੰਨੋ ਵਾਲੀ ਬੀੜ' ਨੂੰ ਜੋ ਪਿੰਡ ਖਾਰਾ-ਮਾਂਗਟ ਨਾਲ ਸੰਬੰਧਤ ਹੋਣ ਕਰਕੇ 'ਖਾਰੇ ਵਾਲੀ ਬੀੜ' ਵੀ ਵੱਜਦੀ ਸੀ, ਖਾਰੀ ਅਰਥਾਤ ਕੌੜੀ ਬੀੜ ਆਖ ਕੇ ਰੱਦਣ ਦੀ ਹਿਮਾਕਤ ਵੀ ਕੀਤੀ।[5] ਮਿੱਸੀਆਂ ਬੀੜਾਂ ਦੇ ਨਿਪਟਾਰੇ ਲਈ ਇਸ ਨਾਲੋਂ ਵਧੀਆ ਪਰਖ-ਸਾਧਨ ਹੋਰ ਕੋਈ ਨਹੀਂ ਹੋ ਸਕਦਾ। ਇਸ ਕਸਵੱਟੀ ਨੇ ਸਪੱਸ਼ਟ ਕੀਤਾ ਕਿ ਨਿੱਜੀ ਸੰਗ੍ਰਹਿ ਵਾਲੀ ਬੀੜ ਆਦਿ ਬੀੜ ਦਾ ਪੁਰਾਣਾ ਉਤਾਰਾ ਸੀ ਪਰ ਅਗਲੇ ਪਿਛਲੇ ਪੱਤਰੇ ਖੰਡਤ ਹੋ ਜਾਣ 'ਤੇ ਜਿਸ ਬੀੜ ਦੇ ਸਹਾਰੇ ਇਸ ਦੀ ਪੁਨਰ ਸਿਰਜਣਾ ਹੋਈ, ਉਹ ਬੰਨੋ ਮਿਸਲ ਦਾ ਉਤਾਰਾ ਸੀ।

(ੲ) ਰਾਗ ਰਾਮਕਲੀ ਵਿਚ ਗੁਰੂ ਅਰਜਨ ਸਾਹਿਬ ਦੇ ਛੰਤ "ਰਣ ਝੁੰਝਨੜਾ ਗਾਉ ਸਖੀ" ਦੀਆਂ ਦੋ ਤੁਕਾਂ, ਪ੍ਰੋ. ਪ੍ਰੀਤਮ ਸਿੰਘ ਦੀ ਕੀਤੀ ਪੜਤਾਲ ਦੱਸਦੀ ਹੈ, ਮੂਲ ਲਿਖਾਰੀ ਦੀਆਂ ਲਿਖੀਆਂ ਹੋਈਆਂ ਹਨ ਜਦੋਂ ਕਿ ਅਗਲੀਆਂ ਤੁਕਾਂ ਕਿਸੇ ਹੋਰ

1. Pritam Singh, *op.cit.*, p. 332.
2. *Ibid.*, p. 331.
3. ਜੋਧ ਸਿੰਘ, *ਕਰਤਾਰਪੁਰੀ ਬੀੜ ਦੇ ਦਰਸ਼ਨ*, ਪਟਿਆਲਾ, 1968, ਪੰਨਾ 10.
4. ਜੀ.ਬੀ. ਸਿੰਘ, *ਉਕਤ-ਕ੍ਰਿਤੀ*, ਪੰਨੇ 247-73.
5. Daljit Singh, *op.cit.*, p. 38.

ਹੱਥ ਦੀਆਂ ਬਾਅਦ ਵਿਚ ਦਰਜ ਕੀਤੀਆਂ ਹੋਈਆਂ ਹਨ।[1] ਨਿਰਨਾ ਇਹ ਕਿ 'ਬੰਨੋ ਵਾਲੀ ਅਸਲੀ ਬੀੜ', 'ਆਦਿ ਬੀੜ' ਦੀ ਪੂਰੀ ਤਰ੍ਹਾਂ ਪੈਰਵੀ ਕਰਦੀ, ਉਸ ਦਾ ਸਹੀ ਉਤਾਰਾ ਸੀ। ਇਸ ਵਿਚ ਹੋਈ ਦਖ਼ਲ-ਅੰਦਾਜ਼ੀ ਬਾਅਦ ਦੀ ਹੈ ਅਤੇ ਇਸ ਦਾ ਭਾਈ ਬੰਨੋ ਨਾਲ ਕਿਸੇ ਤਰ੍ਹਾਂ ਦਾ ਕੋਈ ਵਾਸਤਾ ਨਹੀਂ। ਬਿਸ਼ਨ ਸਿੰਘ ਬੰਨੋਆਣੀਏ ਦੀ ਇਹ ਧਾਰਨਾ ਕਿ ਵਾਧੂ ਬਾਣੀ ਭਾਈ ਬੰਨੋ ਨੇ ਇਕੱਠੀ ਇੱਕੋ ਵਾਰੀ 'ਬੀੜ ਦੀ ਤਿਆਰੀ ਦੇ ਵਕਤ' ਇਸ ਵਿਚ ਲਿਖੀ[2] ਹੋਵੇਗੀ, ਸਰਾਸਰ ਗ਼ਲਤ ਅਤੇ ਬੇਬੁਨਿਆਦ ਹੈ। ਬੰਨੋ ਮਿਸਲ ਦੀਆਂ ਬੀੜਾਂ[3], ਜਿਨ੍ਹਾਂ ਦੇ ਉਤਾਰੇ 17ਵੀਂ ਸਦੀ ਈਸਵੀ ਵਿਚ ਹੋਏ, ਦੀ ਸਥਿਤੀ ਇਹ ਹੈ ਕਿ ਇਨ੍ਹਾਂ ਵਿਚ ਅੰਦਰਲੇ ਤਿੰਨਾਂ ਥਾਵਾਂ 'ਤੇ ਹੋਏ ਵਧਾਰੇ ਮੂਲ ਲਿਖਤ ਦਾ ਹਿੱਸਾ ਨਹੀਂ, ਪਿੱਛੋਂ ਕਿਸੇ ਹੋਰ ਹੱਥ ਦੇ ਵਧਾਏ ਹੋਏ ਹਨ। ਇਸ ਤੱਥ ਦੀ ਵੀ ਹੱਥ-ਲਿਖਤ ਬੀੜਾਂ ਤੋਂ ਪੁਸ਼ਟੀ ਹੁੰਦੀ ਹੈ ਕਿ ਇਨ੍ਹਾਂ ਸਾਰੀਆਂ ਰਲਾਵਟਾਂ ਨੂੰ ਮੂਲ ਪਾਠ ਵਿਚ ਵਿਲੀਨ ਕਰ ਕੇ ਉਤਾਰਾ ਕਰਨਾ 1701 ਈ. ਤੋਂ ਬਾਅਦ ਸ਼ੁਰੂ ਹੋਇਆ।[4] ਯੂਨੀਵਰਸਿਟੀ ਆਫ਼ ਲੰਡਨ ਦੇ ਵਿਦਵਾਨ ਜੀਵਨ ਦਿਓਲ[5] ਦਾ ਸੂਰਦਾਸ ਦੇ ਪਦੇ ਬਾਰੇ ਮਤ ਹੈ ਕਿ ਬੰਨੋ ਮਿਸਲ ਦੀਆਂ ਬੀੜਾਂ ਅੰਦਰ ਇਸ ਦਾ ਦਾਖ਼ਲਾ 18ਵੀਂ ਸਦੀ ਈਸਵੀ ਦੇ ਮੁੱਢਲੇ ਸਾਲਾਂ ਵਿਚ ਹੋਇਆ। ਬਿਨਾਂ ਕਿਸੇ ਤਰਮੀਮ ਜਾਂ ਸੰਕੋਚ ਦੇ ਇਹ ਨਿਰਨਾ ਤਿੰਨਾਂ ਵਧਾਰਿਆਂ 'ਤੇ ਲਾਗੂ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਅੰਦਰਲੇ ਵਧਾਰੇ, ਅਤੇ ਪੰਜੋਕੜਾ ਬਾਣੀਆਂ ਦਾ ਬੀੜਾਂ ਵਿਚ ਦਾਖ਼ਲਾ ਇਕ-ਵਕਤੀ ਵਰਤਾਰਾ ਸਿੱਧ ਹੁੰਦਾ ਹੈ।

ਪੰਜੋਕੜਾ ਲਿਖਤਾਂ, ਸਮੇਤ 'ਹਕੀਕਤ ਰਾਹ ਮੁਕਾਮ' ਦੇ, ਦੀ ਅਸਲੀ 'ਬੰਨੋ ਵਾਲੀ ਬੀੜ' ਵਿਚ ਸਥਿਤੀ ਕੀ ਸੀ ? ਇਸ ਬਾਰੇ ਦਸਤਾਵੇਜ਼ੀ ਸਬੂਤਾਂ ਦੀ ਅਣਹੋਂਦ ਕਾਰਨ ਅਟਕਲ ਤੋਂ ਹੀ ਕੰਮ ਲਿਆ ਜਾ ਸਕਦਾ ਹੈ। ਤਾਂ ਵੀ, ਕਿਸੇ ਹੱਦ ਤਕ ਇਸ ਮਸਲੇ ਨੂੰ ਦੁਰਬੋਧਤਾ ਦੇ ਕੱਜਣ ਅਤੇ ਰਹੱਸ ਦੇ ਪਰਦੇ ਤੋਂ ਬਾਹਰ ਲਿਆਂਦਾ ਜਾ ਸਕਦਾ ਹੈ। ਪ੍ਰਾਚੀਨ ਬੀੜਾਂ ਦੇ ਪ੍ਰਸੰਗ ਵਿਚ ਪ੍ਰਗਟਾਇਆ ਮਤ ਅਸਲੀ 'ਬੰਨੋ ਵਾਲੀ ਬੀੜ' 'ਤੇ ਵੀ ਲਾਗੂ ਹੁੰਦਾ ਹੈ, ਅਰਥਾਤ ਪੰਜੋਕੜਾ ਲਿਖਤਾਂ ਦਾ ਅਠਾਰ੍ਹਵੀਂ ਸਦੀ ਦੇ ਦੂਜੇ-ਤੀਜੇ ਦਹਾਕੇ ਤੋਂ ਪਹਿਲਾਂ ਸਮੂਹਕ ਰੂਪ ਵਿਚ ਕਿਸੇ ਬੀੜ ਵਿਚ ਚਾੜ੍ਹੇ ਜਾਣਾ ਸੰਭਵ ਹੀ ਨਹੀਂ। ਅਸਲੀ 'ਬੰਨੋ ਵਾਲੀ ਬੀੜ', 'ਆਦਿ ਬੀੜ' ਤੋਂ ਭਾਈ ਬੰਨੋ ਦੀ ਦੇਖ-ਰੇਖ ਹੇਠ ਤਿਆਰ ਹੋਣ ਵਾਲਾ ਪਹਿਲਾ ਉਤਾਰਾ ਸੀ। ਤਤਕਾਲ ਇਸ ਵਿਚ

---

1. Pritam Singh, *op.cit.*, p. 331.
2. ਕਥੋਕਤੀ, ਜੀ.ਬੀ. ਸਿੰਘ, *ਉਕਤ-ਕ੍ਰਿਤੀ*, ਪੰਨਾ 137.
3. ਡੇਰਾ ਭਾਈ ਰਾਮ ਕ੍ਰਿਸ਼ਨ ਪਟਿਆਲਾ, ਬੀੜ ਸੰ. 1710/1653 ਈ.; ਆਰਕਾਈਵਜ਼ ਪਟਿਆਲਾ ਖਰੜਾ 341 ਸੰ. 1723/1666 ਈ.; ਬਸਡੇ ਖਰੜਾ 4982 ਸੰ. 1736/1679 ਈ.; ਪੰਜੂਚੰ ਖਰੜਾ 1187, ਸੰ. 1748/1691 ਈ.।
4. ਸੰ. 1758/1701 ਈ. ਦੀ ਲਿਖੀ ਹੋਈ ਇਕ ਬੀੜ ਪ੍ਰੋ. ਮਦਨਜੀਤ ਕੌਰ ਅੰਮ੍ਰਿਤਸਰ, ਪਾਸ ਸਾਂਭੀ ਹੋਈ ਹੈ ਜਿਸ ਵਿਚ ਅੰਦਰਲੇ ਸਾਰੇ ਵਧਾਰੇ ਮੂਲ ਪਾਠ ਵਿਚ ਵਿਲੀਨ ਕਰ ਕੇ ਇੱਕੋ ਲਿਖਿਆਰ ਦੇ ਲਿਖੇ ਹੋਏ ਹਨ।
5. *Bulletin of the School of Oriental and African Studies,* Vol. 63, Part 2, 2000, Oxford University Press, pp. 188-89.

ਦਖ਼ਲ-ਅੰਦਾਜ਼ੀ ਹੋਈ ਹੋਣ ਦੀ ਤਾਂ ਕਲਪਣਾ ਵੀ ਨਹੀਂ ਕੀਤੀ ਜਾ ਸਕਦੀ ਕਿਉਂਕਿ ਰਾਗਮਾਲਾ ਨੂੰ ਛੱਡ ਕੇ ਬਾਕੀ ਕ੍ਰਿਤੀਆਂ ਦੇ ਉਸ ਸਮੇਂ ਤਕ ਹੋਂਦ ਵਿਚ ਆ ਚੁੱਕੇ ਹੋਣ ਦੇ ਸਬੂਤ ਹੀ ਪ੍ਰਾਪਤ ਨਹੀਂ।

ਬੰਨੋ ਮਿਸਲ ਵਿਚ ਫ਼ਾਲਤੂ ਬਾਣੀਆਂ ਦੇ ਦਾਖ਼ਲੇ ਦੀ ਰਵਾਇਤ ਦਾ ਮਸਾਲੇਦਾਰ ਵਰਨਨ ਉੱਨ੍ਹੀਵੀਂ ਸਦੀ ਦੌਰਾਨ ਰਚੀ ਹਰ ਸਿੱਖ ਲਿਖਤ ਵਿਚ ਮਿਲਦਾ ਹੈ ਪਰ ਇਸ ਦਾ ਅਰੰਭ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਨਾਲ ਹੋਇਆ। ਇਸ ਕਾਵਿ ਗਰੰਥ ਦੇ ਬ੍ਰਿਤਾਂਤ ਵਿਚ ਵਾਸਤਵਿਕਤਾ ਦੀ ਥਾਂ ਕਲਪਣਾ ਉਡਾਰੀ ਦੀ ਭਰਮਾਰ ਹੈ ਜਿਸ ਦੀ ਕੋਈ ਇਤਿਹਾਸਕ ਸਾਰਥਕਤਾ ਨਹੀਂ। ਇਸ ਵਿਚ ਦਰਜ ਰਵਾਇਤ ਕਿ ਭਾਈ ਬੰਨੋ ਨੇ ਇਹ ਸਮੂਹ ਆਪ ਲਿਖਵਾਇਆ, ਹੋਰਨਾਂ ਰਵਾਇਤਾਂ ਵਾਂਗ ਅਧਾਰਹੀਣ ਯੱਕੜੀ ਹੋਣ ਕਾਰਨ ਰੱਦਣਯੋਗ ਹੈ।

ਬੰਨੋ ਬੀੜ ਦੀ ਉਤਾਰੇ ਦੀ ਮਿਤੀ ਕੀ ਸੀ ? ਬੁਨਿਆਦੀ ਸਵਾਲ ਹੋਣ ਦੇ ਨਾਤੇ ਇਸ ਦਾ ਨਿਪਟਾਰਾ ਕੀਤਾ ਜਾਣਾ ਵੀ ਜ਼ਰੂਰੀ ਹੈ। ਪੁਰਾਣਾ ਸਿੱਖ ਸਾਹਿਤ ਬੰਨੋ ਬੀੜ ਦੇ ਆਦਿ ਬੀੜ ਤੋਂ ਛੇਤੀ ਨਕਲਾਏ ਜਾਣ ਦਾ ਜ਼ਿਕਰ ਤਾਂ ਕਰਦਾ ਹੈ ਪਰ ਮਿਤੀ ਜਾਂ ਸੰਮਤ ਬਾਬਤ ਚੁੱਪ ਹੈ। ਬੰਨੋਆਣੀਆਂ ਵੱਲੋਂ ਪ੍ਰਚੱਲਤ ਕੀਤੀ ਰਵਾਇਤ ਅਨੁਸਾਰ ਇਹ ਉਤਾਰਾ ਇਕ ਮਹੀਨੇ ਦੇ ਅੰਦਰ-ਅੰਦਰ ਅੱਸੂ ਵਦੀ ਇਕ ਨੂੰ ਪੂਰਾ ਹੋਇਆ।[1] ਅੱਸੂ ਵਦੀ ਇਕ ਮਿਤੀ 'ਕਾਨਪੁਰੀ ਬੀੜ' ਦੀ ਹੈ ਜੋ ਸੰ. 1699/1642 ਈ. ਨੂੰ ਮੁਕੰਮਲ ਹੋਈ। ਪਹਿਲੀ ਅਸਲੀ ਬੀੜ ਵੀ ਇਸੇ ਮਿਤੀ ਨੂੰ ਮੁਕੰਮਲ ਹੋਈ ਹੋਵੇ, ਇਹ ਇਤਫ਼ਾਕ ਅਣਹੋਣਾ ਹੈ। ਕੋਈ ਵੀ ਸਿਆਣਾ ਇਹ ਦਲੀਲ ਨਾ ਦੇ ਸਕਦਾ ਹੈ, ਨਾ ਪ੍ਰਵਾਨ ਕਰ ਸਕਦਾ ਹੈ ਕਿ ਬੰਨੋ ਵਾਲੀ ਬੀੜ ਦਾ ਹਰ ਉਤਾਰਾ 'ਅੱਸੂ ਵਦੀ ਇਕ' ਨੂੰ ਹੀ ਹੁੰਦਾ ਸੀ। ਨਿਸਚੇ ਹੀ ਪਹਿਲੀ ਅਸਲੀ ਬੀੜ ਦੇ ਉਤਾਰੇ ਦੀ ਤਾਰੀਖ਼ ਹੋਰ ਹੋਵੇਗੀ। *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਾਲਾ ਨਿੱਜੀ ਖਰੜਾ, ਆਦਿ ਬੀੜ ਤੋਂ ਕੇਵਲ ਪੰਜ ਦਿਨਾਂ ਦੇ ਫ਼ਰਕ ਨਾਲ ਉਤਾਰਾ ਹੋਇਆ ਦੱਸਦਾ ਹੈ।[2] ਆਦਿ ਬੀੜ ਅਤੇ ਬੰਨੋ ਵਾਲੇ ਉਤਾਰੇ ਦੀ ਜਿਲਦਬੰਦੀ ਇੱਕੋ ਵੇਲੇ ਹੋਈ ਹੋਣ ਵਾਲੀ ਰਵਾਇਤ 'ਤੇ ਜੇ ਭਰੋਸਾ ਕਰੀਏ ਤਾਂ *ਗੁਰ ਬਿਲਾਸ* ਵਾਲੀ ਵਾਰਤਾ ਵਿਚ ਕੁਝ ਸਦਾਕਤ ਨਜ਼ਰ ਆਉਣ ਲੱਗ ਪੈਂਦੀ ਹੈ ਕਿਉਂਕਿ ਇਹ ਨਜ਼ਰੀਆ ਸਾਹਿਬ ਸਿੰਘ[3] ਹੋਰਾਂ ਦੇ ਕਥਨ ਨਾਲ ਮੇਲ ਖਾਂਦਾ ਹੈ, ਜਿਸ ਅਨੁਸਾਰ ਪਹਿਲਾ ਉਤਾਰਾ ਆਦਿ ਬੀੜ ਦੀ ਲਿਖਾਈ ਦੇ ਨਾਲੋ-ਨਾਲ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿਚ ਹੋਇਆ।

## ਰਵਾਇਤੀ ਸਿੱਖ ਸਾਹਿਤ ਬਨਾਮ 'ਹਕੀਕਤ ਰਾਹ ਮੁਕਾਮ'

'ਹਕੀਕਤ ਰਾਹ ਮੁਕਾਮ' ਸੰਕਟ-ਕਾਲੀ ਰਚਨਾ ਹੈ। ਜਦੋਂ ਸਿੱਖ ਗਰੰਥਕਾਰਾਂ ਨੂੰ ਆਪਣਾ ਵਿਰਸਾ ਸਾਂਭਣ ਦਾ ਖ਼ਿਆਲ ਆਇਆ, ਇਸ ਨੂੰ ਹੋਂਦ ਵਿਚ ਆਇਆਂ

---

1. ਰਾਜਿੰਦਰ ਸਿੰਘ, *ਉਕਤ-ਕ੍ਰਿਤੀ*, ਪੰਨਾ 54.
2. 'ਪਾਂਚ ਦਿਵਸ ਮੈ ਸਭ ਲਿਖ ਲਯੋ' 673. *(ਉਕਤ-ਸਥਾਨ, ਪੱਤਰਾ 61)*
3. *ਉਕਤ-ਕ੍ਰਿਤੀ*, ਪੰਨੇ 138-39.

ਅੱਧੀ ਸਦੀ ਤੋਂ ਵੱਧ ਸਮਾਂ ਲੰਘ ਚੁੱਕਾ ਸੀ। ਬੀੜਾਂ ਪਿੱਛੇ ਇਹ ਸਾਂਭੀ ਤਾਂ ਗਈ, ਪਰ ਤਦ ਤਕ ਇਸ ਦੀ ਹਕੀਕਤ ਲੋਕ ਚੇਤਨਾ ਵਿੱਚੋਂ ਗੁਆਚ ਚੁੱਕੀ ਸੀ। ਆਪੋ-ਆਪਣੀ ਸੂਝ, ਜਾਣਕਾਰੀ ਅਤੇ ਲੋੜ ਅਨੁਸਾਰ ਉਨ੍ਹਾਂ ਇਸ ਦੀ ਵਰਤੋਂ ਆਪਣੀਆਂ ਰਚਨਾਵਾਂ ਵਿਚ ਕੀਤੀ। ਇਨ੍ਹਾਂ 'ਤੇ ਬਿਹੰਗਮੀ ਝਾਤ ਰਾਹੀਂ ਵਰਤੋਂ ਜਾਂ ਕੁਵਰਤੋਂ ਬਾਰੇ ਲਾਭਕਾਰੀ ਸੂਚਨਾ ਮਿਲ ਸਕਦੀ ਹੈ।

(ੳ) *ਸਿੱਖਾਂ ਦੀ ਭਗਤਮਾਲਾ* ਦੇ ਲੇਖਕ ਨੇ 'ਭਗਤਮਾਲਾ' ਵਿਚ 'ਹਕੀਕਤ ਰਾਹ ਮੁਕਾਮ' ਨੂੰ ਪ੍ਰਾਣ ਸੰਗਲੀ ਵਾਲੀ ਰਵਾਇਤ ਨਾਲ ਜੋੜਿਆ ਅਤੇ ਆਪਣੀ ਦੂਜੀ ਪ੍ਰਸਿੱਧ ਰਚਨਾ *ਗਿਆਨ ਰਤਨਾਵਲੀ*, 1778-80 ਈ. ਜੋ ਗੁਰੂ ਨਾਨਕ ਸਾਹਿਬ ਦੀ ਜਨਮ-ਸਾਖੀ ਹੈ, ਵਿਚ ਇਸ ਨੂੰ ਇਸ ਢੰਗ ਨਾਲ ਵਰਤਿਆ ਹੈ ਕਿ ਜਨਮ-ਸਾਖੀ ਪਰੰਪਰਾ ਵਿਚ ਇਸ ਦਾ ਸਮਾਵੇਸ਼ ਹੋ ਗਿਆ। ਸਿੰਘਲਾਦੀਪ ਵਿਚ ਜਾਣ ਤੋਂ ਪਹਿਲਾਂ ਉਹ ਬਾਬੇ ਨੂੰ ਤਿਰੀਆ ਰਾਜ ਕਜਲੀਬਨੁ ਲੈ ਜਾਂਦਾ ਹੈ ਜਿਥੇ 'ਪੁਰਾਤਨ ਜਨਮ-ਸਾਖੀ' ਵਾਲੀ ਕਾਵਰੂ ਦੇਸ ਵਾਲੇ ਤਿਰੀਆ ਰਾਜ ਵਾਲੀ ਸਾਖੀ ਦੁਹਰਾਈ ਹੈ।[1] ਬਿਦਰ, ਤਿਜਾਬਰ ਤੋਂ ਜਾਪਾਪਟਣ ਵਿਚ ਇਕ ਜੋਗੀ ਨਾਲ ਗੋਸਟੀ ਕਰਵਾਈ ਹੈ। ਚੰਗਾ ਭਾਟੜਾ ਬਾਬੇ ਦੇ ਚਰਨੀਂ ਲਗਦਾ ਹੈ। ਤੁਰਤ ਬਾਅਦ ਸਿਵਨਾਭ ਵਾਲੀ ਸਾਖੀ ਤੋਂ ਪ੍ਰਭਾਵ ਮਿਲਦਾ ਹੈ ਜਿਵੇਂ ਜਾਫਨਾ ਉਸ ਦੀ ਰਾਜਧਾਨੀ ਹੋਵੇ। ਬਿਦਰ, ਤਿਜਾਬਰ ਅਤੇ ਕਜਲੀਬਨੁ ਦਾ ਪਹਿਲੀ ਵਾਰ ਜ਼ਿਕਰ 'ਹਕੀਕਤ ਰਾਹ ਮੁਕਾਮ' ਵਿਚ ਆਇਆ ਹੈ। ਇਸ ਪ੍ਰਯੋਗ ਦਾ ਨਾਂਹ-ਪੱਖੀ ਸਿੱਟਾ ਇਹ ਨਿਕਲਿਆ ਕਿ 'ਹਕੀਕਤ ਰਾਹ ਮੁਕਾਮ' ਨੂੰ ਪਿਛਲੇਰੇ ਲੇਖਕਾਂ[2] ਅਤੇ ਇਤਿਹਾਸਕਾਰਾਂ ਨੇ ਗੁਰੂ ਨਾਨਕ ਸਾਹਿਬ ਦੀ ਲੰਕਾ ਯਾਤਰਾ ਦੇ ਪ੍ਰਮਾਣ ਵਜੋਂ ਲੈਣਾ ਸ਼ੁਰੂ ਕਰ ਦਿੱਤਾ ਅਤੇ ਇਸ ਨੂੰ ਅਕਬਰ ਦੇ ਸਮੇਂ ਦੀ ਰਚਨਾ ਮੰਨਿਆ।

(ਅ) *ਮਹਿਮਾ ਪ੍ਰਕਾਸ਼*, ਦੂਜਾ ਭਾਗ, 1801 ਈ., ਦਾ ਕਰਤਾ ਸਰੂਪ ਦਾਸ ਭੱਲਾ ਇਸ ਨੂੰ ਭਾਈ ਪੈੜੇ ਨਾਲ ਜੋੜਦਾ ਹੈ। ਲੰਕਾ ਤੋਂ ਵਾਪਸੀ ਸਮੇਂ ਭਾਈ ਪੈੜਾ ਰਾਹ ਦੀ ਹਕੀਕਤ ਸੁਣਾਉਂਦਾ ਹੈ ਜਿਸ ਨੂੰ ਭਾਈ ਬੰਨੋ ਲਿਖ ਲੈਂਦਾ ਹੈ। ਮਾਇਆ ਦਉਨੀ ਨੂੰ ਮਇਆ ਸਿੰਘ ਸਪੁਤਰ ਰਾਇ ਸਿੰਘ ਦੱਸਿਆ ਹੈ।

(ੲ) *ਗੁਰਬਿਲਾਸ ਪਾਤਸ਼ਾਹੀ ਛੇਵੀਂ* (ਰਚਨਾ-ਕਾਲ, ਉਤਰ 1834 ਈ.) ਦੇ ਕਰਤਾ ਨੇ ਸਿੰਘਲਾਦੀਪ ਤੋਂ ਪ੍ਰਾਣ ਸੰਗਲੀ ਮੰਗਵਾਉਣ ਦੀ ਸਾਖੀ ਦਾ ਵਰਨਨ ਕੀਤਾ ਹੈ। ਉਸ ਦੀ ਜਾਣਕਾਰੀ ਦਾ ਸਰੋਤ *ਸਿੱਖਾਂ ਦੀ ਭਗਤਮਾਲਾ* ਹੈ। ਇਸ ਗੱਲ ਦੇ ਵੀ ਸਬੂਤ ਮਿਲਦੇ ਹਨ ਕਿ ਉਸ ਨੇ 'ਹਕੀਕਤ ਰਾਹ ਮੁਕਾਮ' ਵੀ ਪੜ੍ਹੀ ਸੁਣੀ ਸੀ। ਗੁਰੂ ਅਰਜਨ ਦੇਵ ਜੀ ਵੱਲੋਂ ਇਸ ਨੂੰ ਲਿਖ ਕੇ ਭਾਈ ਪੈੜੇ ਨੂੰ ਦੇਣ ਦੀ ਗੱਲ ਦੁਹਰਾਈ ਹੈ। ਪਰ ਇਸ ਦੇ ਰੰਗੀਨ-ਮਜ਼ਾਜ ਲੇਖਕ ਨੂੰ ਇਸ ਦੇ ਪਾਠ 'ਚੋਂ ਸਮਝ ਕੇਵਲ ਤਿਰੀਆ

---

1. *ਗਿਆਨ ਰਤਨਾਵਲੀ*, ਸੰਪਾ. ਜਸਬੀਰ ਸਿੰਘ ਸਾਬਰ, ਅੰਮ੍ਰਿਤਸਰ, 1993, ਪੰਨਾ 396.
2. ਵੀਰ ਸਿੰਘ, *ਉਕਤ-ਕ੍ਰਿਤੀ*, ਭਾਗ ਦੂਜਾ, ਪੰਨਾ 76.
   —ਤੇਜਾ ਸਿੰਘ ਅਤੇ ਗੰਡਾ ਸਿੰਘ, *ਉਕਤ-ਕ੍ਰਿਤੀ*, ਪੰਨਾ 11.
   —cf. I. Banerjee, *op.cit.*, Vol. I, p. 83.
   —*Glossary of Panjab Tribes and Castes*, Lahore, 1919, Vol. I, p. 687.

ਰਾਜ ਦੀ ਆਈ ਹੈ। ਉਸ ਨੇ ਸਿੰਘਲਾਦੀਪ ਉੱਤੇ ਜਨਾਨੀਆਂ ਦੇ ਰਾਜ ਦੀ ਕਲਪਣਾ ਕਰ ਲਈ। ਉਸ ਅਨੁਸਾਰ ਸਿੰਘਲਾਦੀਪ ਦੀਆਂ ਸੁੰਦਰੀਆਂ ਪੈੜੇ ਦੀ ਅਜ਼ਮਾਇਸ਼ ਕਰਦੀਆਂ ਹਨ। ਤੇ ਫੇਰ ਪ੍ਰਾਣ ਸੰਗਲੀ ਦੇ ਨਾਲ ਬਹੁਤ ਸਾਰਾ ਧਨ ਦੇ ਕੇ ਉਸ ਨੂੰ ਵਿਦਾ ਕਰਦੀਆਂ ਹਨ।

(ਸ) *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (1843 ਈ.) ਦੇ ਕਰਤਾ ਨੇ *ਮਹਿਮਾ ਪ੍ਰਕਾਸ਼* ਦੀ ਪੈਰਵੀ ਕਰਦਿਆਂ 'ਹਕੀਕਤ ਰਾਹ ਮੁਕਾਮ' ਨੂੰ ਪ੍ਰਾਣ ਸੰਗਲੀ ਵਾਲੇ ਪ੍ਰਸੰਗ ਵਿਚ ਪੈੜੇ ਵੱਲੋਂ ਰਾਹ ਬਾਬਤ ਦਿੱਤੀ ਜਾਣਕਾਰੀ ਦੇ ਰੂਪ ਵਿਚ ਹੋਂਦ ਵਿਚ ਆਇਆ ਦੱਸਿਆ ਹੈ। *ਸਿੱਖਾਂ ਦੀ ਭਗਤਮਾਲਾ* ਵਿਚ ਦਰਜ ਪੈੜੇ ਦੀ ਸਿੰਘਲਾਦੀਪ ਤੋਂ ਪ੍ਰਾਣ ਸੰਗਲੀ ਲਿਆਉਣ ਦੀ ਕਥਾ ਦੁਹਰਾਈ ਹੈ। ਮਾਇਆ ਦਉਨੀ ਨੂੰ 'ਮਯਾ ਮੇਦਨੀ'[1] ਅਤੇ ਸਿਵਨਾਭ ਦਾ ਪੋਤਾ ਦੱਸਿਆ ਹੈ - ਉਸ ਦੀਆਂ ਓਹੀ ਜਾਣੇ!

(ਹ) ਗਿਆਨੀ ਗਿਆਨ ਸਿੰਘ 20ਵੀਂ ਸਦੀ ਦੇ ਪ੍ਰਸਿੱਧ ਖੋਜੀ, ਇਤਿਹਾਸਕਾਰ ਤੇ ਲੇਖਕ ਸਨ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਲੰਕਾ ਜਾਣ 'ਤੇ ਸਿਵਨਾਭ ਨੂੰ ਸਿੱਖ ਬਣਾਉਣ ਦਾ ਜ਼ਿਕਰ ਕੀਤਾ ਹੈ।[2] ਉਹ ਗੁਰੂ ਨਾਨਕ ਦੇਵ ਨੂੰ ਬੈਟੀਕੁਲਾ ਲੈ ਜਾਂਦਾ ਹੈ ਪਰ ਅੱਗੇ ਵਰਣਨ 'ਹਕੀਕਤ ਰਾਹ ਮੁਕਾਮ' ਵਿਚ ਆਏ ਬੀਜਾਪੁਰ ਤੇ ਕਜਲੀਬਨੁ ਵਾਲਾ ਹੀ ਹੈ। ਚੰਗਾ ਭਾਟੜੇ ਦੀ ਸੰਗਤ ਜੋ 'ਰਾਹ ਮੁਕਾਮ' ਵਾਲੇ ਨੇ ਅਰੋਗਾਪੇਠਿ (ਦੱਖਣੀ ਭਾਰਤ) ਵਿਚ ਦੱਸੀ ਹੈ, ਗਿਆਨ ਸਿੰਘ ਉਸ ਨੂੰ ਬੈਟੀਕੁਲਾ (ਸ੍ਰੀ ਲੰਕਾ) ਨਾਲ ਜੋੜਦਾ ਹੈ ਜੋ ਤੱਥਾਂ ਦੇ ਬਿਲਕੁਲ ਉਲਟ ਹੈ। ਇਹ ਭੂਗੋਲਕ ਸਥਾਨ-ਦੋਸ਼ ਹੈ।

ਉਪਰੋਕਤ ਲੇਖਕਾਂ ਨੂੰ 'ਹਕੀਕਤ ਰਾਹ ਮੁਕਾਮ' ਦੀ ਹਕੀਕਤ ਨੂੰ ਜਾਣਨ ਲਈ ਮੁਸ਼ਕਲ ਆਉਂਦੀ ਰਹੀ ਹੈ। ਇਸ ਲਈ ਮਨ-ਮਰਜ਼ੀ ਦੀਆਂ ਕਲਪਣਾਵਾਂ ਕਰ ਕੇ 'ਹਕੀਕਤ ਰਾਹ ਮੁਕਾਮ' ਬਾਬਤ ਭੁਲੇਖੇ ਪਾਏ ਹਨ। ਇਸ ਨੂੰ ਗੁਰੂ ਨਾਨਕ ਸਾਹਿਬ ਦੀ ਲੰਕਾ ਯਾਤਰਾ ਨਾਲ ਜੋੜਨ ਦੀ ਜੋ ਪ੍ਰਕਿਰਿਆ *ਭਗਤਮਾਲਾ* ਦੇ ਲੇਖਕ ਨੇ ਸ਼ੁਰੂ ਕੀਤੀ, ਉਹ ਗਿਆਨੀ ਗਿਆਨ ਸਿੰਘ ਦੇ ਜਤਨਾਂ ਨਾਲ ਏਨੀ ਗੁੰਝਲਦਾਰ ਹੋ ਗਈ ਕਿ ਮੈਕਲੋਡ ਵਰਗੇ ਇਤਿਹਾਸਕਾਰ ਨੂੰ ਇਹ ਵਾਰਤਾ ਬੇਸੁਰੀਆਂ ਗੱਲਾਂ ਦਾ ਪੁਲੰਦਾ ਨਜ਼ਰ ਆਉਣ ਲੱਗ ਪਈ।[3] ਜੇ ਠੀਕ ਇਤਿਹਾਸਕ ਪਰਿਪੇਖ ਵਿਚ ਰੱਖ ਕੇ ਵੇਖਿਆ ਜਾਏ ਤਾਂ ਇਸ ਵਿੱਚੋਂ ਸੁਰ ਵੀ ਲੱਭ ਜਾਂਦੀ ਹੈ।

## ਕਰਤਾਰਪੁਰੀ ਬੀੜ ਵਿਚ ਝਲਕ

ਸਭ ਤੋਂ ਵੱਧ ਗੁੰਝਲਦਾਰ ਅਤੇ ਭੇਤ-ਭਰਿਆ ਮਸਲਾ 'ਹਕੀਕਤ ਰਾਹ ਮੁਕਾਮ' ਅਤੇ ਆਦਿ ਬੀੜ ਦੇ ਸੰਬੰਧ ਦਾ ਹੈ। ਆਦਿ ਬੀੜ (ਕਰਤਾਰਪੁਰੀ ਪੋਥੀ) ਦੇ ਰਾਗਾਂ ਦੇ ਤਤਕਰੇ ਵਿਚ ਇਸ ਦੇ ਪਰਵੇਸ਼ ਨੇ ਕਈ ਸਿਆਣੇ-ਬਿਆਣੇ ਵਿਦਵਾਨਾਂ ਦੀ ਵੀ ਮੱਤ ਮਾਰ ਛੱਡੀ। ਇੰਦਰਾਜ ਕੁਝ ਇਸ ਤਰ੍ਹਾਂ ਹੈ; ਰਾਗ ਮਾਲਾ ਤਥਾ ਸਿੰਘਲਾਦੀਪ

1. *ਉਕਤ-ਕ੍ਰਿਤੀ*, ਪੰਨੇ 2038-39.
2. *ਤਵਾਰੀਖ਼ ਗੁਰੂ ਖ਼ਾਲਸਾ*, ਪਹਿਲਾ ਹਿੱਸਾ, ਚੌਥੀ ਛਾਪ, ਪੰਨਾ 273.
3. *op.cit.*, p. 99.

ਕੀ ਸਿਵਨਾਭ ਰਾਜੇ ਕੀ ਬਿਧਿ। ਇਸ ਟੂਕ ਦਾ ਅੱਧਾ ਹਿੱਸਾ, ਲਿਖਣ ਲਈ ਥਾਂ ਦੀ ਤੰਗੀ ਕਾਰਨ, ਤਤਕਰੇ ਵਾਲੇ ਕਾਲਮ ਵਿਚ ਦਰਜ ਹੋ ਸਕਿਆ, ਬਾਕੀ 'ਸਿਵਨਾਭ ਰਾਜੇ ਕੀ ਬਿਧਿ' ਵਾਕੰਸ਼ ਸੱਜੇ ਪਾਸੇ ਦੇ ਹਾਸ਼ੀਏ ਵਿਚ ਉੱਪਰਵਾਰ ਕਰ ਕੇ ਲਿਖਿਆ ਹੋਇਆ ਹੈ।[1]

ਇਸ ਸੰਬੰਧ ਵਿਚ ਹੋਰ ਅਤਿ ਜ਼ਰੂਰੀ ਮਸਲਿਆਂ ਨੂੰ ਛੋਹਣ ਤੋਂ ਪਹਿਲਾਂ ਉਪਰੋਕਤ ਵਾਕ ਦੀ ਬਣਤਰ ਅਤੇ ਇਸ ਦੇ ਮੁੱਖ ਅੰਗਾਂ ਦਾ ਖ਼ੁਲਾਸਾ ਕਰ ਲੈਣਾ ਬਿਹਤਰ ਹੋਵੇਗਾ। ਪਹਿਲੀ ਨਜ਼ਰੇ ਬੜਾ ਅਜੀਬ ਅਤੇ ਕੁਢੰਗਾ ਵਾਕ ਜਾਪਦਾ ਹੈ। ਇਹ, ਸਿਵਨਾਭ ਰਾਜੇ ਕੀ ਬਿਧਿ, ਕੀ ਹੋਈ ? ਗਹੁ ਨਾਲ ਵਾਚਿਆਂ ਪਤਾ ਲਗਦਾ ਹੈ ਕਿ ਇਸ ਮਸਨੂਈ ਬੰਦਸ਼ ਦੇ ਅਸਲ ਵਿਚ ਤਿੰਨ ਅੰਗ ਹਨ :

(1) ਰਾਗਮਾਲਾ;
(2) ਸਿੰਘਲਾਦੀਪ ਕੀ ਸਿਵਨਾਭ ਰਾਜੇ ਕੀ;
(3) ਸਿਆਹੀ ਕੀ ਬਿਧਿ।

ਦੂਜਾ ਅੰਗ 'ਸਿੰਘਲਾਦੀਪ ਕੀ ਸਿਵਨਾਭ ਰਾਜੇ ਕੀ', 'ਹਕੀਕਤ ਰਾਹ ਮੁਕਾਮ' ਦਾ ਵਿਗਾੜਿਆ ਅਤੇ ਸੰਖੇਪਿਆ ਰੂਪ ਹੈ। 'ਹਕੀਕਤ ਰਾਹ ਮੁਕਾਮ' ਦੀ ਸਥਾਨ-ਪੂਰਤੀ ਸਿੰਘਲਾਦੀਪ ਨਾਲ ਕੀਤੀ ਗਈ ਹੈ ਹਾਲਾਂਕਿ ਇਸ ਵਾਰਤਾ ਦੇ ਸਿਰਲੇਖ ਵਿਚ ਕਿਤੇ ਵੀ ਸਿੰਘਲਾਦੀਪ ਦਾ ਜ਼ਿਕਰ ਨਹੀਂ। ਜਾਅਲਸਾਜ਼, ਸਿਵਨਾਭ ਦੀ ਸਾਖੀ ਨੂੰ, ਜਨਮ-ਸਾਖੀ ਪਰੰਪਰਾ ਦੇ ਪ੍ਰਭਾਵ ਹੇਠ 'ਹਕੀਕਤ ਰਾਹ ਮੁਕਾਮ' ਨਾਲੋਂ ਸਿੰਘਲਾਦੀਪ ਨਾਲ ਵਧੇਰੇ ਡੂੰਘੀ ਤਰ੍ਹਾਂ ਜੁੜੀ ਹੋਈ ਸਮਝਦਾ ਹੈ। ਇਸ ਲਈ ਆਮ ਜਾਣੇ ਜਾਂਦੇ ਸਿਰਲੇਖ ਨੂੰ ਸੰਖੇਪਣ ਦੇ ਨਾਲ-ਨਾਲ ਵਿਗਾੜਿਆ ਵੀ ਹੈ। ਇਸ ਨੂੰ ਜਾਅਲਸਾਜ਼ ਦੀ ਘਾੜਤ ਦੇ ਰੂਪ ਵਿਚ ਵੇਖਿਆ ਜਾਣਾ ਬਣਦਾ ਹੈ। ਪਹਿਲਾਂ ਲੱਗਿਆ, ਰਲਾਵਟ ਕਰਨ ਵਾਲਾ ਇਹ ਬੰਦਾ ਭੁਲੇਵੇਂ (transit amnesia) ਦਾ ਮਰੀਜ਼ ਹੈ। ਇਸ ਬੀਮਾਰੀ ਦਾ ਸ਼ਿਕਾਰ ਵਿਅਕਤੀ, ਬੋਲਦਾ, ਲਿਖਦਾ, ਬਹੁਤ ਕੁਝ ਭੁੱਲੀਂ-ਛੱਡੀਂ ਜਾਂਦਾ ਹੈ। 'ਕਰਤਾਰਪੁਰੀ ਬੀੜ' ਦੇ ਰਾਗਾਂ ਦੇ ਤਤਕਰੇ ਦੀ ਫੋਟੋ-ਕਾਪੀ ਵੇਖ ਕੇ ਸਮਝ ਲੱਗੀ ਕਿ ਉਸ ਦੇ ਸਾਹਮਣੇ ਥਾਂ ਦੀ ਥੁੜ ਦਾ ਸਵਾਲ ਸੀ। ਇੰਦਰਾਜ ਤਿੰਨ, ਲਿਖਣ ਲਈ ਸਤਰ ਇਕ। ਟੈਲੀਗ੍ਰਾਫ਼ੀ ਅੰਦਾਜ਼ ਦੇ ਵਿਚ ਸੰਖੇਪਦਿਆਂ ਤਿੰਨ ਵਿਜਾਤੀ ਵਿਸ਼ਿਆਂ ਦੀ ਚਟਣੀ ਕੁੱਟੀ ਗਈ : ਵਾਕ ਬਣ ਗਿਆ, 'ਰਾਗਮਾਲਾ ਤਥਾ ਸਿੰਘਲਾਦੀਪ ਕੀ ਸਿਵਨਾਭ ਰਾਜੇ ਕੀ ਬਿਧਿ'। ਤਤਕਰੇ ਦੇ ਕਾਲਮ ਵਾਲੀ ਥਾਂ ਤਾਂ ਭਰ ਗਈ 'ਰਾਗਮਾਲਾ ਤਥਾ ਸਿੰਘਲਾਦੀਪ ਕੀ' ਨਾਲ, ਬਾਕੀ ਬਚਦਾ ਵਾਕ ਹਾਸ਼ੀਏ ਵਿਚ ਉਪਰਵਾਰ ਖਿਲਰ ਗਿਆ।[2] ਬੀੜ ਦੇ ਅੰਦਰ, ਸਿਆਹੀ ਕੀ ਬਿਧਿ ਜਾਂ ਸਿੰਘਲਾਦੀਪ ਕੇ ਰਾਜੇ ਕੀ ('ਹਕੀਕਤ ਰਾਹ ਮੁਕਾਮ') ਦਾ ਕੋਈ ਨਾਂ-ਨਿਸ਼ਾਨ ਨਹੀਂ ਮਿਲਦਾ, ਜੋ ਸੰਭਵ ਹੈ ਪੱਤਰੇ ਬਦਲੀ ਕਰ ਕੇ ਮਿਟਾ ਦਿੱਤੇ ਗਏ ਹੋਣ।

ਵਿਚਾਰੇ ਜਾਣ ਯੋਗ, ਮੁੱਖ ਨੁਕਤਾ ਇਹ ਹੈ ਕਿ ਜਿਨ੍ਹਾਂ ਬੀੜਾਂ (ਕਾਨਪੁਰੀ ਬੀੜ

---

1. ਜੋਧ ਸਿੰਘ, *ਉਕਤ-ਕ੍ਰਿਤੀ*, ਪੰਨਾ 4.
2. *ਉਹੀ*, ਪੰਨਾ 4.

ਨੂੰ ਛੱਡ ਕੇ) ਵਿਚ ਪਿੱਛੇ ਇਹ ਅਪ੍ਰਮਾਣਕ ਲਿਖਤਾਂ ਲਿਖੀਆਂ ਮਿਲਦੀਆਂ ਹਨ, ਉਨ੍ਹਾਂ ਦੇ ਤਤਕਰਿਆਂ ਵਿਚ ਇਨ੍ਹਾਂ ਬਾਰੇ ਕੋਈ ਪ੍ਰਤੀਕ ਜਾਂ ਸੂਚਨਾ ਨਹੀਂ ਮਿਲਦੀ। ਇਸ ਦੇ ਉਲਟ 'ਕਰਤਾਰਪੁਰੀ ਬੀੜ' ਦੇ ਤਤਕਰੇ ਵਿਚ ਪ੍ਰਤੀਕ ਹੈ ਪਰ ਪਿੱਛੇ ਲਿਖਤਾਂ ਪ੍ਰਾਪਤ ਨਹੀਂ। ਦੂਜਾ, ਇਥੇ ਤਰਤੀਬ ਉਲਟਾ ਕੇ 'ਰਾਗਮਾਲਾ' ਨੂੰ ਪਹਿਲ ਦਿੱਤੀ ਹੈ। ਇਹ ਯਾਦਦਾਸ਼ਤਾਂ ਹਨ, ਗੁਰਬਾਣੀ ਨਹੀਂ ਅਤੇ 'ਆਦਿ ਗ੍ਰੰਥ' ਦੇ ਪਾਠ ਦਾ ਹਿੱਸਾ ਨਹੀਂ ਅਤੇ ਨਾ ਹੀ ਰਾਗਮਾਲਾ ਕੋਈ ਰਾਗ ਹੈ ਜਿਸ ਦੀ ਸੂਚਨਾ 'ਰਾਗਾਂ ਦੇ ਤਤਕਰੇ' ਵਿਚ ਦਿੱਤੀ ਜਾਣੀ ਜ਼ਰੂਰੀ ਹੁੰਦੀ। ਰਾਗਾਂ ਦੀ ਇਸ ਸੂਚੀ ਨੂੰ ਰਾਗ ਦਾ ਦਰਜਾ ਨਹੀਂ ਦਿੱਤਾ ਜਾ ਸਕਦਾ। ਬੀੜ ਦੇ ਤਤਕਰੇ ਵਿਚ ਬਹੁਤ ਸਾਰੀਆਂ ਬਾਣੀਆਂ ਦੇ ਪ੍ਰਤੀਕ ਨਹੀਂ ਦਿੱਤੇ। ਮਿਸਾਲ ਲਈ, ਗੁਰੂ ਅਰਜਨ ਸਾਹਿਬ ਦੀ ਅਧੂਰੀ ਰਚਨਾ 'ਬਸੰਤ ਦੀ ਵਾਰ', ਉਨ੍ਹਾਂ ਦੇ ਰਚੇ 11 ਸ਼ਬਦਾਂ[1] ਅਤੇ ਭਗਤ ਬਾਣੀ ਦੇ ਪ੍ਰਤੀਕ ਤਤਕਰੇ ਵਿਚ ਪ੍ਰਾਪਤ ਨਹੀਂ। 'ਰਾਗ ਮਾਲਾ' ਦਾ ਪ੍ਰਤੀਕ ਕਿਸ ਅਧਿਕਾਰ ਨਾਲ ਤਤਕਰੇ ਵਿਚ ਦਰਜ ਹੋਇਆ ? ਜਦੋਂ ਕਿ ਇਹ ਗੁਰਬਾਣੀ ਨਹੀਂ, ਇਸ ਦਾ ਅਧਿਆਤਮਕ, ਸੁਹਜਾਤਮਕ, ਸਾਹਿਤਕ ਅਤੇ ਇਤਿਹਾਸਕ ਮੁੱਲ ਜ਼ੀਰੋ ਹੈ: 'ਮਾਧਵਾਨਲ ਕਾਮਕੰਦਲਾ' ਕਿੱਸੇ ਦਾ ਇਕ ਹਿੱਸਾ ਹੈ।

*ਕਰਤਾਰਪੁਰੀ ਬੀੜ ਦੇ ਦਰਸ਼ਨ* ਦੇ ਵਿਦਵਾਨ ਲੇਖਕ ਨੇ ਇਸ ਇੰਦਰਾਜ ਦੇ ਹੇਠਾਂ ਟਿੱਪਣੀ ਦਿੱਤੀ ਹੈ:

"ਇਥੇ ਤਕ ਦਸਖਤ ਤੇ ਸਿਆਹੀ ਕਲਮ ਇੱਕੋ ਹੀ ਹੈ।"[2]

ਇਸ ਰਾਏ ਨਾਲ ਇਤਫ਼ਾਕ ਕਰਨਾ ਮੁਸ਼ਕਲ ਹੈ ਕਿਉਂਕਿ ਇਹ ਟਿੱਪਣੀ ਗੁਮਰਾਹਕੁਨ ਹੈ। ਸਿਆਹੀ ਬਾਰੇ ਨਿਰਨਾ ਤਾਂ ਅਸਲ ਬੀੜ ਵੇਖ ਕੇ ਕੀਤਾ ਜਾ ਸਕਦਾ ਹੈ, ਪਰ ਨਾ ਕਲਮ ਇਕ ਹੈ ਤੇ ਨਾ ਦਸਖ਼ਤ। ਜ਼ਮੀਮਾ ਸ-1 ਵਿਚ ਦਿੱਤੀ ਵੱਡੀ-ਛਾਪ ਜੋ ਪ੍ਰਾਪਤ ਹੋਈ ਸਧਾਰਨ ਫੋਟੋ-ਕਾਪੀ ਤੋਂ ਚਾਰ ਗੁਣਾਂ ਵੱਡੀ ਹੈ, ਨੂੰ ਬਿਨਾਂ ਐਨਕ ਵੇਖ ਕੇ ਵੀ ਪਤਾ ਲਗਦਾ ਹੈ ਕਿ ਕਲਮ ਹੋਰ ਹੈ, ਦਸਖ਼ਤ ਹੋਰ ਹਨ, ਅੱਖਰ ਸੰਘਣੇ ਅਤੇ ਛੋਟੇ ਆਕਾਰ ਦੇ ਹਨ, ਅੱਖਰਾਂ ਵਿਚਕਾਰ ਵਿੱਥ ਥੋੜੀ ਹੈ। ਅੱਖਰਾਂ ਵਿਚ ਟੇਢ ਆਪਣੀ ਕਿਸਮ ਦੀ ਹੈ। ਕਲਮ ਚੁੱਕਣ ਤੇ ਰੱਖਣ ਦਾ ਅੰਦਾਜ਼ ਤਤਕਰੇ ਵਾਲੀ ਕਲਮ ਨਾਲੋਂ ਵੱਖਰਾ ਹੈ। ਗੁਰਿੰਦਰ ਸਿੰਘ ਮਾਨ[3] ਵਰਗੇ ਇਸ ਨੂੰ ਮੂਲ ਲਿਖਤ ਦਾ ਅੰਗ ਮੰਨਣ ਵਾਲੇ ਵਿਦਵਾਨਾਂ ਦੇ ਲਈ ਕੁਝ ਵਿਚਾਰਨਯੋਗ ਨੁਕਤੇ ਹਨ:

1. ਜੇ ਇਹ ਇੰਦਰਾਜ ਮੂਲ ਲਿਖਤ ਦਾ ਕੁਦਰਤੀ ਹਿੱਸਾ ਹੁੰਦਾ ਤਾਂ ਵਾਕ ਨੂੰ ਮੋੜ ਕੇ ਹਾਸ਼ੀਏ ਵਿਚ ਦਰਜ ਕਰਨ ਦੀ ਕੀ ਲੋੜ ਸੀ ?
2. ਤਿੰਨ ਇੰਦਰਾਜਾਂ ਨੂੰ ਸੰਖੇਪਣਾ ਕਿਉਂ ਪਿਆ ? ਇਹ ਤਿੰਨ ਸਤਰਾਂ ਵਿਚ ਹੇਠਾਂ ਤਕ ਲਿਖੇ ਜਾ ਸਕਦੇ ਸਨ।
3. ਬੀੜ ਦੇ ਲਿਖੇ ਜਾਣ (1604 ਈ.) ਅਤੇ 'ਹਕੀਕਤ ਰਾਹ ਮੁਕਾਮ' ਦੇ

---

1. *ਉਹੀ*, ਪੰਨੇ 5-6.
2. ਉਕਤ-ਸਥਾਨ, ਪੰਨਾ 4, ਕਾਲਮ 2.
3. ਗੁਰਿੰਦਰ ਸਿੰਘ ਮਾਨ ਇਸ ਇੰਦਰਾਜ ਨੂੰ ਮੂਲ ਲਿਖਤ ਦਾ ਅੰਗ ਮੰਨਦਾ ਹੈ। ਵੇਖੋ, *The Making of Sikh Scripture*, Oxford, 2009, p. 66.

ਲਿਖੇ ਜਾਣ ਦੇ ਸਮੇਂ (ਉੱਤਰ 1707 ਈ.) ਵਿਚ ਪਹਾੜ ਜਿੱਡੇ ਖੱਪੇ ਦਾ ਸਮਾਧਾਨ ਕੌਣ ਕਰੇਗਾ ?

4. ਜਿਸ ਦੀ ਪ੍ਰਤੀਕ ਦਿੱਤੀ ਜਾ ਰਹੀ ਹੈ, ਉਹ 'ਸਿੰਘਲਾਦੀਪ ਕੀ ਸਿਵਨਾਭ ਰਾਜੇ ਕੀ' ਤੇ 'ਸਿਆਹੀ ਕੀ ਬਿਧਿ' ਦੀ ਲਿਖਤ ਕਿਥੇ ਹੈ ?

ਜਿਹੋ ਜਿਹੇ ਸਿੱਟੇ 'ਹਕੀਕਤ ਰਾਹ ਮੁਕਾਮ' ਦੀ ਪੜਤਾਲ ਤੋਂ ਪ੍ਰਾਪਤ ਹੋਏ ਹਨ, ਉਨ੍ਹਾਂ ਦੇ ਸਨਮੁਖ ਇਸ ਨਾਲ ਸੰਬੰਧਤ ਇੰਦਰਾਜ ਨੂੰ ਆਦਿ ਬੀੜ ਦੀ ਲਿਖਤ ਦਾ ਹਿੱਸਾ ਮੰਨਣਾ ਇਸ ਦੀ ਪ੍ਰਮਾਣਕਤਾ ਨੂੰ ਹੀ ਨਕਾਰਨ ਦੇ ਤੁੱਲ ਹੈ। ਇਸ ਦਾ ਆਪਣੇ ਤੋਂ ਸੌ ਸਾਲ ਪਹਿਲੇ ਲਿਖੇ ਗਰੰਥ ਵਿਚ ਪ੍ਰਵੇਸ਼ ਕਿਸੇ ਕਰਾਮਾਤ ਤੋਂ ਘੱਟ ਨਹੀਂ। ਇਹ ਕ੍ਰਿਸ਼ਮਾ ਜਾਅਲਸਾਜ਼ੀ ਦਾ ਹੈ।[1] ਪ੍ਰਾਚੀਨ ਬੀੜਾਂ ਵਿਚ ਇਸ ਦੀ ਵਿਆਪਕ ਪ੍ਰਾਪਤੀ ਅਤੇ ਸਿੱਖ ਗਰੰਥਕਾਰਾਂ ਦੇ ਪਾਏ ਭੁਲੇਖਿਆਂ ਦੇ ਅਸਰ ਹੇਠ ਵਿਦਵਾਨ ਇਹ ਮੰਨੀ ਬੈਠੇ ਹਨ ਕਿ 'ਹਕੀਕਤ ਰਾਹ ਮੁਕਾਮ' 'ਆਦਿ ਗ੍ਰੰਥ' ਦੇ ਸੰਕਲਨ ਤੋਂ ਪਹਿਲਾਂ ਮੌਜੂਦ ਸੀ ਅਤੇ ਉਹ ਇਸ ਨੂੰ ਬਾਣੀ ਇਕੱਤਰ ਕਰਵਾਉਣ ਵਾਲੇ ਢਕੌਂਸਲੇ ਦਾ ਅਨਿਖੜ ਅੰਗ ਵੀ ਪ੍ਰਵਾਨ ਕਰ ਚੁੱਕੇ ਹਨ।[2] ਦੰਭੀਆਂ ਦੇ ਚਲਾਏ ਬਰਲ ਦੇ ਪ੍ਰਭਾਵ ਤੋਂ ਪੰਜਾਬ ਦੇ ਚੋਟੀ ਦੀ ਮਾਨਤਾ ਵਾਲੇ ਵਿਦਵਾਨ ਸਰਵ-ਸਰਦਾਰ ਗੰਗਾ ਸਿੰਘ, ਤੇਜਾ ਸਿੰਘ ਅਤੇ ਜੋਧ ਸਿੰਘ ਵੀ ਬਚ ਨਹੀਂ ਸਕੇ, ਜਿਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਕ ਸਲਾਹਕਾਰ ਕਮੇਟੀ ਵੱਲੋਂ 1945 ਈ. ਵਿਚ 'ਰਾਗਮਾਲਾ' ਦੇ ਮਸਲੇ ਨੂੰ ਪੜਤਾਲਣ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ, ਉਨ੍ਹਾਂ ਇਸ ਇੰਦਰਾਜ ਨੂੰ 'ਸਹੀ ਪਾਇਆ' ਦੀ ਰਪੋਟ ਦਿੱਤੀ।[3] ਰਪੋਟ ਦੀ ਵਾਰਤਕ ਭਾਵੇਂ ਸਭ-ਅੱਛਾ ਦਾ ਸੁਨੇਹਾ ਦਿੰਦੀ ਹੈ ਪਰ ਇਹ ਇੰਨੀ ਨੁਕਸਦਾਰ ਹੈ ਕਿ ਇਸ ਦੇ ਮੰਤਵ ਬਾਰੇ ਕਈ ਸਵਾਲ ਖੜ੍ਹੇ ਹੁੰਦੇ ਹਨ।

ਪ੍ਰਿੰ. ਤੇਜਾ ਸਿੰਘ ਨੇ ਮੁਹਿੰਦਰਾ ਕਾਲਜ ਦੇ ਆਪਣੇ ਇਕ ਵਿਸ਼ਵਾਸ-ਪਾਤਰ ਸਹਿਕਰਮੀ ਪ੍ਰੋ. ਪ੍ਰੀਤਮ ਸਿੰਘ ਨੂੰ ਭਰੋਸੇ ਵਿਚ ਲੈ ਕੇ ਦੱਸਿਆ ਸੀ ਕਿ ਉਨ੍ਹਾਂ ਰਪੋਟ ਉੱਤੇ 'ਪੰਥਕ ਏਕਤਾ' ਵਾਸਤੇ ਦਸਖ਼ਤ ਕੀਤੇ ਸਨ।[4] ਇਤਿਹਾਸ ਦਾ ਤਰਕ ਉਨ੍ਹਾਂ ਨੂੰ ਸਹੀ ਸਾਬਤ ਕਰ ਰਿਹਾ ਹੈ। ਬੇਸ਼ੱਕ, ਉਨ੍ਹਾਂ ਦੇ ਭਰੋਸੇ ਨੂੰ ਭੰਗ ਕਰ ਕੇ ਇਸ ਤੱਥ ਨੂੰ ਪ੍ਰਕਾਸ਼ ਵਿਚ ਲਿਆਉਣਾ - ਖ਼ਾਸ ਕਰਕੇ ਹੁਣ ਜਦੋਂ ਖੋਜ ਕਈ ਹਨੇਰੇ ਪਹਿਲੂਆਂ 'ਤੇ ਰੋਸ਼ਨੀ ਪਾਉਂਦੀ ਦਿਸਦੀ ਹੈ - ਇਸ ਭੇਤ ਨੂੰ ਖੋਲ੍ਹਣਾ ਗ਼ੈਰ-ਸਮਝਦਾਰੀ ਨਹੀਂ ਹੋਵੇਗੀ ਕਿਉਂਕਿ ਇਸ ਨਾਲ ਸਿੱਖ ਜਗਤ ਦੀਆਂ ਤਿੰਨ ਆਦਰਯੋਗ ਹਸਤੀਆਂ ਦੇ ਅਕਸ ਦਾ ਮਾਮਲਾ ਜੁੜਿਆ ਹੋਇਆ ਹੈ। ਜੇ ਬੀੜ ਦੇ ਅੰਦਰ ਲਿਖਤ ਹੈ ਨਹੀਂ ਪਰ

---

1. ਟੋਰਾਂਟੋ ਯੂਨੀਵਰਸਿਟੀ ਦਾ ਵਿਦਵਾਨ ਪਸ਼ੌਰਾ ਸਿੰਘ ਇਸ ਨੂੰ ਪਿੱਛੋਂ ਦਰਜ ਹੋਇਆ ਮੰਨਦਾ ਹੈ, ਜੋ ਹੱਕੀ ਨਿਰਨਾ ਹੈ, ਵੇਖੋ, *The Guru Granth Sahib*, Oxford, 2011, pp. 63-64.
2. ਰਤਨ ਸਿੰਘ ਜੱਗੀ, *ਉਕਤ-ਕ੍ਰਿਤੀ*, ਪੰਨਾ 52.
   —ਜੋਧ ਸਿੰਘ, *ਉਕਤ-ਕ੍ਰਿਤੀ*, ਪੰਨਾ vi.
   —ਗੁਰਦਿੱਤ ਸਿੰਘ, *ਉਕਤ-ਕ੍ਰਿਤੀ*, ਪੰਨੇ 39, 481.
3. ਰਪੋਟ ਲਈ ਵੇਖੋ, *ਕਰਤਾਰਪੁਰੀ ਬੀੜ ਦੇ ਦਰਸ਼ਨ*, ਪੰਨਾ ੲ।
4. *ਮੁਰਤਾਂ*, ਨਵੀਂ ਦਿੱਲੀ, 1996, ਪੰਨਾ 17.

ਤਤਕਰੇ ਵਿਚ ਉਸ ਦੀ ਪ੍ਰਤੀਕ ਹੈ, ਤਾਂ ਪੁੱਛਿਆ ਜਾ ਸਕਦਾ ਹੈ ਕਿ ਇਸ ਦੇ ਕੀ ਅਰਥ ਰਹਿ ਗਏ ਹਨ ? ਇਸ ਦੀ ਪ੍ਰਸੰਗਕਤਾ ਕੀ ਹੈ ? ਹਾਂ, ਇਸ ਨੂੰ ਜਾਅਲਸਾਜ਼ਾਂ ਦੇ ਪੋਲ ਖੋਲ੍ਹਣ ਲਈ ਸਬੂਤ ਦੇ ਤੌਰ 'ਤੇ ਜ਼ਰੂਰ ਵਰਤਿਆ ਜਾ ਸਕਦਾ ਹੈ।

ਭਾਈ ਜੋਧ ਸਿੰਘ ਕਮੇਟੀ ਦਾ ਨਿਰਨਾ ਨਿਸਚਤ ਉਦੇਸ਼ ਤੋਂ ਪ੍ਰੇਰਤ ਹੋਣ ਕਾਰਨ ਟਿਕਾਊ ਨਹੀਂ। ਇਹ ਇਕ ਵਧੀਆ ਮਿਸਾਲ ਹੈ, ਇਹ ਦਰਸਾਉਣ ਲਈ ਕਿ ਵਿਸ਼ਾਲ ਸਰੋਕਾਰ ਵਾਲੇ ਅਤਿ ਸੂਖਮ ਮੁੱਦਿਆਂ ਨੂੰ ਨਜਿੱਠਣ ਸਮੇਂ ਵੀ ਕਈ ਵਾਰ ਨਿੱਜੀ ਪਸੰਦ, ਜਾਂ ਬਾਹਰਲੀ ਸੋਚ ਅਤੇ ਓਪਰੀ ਝਾਕ ਨੂੰ ਵਿਦਵਤਾ ਵਾਲੀ ਸਮਝਦਾਰੀ ਅਤੇ ਹੁਸ਼ਿਆਰੀ ਉੱਤੇ ਹਾਵੀ ਹੋਣ ਦਿੱਤਾ ਜਾਂਦਾ ਹੈ, ਜੋ ਮੰਦਭਾਗੀ ਗੱਲ ਹੈ।

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥

*(ਸ੍ਰੀ ਰਾਗ ਮਹਲਾ ੧, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 62)*

ਇਸ ਕਸਵਟੀ 'ਤੇ ਨਾ ਪੜਤਾਲੀਆ ਕਮੇਟੀ ਦੀ ਰਪੋਟ ਖਰੀ ਉਤਰਦੀ ਹੈ ਨਾ *ਕਰਤਾਰਪੁਰੀ ਬੀੜ ਦੇ ਦਰਸ਼ਨ* ਵਿਚ ਭਾਈ ਜੋਧ ਸਿੰਘ ਹੋਰਾਂ 'ਰਾਗਮਾਲਾ ਤਥਾ ਸਿੰਘਲਾਦੀਪ ਕੀ ਸਿਵਨਾਭ ਕੀ ਬਿਧਿ' ਨੂੰ ਮੂਲ ਲਿਖਤ ਦਾ ਹਿੱਸਾ ਬਣਾਉਣ ਦੇ ਜਤਨ ਦਾ ਕੀਤਾ ਸਮਰਥਨ ਸੱਚ ਨਾਲ ਮੇਲ ਖਾਂਦਾ ਹੈ। ਇਤਿਹਾਸ ਜਵਾਬ ਮੰਗਦਾ ਹੈ ਕਿ ਇਨ੍ਹਾਂ ਉਚ ਦੁਮਾਲੀਏ ਵਿਦਵਾਨਾਂ ਨੇ ਇਤਿਹਾਸਕ ਸੱਚ ਦੇ ਗ਼ਲਤ ਪਾਸੇ ਖਲੋ ਕੇ, ਸਿੱਖ ਸੰਸਥਾ ਨੂੰ ਗੁਮਰਾਹ ਕਿਉਂ ਕੀਤਾ ?

ਰਾਗਮਾਲਾ ਮੂਲ-ਲਿਖਿਆਰ ਦੀ ਲਿਖੀ ਹੋਈ 'ਕਰਤਾਰਪੁਰੀ ਬੀੜ' ਵਿਚ ਪਿੱਛੇ ਦਰਜ ਸੀ, ਇਸ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ, ਪਰ ਮਸਲਾ ਇਸ ਦੇ ਸਹੀ ਟਿਕਾਣੇ ਦਾ ਹੈ। ਪ੍ਰਾਪਤ ਤੱਥਾਂ ਦਾ ਵਿਸ਼ਲੇਸ਼ਨ ਦੱਸਦਾ ਹੈ ਕਿ ਰਾਗਮਾਲਾ ਦੀ ਹੁਣ ਵਾਲੀ ਥਾਂ ਅਸਲੀ ਨਹੀਂ, ਇਸ ਦੀ ਥਾਂ ਬਦਲੀ ਹੋਈ ਹੈ।

ਮੂਲ ਰੂਪ ਵਿਚ ਇਹ ਬੀੜ ਦੇ ਅਖ਼ੀਰ 'ਤੇ ਛੱਡੇ ਚਾਰ ਹਿਫ਼ਾਜ਼ਤੀ ਪੱਤਰਿਆਂ ਵਿੱਚੋਂ ਪਹਿਲੇ 'ਤੇ ਲਿਖੀ ਗਈ ਸੀ। ਅਗਲੇ ਪਿਛਲੇ ਹਿਫ਼ਾਜ਼ਤੀ ਪੱਤਰਿਆਂ ਨੂੰ ਅੰਕ ਨਹੀਂ ਸਨ ਲੱਗੇ। ਰਾਗਮਾਲਾ ਵਾਲਾ ਪੱਤਰਾ ਹੁਣ ਵੀ ਅੰਕ-ਰਹਿਤ ਹੈ, ਇਸ ਨਾਲ ਛੇੜ-ਛਾੜ ਨਹੀਂ ਹੋਈ। ਪਰ ਪਿੱਛੋਂ ਚੁੱਕ ਕੇ ਪੱਤਰਾ 974 ਦੇ ਸਾਹਮਣੇ ਜੜ ਕੇ ਉਸ ਦਾ ਅੰਗ ਬਣਾ ਦਿੱਤਾ। ਬੀੜ ਦੀ ਲਿਖਾਈ ਪੱਤਰਾ 973/1 'ਤੇ ਮੁਕਦੀ ਸੀ। ਰਾਗਮਾਲਾ ਵਾਲਾ ਪੱਤਰਾ 974/2 'ਤੇ ਲਿਆ ਧਰਨ ਨਾਲ ਲਿਖਾਈ ਵਿਚ ਨਿਰੰਤਰਤਾ ਸਥਾਪਤ ਹੋ ਜਾਂਦੀ ਹੈ ਅਤੇ ਰਾਗਮਾਲਾ, ਗਰੰਥ ਦਾ ਅੰਗ ਬਣਦੀ ਹੈ। ਹੁਣ ਦੀ ਸਥਿਤੀ ਅਨੁਸਾਰ ਰਾਗਮਾਲਾ ਵਾਲੇ ਪੱਤਰੇ ਦੇ ਪਿੱਛੇ ਦੋ ਪੱਤਰੇ ਆਪਣੀ ਕਿਸਮ ਦੇ ਵੱਖਰੇ ਹਾਸ਼ੀਏ ਵਾਲੇ ਹਨ। ਇਹ ਤੱਥ ਭਾਈ ਜੋਧ ਸਿੰਘ ਹੋਰਾਂ ਵੀ ਸਵੀਕਾਰ ਕੀਤਾ ਹੈ।[1] ਗੁਰਿੰਦਰ ਸਿੰਘ ਮਾਨ ਜਿਸ ਦਾ ਦਾਅਵਾ ਹੈ ਕਿ ਉਸ ਨੇ ਬੀੜ ਦੇ ਇਸ ਹਿੱਸੇ ਦੀ ਪਰਖ ਬੜੇ ਧਿਆਨ ਨਾਲ ਕੀਤੀ ਹੈ, ਮੰਨਦਾ ਹੈ ਕਿ ਇਨ੍ਹਾਂ ਦੋ ਪੱਤਰਿਆਂ ਦਾ ਕਾਗ਼ਜ਼ ਵੱਖਰੀ ਬਣਤ ਤੇ ਰੰਗ ਵਾਲਾ ਹੈ।[2]

---

1. "ਰਾਗ ਮਾਲਾ ਸ਼ੁਰੂ ਹੁੰਦੀ ਹੈ, ਇਸੇ ਪੰਨੇ 'ਤੇ ਮੁਕ ਜਾਂਦੀ ਹੈ। ਇਸ ਤੋਂ ਪਿੱਛੇ ਚਾਰ ਪੱਤਰੇ ਖ਼ਾਲੀ ਛੱਡੇ ਹੋਏ ਹਨ, ਦੋ ਹਾਸ਼ੀਏ ਵਾਲੇ ਜਿਨ੍ਹਾਂ ਦਾ ਹਾਸ਼ੀਆ ਹੋਰ ਕਿਸਮ ਦਾ ਹੈ।"

*(ਉਕਤ-ਕ੍ਰਿਤੀ, ਪੰਨਾ 122)*

2. *op.cit.*, p. 66.

ਮੂਲ ਬੀੜ ਵਿਚ ਇਨ੍ਹਾਂ ਦੀ ਥਾਂ ਹਾਸ਼ੀਏ ਅਤੇ ਅੰਕਾਂ ਵਾਲੇ ਪੱਤਰੇ ਸਨ। ਰਾਗਮਾਲਾ ਵਾਲੇ ਪੱਤਰੇ ਨੂੰ ਪੱਤਰਾ 974 ਦੇ ਸਾਹਮਣੇ ਲਿਆ ਧਰਨ ਕਾਰਨ ਅੰਕਾਂ ਦੀ ਤਰਤੀਬ ਵਿਗੜ ਗਈ। ਇਸ ਲਈ, ਪਹਿਲੇ ਹਾਸ਼ੀਏ ਅਤੇ 975-76 ਅੰਕਾਂ ਵਾਲੇ ਦੋ ਪੱਤਰੇ ਕੱਢ ਕੇ ਨਵੇਂ ਪਾਏ ਗਏ, ਪਰ ਅੰਕ ਨਹੀਂ ਲਾਏ ਕਿਉਂਕਿ 'ਰਾਗਮਾਲਾ' ਵਾਲਾ ਪੱਤਰਾ ਜੋ ਇਨ੍ਹਾਂ ਤੋਂ ਪਹਿਲਾਂ ਜੜਿਆ ਗਿਆ ਅੰਕ-ਰਹਿਤ ਸੀ। ਨਵੇਂ ਪੱਤਰਿਆਂ ਨੂੰ ਨਵਾਂ ਹਾਸ਼ੀਆ ਲਾ ਕੇ ਮੇਲ ਮਿਲਾ ਦਿੱਤਾ, ਜਿਸ ਤੋਂ ਇਹ ਵੀ ਪ੍ਰਮਾਣਤ ਹੁੰਦਾ ਕਿ ਅਸਲੀ ਪੱਤਰਿਆਂ ਨੂੰ ਅੰਕ ਲੱਗੇ ਹੋਏ ਸਨ। ਅੰਕ ਨਾ ਲੱਗੇ ਹੋਣ ਦੀ ਸੂਰਤ ਵਿਚ ਤਾਂ ਸਥਾਨ-ਪੂਰਤੀ ਕਰਨ ਦੀ ਵੀ ਲੋੜ ਨਾ ਹੁੰਦੀ, ਲੋੜ ਕੇਵਲ ਰਾਗਮਾਲਾ ਵਾਲਾ ਪੱਤਰਾ ਅੱਗੇ ਲਾਉਣ ਦੀ ਹੁੰਦੀ। ਇਸ ਵਰਤਾਰੇ ਨੂੰ ਸਹੀ ਪਰਿਪੇਖ ਵਿਚ ਰੱਖ ਕੇ ਵੇਖਣ ਲਈ ਬੀੜ ਦੀ ਜੁਜ਼ਬੰਦੀ ਦੇ ਵਿਸ਼ਲੇਸ਼ਨ ਦੀ ਲੋੜ ਹੈ।

ਆਦਿ ਬੀੜ ਦੇ ਆਕਾਰ ਅਨੁਸਾਰ ਜੁਜ਼ ਜਾਂ ਸੈਂਚੀਆਂ 17 x 12 ਗਿਰ੍ਹਾ (38.2 x 27ਇੰ.) ਵਾਲੇ ਤਾਓ ਨੂੰ ਤਿੰਨ ਭਾਨਾਂ ਦੇ ਕੇ, ਤਹਿ ਕਰ ਕੇ ਬਣੀਆਂ ਸਨ ਜਿਸ ਨੂੰ 8-ਪੱਤਰੀਆ ਜੁਜ਼ (Octavo) ਸੱਦਦੇ ਸਨ। ਆਦਿ ਬੀੜ ਲਈ ਅਜਿਹੇ 123 ਜੁਜ਼ ਵਰਤੇ ਗਏ। ਕੁੱਲ ਪੱਤਰੇ (123 x 8) 984 ਬਣੇ। ਇਨ੍ਹਾਂ ਵਿੱਚੋਂ ਤਿੰਨ ਪੱਤਰੇ ਅੱਗੇ ਅਤੇ ਚਾਰ ਪੱਤਰੇ ਪਿੱਛੇ ਹਿਫ਼ਾਜ਼ਤੀ ਛੱਡ ਕੇ ਅੰਕ ਲਾਏ ਗਏ। ਅੰਕੇ ਗਏ ਪੱਤਰਿਆਂ ਦੀ ਗਿਣਤੀ ਹੋਈ 976। ਜਿਲਦਬੰਦੀ ਵੇਲੇ ਇਕ ਇਕ ਪੱਤਰਾ ਜਿਲਦ ਨਾਲ ਚਿਪਕਾਉਣ ਨਾਲ ਹਿਫ਼ਾਜ਼ਤੀ ਪੱਤਰਿਆਂ ਦੀ ਗਿਣਤੀ ਅੱਗੇ ਦੋ ਅਤੇ ਪਿੱਛੇ ਤਿੰਨ ਰਹਿ ਗਈ। ਰਾਗਮਾਲਾ ਨੂੰ ਬਿਨਾਂ ਅੰਕੇ ਹਿਫ਼ਾਜ਼ਤੀ ਪੱਤਰੇ 'ਤੇ ਲਿਖਿਆ ਗਿਆ ਸੀ ਜਿਥੋਂ ਇਸ ਨੂੰ ਕਿਸੇ ਜਾਅਲਸਾਜ਼ ਨੇ ਚੁੱਕ ਕੇ ਪੱਤਰਾ 974 ਦੇ ਅੱਗੇ ਜੜ ਦਿੱਤਾ ਅਤੇ 975, 976 ਅੰਕਾਂ ਵਾਲੇ ਪੱਤਰੇ ਕੱਢ ਕੇ ਨਵੇਂ ਪਾ ਦਿੱਤੇ। ਪੱਤਰਾ ਬਦਲੀ ਦੀ ਇਹ ਇਕੱਲੀ ਮਿਸਾਲ ਨਹੀਂ:

(1) ਜੋਤੀ ਜੋਤਿ ਸਮਾਉਣ ਦੇ ਚਲਿਤ੍ਰਾਂ ਵਾਲਾ ਪੰਨਾ ਜਿਸ ਦੀ ਪ੍ਰਤੀਕ 41 ਸੀ, ਹੁਣ ਪੱਤਰਾ ਅੰਕ 25 'ਤੇ ਹੈ।

(2) 'ਨੀਸਾਣ ਗੁਰੂ ਜੀਉ ਕੇ ਦਸਖਤ ਮ: ੫' ਜਿਸ ਦਾ ਪੱਤਰਾ ਅੰਕ 45 ਸੀ, ਉਹ 29 ਹੋ ਗਿਆ।

(3) 'ਨੀਸਾਣ ਗੁਰੂ ਜੀਉ ਕੇ ਦਸਖਤ ਮ: ੬' ਉਲਟਾ ਕੇ ਲੱਗਾ ਹੈ, ਅੰਕ ਤਤਕਰੇ ਦੇ ਅੰਕ ਨਾਲ ਮੇਲ ਨਹੀਂ ਖਾਂਦਾ।[1]

ਭਾਈ ਜੋਧ ਸਿੰਘ ਭਾਵੇਂ ਇਨ੍ਹਾਂ ਨੂੰ ਪੱਤਰਿਆਂ ਦੀ ਸੰਭਾਲ ਲਈ ਚੇਪੀਆਂ ਲਗਾਉਣ ਵੇਲੇ ਹੋਈਆਂ ਭੁੱਲਾਂ ਮੰਨਣ ਪਰ ਰਾਗਮਾਲਾ ਵਾਲੇ ਪੱਤਰੇ ਦੀ ਥਾਂ ਬਦਲੀ ਸਧਾਰਨ ਭੁੱਲ ਵਾਲੇ ਖ਼ਾਤੇ ਨਹੀਂ ਪਾਈ ਜਾ ਸਕਦੀ, ਇਹ ਮੰਤਵੀ ਹੈ। ਇਹ ਪੱਤਰਾ-ਬਦਲੀ ਕਦੋਂ ਹੋਈ ? ਇਹ ਕੰਮ ਕਦੇ ਵੀ ਹੋ ਸਕਦਾ ਸੀ, ਜਦੋਂ ਜਾਅਲਸਾਜ਼ ਚਾਹੁੰਦੇ। ਪੱਤਰਾ 976 ਸਮੇਤ ਰਾਗਮਾਲਾ ਆਖ਼ਰੀ ਜੁਜ਼ ਜਾਂ ਸੈਂਚੀ ਦਾ ਕੇਂਦਰੀ ਪੱਤਰਾ ਹੋਣ ਕਾਰਨ ਬੜੀ ਆਸਾਨੀ ਨਾਲ ਕੱਢ ਕੇ ਉਸ ਦੀ ਥਾਂ ਨਵਾਂ ਪਾਇਆ ਜਾ ਸਕਦਾ

---

1. ਜੋਧ ਸਿੰਘ, *ਉਕਤ-ਕ੍ਰਿਤੀ*, ਪੰਨਾ ਹ।

ਸੀ। ਇਸ ਕੰਮ ਲਈ ਜਿਲਦ ਤੋੜਨ ਦੀ ਵੀ ਲੋੜ ਨਹੀਂ ਸੀ। ਉਂਜ ਪਿਛਲੀ ਸਦੀ ਵਿਚ ਦੋ ਵਾਰ ਹੋਈ ਨਵੀਂ ਜਿਲਦਬੰਦੀ ਦਾ ਵੇਰਵਾ ਵੀ ਪ੍ਰਾਪਤ ਹੈ।[1] 20ਵਿਆਂ ਵਿਚ ਜਦੋਂ ਜਿਲਦ ਬਦਲੀ ਹੋਈ, ਧਾਰਮਕ ਹਲਕਿਆਂ ਵਿਚ ਰਾਗਮਾਲਾ ਦਾ ਵਿਵਾਦ ਵੀ ਭਖਿਆ ਹੋਇਆ ਸੀ।

## 'ਤਤਕਰਾ ਤਤਕਰੇ' ਦਾ ਰਹੱਸ

ਕਰਤਾਰਪੁਰੀ ਬੀੜ ਵਿਚ 'ਤਤਕਰਾ ਰਾਗਾਂ ਕਾ' ਪੱਤਰਾ 2 'ਤੇ ਦਰਜ ਹੈ ਜਿਸ ਦੇ ਅੰਤ ਉੱਤੇ ਇਕ ਖ਼ਾਸ ਛੋਟਾ ਤਤਕਰਾ ਦਿੱਤਾ ਹੈ, ਜੋ ਸ਼ਬਦਾਂ ਦੇ ਤਤਕਰੇ ਵਿਚ ਆਏ ਰਾਗਾਂ ਦੀ ਸੂਚੀ ਹੈ। ਇਹ ਇੰਦਰਾਜ ਮੂਲ ਲਿਖਤ ਦਾ ਹਿੱਸਾ ਨਹੀਂ ਸੀ। ਪਿੱਛੋਂ ਕਿਸੇ ਨੇ ਦਰਜ ਕੀਤਾ ਹੈ। ਇਸ ਬਾਰੇ ਭਾਈ ਜੋਧ ਸਿੰਘ ਦਾ ਵਿਚਾਰ ਹੈ:

> 'ਤਤਕਰਾ ਤਤਕਰੇ' ਖ਼ਾਸ ਇਸ ਬੀੜ ਵਿਚ ਹੈ ਜੋ ਹੋਰ ਕਿਸੇ ਬੀੜ ਵਿਚ ਨਹੀਂ।[2]

ਭਾਈ ਜੋਧ ਸਿੰਘ ਦੀ ਰੀਸੇ ਦਲਜੀਤ ਸਿੰਘ ਨੇ ਵੀ 'ਤਤਕਰਾ ਤਤਕਰੇ' ਨੂੰ ਕਰਤਾਰਪੁਰੀ ਬੀੜ ਦੀ ਖ਼ਾਸ ਨਿਸ਼ਾਨੀ ਅਤੇ ਉਸ ਦੀ ਪ੍ਰਮਾਣਕਤਾ ਦੇ ਸਬੂਤ ਵਜੋਂ ਲਿਆ ਹੈ।[3] ਅਜਿਹੇ ਸ਼ੱਕੀ ਸਬੂਤਾਂ 'ਤੇ ਟਿਕੀ ਪ੍ਰਮਾਣਕਤਾ ਕਿਸੇ ਸਮੇਂ ਵੀ ਡਾਵਾਂ-ਡੋਲ ਹੋ ਸਕਦੀ ਹੈ। ਹਕੀਕਤ ਇਹ ਹੈ ਕਿ ਇਹ ਬੰਨੋ ਮਿਸਲ ਵਾਲੀ ਕਿਸੇ ਹੋਰ ਬੀੜ ਵਿੱਚੋਂ ਨਕਲਾਇਆ ਤੇ ਅਨੁਕੂਲਿਆ ਹੋਇਆ ਹੈ। ਨਿੱਜੀ ਸੰਗ੍ਰਹਿ ਵਿਚਲੀ ਬੀੜ ਵਿਚ ਇਹ ਤਤਕਰਾ ਪ੍ਰਾਪਤ ਹੈ, ਓਥੇ ਸਿਰਲੇਖ ਹੈ: 'ਤਤਕਰਾ ਰਾਗਾਂ ਕੇ ਤਤਕਰੇ ਕਾ', ਇਸ ਵਿਚ ਵਿਵੇਕ ਨਜ਼ਰ ਆਉਂਦਾ ਹੈ। ਇਹ ਇਸ ਦਾ ਮੁੱਢਲਾ ਸਰੂਪ ਸੀ ਜੋ ਪਿੱਛੋਂ 'ਤਤਕਰਾ ਤਤਕਰੇ ਕਾ'[4] ਜੋ ਅੱਗੋਂ ਫਿਰ 18ਵੀਂ ਸਦੀ ਵਿਚ 'ਤਤਕਰੇ ਕਾ ਤਤਕਰਾ'[5] ਵਿਚ ਵਟ ਗਿਆ। ਬੰਨੋ ਮਿਸਲ ਦੀਆਂ ਬੀੜਾਂ ਦਾ ਇਹ ਨਖੇੜੂ ਚਿੰਨ੍ਹ ਹੈ। ਇਸ ਨਵੇਕਲੇ ਤਤਕਰੇ ਤੋਂ ਇਲਾਵਾ ਵਾਰਾਂ ਦਾ ਤਤਕਰਾ ਵੀ ਇਸ ਮਿਸਲ ਦੀਆਂ ਬੀੜਾਂ ਵਿਚ ਵੇਖਣ ਵਿਚ ਆਇਆ ਹੈ। ਕਈ ਲਿਖਾਰੀ ਜਾਂ ਗਰੰਥੀ ਆਪਣੀ ਸਹੂਲਤ ਲਈ ਅਜਿਹੇ ਤਤਕਰੇ ਤਿਆਰ ਕਰਦੇ ਸਨ। ਮੁੱਢ ਵਿਚ ਆਦਿ ਬੀੜ ਜਾਂ ਇਸ ਤੋਂ ਅੱਗੇ ਨਕਲਾਈਆਂ ਜਾਂ ਮੇਲੀਆਂ ਬੀੜਾਂ ਵਿਚ ਇਹ ਤਤਕਰਾ ਨਹੀਂ ਸੀ।[6] 'ਤਤਕਰਾ ਤਤਕਰੇ ਕਾ' ਨੂੰ ਕਿਸੇ ਢੌਂਗੀ ਨੇ ਕਿਸੇ ਹੋਰ ਬੀੜ[7] ਤੋਂ ਚੁੱਕ ਕੇ, ਸੰਖੇਪ

---

1. Gurinder Singh Mann, *op.cit.*, pp. 65-66.
2. *ਉਕਤ-ਕ੍ਰਿਤੀ*, ਪੰਨਾ ਹ।
3. *op.cit.*, p. 26.
4. ਵੇਖੋ, ਕਾਨਪੁਰੀ ਬੀੜ ਸੰ. 1699/1642 ਈ.: ਬੀੜ, ਡੇਰਾ ਭਾਈ ਰਾਮ ਕਿਸ਼ਨ ਪਟਿਆਲਾ, ਸੰ. 1710/1653 ਈ.: ਪੰਜਾਬ ਸਟੇਟ ਆਰਕਾਈਵਜ਼ ਪਟਿਆਲਾ, ਖਰੜਾ 341 ਸੰ. 1723/1666 ਈ.: ਪੰਜਾਬੀ ਯੂਨੀਵਰਸਿਟੀ ਪਟਿਆਲਾ, ਖਰੜਾ 115152 ਸੰ. 1744/1687 ਈ.।
5. ਵੇਖੋ, ਮਦਨਜੀਤ ਕੌਰ ਅੰਮ੍ਰਿਤਸਰ, ਬੀੜ ਸੰ. 1758/1701 ਈ.: ਕਲਮ ਮੰਦਰ ਪਟਿਆਲਾ, ਬੀੜ ਸੰ. 1787/1730 ਈ.।
6. ਵੇਖੋ, *ਗਾਥਾ ਸ੍ਰੀ ਆਦਿ ਗ੍ਰੰਥ*, ਪੰਨਾ 251, 258, 262.
   —ਪ੍ਰੋ. ਪ੍ਰੀਤਮ ਸਿੰਘ ਪਟਿਆਲਾ, ਖਰੜਾ 7.
7. ਕਰਤਾਰਪੁਰੀਆਂ ਪਾਸ ਕਈ ਬੀੜਾਂ ਦੱਸੀਆਂ ਜਾਂਦੀਆਂ ਹਨ, ਵੇਖੋ, *ਕਰਤਾਰਪੁਰੀ ਬੀੜ ਦੇ ਦਰਸ਼ਨ*, ਪੰਨਾ 1.

ਕੇ - ਇਸ ਦੇ ਅਰਥਾਂ ਨਾਲ ਭਾਵੇਂ ਅਨਰਥ ਹੋ ਗਿਆ - ਕਰਤਾਰਪੁਰੀ ਬੀੜ ਵਿਚ 'ਰਾਗਾਂ ਦੇ ਤਤਕਰੇ' ਦੇ ਅਖ਼ੀਰ 'ਤੇ ਪਈ ਖ਼ਾਲੀ ਥਾਂ ਚਾੜ੍ਹ ਦਿੱਤਾ। ਮੂਲ ਲਿਖਤ ਦਾ ਆਖ਼ਰੀ ਇੰਦਰਾਜ '966 ਸਲੋਕ ਵਾਰਾਂ ਤੇ ਵਧੀਕ' ਸੀ। ਇਕ ਪਾਲ ਦੀ ਵਿੱਥ ਛੱਡ ਕੇ ਹੇਠਾਂ 'ਤਤਕਰਾ ਤਤਕਰੇ' ਦਰਜ ਹੋ ਗਿਆ। 'ਤਤਕਰਾ ਤਤਕਰੇ' ਅਤੇ 'ਰਾਗਮਾਲਾ ਤਥਾ ਸਿੰਘਲਾਦੀਪ ਕੀ ਸਿਵਨਾਭ ਰਾਜੇ ਕੀ ਬਿਧੀ' ਇੱਕੋ ਵਿਅਕਤੀ ਦਾ ਵੱਖ-ਵੱਖ ਸਮੇਂ ਮਾਰਿਆ ਮਾਅਰਕਾ ਹੈ।

ਲੱਖਣ ਲਗਦਾ ਹੈ ਕਿ ਇਹ ਕੋਈ 'ਕਰਤਾਰਪੁਰੀ ਬੀੜ' ਦੇ ਮੁਹਾਫ਼ਜ਼ਾਂ ਦਾ ਗਰੰਥੀ ਜਾਂ ਕਾਰ-ਮੁਖਤਿਆਰ ਹੈ, ਜਿਸ ਨੇ ਪਹਿਲਾਂ ਨੇਕ ਇਰਾਦੇ ਨਾਲ, ਕਿਸੇ ਹੋਰ ਕਰਮ-ਧਰਮ ਲਈ ਵਰਤੀ ਜਾਂਦੀ ਬੰਨੋ ਮਿਸਲ ਨਾਲ ਸੰਬੰਧਤ ਬੀੜ ਤੋਂ 'ਤਤਕਰਾ ਤਤਕਰੇ' ਅਨੁਕੂਲ ਲਿਆ। 'ਰਾਗਮਾਲਾ ਤਥਾ ਸਿੰਘਲਾਦੀਪ ਦੇ ਰਾਜੇ ਸਿਵਨਾਭ ਕੀ ਬਿਧਿ' ਨੂੰ, ਪਿੱਛੋਂ ਜਦੋਂ ਰਾਗਮਾਲਾ ਨੂੰ ਮਾਨਤਾ ਦਿਵਾਉਣ ਲਈ ਬਾਹਰੀ ਦਬਾਉ ਤੇ ਮੰਤਵੀ ਪ੍ਰੇਰਨ ਕਾਰਨ ਦਰਜ ਕਰਨ ਦਾ ਮੌਕਾ ਬਣਿਆ, ਤਾਂ ਇਸ ਨੂੰ ਇੱਕੋ ਖ਼ਾਲੀ ਛੱਡੀ ਸਤਰ ਵਿਚ ਘੁਸੇੜਿਆ ਗਿਆ।

ਇਕ-ਪਾਲੀ ਵਿੱਥ ਵਿਚ ਦਰਜ ਕਰਦਿਆਂ ਮਜਬੂਰੀ ਵੱਸ ਅੱਧਾ ਵਾਕ ਹਾਸ਼ੀਏ ਵਿਚ ਦਰਜ ਕਰਨਾ ਪਿਆ। ਇਸ ਅਨੁਮਾਨ ਦੀ ਪੁਸ਼ਟੀ ਇਨ੍ਹਾਂ ਦੋਵਾਂ ਇੰਦਰਾਜਾਂ ਦੀ ਲਿਖਤ ਦੇ ਮੇਲਾਨ ਨਾਲ ਹੁੰਦੀ ਹੈ। ਦੋਵੇਂ ਲਿਖਤਾਂ ਵਿਚ ਮਿਲਦਾ 'ਤਥਾ' ਬੜੇ ਕੰਮ ਦੀ ਚੀਜ਼ ਸਾਬਤ ਹੋਈ ਹੈ। ਇਹ ਹਰ ਥਾਂ ਇੱਕੋ ਹੱਥ ਤੇ ਇੱਕੋ ਅੰਦਾਜ਼ ਵਿਚ ਲਿਖਿਆ ਦਿਸਦਾ ਹੈ। ਹੋਰ ਅੱਖਰ ਜਿਵੇਂ ਸ, ਭ, ਕ, ਨ, ਲ ਵੀ ਇੱਕੋ ਹੱਥ ਦੇ ਲਿਖੇ ਹੋਣ ਦੀ ਸ਼ਾਹਦੀ ਭਰਦੇ ਹਨ। ਕਲਮ ਵੱਖਰੀ ਹੈ ਪਰ ਲਿਖਣ ਦਾ ਅੰਦਾਜ਼ ਓਹੀ ਹੈ। ਦੋਵੇਂ ਇੰਦਰਾਜਾਂ ਦੇ ਅੱਖਰਾਂ ਵਿਚ ਫ਼ਰਕ ਕੇਵਲ ਅੱਖਰਾਂ ਦੇ ਆਕਾਰ ਦਾ ਹੈ, ਜੋ ਲਿਖਣ ਵੇਲੇ ਪ੍ਰਾਪਤ ਥਾਂ ਦੇ ਛੋਟੇ ਵੱਡੇ ਹੋਣ 'ਤੇ ਨਿਰਭਰ ਕਰਦਾ ਹੈ। ਵੇਖੋ ਜ਼ਮੀਮਾ ਸ-1

ਉਪਰੋਕਤ ਚਰਚਾ ਦੇ ਲਾਜ਼ਮੀ ਸਿੱਟੇ :

1. 'ਰਾਗਮਾਲਾ ਤੱਥਾ ਸਿੰਘਲਾਦੀਪ ਕੀ ਸਿਵਨਾਭ ਰਾਜੇ ਕੀ ਬਿਧਿ' ਅਤੇ 'ਤਤਕਰਾ ਤਤਕਰੇ', ਇਕ ਆਵੱਸ਼ਕ-ਅੰਦਾਜ਼ ਵਿਚ ਸੰਖੇਪੇ ਹੋਏ ਹੋਣ ਕਾਰਨ, ਕਿਸੇ ਇਕ ਵਿਅਕਤੀ ਦੀ ਕਾਰਸਤਾਨੀ ਹੈ।
2. ਦੋਵੇਂ ਇੰਦਰਾਜ ਮੂਲ ਲਿਖਤ ਦਾ ਕੁਦਰਤੀ ਹਿੱਸਾ ਨਹੀਂ, ਪਿੱਛੋਂ ਕੀਤੀ ਦਖ਼ਲ-ਅੰਦਾਜ਼ੀ ਹੈ।
3. ਦੋਵਾਂ ਦੀ ਕਲਮ ਭਾਵੇਂ ਵੱਖਰੀ ਹੈ ਪਰ ਅੱਖਰਾਂ ਦੀ ਬਣਤਰ ਅਤੇ ਲਿਖਣ ਸ਼ੈਲੀ ਇਕ ਹੈ। ਦੋਵੇਂ ਇੰਦਰਾਜ ਵੱਖ-ਵੱਖ ਸਮੇਂ 'ਤੇ ਹੋਏ।
4. ਅਖ਼ੀਰਲਾ ਇੰਦਰਾਜ 'ਤਤਕਰਾ ਤਤਕਰੇ' ਪਹਿਲਾਂ ਦਰਜ ਹੋਇਆ ਅਤੇ ਪਹਿਲਾ ਇੰਦਰਾਜ ਮਗਰੋਂ।
5. ਪਹਿਲੇ ਇੰਦਰਾਜ ਦਾ ਦਾਖ਼ਲਾ 20ਵੀਂ ਸਦੀ ਦੇ ਦੂਜੇ-ਤੀਜੇ ਦਹਾਕੇ ਵਿਚ ਹੀ ਸੰਭਵ ਹੋ ਸਕਦਾ ਹੈ ਜੋ ਰਾਗਮਾਲਾ ਬਾਰੇ ਛਿੜੇ ਵਿਵਾਦ ਦੌਰਾਨ ਕਿਸੇ ਸਮੇਂ ਹੋਇਆ।

***ਕਰਤਾਰਪੁਰੀ ਬੀੜ ਦੇ ਦਰਸ਼ਨ*** ਦੇ ਵਿਦਵਾਨ ਲੇਖਕ ਭਾਈ ਜੋਧ ਸਿੰਘ ਦਾ

'ਰਾਗਮਾਲਾ ਤਥਾ ਸਿੰਘਲਾਦੀਪ ਕੀ ਸਿਵਨਾਭ ਰਾਜੇ ਕੀ ਬਿਧਿ' ਬਾਰੇ ਇਹ ਨਿਰਨਾ ਕਿ ਇਹ ਮੂਲ ਲਿਖਤ ਦਾ ਹਿੱਸਾ ਹੈ, ਉਪਰੋਕਤ ਤੱਥਾਂ ਦੀ ਰੋਸ਼ਨੀ ਵਿਚ ਬੇਬੁਨਿਆਦ ਵਾਕ ਛਲ ਨਜ਼ਰ ਆਉਣ ਲੱਗ ਪੈਂਦਾ ਹੈ। ਉਨ੍ਹਾਂ ਦੇ ਹੱਕ ਵਿਚ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਕੋਲ ਪੜਤਾਲ ਸਮੇਂ ਆਧੁਨਿਕ ਉਪਕਰਨ ਨਹੀਂ ਸਨ; ਤੀਖਣ ਬੁੱਧੀ ਅਤੇ ਤਰਕ ਦਾ ਹਥਿਆਰ, ਉਨ੍ਹਾਂ ਕੋਲ ਸੀ, ਪਰ ਸ਼ਾਇਦ ਪੰਥਕ ਏਕਤਾ ਖ਼ਾਤਰ ਉਸ ਦੀ ਵਰਤੋਂ ਕਰਨ ਦੀ ਲੋੜ ਹੀ ਨਹੀਂ ਸਮਝੀ, ਇਹੋ ਨਹੀਂ, ਇਸ ਮਿਸ਼ਨ ਨੇ ਗੰਗਾ ਸਿੰਘ ਹੋਰਾਂ ਦੀ ਤਰਕ ਦੀ ਗੰਗੋਦਕ ਵੀ ਗੰਧਲਾ ਛੱਡੀ। ਫ਼ਾਲਤੂ ਬਾਣੀਆਂ ਦੇ ਪ੍ਰਾਚੀਨ ਬੀੜਾਂ ਵਿਚ ਦਰਜ ਹੋਣ ਦੀ ਪ੍ਰਕਿਰਿਆ ਦਾ ਸੂਤਰੀਕਰਨ ਕਰਨ ਦੇ ਆਹਰ ਵਿਚ ਗੁਰਿੰਦਰ ਸਿੰਘ ਮਾਨ[1] ਨੇ ਸਾਹਿਬ ਸਿੰਘ ਅਤੇ ਜੀ.ਬੀ. ਸਿੰਘ ਦੇ ਇਨ੍ਹਾਂ ਬਾਣੀਆਂ ਬਾਰੇ ਉਸ ਮਤ ਨੂੰ ਰੱਦ ਕੀਤਾ ਹੈ, ਜਿਸ ਅਨੁਸਾਰ ਇਹ ਸਮੂਹ 17ਵੀਂ ਸਦੀ ਦੇ ਅਖ਼ੀਰਲੇ ਵਰ੍ਹਿਆਂ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਬੀੜਾਂ ਦੇ ਪਿੱਛੇ ਦਰਜ ਹੋਣਾ ਸ਼ੁਰੂ ਹੋਇਆ। ਮਾਨ ਦਾ ਮਤ ਹੈ ਕਿ ਚਾਰੇ ਲਿਖਤਾਂ (ਸਮੇਤ 'ਹਕੀਕਤ ਰਾਹ ਮੁਕਾਮ' ਦੇ - ਰਾਗਮਾਲਾ ਨੂੰ ਛੱਡ ਕੇ) ਇਕ-ਜੁੱਟ ਅਤੇ ਨਿਰਵਿਵਾਦ ਰੂਪ ਵਿਚ ਪੁਰਾਤਨ ਬੀੜਾਂ ਵਿਚ ਢੇਰ ਪਹਿਲਾਂ ਤੋਂ ਦਰਜ ਸਨ। ਇਹ ਨਿਰਨਾ 'ਹਕੀਕਤ ਰਾਹ ਮੁਕਾਮ' ਬਾਰੇ ਕਰਤਾਰਪੁਰੀ ਬੀੜ ਦੇ ਤਤਕਰੇ ਵਿਚ ਮਿਲਦੇ ਹਵਾਲੇ ਦੇ ਪ੍ਰਸੰਗ ਵਿਚ ਦਿੱਤਾ ਗਿਆ ਹੈ। ਸਾਡੀ ਛਾਣ-ਬੀਣ ਅਨੁਸਾਰ ਤਾਂ ਇਹ ਜਾਅਲਸਾਜ਼ੀ ਦਾ ਕ੍ਰਿਸ਼ਮਾ ਹੈ। ਗੰਭੀਰ ਮਸਲੇ ਬਾਰੇ ਨਿਰਨਾ ਨਿਰੇ ਅਨੁਮਾਨਾਂ ਉੱਤੇ ਨਹੀਂ, ਨਿਰਨਾਕਾਰ ਤੱਥਾਂ 'ਤੇ ਅਧਾਰਤ ਹੋਣਾ ਚਾਹੀਦਾ ਹੈ। ਅਫ਼ਸੋਸ ਹੈ ਕਿ ਇਤਿਹਾਸਕ ਤੱਥ ਮਾਨ ਦੇ ਮਤ ਦੀ ਕਿਸੇ ਤਰ੍ਹਾਂ ਵੀ ਪੁਸ਼ਟੀ ਨਹੀਂ ਕਰਦੇ।

## ਨਤੀਜਾ

ਜਟਲ ਪਿਛੋਕੜ ਹੋਣ ਦੇ ਬਾਵਜੂਦ, 'ਹਕੀਕਤ ਰਾਹ ਮੁਕਾਮ' ਦੀ ਪੜਤਾਲ ਉਪਰੰਤ ਬਹੁਤ ਕੀਮਤੀ ਜਾਣਕਾਰੀ ਪ੍ਰਾਪਤ ਹੋਈ ਹੈ। ਗ਼ਲਤ ਧਾਰਨਾਵਾਂ ਦਾ ਧੁੰਦ-ਗੁਬਾਰ, ਜੋ ਇਸ ਨਾਲ ਜੁੜ ਗਿਆ ਸੀ, ਛਾਂਟਿਆ ਜਾ ਚੁੱਕਾ ਹੈ। ਰਚਨਾ-ਕਾਲ ਦੇ ਸਵਾਲ ਦੇ ਨਿਰਨਾਇਕ ਨਿਪਟਾਰੇ ਨਾਲ ਅਤੇ ਇਸ ਨੂੰ ਸਹੀ ਪਰਿਪੇਖ ਵਿਚ ਰੱਖ ਕੇ ਵਾਚਣ ਨਾਲ, ਨਾ ਕੇਵਲ ਇਸ ਦੇ ਪਾਠ ਦੀ ਸਾਰਥਕਤਾ ਸਾਹਮਣੇ ਆਈ ਹੈ, ਸਗੋਂ ਬੰਨੋ ਮਿਸਲ ਦੀਆਂ ਬੀੜਾਂ ਅਤੇ 'ਕਰਤਾਰਪੁਰੀ ਬੀੜ' ਵਿਚ ਇਸ ਦੇ ਦਾਖ਼ਲੇ ਨਾਲ ਜੁੜੇ ਕਈ ਗੁੰਝਲਦਾਰ ਸਵਾਲ ਹੱਲ ਕਰਨ ਵਿਚ ਵੀ ਮਦਦ ਮਿਲੀ ਹੈ; ਭੁਲੇਖੇ ਦੂਰ ਹੋਏ ਹਨ। ਇਸ ਦੀ ਰਚਿਆਰਤਾ ਬਾਰੇ ਪੜਤਾਲ ਨੇ ਇਸ ਦੇ ਗੁੰਮਨਾਮ ਲੇਖਕ ਦੀ ਪਹਿਚਾਣ ਸੰਬੰਧੀ ਮੁਕਾਬਲਤਨ ਸਥਿਰ ਉੱਤਰ ਲੱਭੇ ਹਨ। ਪਰ ਇਹ ਆਖ਼ਰੀ ਸ਼ਬਦ ਨਹੀਂ। ਖੋਜ ਜਾਰੀ ਰਹਿਣੀ ਚਾਹੀਦੀ ਹੈ।

---

1. "Contrary to the theory of Sahib Singh and others, according to whom these writings were inserted toward the end of the seventeenth century, it is certain that they were as a set added at the end of many early scriptural manuscripts." (op.cit., p. 214)

ਗੁਰਬਾਣੀ ਤੋਂ ਬਾਹਰ ਇਹੋ ਇਕ ਨਿਗੂਣੀ ਪਰ ਬੇਨਜ਼ੀਰ ਲਿਖਤ ਹੈ, ਜਿਸ ਨੇ 18ਵੀਂ ਸਦੀ ਦੇ ਸਿੱਖ ਹਿਰਦੇ ਵਿਚ ਅਜਿਹੀਆਂ ਤਰਬਾਂ ਛੇੜੀਆਂ ਕਿ ਉਨ੍ਹਾਂ ਦੀ ਗੂੰਜ ਅਗਲੀ ਸਦੀ ਵਿਚ ਵੀ ਦੇਰ ਤਕ ਸੁਣਾਈ ਦਿੰਦੀ ਰਹੀ। ਪੁਰਾਣੇ ਸਾਖੀਕਾਰ, ਗਰੰਥਕਾਰ, ਇਤਿਹਾਸਕਾਰ ਅਤੇ ਉਨ੍ਹਾਂ ਦੇ ਨਵੀਨ ਪੈਰੋਕਾਰਾਂ ਨੇ ਇਸ ਵਾਰਤਾ ਦੇ ਪ੍ਰਸੰਗ ਵਿਚ ਕਲਪਣਾ ਦਾ ਜੋ ਕਤੂਲ੍ਹਾ ਕੱਤਿਆ ਹੈ, ਉਸ ਨਾਲ 'ਹਕੀਕਤ ਰਾਹ ਮੁਕਾਮ' ਇਕ ਗੁੰਝਲਦਾਰ ਵਰਤਾਰਾ ਬਣ ਗਿਆ, ਜਿਸ ਦੀ ਸਿੱਧੀ ਜ਼ਿੰਮੇਵਾਰੀ *ਸਿੱਖਾਂ ਦੀ ਭਗਤਮਾਲਾ* ਦੇ ਲੇਖਕ ਸਿਰ ਹੈ ਕਿਉਂਕਿ ਉਸ ਨੇ ਆਪਣੀਆਂ ਦੋਵਾਂ ਰਚਨਾਵਾਂ ਵਿਚ ਇਸ ਨੂੰ ਰਵਾਇਤੀ ਅੰਸ਼ ਨਾਲ ਸਮਾਵੇਸ਼ ਕਰ ਕੇ ਵਰਤਿਆ ਹੈ। ਸਮਾਂ ਜੀ.ਬੀ. ਸਿੰਘ ਅਤੇ ਡਬਲਯੂ. ਐਚ. ਮੈਕਲੋਡ ਦਾ ਰਿਣੀ ਰਹੇਗਾ ਜਿਨ੍ਹਾਂ ਨੇ ਤਾਰਕੀ ਪਹੁੰਚ ਨਾਲ ਆਪ ਕਈ ਮਸਲੇ ਹੱਲ ਕੀਤੇ ਅਤੇ ਕਈ ਤਿੱਖੇ ਸਵਾਲ ਖੜ੍ਹੇ ਕੀਤੇ ਜੋ ਅਗਲੀ ਪੜਤਾਲ ਦਾ ਕਾਰਨ ਬਣੇ।

## ਜ਼ਮੀਮਾ

'ਹਕੀਕਤ ਰਾਹ ਮੁਕਾਮ' ਦਾ ਹੇਠਾਂ ਦਿੱਤਾ ਰੁਪਾਂਤਰ ਸੈਂਟਰਲ ਸਟੇਟ ਲਾਇਬਰੇਰੀ, ਪਟਿਆਲਾ ਦੇ ਖਰੜਾ ਨੰ. 678 ਵਿੱਚੋਂ ਲਿਆ ਹੈ। ਇਸ ਦਾ ਮਹੱਤਵ ਇਸ ਦੇ ਪਾਠ-ਭੇਦਾਂ ਕਰ ਕੇ ਹੈ ਜੋ ਕਿਸੇ ਲਿਖਿਆਰ ਦੀਆਂ ਭੁੱਲਾਂ-ਚੁੱਕਾਂ ਕਾਰਨ ਨਹੀਂ ਸਗੋਂ ਕਿਸੇ ਜਾਣਕਾਰ ਦੇ ਜਾਣ ਬੁੱਝ ਕੇ ਕੀਤੇ ਵਾਧੇ ਹਨ। ਇਸ ਨਾਲ ਮੂਲ ਪਾਠ ਵਾਲੀ ਸੰਖੇਪ ਸ਼ੈਲੀ ਨਸ਼ਟ ਹੋ ਗਈ। ਪਾਠ-ਭੇਦ ਟੇਢੇ ਅੱਖਰਾਂ ਵਿਚ ਦਰਸਾਏ ਹਨ।

> ਹਕੀਕਤ ਰਾਹ ਮੁਕਾਮ ਸਿਵਨਾਭ ਰਾਜੇ ਕੀ॥ ਨਾਗਪਟਣੁ *ਬੰਦਰ* ਤਿਜਾਵਰ ਸਹਰ *ਕਾ ਹੈ*॥ *ਤਿਸ ਥਾਨ* ਕਾ ਰਾਜਾ *ਅਰਸਪ* ਨਾਇਕੁ ਹੈ॥ ਵਿਲਾਇਤ ਰਾਮ ਰਾਜੇ ਕੀ ਹੈ॥ *ਤਿਸੁ ਥਾਨ* ਤੇ ਲੋਕੁ ਜਹਾਜਿ *ਚੜਿ ਕੈ*॥ ਤਿਨਿ ਦਿਨ ਤਿਨਿ ਰਾਤਿ ਵਿਚ ਜਾਪਾ ਪਟਣੁ ਪਾਰ ਕਾ ਬੰਦਰ ਹੈ॥ *ਤਿਥੈ* ਜਾਇ *ਉਤਰਦੇ ਹੈਨਿ* ਸੋ ਸਿੰਘਲਾਦੀਪੁ ਹੈ॥ ਚਉਦਹ ਸੈ ਗਾਉਂ ਵਿਚ ਵਸਦਾ ਹੈ॥ *ਤਿਸ ਥਾਨ ਸਾਤ* ਰਾਜੇ *ਥੇ* ਗੁਰੂ ਬਾਬੇ ਕੈ ਬਚਨਿ *ਕਰਿ* ਇਕੁ ਰਾਜੁ *ਹੂਆ* ਹੈ॥ ਸਿਵਨਾਭ ਰਾਜੇ ਕੀ ਸੰਤਤਿ ਸਤਾਵਦ ਸਹਰੁ ਤਖਤਗਾਹ ਹੈ॥ *ਤਿਸ ਥਾਨ* ਆਪਿ ਰਾਜਾ ਮਇਆਦੋਨੀ ਰਾਜੇ ਰਾਇ ਸਿੰਘ ਕਾ ਬੇਟਾ ਰਾਜੇ ਸਿਵਨਾਭ ਕਾ ਪੋਤਾ ਹੈ॥ *ਤਿਸ ਥਾਨਿ* ਗੁਰੂ *ਜੀਉ* ਕੀ ਧਰਮਸਾਲ ਹੈ॥ ਸੰਗਤਿ *ਜੁੜਦੀ* ਹੈ॥ ਕੀਰਤਨੁ ਹੋਤਾ ਹੈ॥ ਰਸੋਈ ਬੀਸ ਮਣ ਲੂਣ *ਦਿਹਾੜੀ ਪਉਦਾ* ਹੈ॥ *ਨਾਗਪਟਣੁ* ਬੀਜਾ ਨਗਰ ਤੇ *ਤਿਨਿ ਸੈ ਵੀਹ ਕੋਹ* ਹੈ॥ *ਘਰ* ਭਾਟੜਿਆਂ ਕੇ *ਬੰਕਾਪੁਰ* ਬੀਜਾਪੁਰ ਤੇ *ਅਸੀਹ ਕੋਹ ਹਨਿ*॥ ਅਰੋਗਾਪੇਠਿ ਹੈ *ਅਗੇਰੀ ਸਹਰ ਕੀ ਜਿਸ ਕਾ ਰਾਜਾ ਅਗੁਟਤਾਦਰੀ ਹੈ ਤਿਸ ਕਾ ਗਾਉਂ ਮਲੰਗੀ ਹੈ*॥ *ਤਿਸ ਥਾਨੁ* ਸੰਗਤਿ ਚਾਗੇ ਭਾਟੜੇ ਕੀ ਹੈ॥ ਤਿਸ ਦੀ ਗਿਰਦ *ਨਿਵਾਈ* ਸਿਖ ਸੰਗਤ *ਭੀ ਬਹੁਤੀ ਗਿਰਾਈਂ ਹਨਿ*॥ ਅਰੁ ਭਾਟੜਿਆਂ ਕੇ *ਘਰਾਂ* ਤੇ *ਕਦਲੀ* ਬਨੁ ਅਸੀਹ ਕੋਹ ਹੈ ਤਿਰੀਆ ਰਾਜ ਹੈ॥ *ਤਿਸ ਥਾਨ* ਭੀ ਗੁਰੂ ਬਾਬੇ ਕਾ ਦੇਹੁਰਾ ਹੈ॥ ਸੰਗਤਿ ਭਾਟੜਿਆਂ *ਕੀ ਜੁੜਦੀ* ਹੈ॥ ਓਥੈ ਗੁਰੂ ਸਿਧਾਂ ਨਾਲਿ ਗੋਸਟਿ ਕਰਿ ਕੇ ਪੂਜਾ *ਖਿੰਚੀ ਥੀ*॥ ਤਬ ਸਿਧ ਗੁਰੂ ਕਾ ਜੋਰੁ ਅਜਮਾਇ *ਕਰ* ਪੈਰੀ ਆਇ ਪਏ *ਥੇ*॥ ਉਸ ਥਾਨੁ ਕਾ ਨਾਉ *ਕਦਲੀ* ਬਨੁ ਤਿਰੀਆ ਰਾਜ ਹੈ॥

ਧਿਆਉ ਅੱਠਵਾਂ

# ਪ੍ਰਾਣ ਸੰਗਲੀ

ਪ੍ਰਾਣ ਸੰਗਲੀ, ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਜੁੜੀ ਹੋਈ ਅਪ੍ਰਮਾਣਕ ਰਚਨਾ ਹੈ। ਅਧਿਆਤਮਕ ਜਗਿਆਸਾ ਵਾਲੇ ਸਾਧਕਾਂ, ਵਿਦਵਾਨਾਂ ਅਤੇ ਧਾਰਮਕ ਚਿੰਤਕਾਂ ਲਈ ਇਸ ਦਾ ਮਾੜਾ-ਮੋਟਾ ਮਹੱਤਵ ਵੀ ਰਿਹਾ ਹੈ। ਇਸ ਦੀ ਰਚਿਆਰਤਾ ਅਤੇ ਰਚਨਾ-ਕਾਲ ਹਮੇਸ਼ਾ ਵਿਵਾਦ ਦਾ ਵਿਸ਼ਾ ਰਹੇ ਹਨ। ਰਵਾਇਤ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪਣੀ ਸਿੰਘਲਾਦੀਪ ਦੀ ਯਾਤਰਾ ਸਮੇਂ, ਓਥੋਂ ਦੇ ਤਥਾ-ਕਥਿਤ ਰਾਜੇ ਸਿਵਨਾਭ ਦੇ ਕਲਿਆਣ ਖ਼ਾਤਰ ਪ੍ਰਾਣ ਸੰਗਲੀ ਦਾ ਗਰੰਥ ਰਚਿਆ ਅਤੇ ਸਿਵਨਾਭ ਦੇ ਸਪੁਰਦ ਕਰ ਦਿੱਤਾ ਕਿਉਂਕਿ ਇਸ 'ਅਜਰ ਵਸਤੂ' ਨੂੰ ਕੇਵਲ ਓਹੀ ਜਰ ਸਕਦਾ ਸੀ। ਰਵਾਇਤ ਦਾ ਅਗਲਾ ਭਾਗ ਜੋ *ਭਗਤਮਾਲਾ* ਵਿਚ ਦਰਜ ਹੈ, ਇਸ ਨੂੰ ਗੁਰੂ ਅਰਜਨ ਦੇਵ ਜੀ ਦੁਆਰਾ ਲੰਕਾ ਤੋਂ ਪੈੜੇ ਮੋਖੇ ਨੂੰ ਭੇਜ ਕੇ ਮੰਗਵਾਏ ਜਾਣ ਅਤੇ ਰੱਦ ਕਰ ਦੇਣ ਨਾਲ ਸੰਬੰਧਤ ਹੈ। ਰਵਾਇਤ ਦਾ ਇਹ ਭਾਗ 'ਹਕੀਕਤ ਰਾਹ ਮੁਕਾਮ' ਨਾਲ ਜੁੜਿਆ ਹੋਣ ਕਰ ਕੇ ਇਸ ਬਾਬਤ ਕੁਝ ਚਰਚਾ 'ਹਕੀਕਤ ਰਾਹ ਮੁਕਾਮ' ਵਾਲੇ ਪ੍ਰਕਰਨ ਵਿਚ ਕੀਤੀ ਜਾ ਚੁੱਕੀ ਹੈ। ਇਸ ਦੀ ਰਚਿਆਰਤਾ, ਰਚਨਾ-ਕਾਲ, ਅਤੇ ਬਣਤਰ ਕਰੜੇ ਪਰ ਜ਼ਰੂਰੀ ਨਿਰੀਖਣ ਗੋਚਰੇ ਮਸਲੇ ਹਨ।

ਪ੍ਰਾਣ ਸੰਗਲੀ, ਜਨਮ-ਸਾਖੀਆਂ ਵਾਂਗ ਇਕ ਪਰੰਪਰਾ ਹੀ ਹੈ। ਇਸ ਨੂੰ ਵਰਤਮਾਨ ਰੂਪ ਵਿਚ ਆਉਣ ਲਈ ਕਈ ਪੜਾਵਾਂ ਵਿੱਚੋਂ ਲੰਘਣਾ ਪਿਆ। ਨਾ ਇਸ ਦਾ ਕੋਈ ਇਕ ਲੇਖਕ ਹੈ ਅਤੇ ਨਾ ਇਕ ਸਮੇਂ ਇਹ ਲਿਖੀ ਗਈ। ਇਸ ਦੇ ਰਚਣਹਾਰੇ ਨੇ, ਸਿੱਖ ਭਾਈਚਾਰੇ ਵਿਚ ਇਸ ਦੀ ਸਥਾਈ ਨਿਰੰਤਰਤਾ ਯਕੀਨੀ ਬਣਾਈ ਰੱਖਣ ਲਈ, ਇਸ ਨੂੰ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ ਜੋੜ ਦਿੱਤਾ। ਪ੍ਰਾਣ ਸੰਗਲੀ ਨੂੰ ਗੁਰੂ ਨਾਨਕ ਸਾਹਿਬ ਦੀ ਰਚਨਾ ਮੰਨਣ ਵਾਲੇ ਪਿਛਲੀ ਸਦੀ ਦੇ ਕੇਵਲ ਦੋ ਹੀ ਵਿਦਵਾਨ ਹਨ: (ਸੰਤ) ਸੰਪੂਰਣ ਸਿੰਘ[1] ਅਤੇ ਮੋਹਨ ਸਿੰਘ ਦੀਵਾਨਾ[2]। ਪਰ ਇਹ ਕਿਸੇ ਤਰ੍ਹਾਂ ਵੀ ਗੁਰੂ ਨਾਨਕ ਸਾਹਿਬ ਦੀ ਰਚਨਾ ਸਿੱਧ ਨਹੀਂ ਹੁੰਦੀ।

*ਭਗਤਮਾਲਾ* ਦੇ ਲੇਖਕ ਸਮੇਤ, ਰਵਾਇਤੀ ਸਮਝਦਾਰੀ 'ਤੇ ਨਿਰਭਰ ਕਰਨ ਵਾਲੇ ਉੱਨ੍ਹੀਵੀਂ ਸਦੀ ਦੇ ਸਿੱਖ-ਗਰੰਥਕਾਰ ਵੀ ਗੁਰੂ ਅਰਜਨ ਦੇਵ ਜੀ ਵੱਲੋਂ ਇਸ

---

1. ਸੰਪੂਰਣ ਸਿੰਘ ਨੇ *ਪ੍ਰਾਣ ਸੰਗਲੀ* ਦਾ 'ਸੋਧਿਆ ਅਤੇ ਵਧਾਇਆ' ਦੇਵਨਾਗਰੀ ਸੰਸਕਰਨ ਤਿੰਨ ਭਾਗਾਂ ਵਿਚ ਅਲਾਹਾਬਾਦ ਤੋਂ 1912-28 ਵਿਚ ਪ੍ਰਕਾਸ਼ਤ ਕਰਵਾਇਆ, ਜਿਸ ਵਿਚ ਉਸ ਨੇ 80 ਧਿਆਏ ਜੋੜੇ ਹਨ। ਇਸ ਵਿਚ ਜੁਟਾਈ ਸਾਰੀ ਸਮੱਗਰੀ ਨੂੰ ਉਹ ਗੁਰੂ ਨਾਨਕ ਸਾਹਿਬ ਦੀ ਰਚਨਾ ਐਲਾਨਦਾ ਹੈ।
2. *A History of Panjabi Literature*, Amritsar, 1956, p. 30.
ਲੇਖਕ ਨੇ ਪ੍ਰਾਣ ਸੰਗਲੀ ਨੂੰ ਗੁਰੂ ਨਾਨਕ ਸਾਹਿਬ ਦੀ ਰਚਨਾ ਪ੍ਰਵਾਨ ਕਰਦਿਆਂ ਇਸ ਦੀਆਂ ਸਿਫ਼ਤਾਂ ਦੇ ਪੁਲ ਬੰਨ੍ਹੇ ਹਨ।

ਨੂੰ ਰੱਦ ਕੀਤੇ ਜਾਣਾ ਮੰਨਦੇ ਹਨ, ਜੋ ਇਸ ਦੇ ਅਪ੍ਰਮਾਣਕ ਹੋਣ ਦੇ ਵੱਡੇ ਸਬੂਤ ਵਜੋਂ ਪੇਸ਼ ਕੀਤਾ ਜਾਂਦਾ ਹੈ। ਮਾਨਤਾ ਵਾਲੇ ਬਹੁਤ ਸਾਰੇ ਵਿਦਵਾਨ ਜਿਵੇਂ ਭਾਈ ਕਾਨ੍ਹ ਸਿੰਘ ਨਾਭਾ[1], ਭਾਈ ਵੀਰ ਸਿੰਘ[2], ਜੀ.ਬੀ. ਸਿੰਘ[3], ਰਤਨ ਸਿੰਘ ਜੱਗੀ[4] ਅਤੇ ਜਗਜੀਤ ਸਿੰਘ ਖਾਨਪੁਰੀ[5] ਇਸ ਵਿਚਾਰ ਨਾਲ ਸਹਿਮਤ ਹਨ। ਪਰ ਜਦੋਂ ਮਸਲਾ ਗੁਰੂ ਅਰਜਨ ਦੇਵ ਜੀ ਵੱਲੋਂ ਇਸ ਨੂੰ ਸਿੰਘਲਾਦੀਪ ਤੋਂ ਮੰਗਵਾਉਣ ਦਾ ਆਉਂਦਾ ਹੈ ਤਾਂ ਸਹਿਮਤੀ ਥਿੜਕ ਜਾਂਦੀ ਹੈ।

ਕਈ ਪ੍ਰਤੀਤਵਾਨ ਇਸ ਰਵਾਇਤ ਨੂੰ ਸੱਚ ਮੰਨ ਕੇ ਤੁਰਦੇ ਹਨ ਅਤੇ ਇਸ ਨੂੰ 'ਆਦਿ ਗ੍ਰੰਥ' ਦੇ ਸੰਕਲਨ ਲਈ ਦੂਰੋਂ ਨੇੜਿਓਂ ਬਾਣੀ ਇਕੱਤਰ ਕਰਵਾਏ ਜਾਣ ਦਾ ਸਾਖਿਆਤ ਸਬੂਤ ਸਮਝਦੇ ਹਨ। ਇਸੇ ਅਧਾਰ 'ਤੇ ਉਹ ਇਸ ਦਾ, 'ਆਦਿ ਗ੍ਰੰਥ' ਦੇ ਸੰਪਾਦਨ ਤੋਂ ਪਹਿਲਾਂ, ਕਿਸੇ ਨਾ ਕਿਸੇ ਰੂਪ ਵਿਚ ਰਚੇ ਜਾਣਾ ਵੀ ਸਿੱਧ ਮੰਨਦੇ ਹਨ।[6] ਇਹ ਸੋਚ ਵਧੇਰੇ ਕਰ ਕੇ ਰਵਾਇਤੀ ਸਿੱਖ ਵਿਚਾਰਧਾਰਾ ਤੋਂ ਪ੍ਰਭਾਵਤ ਹੈ, ਜੋ ਉਨ੍ਹੀਵੀਂ ਸਦੀ ਦੇ ਗਰੰਥਕਾਰਾਂ[7] ਸਦਕਾ ਸਿੱਖ ਜਗਤ ਵਿਚ ਵਿਆਪਤ ਰਹੀ। ਇਸ ਸੋਚ ਦਾ ਮੋਢੀ ਸੂਤਰਧਾਰ *ਸਿੱਖਾਂ ਦੀ ਭਗਤਮਾਲਾ* ਦਾ ਲੇਖਕ ਹੈ ਜਿਸ ਨੇ ਇਸ ਨੂੰ ਪਹਿਲੀ ਵਾਰ ਲਿਖਤੀ ਰੂਪ ਦੇ ਕੇ ਪ੍ਰਮਾਣਤ ਕੀਤਾ। ਇਸ ਨੇ ਪ੍ਰਾਣ ਸੰਗਲੀ ਅਤੇ 'ਹਕੀਕਤ ਰਾਹ ਮੁਕਾਮ' ਦੀਆਂ ਰਵਾਇਤਾਂ ਨੂੰ ਸੰਢਣ ਵਿਚ ਬੜੀ ਪ੍ਰਬੀਨਤਾ ਵਿਖਾਈ ਹੈ। *ਭਗਤਮਾਲਾ* ਦਾ ਭਾਈ ਮਨੀ ਸਿੰਘ ਦੇ ਨਾਂ ਨਾਲ ਜੁੜਨ ਕਾਰਨ ਇਸ ਦੀ ਭਰੋਸੇਯੋਗਤਾ ਵਿਚ ਅਸੀਮ ਵਾਧਾ ਹੋਇਆ। ਪ੍ਰਾਣ ਸੰਗਲੀ ਵਾਲੀ ਰਵਾਇਤ ਸਮੂਹਕ ਸਿੱਖ ਚੇਤਨਾ ਵਿਚ, ਹੁਣ ਵੀ, ਮੁਰਗਾਬੀ ਵਾਂਗ ਤਰ ਰਹੀ ਹੈ; ਪਰ ਪਰਾਂ 'ਤੇ ਪਾਣੀ ਨਹੀਂ ਪੈਣ ਦੇ ਰਹੀ।

## ਜਨਮ-ਸਾਖੀ ਪਰੰਪਰਾ ਵਿਚ ਪ੍ਰਵੇਸ਼

'ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭ ਕੀ' ਲਿਖੇ ਜਾਣ ਦਾ ਪ੍ਰੇਰਨਾ ਸਰੋਤ ਪ੍ਰਾਣ ਸੰਗਲੀ ਸੀ। ਪ੍ਰਾਣ ਸੰਗਲੀ ਨੂੰ ਸਿੰਘਲਾਦੀਪ ਤੋਂ ਮੰਗਵਾਉਣ ਵਾਲੀ ਰਵਾਇਤ

---

1. *ਮਹਾਨ ਕੋਸ਼*, ਪਟਿਆਲਾ, 1960, ਪੰਨਾ 602.
2. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ, 1952, ਪੰਨਾ ਹ।
3. *ਪ੍ਰਾਚੀਨ ਬੀੜਾਂ*, ਲਾਹੌਰ, 1944, ਪੰਨੇ 34-35.
4. *ਗੁਰੂ ਨਾਨਕ ਬਾਣੀ*, ਪਟਿਆਲਾ, 1968, ਪੰਨਾ 52.
5. *ਪ੍ਰਾਣ ਸੰਗਲੀ*, ਪਟਿਆਲਾ, 1999, ਪੰਨੇ 21-28.
6. ਰਤਨ ਸਿੰਘ ਜੱਗੀ, *ਉਕਤ-ਕ੍ਰਿਤੀ*, ਪੰਨਾ vi ਅਤੇ 2.
   —ਗੁਰਦਿੱਤ ਸਿੰਘ, *ਇਤਿਹਾਸ ਗੁਰੂ ਗ੍ਰੰਥ ਸਾਹਿਬ*, ਚੰਡੀਗੜ੍ਹ, 1990, ਪੰਨਾ 40.
   —ਸੁਰਿੰਦਰ ਸਿੰਘ ਕੋਹਲੀ, *ਪੰਜਾਬੀ ਸਾਹਿਤ ਦਾ ਇਤਿਹਾਸ*, ਪਟਿਆਲਾ, 1963, ਪੰਨਾ 98.
7. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਪਟਿਆਲਾ, 1971, ਭਾਗ ਦੂਜਾ, ਪੰਨੇ 365-68.
   —*ਗੁਰ ਬਿਲਾਸ ਪਾਤਸ਼ਾਹੀ ਛੇਵੀਂ*, ਨਿਸ਼ੰ ਖਰੜਾ 57, ਧਿਆਇ 6, ਪੱਤਰੇ 93-94.
   —ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਪਟਿਆਲਾ, 1989, ਪੰਨੇ 2038-44.
   —cf., Gurinder Singh Mann, *The Making of Sikh Scripture*, Oxford, 2009, p. 23.

ਵਿਚ ਇਸ ਗੱਲ ਦਾ ਜ਼ਿਕਰ ਮਿਲਦਾ ਹੈ ਕਿ ਪੈੜੇ ਨੂੰ ਇਸ ਕੰਮ ਲਈ ਭੇਜਣ ਸਮੇਂ, 'ਹਕੀਕਤ ਰਾਹ ਮੁਕਾਮ' ਸੁਣਾਈ ਗਈ ਜਾਂ ਲਿਖ ਕੇ ਦਿੱਤੀ ਗਈ। ਇਸ ਤਰ੍ਹਾਂ ਦੀ ਕਲਪਣਾ ਕਾਰਨ ਇਹ ਇਕ ਰਹੱਸ ਬਣ ਗਈ। ਇਸ ਵਿੱਚੋਂ ਜੇ ਕਰ ਇਕ ਕੜੀ ਢਿੱਲੀ ਪੈ ਜਾਏ, ਜਿਵੇਂ 'ਹਕੀਕਤ ਰਾਹ ਮੁਕਾਮ' ਦੇ ਪ੍ਰਸੰਗ ਵਿਚ ਪ੍ਰਤੱਖ ਦਿਸਦਾ ਹੈ, ਤਾਂ ਦੂਜੇ ਹਿੱਸੇ ਦੀ ਬਣਤਰ ਦਾ ਆਪਣੇ ਆਪ ਢਹਿ-ਢੇਰੀ ਹੋ ਜਾਣ ਦੀ ਸੰਭਾਵਨਾ ਬਣ ਜਾਂਦੀ ਹੈ।

'ਹਕੀਕਤ ਰਾਹ ਮੁਕਾਮ' ਦੀ ਪੜਤਾਲ ਕਰਦਿਆਂ ਵੇਖਿਆ ਗਿਆ ਹੈ ਕਿ ਸਿੰਘਲਾਦੀਪ ਤੋਂ ਮਾਇਆ ਦਉਨੀ ਪਾਸੋਂ ਪ੍ਰਾਣ ਸੰਗਲੀ ਗਰੰਥ ਗੁਰੂ ਅਰਜਨ ਜੀ ਦੁਆਰਾ ਮੰਗਵਾਉਣ ਵਾਲੀ ਰਵਾਇਤ ਇਤਿਹਾਸਕ ਵਾਸਤਵਿਕਤਾ ਸਾਹਮਣੇ ਨਹੀਂ ਟਿਕਦੀ। ਬਾਹਰਲੀਆਂ ਅਤੇ ਅੰਦਰਲੀਆਂ ਅਕੱਟ ਗਵਾਹੀਆਂ ਦੇ ਅਧਾਰ 'ਤੇ ਇਹ ਹਕੀਕਤ ਵੀ ਸਥਾਪਤ ਹੋਈ ਹੈ ਕਿ 'ਹਕੀਕਤ ਰਾਹ ਮੁਕਾਮ' ਦੀ ਰਚਨਾ ਅਤੇ ਇਸ ਦਾ ਪ੍ਰਾਚੀਨ ਬੀੜਾਂ ਵਿਚ ਦਾਖ਼ਲਾ 18ਵੀਂ ਸਦੀ ਦੇ ਪਹਿਲੇ ਦਹਾਕੇ ਤੋਂ ਬਾਅਦ ਹੋਇਆ। ਇਹ ਵੀ ਸਪੱਸ਼ਟ ਹੈ ਕਿ ਇਸ ਦਾ ਪ੍ਰੇਰਕ 'ਪੁਰਾਤਨ ਜਨਮ-ਸਾਖੀ' ਵਿਚ ਮਿਲਦਾ ਪ੍ਰਾਣ ਸੰਗਲੀ ਬਾਰੇ ਉਹ ਹਵਾਲਾ ਹੈ, ਜਿਸ ਵਿਚ ਪ੍ਰਾਣ ਸੰਗਲੀ ਦੇ ਸਿਵਨਾਭ ਦੇ ਕਥਿਤ ਦੇਸ ਸਿੰਘਲਾਦੀਪ ਵਿਚ ਉਚਾਰੇ ਜਾਣ ਅਤੇ ਸੈਦੋ, ਸੀਹੋ ਵੱਲੋਂ ਲਿਖੇ ਜਾਣ ਦਾ ਵਰਨਨ ਹੈ।[1]

ਜੇ 'ਹਕੀਕਤ ਰਾਹ ਮੁਕਾਮ' ਅਠਾਰ੍ਹਵੀਂ ਸਦੀ ਦੇ ਪਹਿਲੇ ਦਹਾਕੇ ਪਿੱਛੋਂ ਪ੍ਰਚੱਲਤ ਹੋਈ, ਤਾਂ ਪ੍ਰਾਣ ਸੰਗਲੀ ਦੀ ਪੁਰਾਤਨਤਾ ਆਪਣੇ ਆਪ ਸ਼ੱਕ ਦੇ ਘੇਰੇ ਵਿਚ ਆ ਜਾਂਦੀ ਹੈ। ਜਨਮ-ਸਾਖੀਆਂ ਵਿਚਲੀ ਪਾਠ-ਆਂਤਰਿਕਤਾ ਦੀ ਇਹ ਇਕ ਵਧੀਆ ਮਿਸਾਲ ਹੈ, ਜਿਸ ਦੇ ਕਾਰਨ ਬਹੁਤ ਸਾਰੀਆਂ ਪੇਚੀਦਾ ਗੁੰਝਲਾਂ ਪੈਦਾ ਹੋਈਆਂ। ਪ੍ਰਾਣ ਸੰਗਲੀ ਨੂੰ ਪਰਖ-ਵਿਸ਼ਾ ਬਣਾ ਕੇ ਇਹ ਜਾਣਨਾ ਦਿਲਚਸਪੀ ਵਾਲੀ ਗੱਲ ਹੋਵੇਗੀ ਕਿ ਇਹ ਸਾਰਾ ਤਾਣਾ-ਬਾਣਾ ਕਿਵੇਂ ਅਤੇ ਕਦੋਂ ਤਿਆਰ ਹੋਇਆ। ਅਹਿਮ ਸਵਾਲ ਇਹ ਹਨ:

(1) 'ਪੁਰਾਤਨ ਜਨਮ-ਸਾਖੀ' ਵਾਲੀ ਪਰੰਪਰਾ ਵਿਚ ਪ੍ਰਾਣ ਸੰਗਲੀ ਦਾ ਪਰਵੇਸ਼ ਕਦੋਂ ਹੋਇਆ?

(2) ਸੈਦੋ ਅਤੇ ਸੀਹੋ ਕੌਣ ਸਨ? ਪ੍ਰਾਣ ਸੰਗਲੀ ਨਾਲ ਇਨ੍ਹਾਂ ਦੋਹਾਂ ਦਾ ਕੀ ਸੰਬੰਧ ਹੈ?

'ਪੁਰਾਤਨ ਜਨਮ-ਸਾਖੀ' ਦੀ 47ਵੀਂ ਸਾਖੀ ਵਿਚ ਸਿੰਘਲਾਦੀਪ ਦੇ ਰਾਜੇ ਅਤੇ ਉਥੋਂ ਦੀ ਪਰਜਾ ਦਾ ਬਾਬੇ ਨਾਨਕ ਸਾਹਿਬ ਦੇ ਪੈਰੋਕਾਰ ਬਣਨ ਦੇ ਬਿਰਤਾਂਤ ਉਪਰੰਤ, ਉਥੋਂ ਦੀ 'ਸੰਗਤਿ ਕੀ ਰਹੁਰਾਸਿ' ਦਾ ਜ਼ਿਕਰ ਹੈ, ਜਿਸ ਦਾ ਹਵਾਲਾ 'ਹਕੀਕਤ ਰਾਹ ਮੁਕਾਮ' ਵਾਲੇ ਧਿਆਉ ਵਿਚ ਦਿੱਤਾ ਗਿਆ ਹੈ; ਉਸ ਦੇ ਤੁਰਤ ਬਾਅਦ ਇੰਦਰਾਜ ਹੈ:

"ਤਿਤ ਮਹਿਲ ਗੁਹਜੀ ਬਾਣੀ ਪਰਗਟਿ ਹੋਈ॥
ਸ੍ਰੀ ਸਤਿਗੁਰੂ ਪ੍ਰਸਾਦਿ॥

1. *ਉਕਤ-ਕ੍ਰਿਤੀ*, ਅੰਮ੍ਰਿਤਸਰ, 1952, ਪੰਨਾ 89.

ਲਿਖਤੰ ਪ੍ਰਾਣ ਸੰਗਲੀ॥ ਸੁੰਨ ਮਹਲ ਕੀ ਕਥਾ ਨਿਰੰਕਾਰੁ ਕਾ ਧਿਆਉ॥ ਗੁਹਜੀ ਬਾਣੀ ਬਾਬੇ ਕਾ ਬੋਲਣਾ॥ ਪ੍ਰਾਣ ਪਿੰਡ ਕਾ ਮਥੰਤੁ॥ ਤਦਹੁ ਬਾਬਾ ਪਉਣੁ ਆਹਾਰ ਕਰਦਾ ਥਾ॥ ਸਮੁੰਦ੍ਰਉ ਪਾਰਿ ਹੋਈ॥ ਸਿੰਘਲਾਦੀਪ ਰਾਜੇ ਸਿਉਨਾਭ ਕੀ ਧਰਤੀ ਹੋਈ॥ ਤਦਹੁ ਨਾਲਿ ਸੈਦੋ ਅਤੈ ਸੀਹੋ ਥੇ॥ ਤਬ ਪ੍ਰਾਣ ਸੰਗਲੀ ਹੋਈ॥''[1]

ਇਸ ਨੂੰ 'ਜਨਮ-ਸਾਖੀ ਪਰੰਪਰਾ' ਵਿਚ ਸਭ ਤੋਂ ਪੁਰਾਣਾ ਪ੍ਰਸੰਗ ਸਮਝਿਆ ਜਾਂਦਾ ਹੈ, ਜੋ ਸਿੰਘਲਾਦੀਪ ਅਤੇ ਪ੍ਰਾਣ ਸੰਗਲੀ ਦੋਵਾਂ ਨੂੰ ਸਿਵਨਾਭ ਨਾਲ ਜੋੜਦਾ ਹੈ। ਇਹ ਤਿੰਨੇ 'ਪੁਰਾਤਨ ਜਨਮ-ਸਾਖੀ' ਦੀ ਵਾਰਤਾ ਦਾ ਹਿੱਸਾ ਕਿਵੇਂ ਬਣੇ ? ਕਿਸ ਸਮੇਂ ਇਸ ਵਿਚ ਰਲਾਏ ਗਏ ? ਅਜੇ ਤਕ ਸਪੱਸ਼ਟ ਨਹੀਂ। ਸਾਖੀ ਪਰੰਪਰਾ 'ਤੇ ਝਾਤ ਮਾਰਨ ਤੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਜਨਮ-ਸਾਖੀ ਪਰੰਪਰਾ ਵਿਚ ਸਿਵਨਾਭ ਪਹਿਲਾਂ ਦਾਖ਼ਲ ਹੋਇਆ, ਪ੍ਰਾਣ ਸੰਗਲੀ ਅਤੇ ਸਿੰਘਲਾਦੀਪ ਮਗਰੋਂ। ਇਸ ਵਿਕਾਸ-ਕ੍ਰਮ ਨੂੰ ਸਪੱਸ਼ਟ ਕਰਦੀ ਹੈ, 'ਆਦਿ ਸਾਖੀਆਂ' ਦੀ ਵਾਰਤਾ।[2] 'ਆਦਿ ਸਾਖੀਆਂ' ਜਨਮ-ਸਾਖੀ ਪਰੰਪਰਾ ਦੇ ਕਿਸੇ ਮੁੱਢਲੇ ਸਰੋਤ ਤੋਂ ਵਿਗਸੀ, ਵੱਖਰੀ ਸ਼ਾਖ਼ਾ ਹੈ। ਸਿਵਨਾਭ ਪਹਿਲੀ ਵਾਰੀ 'ਆਦਿ ਸਾਖੀਆਂ' ਵਿਚ ਰੂਪਮਾਨ ਹੋਇਆ, ਜਿਥੋਂ ਅੱਗੇ ਇਹ 'ਪੁਰਾਤਨ ਜਨਮ-ਸਾਖੀ ਵਾਲੀ ਪਰੰਪਰਾ' ਵਿਚ ਅਨੁਕੂਲਿਆ ਗਿਆ। ਸਥਿਤੀ ਦੀ ਸਹੀ ਸਮਝ ਲਈ 'ਆਦਿ ਸਾਖੀਆਂ' ਵਾਲਾ ਪ੍ਰਸੰਗ ਖ਼ੁਲਾਸਾ ਮੰਗਦਾ ਹੈ।

ਲਾਹੌਰ ਦਾ ਇਕ ਬਾਣੀਆ ਬਾਬੇ ਦੇ ਸਿੱਖ ਭਗੀਰਥ ਨਾਲ ਦਰਸ਼ਨਾਂ ਨੂੰ ਆਇਆ ਅਤੇ ਤਿੰਨ ਵਰ੍ਹੇ ਬਾਬੇ ਕੋਲ ਰਹਿ ਕੇ 'ਬਾਬੇ ਕੀ ਬਾਣੀ ਬਹੁਤੁ ਲਿਖਿ ਕਰਿ ਪੋਥੀਆਂ ਲੀਤੀਆਂ'। ਲਾਹੌਰ ਆ ਕੇ ਜਹਾਜ਼ ਭਰ ਕੇ 'ਸਮੁਦ੍ਰ ਗਇਆ ਓਹ ਗਇਆ ਜਹਾਂ ਰਾਜਾ ਸਿਵਨਾਭ ਥਾ। ਓਸ ਨਗਰੀ ਜਾਇ ਰਹਿਆ'। ਬਾਣੀਏ ਦੀ ਵੱਖਰੀ ਰਹੁ-ਰੀਤ ਅਤੇ ਕਰਮ-ਧਰਮ ਦੀ ਗੱਲ ਰਾਜੇ ਕੋਲ ਪੁੱਜੀ। ਬਾਣੀਏ ਤੋਂ ਗੁਰੂ ਨਾਨਕ ਸਾਹਿਬ ਦੀ ਸੋਭਾ ਸੁਣ ਕੇ ਰਾਜੇ ਨੇ ਬਾਣੀ ਸੁਣਨੀ ਚਾਹੀ। 'ਤਬ ਓਨ ਗੁਰੂ ਬਾਬੇ ਨਾਨਕ ਕੀ ਬਾਣੀ ਪ੍ਰਗਟਾਈ'।

ਸਿਵਨਾਭ ਨੂੰ ਬਾਬੇ ਦੇ ਦਰਸ਼ਨਾਂ ਦੀ ਚਾਹਨਾ ਹੋਈ। ਬਾਣੀਏ ਨੇ ਭਰੋਸਾ ਦਿੱਤਾ 'ਗੁਰੂ ਬਾਬਾ ਅੰਤਰਜਾਮੀ ਹੈ...ਤੁਝ ਕਉ ਈਹਾ ਹੀ ਆਇ ਮਿਲੈਗਾ'। ਬਾਣੀਆ ਤਾਂ ਜਹਾਜ਼ ਭਰ ਕੇ ਪੱਛਮ ਦਿਸ਼ਾ ਨੂੰ ਚਲਿਆ ਗਿਆ ਪਰ ਰਾਜੇ ਨੂੰ ਕਹਿ ਗਿਆ ਕਿ ਗੁਰੂ ਨਾਨਕ ਸਾਹਿਬ ਪਤਾ ਨਹੀਂ ਕਿਹੜੇ ਰੂਪ ਵਿਚ ਤੈਨੂੰ ਦਰਸ਼ਨ ਦੇਵੇ। ਰਾਜੇ ਨੇ ਗੁਰੂ ਨਾਨਕ ਸਾਹਿਬ ਦੀ ਪਰਖ ਖ਼ਾਤਰ 'ਭਲੀਆ ਮਹਾ ਸਰੂਪੀਆ ਚੇਰੀਆ ਪੈਦਾ ਕੀਤੀਆ'। ਉਨ੍ਹਾਂ ਦਾ ਕਰਤੱਵ ਸੀ :

ਜੇ ਕੋਈ ਤਪਾ ਤਪੀਸਰੁ ਸੰਨਿਆਸੀ ਬ੍ਰਹਮਚਾਰੀ ਜੋਗੀ ਦਿਗੰਬਰ ਬੈਸਨੋ ਹਿੰਦੂ

---

1. ਸੈਂਟ੍ਰਲ ਸਟੇਟ ਲਾਇਬਰੇਰੀ ਪਟਿਆਲਾ, ਖਰੜਾ 2913, ਪੱਤਰਾ 213.
   ਵੇਖੋ, *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ, 1952, ਪੰਨਾ 89.
   'ਵਲੈਤ ਵਾਲੇ ਅਤੇ ਹਾਫ਼ਜ਼ਾਬਾਦੀ ਨੁਸਖ਼ਿਆਂ ਦਾ ਮਿੱਸਾ ਸੰਸਕਰਨ ਹੋਣ ਦੇ ਬਾਵਜੂਦ ਇਸ ਦੇ ਪਾਠ ਵਿਚ ਬਹੁਤ ਦੋਸ਼ ਹਨ। ਉਕਤ ਪਾਠ ਵਿਚ, ਪਰਗਟਿ ਦੀ ਥਾਂ 'ਪਰਗਾਸ', ਧਿਆਉ ਦੀ ਥਾਂ 'ਧਿਆਨੁ', ਸਮੁਦ੍ਰਉ ਪਾਰਿ ਦੀ ਥਾਂ 'ਕੇ ਪਾਰਿ' ਪਾਠ-ਭੇਦਾਂ ਕਾਰਨ, ਖਰੜਾ 2913 ਦੇ ਪਾਠ ਨੂੰ ਤਰਜੀਹ ਦਿੱਤੀ ਹੈ, ਜੋ ਵਧੇਰੇ ਸ਼ੁੱਧ ਹੈ।
2. *ਉਕਤ-ਕ੍ਰਿਤੀ*, ਸੰਪਾ. ਪਿਆਰ ਸਿੰਘ, ਪਹਿਲੀ ਛਾਪ, 1969, ਪੰਨੇ 60-69.

ਮੁਸਲਮਾਨ ਫ਼ਕੀਰ ਦਰਵੇਸ ਕੋਈ ਅਤੀਤ ਬੈਰਾਗੀ ਆਵੈ ਤਿਸ ਕੀ ਤੁਮ ਸੇਵਾ ਕਰੋ ਐਸੀ ਸੇਵਾ ਕਰੋ ਉਨ ਕਾ ਧਰਮ ਛੂਟਿ ਜਾਇ'...'ਤਬ ਬਾਬਾ ਨਾਨਕ ਅੰਤਰਜਾਮੀ ਪੂਰਨ ਪੁਰਖੁ ਅਰੁ ਰਾਜੇ ਕੇ ਅਰਾਧੇ ਬਾਬਾ ਊਹਾ ਜਾਇ ਨਿਕਲਿਆ'...ਊਹਾ ਬਹੁਤੁ ਬਾਣੀ ਕਰੀ ਅਰੁ ਊਹਾ ਬਹੁਤੁ ਸਿਖ ਕੀਏ॥ ਅਰੁ ਜੈਸੀ ਧਰਤੀ ਸਮੁਦ੍ਰ ਤੇ ਉਰੇ ਹੈ ਤੈਸੀ ਸਮੁਦ੍ਰ ਤੇ ਪਰੈ ਹੈ॥ ਉਸ ਧਰਤੀ ਕਾ ਰਾਜਾ ਸਿਵਨਾਭ ਹੈ॥ ਓਹੁ ਮੁਲਕ ਸਭ ਵਾਹਗੁਰੂ ਵਾਹਗੁਰੂ ਕਰਿ ਉਠਿਆ॥ ਊਹਾ ਉਸ ਹੀ ਰਾਜਾ ਕਉ ਵਡਿਆਈ ਦੀਨੀ॥ ਉਸ ਰਾਜੇ ਕੇ ਧਰਮਸਾਲ ਬੰਧਾਈ॥ ਐਸਾ ਸਬਦੁ ਦ੍ਰਿੜਿਆ॥ ਪੰਜ ਮਣ ਲੂਣ ਰਾਜੇ ਕੀ ਰਸੋਈ ਪੜਿਆ॥ ਉਸ ਧਰਤੀ ਕਉ ਨਿਸਤਾਰ ਕਰਿ ਬਾਣੀ ਪਰਗਾਸ ਕਰੀ॥ ਤਾ ਗੁਰੂ ਬਾਬਾ ਮਰਦਾਨੇ ਕੋ ਲੈਦੋ ਇਸ ਧਰਤੀ ਆਇਆ॥ ਕਰਤਾਰਪੁਰ ਆਇ ਟਿਕਿਆ॥'[1]

ਉਪਰੋਕਤ ਕਾਤਰੇ-ਵੇਤਰੇ ਬਿਰਤਾਂਤ ਵਿਚ ਨਾ ਸਿੰਘਲਾਦੀਪ ਦਾ ਜ਼ਿਕਰ ਹੈ ਨਾ ਪ੍ਰਾਣ ਸੰਗਲੀ ਦਾ। ਲਾਹੌਰ ਦੇ ਵਪਾਰੀ ਦਾ ਪੰਜਾਬ ਦੇ ਟਿੱਬਿਆਂ ਵਿਚਦੀ ਜਹਾਜ਼ ਭਰ ਕੇ ਦਸਾਵਰ ਨੂੰ ਤੁਰਨਾ ਭੂਗੋਲਕ ਅਪ੍ਰਸੰਗਕਤਾ ਹੈ। ਇਹ ਮੋਟਿਫ਼ ਸਾਮੀ ਮੂਲ ਦੀਆਂ ਸੰਤ-ਗਾਥਾਵਾਂ ਅਤੇ ਅਰਬ ਦੇ ਜਹਾਜ਼ੀਆਂ ਦੇ ਕਾਰਨਾਮਿਆਂ ਦੇ ਚਿੱਠਿਆਂ ਤੋਂ ਲਏ ਗਏ ਹਨ, ਜੋ ਚਿਰਕਾਲ ਤੋਂ ਪੰਜਾਬੀ ਲੋਕ-ਚੇਤਨਾ ਵਿਚ ਡੂੰਘੇ ਜਿਉਰੇ ਹੋਏ ਸਨ। ਪੱਛਮੀ ਦਿਸ਼ਾ ਵੱਲ ਜਹਾਜ਼ ਭਰ ਕੇ ਜਾਣਾ, ਉਕਤ ਸਰੋਤ ਦਾ ਲਖਾਇਕ ਹੈ। ਲੂਣ ਦੀ ਖਪਤ ਦੀ ਮਿਕਦਾਰ ਵੀ ਖ਼ਾਨਗਾਹਾਂ ਦੀ ਵਡੱਤਣ ਦਰਸਾਉਣ ਲਈ ਆਮ ਵਰਤੀ ਜਾਂਦੀ ਸੀ।

'ਆਦਿ ਸਾਖੀਆਂ' ਦੀ ਵਾਰਤਾ ਵਿਚ ਇਹ ਸਾਰੇ ਤੱਤ ਸਮੋਏ ਹੋਏ ਹਨ। ਇਸ ਸਾਖੀ ਨੂੰ ਪੰਜਾਬ ਦੀ ਵਪਾਰੀ ਜਮਾਤ ਵੱਲੋਂ ਗੁਰਮਤ ਦੇ ਰੂਪ ਵਿਚ ਨਵੀਨ ਵਿਚਾਰਧਾਰਾ ਨੂੰ ਆਪਣੇ ਨਾਲ ਦੂਰ-ਦੁਰਾਡੀਆਂ ਥਾਵਾਂ 'ਤੇ ਲੈ ਜਾਣ ਦੇ ਪ੍ਰਮਾਣ ਵਜੋਂ ਵੀ ਲਿਆ ਜਾ ਸਕਦਾ ਹੈ। ਮਿਹਰਵਾਨ ਅਤੇ ਉਸ ਦੀ ਟਕਸਾਲ ਨਾਲ ਜੁੜੇ ਲਿਖਾਰੀਆਂ ਦੇ ਜਤਨਾਂ ਸਦਕਾ ਹੋਂਦ ਵਿਚ ਆਈ ਵੱਡ ਆਕਾਰੀ ਜਨਮ-ਸਾਖੀ ਦੇ ਦੂਜੇ ਭਾਗ, 'ਪੋਥੀ ਹਰਿਜੀ' ਵਿਚ ਸਿਵਨਾਭ ਨਾਲ ਸੰਬੰਧਤ ਦੋ ਸਾਖੀਆਂ ਮਿਲਦੀਆਂ ਹਨ, ਜਿਨ੍ਹਾਂ ਵਿਚ ਸਿੰਘਲਾਦੀਪ ਜਾਂ ਪ੍ਰਾਣ ਸੰਗਲੀ ਦਾ ਕੋਈ ਜ਼ਿਕਰ ਨਹੀਂ। ਬਾਣੀਏ ਦੀ ਭੂਮਕਾ ਗ਼ਾਇਬ ਹੈ, 'ਆਦਿ ਸਾਖੀਆਂ' ਵਾਲੀ ਨਾਟਕੀਅਤਾ ਵੀ ਨਹੀਂ। ਪਹਿਲੀ ਵਿਚ ਟਕਸਾਲੀ ਪਰਮਾਰਥ-ਸ਼ੈਲੀ ਵਿਚ 'ਓਅੰਕਾਰ' ਬਾਣੀ ਦੀ ਵਿਆਖਿਆ ਕੀਤੀ ਗਈ ਹੈ। ਦੂਜੀ ਦਾ ਪਾਠ ਹੈ:

ਰਾਜੇ ਸਿਵਨਾਭ ਕਉ ਦੀਖਿਆ ਦੀਨੀ ਸਿਖ ਕੀਆ...ਰਾਜੇ ਕਉ ਸਮਸਤ ਬਾਣੀ ਲਿਖਿ ਦੀਨੀ...ਤਬ ਰਾਜੇ ਸਿਵਨਾਭ ਕਉ ਪੂਰਨ ਸਬਦੁ ਬਾਬੇ ਨਾਨਕ ਜੀ ਦੀਆ॥ ਅਬ ਊਹਾ ਉਸ ਪਾਸਿ ਸਾਰਾ ਲੋਕੁ ਗੋਵਿੰਦੁ ਲਾਗਾ ਸਿਮਰਨੇ॥ ਰਾਜਾ ਉਸਿ ਦੇਸ ਕਾ ਸਨਮੁਖੁ ਹੂਆ ਦੀਨ ਕਾ॥ ਊਹਾ ਏਤਾ ਲੋਕੁ ਜੁੜੇ ਗੁਰੂ ਕਾ ਸਿਖ ਤਿਸ ਕੀ ਮਿਤਿ ਮਿਰਜਾਦਾ ਕਿਛੁ ਨਾਹੀ ਜਿ ਕਿਤਨੀਆ ਸੰਗਤਿ ਆਇ ਜੁੜੇ॥ ਐਪਰ ਲੂਣ ਤੇ ਜਾਣੀਐ ਜਿ ਚਾਲੀਸ ਮਣ ਲੋਣੁ ਰਸੋਈ ਅੰਨ ਮਹਿ ਪੜਤਾ ਹੈ॥ ਐਸੀ ਓਹ ਧਰਮਸਾਲਾ ਗੁਰੂ ਬਾਬੇ ਨਾਨਕ ਜੀ ਕੀ ਬਧੀ ਹੋਈ ਹੈ॥ ਤਬ ਊਹਾਂ ਥੀ ਗੁਰੂ ਬਾਬਾ ਨਾਨਕੁ ਜੀ ਰਾਜੇ ਕਉ ਸਬਦੁ ਦੇ ਅਰੁ ਬਿਦਾ ਹੂਆ॥

1. *ਆਦਿ ਸਾਖੀਆਂ*, ਲੁਧਿਆਣਾ, 1960, ਪੰਨਾ 69.

ਮਰਦਾਨਾ ਸਾਥਿ ਲੇ ਕਰਿ ਖੇਲਤਾ ਖੇਲਤਾ ਰਮਤਾ ਰਮਤਾ ਗੁਰੂ ਬਾਬਾ ਨਾਨਕ ਜੀ ਕਰਤਾਰ ਪੁਰਿ ਆਏ ਜਗੁ ਨਿਸਤਾਰਨ ਕੀ ਨਿਮਤਿ॥[1]

ਇਸ ਬਿਰਤਾਂਤ ਨੂੰ ਗਹੁ ਨਾਲ ਵਾਚਿਆਂ ਅਤੇ 'ਆਦਿ ਸਾਖੀਆਂ' ਨਾਲ ਮੇਲਿਆਂ, ਇਸ ਬਾਰੇ ਕਿਸੇ ਕਿਸਮ ਦਾ ਭਰਮ ਨਹੀਂ ਰਹਿੰਦਾ ਕਿ 'ਹਰਿਜੀ ਪੋਥੀ' ਦਾ ਲਿਖਾਰੀ 'ਆਦਿ ਸਾਖੀਆਂ' ਦੀ ਵਾਰਤਾ ਨੂੰ ਹੀ ਸੰਵਾਰ ਰਿਹਾ ਹੈ। ਲੂਣ ਦੀ ਮਾਤਰਾ ਜ਼ਰੂਰ ਅੱਠ ਗੁਣਾ ਵਧ ਗਈ ਅਤੇ ਬਿਆਨ ਵੀ ਵਿਸਥਾਰ ਫੜ ਗਿਆ। ਦੋਵਾਂ ਸਾਖੀਆਂ ਵਿਚ 'ਬਾਣੀ ਪਰਗਾਸ' ਕਰਨ ਜਾਂ ਲਿਖ ਦੇਣ ਦਾ ਜ਼ਿਕਰ ਤਾਂ ਹੈ, ਪ੍ਰਾਣ ਸੰਗਲੀ ਦਾ ਨਹੀਂ। ਇਸ ਪੋਥੀ ਦਾ ਰਚਨਾ ਕਾਲ ਸੰ. 1707/1650 ਈ. ਹੈ। ਇਸ ਤੋਂ ਸਹਿਜੇ ਹੀ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਸਿੰਘਲਾਦੀਪ ਅਤੇ ਪ੍ਰਾਣ ਸੰਗਲੀ 1650 ਈ. ਤਕ ਜਨਮ-ਸਾਖੀ ਪਰੰਪਰਾ ਵਿਚ ਦਾਖ਼ਲ ਨਹੀਂ ਸੀ ਹੋਈ।

ਹੰਦਾਲੀਆਂ ਵਾਲੀ ਜਨਮ-ਸਾਖੀ ਜੋ 'ਬਾਲੇ ਵਾਲੀ ਜਨਮ-ਸਾਖੀ' ਦੇ ਨਾਂ ਨਾਲ ਪ੍ਰਸਿੱਧ ਹੈ, ਵਿਚ ਸਿਵਨਾਭ ਦੇ ਦੇਸ ਨੂੰ ਸੰਘਲਾਦੀਪ ਨਾਲ ਜੋੜਿਆ ਅਤੇ ਸਿਵਨਾਭ ਨੂੰ ਸਿਉਨਾਭੁ ਬਣਾ ਦਿੱਤਾ। ਇਸ ਨੂੰ ਹੰਦਾਲੀਆਂ ਦੀ ਵਿਲੱਖਣ ਦੇਣ ਕਿਹਾ ਜਾਏਗਾ। ਇਸ ਸਾਖੀ ਦੇ ਲਿਖਾਰੀ ਨੂੰ ਪਰਬਤਾਂ, ਭੂ-ਖੰਡਾਂ, ਟਾਪੂਆਂ, ਸਮੁੰਦਰਾਂ, ਬੰਦਰਾਂ, ਦੀਪਾਂ, ਵਲਾਇਤਾਂ, ਸ਼ਹਿਰਾਂ, ਨਗਰਾਂ, ਜਾਅਲੀ ਸੰਮਤਾਂ, ਤਾਰੀਖ਼ਾਂ, ਵਿੱਥਾਂ, ਵਿਅਕਤੀਆਂ ਦੇ ਅਜੀਬੋ-ਗ਼ਰੀਬ ਨਾਂ ਅਤੇ ਵੇਰਵੇ ਦੇਣ ਦਾ ਬੇਹੱਦ ਝੱਸ ਹੈ। ਵੇਰਵਿਆਂ ਦੇ ਵਰਾਟ ਰੂਪ ਤੋਂ ਤਾਂ ਲਿਖਾਰੀ ਮੇਗੈਲੋਮੇਨਿਕ ਲਗਦਾ ਹੈ। ਰਾਜੇ ਸਿਵਨਾਭ ਦੀ ਧਰਤੀ ਨੂੰ ਸੰਘਲਾਦੀਪ ਨਾਲ ਜੋੜਨ ਵਾਲੀ ਮਿੱਥ ਦੀ ਸਿਰਜਣਾ ਵੀ ਇਸੇ ਦੀ ਕੀਤੀ ਸਹੀ ਹੁੰਦੀ ਹੈ। ਬਾਲੇ ਵਾਲੀ ਜਨਮ-ਸਾਖੀ ਇਸ ਤੱਥ ਦਾ ਪ੍ਰਮਾਣ ਪੇਸ਼ ਕਰਦੀ ਹੈ:

"ਅਗੇ ਸੰਘਲਾਦੀਪ ਦੇ ਸਹਰੁ ਰਾਜੇ ਸਿਉਨਾਭ ਦੀ ਨਗਰੀ ਡੇਢ ਮਹੀਨੇ ਵਿਚਿ ਗਏ॥ ਓਥੋਂ ਦਾ ਰਾਜਾ ਸਿਉਨਾਭੁ ਆਹਾ॥ ਕੇਹਾ ਆਹਾ ਜੇ ਕੋਈ ਪੁਤੁ ਮੰਗਦਾ ਤਾਂ ਪੁਤੁ ਦੇਂਦਾ॥ ਜੇ ਕੋਈ ਮੀਹੁ ਮੰਗਦਾ ਤਾਂ ਮੀਹੁ ਦੇਦਾ[2]॥... ਰਾਜਾ ਸਿਉਨਾਭ ਗੁਰੂ ਨਾਨਕ ਦਾ ਸਿਖੁ ਹੋਇਆ॥ ਲਗਾ ਨਿਰੰਕਾਰ ਜਪਣ ਅਤੇ ਰਯਤਿ ਨੂੰ ਜਪਾਵਣ॥

ਤਿਥੇ ਗੁਰੂ ਨਾਨਕ ਪ੍ਰਾਨ ਸੰਗਲੀ ਉਚਾਰੀ॥ ਹਿਕ ਸੌ ਤੇਰਹ ਧਿਆਉ ਬੋਲੇ॥ ਦੁਇ ਵਰੇ ਤੇ ਪੰਜ ਮਹੀਨੇ ਉਥੇ ਗੁਰੂ ਨਾਨਕ ਰਹਿਆ॥"[3]

ਇਸ ਦੇ ਲਿਖਾਰੀ ਦੇ ਕੋਲ 'ਆਦਿ ਸਾਖੀਆਂ' ਸਨ, ਪਰ ਇਸ ਦੀ ਸਮੱਗਰੀ ਚੋਣਵੇਂ ਢੰਗ ਨਾਲ ਵਰਤੀ ਹੈ। ਸਿੰਘਲਾਦੀਪ ਦੀ ਸੰਗਤ ਦੀ ਰਹੁਰਾਸਿ ਅਤੇ ਲਾਹੌਰ ਦੇ ਬਾਣੀਏ ਵਾਲੀ ਮੁੱਢਲੀ ਵਾਰਤਾ ਜੋ 'ਆਦਿ ਸਾਖੀਆਂ' ਵਿਚ ਭੂਮਕਾ ਵਜੋਂ ਦਿੱਤੀ ਹੈ, ਇਸ ਵਿਚ ਨਹੀਂ ਦਿੱਤੀ, ਪਰ ਰਾਗ ਮਾਰੂ ਮਹਲਾ ੧, ਦਾ ਸ਼ਬਦ 'ਜੋਗੀ ਜੁਗਤਿ ਨਾਮ ਨਿਰਮਾਇਲ' ਨਾਲ ਸੰਬੰਧਤ ਉੱਥਾਨਕਾ ਜੋ 'ਆਦਿ ਸਾਖੀਆਂ' ਰਾਹੀਂ ਜਨਮ-

1. *ਜਨਮ ਸਾਖੀ ਗੁਰੂ ਨਾਨਕ ਦੇਵ*, ਭਾਗ ਦੂਜਾ, ਅੰਮ੍ਰਿਤਸਰ, 1969, ਸਾਖੀ 1-1, ਪੰਨੇ 65-66. —ਕਿਰਪਾਲ ਸਿੰਘ, *ਜਨਮ ਸਾਖੀ ਪਰੰਪਰਾ*, ਪਟਿਆਲਾ, 1990, ਪੰਨੇ 163-64.
2. ਨਿਸੰ ਖਰੜਾ 60 (ਜਨਮ-ਸਾਖੀ ਬਾਲਾ) ਵਿਚ ਪਾਠ ਹੈ: 'ਉਸ ਦੇ ਕਹੇ ਮੀਹ ਵਰਸਦਾ', ਜੋ ਸਹੀ ਲਗਦਾ ਹੈ। ਪਰ ਨੁਸਖ਼ਾ ਸੰ. 1925/1868 ਈ. ਦਾ ਹੈ, ਬਹੁਤਾ ਪੁਰਾਣਾ ਨਹੀਂ।
3. *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ, 1990, ਪੰਨੇ 247-50.

ਸਾਖੀ ਪਰੰਪਰਾ ਵਿਚ ਦਾਖ਼ਲ ਹੋਈ, ਇਸ ਵਿਚ ਵੀ ਵਰਤੀ ਹੈ, ਪਰ ਸੰਖੇਪ ਕੇ। ਸਿਵਨਾਭ ਦੇ ਸ਼ਬਦ-ਜੋੜ 'ਸਿਉਨਾਭੁ' ਜੋ ਸਾਰੀ ਹੰਦਾਲੀ ਲਿਖਤ ਵਿਚ ਇਕਸਾਰ ਵਰਤੇ ਗਏ ਹਨ, ਵਿਸ਼ੇਸ਼ ਧਿਆਨ ਮੰਗਦੇ ਹਨ; ਇਸ ਦਾ ਰਹੱਸ ਅੱਗੇ ਖੁੱਲ੍ਹੇਗਾ। ਪਾਠ "ਲਗਾ ਨਿਰੰਕਾਰ ਜਪਣ ਅਤੇ ਰਯਤਿ ਨੂੰ ਜਪਾਵਣ" 'ਤੇ ਮੁਕਦਾ ਸੀ। ਪਹਿਲਾਂ ਪ੍ਰਾਣ ਸੰਗਲੀ ਅਤੇ ਇਸ ਦੇ 113 ਧਿਆਵਾਂ ਦਾ ਉੱਲੇਖ ਮੂਲ ਲਿਖਤ ਦਾ ਹਿੱਸਾ ਨਹੀਂ ਸੀ, ਬਾਅਦ ਵਿਚ ਪ੍ਰਤਿਕਰਮ ਵਜੋਂ ਜੋੜਿਆ ਗਿਆ ਹੈ। ਇਸ ਦਾ ਜ਼ਿਕਰ 'ਬਾਲਾ ਜਨਮ-ਸਾਖੀ' ਦੇ ਸਭ ਤੋਂ ਪੁਰਾਣੇ ਪ੍ਰਾਪਤ ਮਿਤੀਬੱਧ ਨੁਸਖ਼ੇ[1] (ਸੰ. 1715/1658 ਈ.) ਵਿਚ ਮਿਲਦਾ ਹੋਣ ਤੋਂ ਇਹ ਮਤਲਬ ਲਿਆ ਜਾ ਸਕਦਾ ਹੈ ਕਿ ਪ੍ਰਤਿਕਰਮ ਵਜੋਂ ਹੋਏ ਵਾਧੇ, ਇਸ ਮਿਤੀ ਤੋਂ ਕੁਝ ਸਮਾਂ ਪਹਿਲਾਂ ਮੂਲ ਲਿਖਾਰੀ ਵੱਲੋਂ ਕੀਤੇ ਗਏ।

## ਮਹੱਤਾ, ਸੈਦੋ ਜੱਟ ਹੋਣ ਦੀ

ਪ੍ਰਾਣ ਸੰਗਲੀ ਦੇ ਸੰਪੂਰਣ ਸਿੰਘ ਵੱਲੋਂ ਕੀਤੇ ਸੰਕਲਨ[2] ਵਿਚ ਵਾਰ-ਵਾਰ ਇਹ ਗੱਲ ਦੁਹਰਾਈ ਗਈ ਹੈ ਕਿ ਪ੍ਰਾਣ ਸੰਗਲੀ ਨੂੰ ਬਾਬਾ ਗੁਰੂ ਨਾਨਕ ਦੇ ਮੂੰਹੋਂ ਸੁਣ ਕੇ ਸੈਦੋ ਅਤੇ ਸੀਹੋ ਨੇ ਕਲਮਬੰਦ ਕੀਤਾ। ਹੈਰਾਨੀ ਵਾਲੀ ਗੱਲ ਹੈ ਕਿ 'ਪੁਰਾਤਨ ਜਨਮ-ਸਾਖੀ' ਵਿਚ ਦੂਜੀ ਉਦਾਸੀ ਦੇ ਸਮੇਂ, ਮਰਦਾਨਾ ਜੋ ਬਾਬੇ ਦੇ ਸਫ਼ਰਾਂ ਦਾ ਸਾਥੀ ਸੀ ਗ਼ਾਇਬ ਹੈ; ਉਸ ਦੀ ਥਾਂ ਸੈਦੋ ਤੇ ਸੀਹੋ ਨੇ ਮੱਲੀ ਹੋਈ ਹੈ। ਇਹ ਦੋਵੇਂ ਇਸ ਉਦਾਸੀ ਦੀਆਂ ਸਾਰੀਆਂ ਸਾਖੀਆਂ ਉੱਤੇ ਛਾਏ ਹੋਏ ਹਨ। ਉਹ ਗੁਰੂ ਨਾਨਕ ਦੇ ਸਾਥੀ ਹਨ, ਹੁਕਮ ਨਾਲ ਪਾਹੁਲ ਦਿੰਦੇ, ਬਾਬੇ ਦੀ ਬਾਣੀ ਨਾਲੋ-ਨਾਲ ਲਿਖਦੇ - ਇਕ ਤਰ੍ਹਾਂ ਬਾਬੇ ਦੇ ਸਟੈਨੋ। ਪ੍ਰਾਣ ਸੰਗਲੀ ਦੀ ਉਤਪੱਤੀ ਵਿਚ ਸੈਦੋ ਅਤੇ ਸੀਹੋ ਦੀ ਭੂਮਕਾ ਵੀ ਘੋਖ ਲਈ ਇਕ ਦਿਲਚਸਪ ਮੁੱਦਾ ਹੈ। ਮੁਲਾਹਜ਼ੇ ਲਈ ਕੁਝ ਟੂਕਾਂ ਹਾਜ਼ਰ ਹਨ :

> ਦੁਤੀਆ ਉਦਾਸੀ ਦਖਣ ਕੀ....ਤਦਹੁੰ ਨਾਲਿ ਸੈਦੋ ਜਟੁ ਜਾਤ ਘੇਹੋ ਥਾ[3] *(ਸਾਖੀ 42)*
>
> ਇਹ ਵਾਰ ਹੋਈ ਸੰਪੂਰਨ ਮਾਝ ਕੀ ਤਦਹੁੰ ਸੈਦੋ ਘੇਹੋ ਲਿਖੀ[4] *(ਸਾਖੀ 43)*
>
> ਊਹਾ ਰਾਕਸੁ ਆਦਮੀ ਭਖਦਾ ਥਾ ਧਨਾਸਰੀ ਦੇਸ ਕਾ ਤਹਾਂ ਬਾਬਾ ਜਾਏ ਪ੍ਰਗਟਿਆ ਨਾਲਿ ਸੈਦੋ ਸੀਹੋ ਜਟੁ ਜਾਤ ਘੇਹੋ ਥੇ[5]....ਤਬ ਸੀਹੋ ਪਹੁਲ ਦਿਤੀ[6] *(ਸਾਖੀ 44)*
>
> ਗੋਸਟਿ ਮਛਿੰਦ੍ਰ ਨਾਲਿ ਸੰਪੂਰਨ ਹੋਈ...ਬਾਣੀ ਸੈਦੋ ਜਟ ਜਾਤ ਘੇਹੋ ਲਿਖੀ[7] *(ਸਾਖੀ 46)*

---

1. ਇਹ ਨੁਸਖ਼ਾ, ਪਿਆਰੇ ਲਾਲ ਕਪੂਰ ਦੀ ਸੰਤਾਨ ਪਾਸ, ਹੌਜ਼ ਕਾਜ਼ੀ ਦਿੱਲੀ, ਸਾਂਭਿਆ ਹੋਇਆ ਹੈ।
2. ਵੇਖੋ, *ਪ੍ਰਾਣ ਸੰਗਲੀ*, ਪਟਿਆਲਾ, 1999, ਅੰਤਕਾ-1.
3. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ, 1952, ਪੰਨਾ 78.
4. *ਉਹੀ*, ਪੰਨਾ 81.
5. *ਉਹੀ*, ਪੰਨਾ 81.
6. *ਉਹੀ*, ਪੰਨਾ 82.
7. *ਉਹੀ*, ਪੰਨਾ 86.

ਤਬ ਸਿੰਘਲਾਦੀਪ ਕੀ ਸੁਰਤਿ ਹੋਈ...ਸੈਦੋ ਤੇ ਸੀਹੋ ਆਖਿਆ ਜੀ ਤੇਰੇ ਹੁਕਮ ਨਾਲਿ ਪਹਾੜ ਤਰਨਿ[1]...ਜਨਮ ਮਰਣੁ ਰਾਜੇ ਸਿਉਨਾਭਿ ਕਾ ਕਟਿਆ ਸਿਖ ਹੋਆ। ਸੈਦੋ ਜਟੁ ਜਾਤਿ ਘੇਹੋ ਪਾਹੁਲਿ ਹੁਕਮੁ ਨਾਲਿ ਦਿਤੀ[2]...ਤਦਹੁ ਨਾਲਿ ਸੈਦੋ ਅਤੈ ਸੀਹੋ ਥੇ ਸਿਖ ਤਬ ਪ੍ਰਾਣ ਸੰਗਲੀ ਹੋਈ[3]... ਸੈਦੋ ਘੇਹੋ ਲਿਖਾਈ...ਸੈਦੋ ਥੈ ਸੰਪੂਰਣੁ ਥੀ ਦੁਏ ਉਦਾਸੀ ਹੋਏ ਬਾਬੇ ਆਪਣੈ ਨਾਲਿ ਰਖੇ[4] *(ਸਾਖੀ 47)*

ਤਬ ਸੈਦੋ ਅਤੇ ਸੀਹੋ ਪੈਰੀ ਪਏ...ਤਬ ਘਰਿ ਆਏ[5] *(ਸਾਖੀ 48)*

ਉਪਰੋਕਤ ਟੂਕਾਂ ਤੋਂ ਜੋ ਨੁਕਤੇ ਸਾਹਮਣੇ ਆਉਂਦੇ ਹਨ, ਉਹ ਇਹ ਹਨ : ਸੈਦੋ ਜਾਂ ਸੈਦੋ ਜਟੁ ਜਾਤ ਘੇਹੋ ਇਕ ਵਿਅਕਤੀ ਹੈ; ਸੀਹੋ ਦੂਜਾ - ਦੋਵੇਂ ਇੱਕੋ ਸਮਾਜਕ ਸਤਰ ਨਾਲ ਸੰਬੰਧਤ ਹਨ। ਦੋਵੇਂ ਉਦਾਸੀ ਹੋਏ, ਦੱਖਣ ਦੀ ਉਦਾਸੀ ਦੌਰਾਨ ਬਾਬੇ ਨੇ ਆਪਣੇ ਨਾਲ ਰੱਖੇ। ਸਿੰਘਲਾਦੀਪ ਦੀ ਯਾਤਰਾ ਸਮੇਂ ਵੀ ਇਹ ਦੋਵੇਂ ਨਾਲ ਸਨ। ਸੈਦੋ ਕੋਲ ਸੰਪੂਰਣ ਪ੍ਰਾਣ ਸੰਗਲੀ ਸੀ। 'ਪੁਰਾਤਨ ਜਨਮ-ਸਾਖੀ' ਵਿਚ, ਦੂਜੀ ਉਦਾਸੀ ਦੀਆਂ 7 ਸਾਖੀਆਂ ਵਿੱਚੋਂ 6 ਵਿਚ, ਇਨ੍ਹਾਂ ਵਿੱਚੋਂ ਇਕ ਜਾਂ ਦੋਵੇਂ ਹਾਜ਼ਰ ਹਨ। 42ਵੀਂ ਸਾਖੀ ਵਿਚ ਤਾਂ ਇਹ ਨਾਇਕ ਬਣ ਉੱਭਰੇ ਹਨ; ਇਸ ਵਿਚ ਅੱਠ ਵਾਰ ਇਨ੍ਹਾਂ ਦਾ ਨਾਂ ਬੋਲਦਾ ਹੈ। ਦੋਵਾਂ ਵਿੱਚੋਂ ਸੈਦੋ ਦੇ ਹਰ ਥਾਂ ਹਾਜ਼ਰ-ਨਾਜ਼ਰ ਹੋਣ ਤੋਂ ਇਸ ਦੀ ਪ੍ਰਮੁੱਖਤਾ ਸਾਹਮਣੇ ਆਉਂਦੀ ਹੈ। ਉਸ ਦੇ ਨਾਂ ਨਾਲ, ਜੱਟ ਜਾਤ ਘੇਹੋ ਉਸ ਦੀ ਉਚੇਚੀ ਸ਼ਨਾਖ਼ਤ ਸਥਾਪਤ ਕਰਦੇ ਹਨ।

ਹੈਰਾਨੀ ਹੈ ਕਿ ਅਜੇਹੇ ਮਾਨੇ-ਸਨਮਾਨੇ ਵਿਅਕਤੀਆਂ ਬਾਰੇ ਮੁੱਢਲੀ ਜਨਮ-ਸਾਖੀ ਪਰੰਪਰਾ ਬਿਲਕੁਲ ਚੁੱਪ ਹੈ। 'ਆਦਿ ਸਾਖੀਆਂ', 'ਬੀ 40', ਮਿਹਰਵਾਨ ਵਾਲੀ ਜਨਮ-ਸਾਖੀ ਵਿਚ ਸੈਦੋ ਸੀਹੋ ਬਾਰੇ ਕੋਈ ਸੂਚਨਾ ਨਾ ਹੋਣ ਦਾ ਮਤਲਬ ਹੈ ਕਿ ਸੈਦੋ-ਸੀਹੋ ਵਰਤਾਰਾ 1650 ਈ. ਤੋਂ ਬਾਅਦ ਹੋਂਦ ਵਿਚ ਆਇਆ। ਇਹ ਵੀ, ਕਿ ਸਾਖੀ ਪਰੰਪਰਾ ਵਿਚ ਸੈਦੋ, ਸੀਹੋ, ਸਿਵਨਾਭ ਅਤੇ ਪ੍ਰਾਣ ਸੰਗਲੀ 1650 ਈ. ਤੋਂ ਬਾਅਦ ਰੂਪਮਾਨ ਹੋਏ।

ਭਾਈ ਗੁਰਦਾਸ ਦੀ 11ਵੀਂ ਵਾਰ ਵਿਚ ਗੁਰੂ ਨਾਨਕ ਸਾਹਿਬ ਦੇ ਬਹੁਤ ਸਾਰੇ ਸਿੱਖਾਂ ਸੇਵਕਾਂ ਦੇ ਨਾਂ, ਕਈ ਪ੍ਰਸੰਗਾਂ ਵਿਚ ਆਉਂਦੇ ਹਨ। ਪਰ ਗੁਰੂ ਨਾਨਕ ਸਾਹਿਬ ਦੇ ਉਦਾਸੀ ਸਮੇਂ ਨਾਲ ਰਹਿਣ ਵਾਲੇ ਅਤੇ ਬਾਣੀ ਲਿਖਣ ਵਾਲੇ ਤਥਾ-ਕਥਿਤ ਲਿਖਾਰੀਆਂ ਦਾ ਕੋਈ ਜ਼ਿਕਰ ਨਹੀਂ। ਇਹ ਤੱਥ ਸੈਦੋ ਦੇ ਗੁਰੂ ਨਾਨਕ ਸਾਹਿਬ ਦਾ ਸਾਥੀ ਅਤੇ ਉਨ੍ਹਾਂ ਦੀ ਬਾਣੀ ਦੇ ਲੇਖਕ ਹੋਣ ਦੇ ਦਾਅਵੇ ਨੂੰ ਸ਼ੱਕੀ ਬਣਾ ਦਿੰਦਾ ਹੈ। ਸਬੂਤਾਂ ਦੀ ਅਣਹੋਂਦ ਕਾਰਨ ਸੀਹੋ ਬਾਰੇ ਤਾਂ ਕੁਝ ਨਹੀਂ ਕਿਹਾ ਜਾ ਸਕਦਾ ਪਰ ਸੈਦੋ ਦੀ ਹੋਂਦ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਭਾਈ ਗੁਰਦਾਸ ਦੀ 11ਵੀਂ ਵਾਰ ਦੇ 25ਵੀਂ ਪਉੜੀ ਵਿਚ ਇਸ ਦਾ ਜ਼ਿਕਰ ਮਿਲਦਾ ਹੈ :

ਸਾਈਂ ਦਿਤਾ ਝੰਝੀਆ ਸੈਦੋ ਜਟੁ ਸਬਦੁ ਵੀਚਾਰੀ[6]

---

1. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ, 1952, ਪੰਨਾ 86.
2. *ਉਹੀ*, ਪੰਨਾ 89.
3. *ਉਹੀ*, ਪੰਨਾ 89.
4. *ਉਹੀ*, ਪੰਨਾ 90.
5. *ਉਹੀ*, ਪੰਨਾ 90.
6. *ਵਾਰਾਂ ਭਾਈ ਗੁਰਦਾਸ*, ਸੰਪਾ. ਹਜ਼ਾਰਾ ਸਿੰਘ, ਅੰਮ੍ਰਿਤਸਰ, 1951, ਪੰਨਾ 238.

ਸੈਦੋ ਨਾਂ ਦੇ ਸਿੱਖ ਅਨੇਕਾਂ ਹੋਣਗੇ ਪਰ 'ਸੈਦੋ ਜੱਟ' ਇਕ ਵਿਅਕਤੀ ਵਿਸ਼ੇਸ਼ ਹੈ। 'ਪੁਰਾਤਨ ਜਨਮ-ਸਾਖੀ' ਵਿਚ ਸੈਦੋ ਜੱਟ ਜਾਤ ਘੇਹੋਂ ਅਤੇ ਭਾਈ ਗੁਰਦਾਸ ਦੇ ਦੱਸੇ ਸੈਦੋ ਜੱਟ ਦੇ ਨਾਂ ਦੀ ਵਿਸੇਖਤਾ ਦੀ ਸਾਂਝ ਸਪੱਸ਼ਟ ਨਜ਼ਰ ਆਉਂਦੀ ਹੈ। ਫ਼ਰਕ ਸਿਰਫ਼ ਸਮੇਂ ਦਾ ਹੈ। ਭਾਈ ਗੁਰਦਾਸ ਨੇ ਇਸ ਨੂੰ ਮੁਜੰਗਾਂ, ਨੇੜੇ ਲਾਹੌਰ, ਦੀ ਸੰਗਤ ਦੇ ਇਕ ਰੁਕਨ ਵਜੋਂ ਗਿਣਿਆ ਹੈ। ਇਹ ਸ਼ਬਦ ਦਾ ਧਨੀ, ਬੁਧੀਮਾਨ, ਗੰਭੀਰ ਵਿਚਾਰਕ ਅਤੇ ਲਿਖਣ ਪੜ੍ਹਨ ਵਾਲਾ ਬੰਦਾ ਸੀ। ਇਸ ਸੰਗਤ ਦਾ ਸੰਬੰਧ ਗੁਰੂ ਅਰਜਨ ਸਾਹਿਬ ਦੇ ਨਾਲ ਹੈ। ਇਸ ਤਰ੍ਹਾਂ ਸੈਦੋ ਜੱਟ ਗੁਰੂ ਨਾਨਕ ਸਾਹਿਬ ਦਾ ਨਹੀਂ ਸਗੋਂ ਗੁਰੂ ਅਰਜਨ ਸਾਹਿਬ ਦਾ ਸਿੱਖ ਅਤੇ ਸਮਕਾਲੀ ਸਿੱਧ ਹੁੰਦਾ ਹੈ। ਭਾਈ ਗੁਰਦਾਸ ਕਿਉਂਕਿ ਗੁਰੂ-ਘਰ ਦੇ ਬਹੁਤ ਨੇੜੇ ਸਨ ਅਤੇ ਗੁਰੂ-ਘਰ ਨਾਲ ਜੁੜੇ ਉੱਘੇ ਸਿੱਖਾਂ ਤੋਂ ਭਲੀ ਭਾਂਤ ਜਾਣੂ ਸਨ, ਇਸ ਲਈ ਇਨ੍ਹਾਂ ਦੀ ਗਵਾਹੀ ਭਰੋਸੇਯੋਗ ਅਤੇ ਅਕੱਟ ਹੈ। *ਸਿੱਖਾਂ ਦੀ ਭਗਤਮਾਲਾ* ਦੀ ਸਾਖੀ 106 ਵਿਚ ਜ਼ਿਕਰ ਹੈ:

> ਸੈਦੋ ਨੂ ਬਚਨੁ ਹੋਇਆ ਤੂ ਸਬਦ ਦਾ ਵੀਚਾਰੁ ਕੀਤਾ ਕਰੁ। ਤੇ ਗਿਆਨ ਦੁਆਰਾ ਵਾਹਗੁਰੂ ਨੂ ਸਰਗੁਣ ਨਿਰਗੁਣ ਇਕ ਕਰ ਜਾਣ। ਜੋ ਤੇਰੇ ਰਸਨਾ ਥੀ ਬਚਨੁ ਸੁਣੇਗਾ ਤਾ ਓਸ ਦਾ ਭੀ ਮਨੁ ਦ੍ਰਵ ਜਾਵੈਗਾ।

ਇਸ ਤੋਂ ਵੱਧ ਹੋਰ ਕੋਈ ਸੂਚਨਾ ਸੈਦੋ ਬਾਰੇ ਪ੍ਰਾਪਤ ਨਹੀਂ। ਇਸੇ ਲੇਖਕ ਦੀ ਦੂਜੀ ਰਚਨਾ *ਗਿਆਨ ਰਤਨਾਵਲੀ* ਵਿਚ, ਆਸ ਕੀਤੀ ਜਾਂਦੀ ਸੀ ਕਿ ਗੁਰੂ ਨਾਨਕ ਸਾਹਿਬ ਦੀ ਜਨਮ-ਸਾਖੀ ਹੋਣ ਕਰ ਕੇ ਉਸ ਵਿਚ ਸੈਦੋ-ਸੀਹੋ ਪਰਪੰਚ ਦਾ ਅਸਰ ਵੇਖਣ ਨੂੰ ਜ਼ਰੂਰ ਮਿਲੇਗਾ, ਪਰ ਉਸ ਵਿਚ ਵੀ ਅਜਿਹਾ ਕੁਝ ਨਹੀਂ। ਪ੍ਰਾਣ ਸੰਗਲੀ ਰਚ ਕੇ ਸਿਉਨਾਭ ਨੂੰ ਪੋਥੀ ਦੇਣ ਦਾ ਜ਼ਿਕਰ ਤਾਂ ਹੈ[1], ਪਰ ਇਸ ਦੇ ਤਥਾ-ਕਥਿਤ ਲਿਖਾਰੀਆਂ ਬਾਰੇ ਕੋਈ ਸੂਚਨਾ ਦਰਜ ਨਹੀਂ। ਸਪੱਸ਼ਟ ਹੈ ਲੇਖਕ 'ਪੁਰਾਤਨ ਜਨਮ-ਸਾਖੀ' ਦੀ ਥਾਂ 'ਜਨਮ-ਸਾਖੀ ਬਾਲਾ' ਦੀ ਪੈਰਵੀ ਕਰ ਰਿਹਾ ਹੈ। ਮੁੱਢਲੇ ਸਿੱਖ ਇਤਿਹਾਸਕ ਗਰੰਥ ਜਿਵੇਂ *ਮਹਿਮਾ ਪ੍ਰਕਾਸ਼, ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਅਤੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਪ੍ਰਾਣ ਸੰਗਲੀ ਦਾ ਜ਼ਿਕਰ ਕਰਦੇ ਹਨ, ਪਰ ਇਸ ਨੂੰ ਸਾਖੀ ਪਰੰਪਰਾ ਵਿਚ ਜੋੜਨ ਵਾਲੇ ਸੈਦੋ ਬਾਰੇ ਚੁੱਪ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ ਸੈਦੋ ਨੂੰ ਘੇਈ ਜਾਤ ਦਾ ਖੱਤਰੀ ਦੱਸਿਆ ਹੈ, ਜੋ ਵਰੁਣ ਦਾ ਪੁਜਾਰੀ ਸੀ ਅਤੇ ਦੱਖਣ ਦੀ ਯਾਤਰਾ ਸਮੇਂ ਬਾਬੇ ਦੇ ਨਾਲ ਰਿਹਾ।[2] ਉਨ੍ਹਾਂ ਦੀ ਇਸ ਸੂਚਨਾ ਦਾ ਸਰੋਤ ਪਤਾ ਨਹੀਂ ਕਿਹੜਾ ਸੀ, ਪਰ ਸੈਦੋ ਨੂੰ 'ਪੁਰਾਤਨ ਜਨਮ-ਸਾਖੀ' ਵਿਚ ਹਰ ਥਾਂ ਘੇਹੋ ਗੋਤੀ ਜੱਟ ਦੱਸਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦੀ ਦਿੱਤੀ ਸੂਚਨਾ ਲਈ ਉਨ੍ਹਾਂ ਦੇ ਧੰਨਵਾਦੀ ਹੋਣਾ ਤਾਂ ਇਕ ਪਾਸੇ ਰਿਹਾ, ਉਨ੍ਹਾਂ ਦੇ ਇਸ ਬਿਆਨ ਵਿਚ ਏਨੀ ਸਚਾਈ ਵੀ ਨਹੀਂ ਕਿ ਇਹ ਸਵੀਕਾਰੇ ਜਾਣ ਜੋਗੀ ਸਮਝੀ ਜਾਏ।

ਕੀ ਸੈਦੋ, ਗੁਰੂ ਨਾਨਕ ਸਾਹਿਬ ਦਾ ਸੰਗੀ ਅਤੇ ਬਾਣੀ ਦਾ ਲਿਖਾਰੀ ਸੀ? ਇਸ ਸਵਾਲ ਦਾ ਸਪੱਸ਼ਟ ਜਵਾਬ ਤਾਂ ਇਹੋ ਬਣਦਾ ਹੈ, ਨਹੀਂ; ਨਾ ਇਹ ਉਨ੍ਹਾਂ ਦਾ ਸਾਥੀ ਸੀ, ਨਾ ਲਿਖਾਰੀ। ਭਾਈ ਗੁਰਦਾਸ ਦੀ ਗਵਾਹੀ ਸੈਦੋ-ਸੀਹੋ ਦੇ ਦਾਅਵੇ ਨੂੰ ਕਮਜ਼ੋਰ

1. *ਗਿਆਨ ਰਤਨਾਵਲੀ*, ਸੰਪਾ. ਜਸਬੀਰ ਸਿੰਘ ਸਾਬਰ, ਅੰਮ੍ਰਿਤਸਰ, 1993, ਪੰਨਾ 408.
2. *ਮਹਾਨ ਕੋਸ਼*, ਪਟਿਆਲਾ, 1960, ਪੰਨਾ 172.

ਕਰਦੀ ਹੈ। ਇਸ ਗੁੰਝਲਦਾਰ ਮਸਲੇ ਦਾ ਅੰਤਰਾ ਲੈਣ ਲਈ 'ਪੁਰਾਤਨ ਜਨਮ-ਸਾਖੀ' ਵੱਲ ਮੁੜਨ ਦੀ ਲੋੜ ਹੈ। ਇਸ ਵਿਚਲਾ ਨਿਮਨੋਕਤ ਵਰਣਨ ਧਿਆਨ ਮੰਗਦਾ ਹੈ:

> "ਤਿਤੁ ਮਹਲਿ ਪ੍ਰਾਣ ਸੰਗਲੀ ਹੋਈ॥ ਦੇਹੀ ਕੀ ਚੀਨ ਮਥੀ॥ ਪਰੁ ਲੈ ਕਿਨੈ ਨ ਸਕੀਆ॥ ਓਥੈ ਹੀ ਛਡੀ॥ ਸੈਦੋ ਘੇਹੋ ਲਿਖਾਈ॥ ਚਰਣ ਮਧੂਰੇ ਕੈ ਗੋਰਖ ਹਟੜੀ ਪਾਸਿ॥ ਗੋਰਖ ਹਟੜੀ ਕੈ ਪਾਸਿ ਇਕੁ ਚਕੁ ਹੈ॥ ਉਸ ਮੜੀ ਤੈ ਚਾਰਿ ਕੋਸ ਹੈ॥ ਤਿਸ ਵਿਚਿ ਅਲਿਪਤੁ ਰਹਿਣ ਲਗਾ॥ ਪਰਗਟਿ ਕੀਤੀਆ ਅਨਾਹਦ ਬਾਣੀ॥ ਪਰੁ ਅਧ ਵਿਚਿ ਨਾ ਪਾਈਐਗੀ॥ ਰਾਜੇ ਸਿਉਨਾਭਿ ਜੋਗੁ ਮਿਲੀ॥ ਵਿਦਿਆ [ਬਚਨ] ਹੋਆ॥ ਜੋ ਇਕ ਆਦਮੀ ਆਵੈਗਾ ਜੰਬੂ ਦੀਪ ਤੇ ਉਸ ਜੋਗੁ ਲਿਖਿ ਦੇਵਣੀ॥ ਸਲੋਕ॥ ਸੈਦੋ ਥੈ ਸੰਪੂਰਣੁ ਥੀ॥ ਦੁਏਹਿ ਉਦਾਸੀ ਬਾਬੈ ਆਪਣੇ ਨਾਲਿ ਰਖੇ॥ ਰਾਜੇ ਸਿਉਨਾਭ ਜੋਗੁ ਇਕ ਮੰਜੀ ਮਿਲੀ॥ ਰਾਜੇ ਸਿਉਨਾਭ ਜੋਗੁ ਗੁਰੂ ਦੀ ਖੁਸੀ ਹੋਈ॥"[1]

ਇਹ ਬਿਰਤਾਂਤ ਜਨਮ-ਸਾਖੀ ਵਿਚ ਪ੍ਰਾਣ ਸੰਗਲੀ ਦੇ ਪਹਿਲੇ ਧਿਆਉ ਦੇ 21 ਸਲੋਕ ਦੇਣ ਬਾਅਦ ਦਿੱਤਾ ਹੈ। ਇਸ ਵਿਚ ਵਰਨੀ ਗੋਰਖ ਹਟੜੀ - ਪੁਰਾਣਾ ਨਾਂ ਗੋਰ ਖੱਤਰੀ - ਪਿਸ਼ਾਵਰ ਦੇ ਨੇੜੇ ਸਥਿਤ ਹੈ। ਬਸਤੀ ਦਾ ਨਾਂ ਕੇਵਲ 'ਚਕ' ਲਿਖਿਆ ਹੈ। ਪਿਸ਼ਾਵਰ ਦਾ ਪਹਿਲਾ ਨਾਂ ਪਾਰਾਸ਼ਾਵਰ ਸੀ। ਅਕਬਰ ਦੇ ਸਮੇਂ ਇਹ ਪੇਸ਼ਾਵਰ ਹੋ ਗਿਆ।[2] ਇਸ ਬਿਰਤਾਂਤ ਦੇ ਲਿਖੇ ਜਾਣ ਸਮੇਂ ਤਕ ਸ਼ਾਇਦ ਇਹ ਨਾਂ ਬਹੁਤਾ ਪ੍ਰਚੱਲਤ ਨਹੀਂ ਸੀ ਹੋਇਆ, ਇਸ ਲਈ ਇਸ ਨੂੰ ਕੇਵਲ ਚੱਕ ਕਿਹਾ ਹੈ। ਪਰ ਗੋਰਖ ਹਟੜੀ/ਗੋਰ-ਖੱਤਰੀ - ਜਿਸ ਦਾ ਜ਼ਿਕਰ *ਬਾਬਰ-ਨਾਮਾ* ਵਿਚ ਮਿਲਦਾ ਹੈ, ਅਬੁਲ ਫ਼ਜ਼ਲ *ਅਕਬਰ-ਨਾਮਾ* ਵਿਚ ਵੀ ਕਰਦਾ ਹੈ - ਦੇ ਜ਼ਿਕਰ ਨੇ ਬਸਤੀ ਦੀ ਪਹਿਚਾਣ ਬਾਰੇ ਕਿਸੇ ਕਿਸਮ ਦਾ ਭੁਲੇਖਾ ਨਹੀਂ ਰਹਿਣ ਦਿੱਤਾ। ਇਹ ਬਸਤੀ ਜੋ ਪਿਸ਼ਾਵਰ ਹੀ ਹੋ ਸਕਦੀ ਹੈ, ਗੋਰ-ਖੱਤਰੀ (ਜਾਤੀਗਤ ਨਾਂ ਮੜ੍ਹੀ) ਤੋਂ ਚਾਰ ਕੋਸ ਹੈ। ਇਸ ਦੇ ਪਾਸ 'ਚਰਣ ਮਧੂਰੇ ਕੈ' ਵਿਚ ਰਹਿੰਦਾ ਸੀ, ਸੈਦੋ ਜੱਟ ਜਾਤ ਘੇਹੋ, ਜਿਸ ਨੇ ਪ੍ਰਾਣ ਸੰਗਲੀ ਲਿਖੀ। ਸੂਚਨਾ, ਜੋ ਇਸ ਇੰਦਰਾਜ ਵਿਚ ਦਿੱਤੀ ਹੈ, ਬੜੇ ਪਤੇ ਦੀ ਹੈ; ਇਕ ਤਰ੍ਹਾਂ ਉਸ ਦੇ ਆਪਣੇ ਹਸਤਾਖ਼ਰ। 'ਚਰਣ ਮਧੂਰੇ ਕੈ' ਵਿਚ ਉਹ ਇਕੱਲਾ (ਸੀਹੋ ਨਹੀਂ) ਅਲਿਪਤੁ ਯਾਨੀ ਆਲੇ-ਦੁਆਲੇ ਤੋਂ ਬੇਪ੍ਰਵਾਹ ਰਹਿੰਦਾ ਸੀ। ਉਸ ਕੋਲ ਸੰਪੂਰਨ ਪ੍ਰਾਣ ਸੰਗਲੀ ਸੀ, ਜਿਸ ਦੇ ਪਹਿਲੇ ਧਿਆਉ ਦੀਆਂ 21 ਪਉੜੀਆਂ ਦਰਜ ਕਰ ਕੇ ਇਸ ਨੂੰ ਪ੍ਰਗਟ ਕੀਤਾ, ਤੇ ਸੂਚਨਾ ਦੇ ਰਿਹਾ ਹੈ ਕਿ ਸਾਰੀ ਪ੍ਰਾਣ ਸੰਗਲੀ ਇਥੇ ਨਹੀਂ ਲਿਖੀ ਜਾ ਸਕਦੀ।

'ਦੁਇ ਉਦਾਸੀ' ਵਾਕੰਸ਼ ਸੈਦੋ (ਅਤੇ ਸੀਹੋ) ਦੇ ਘਰ ਬਾਰ ਛੱਡ ਕੇ ਸਿੱਖੀ ਪ੍ਰਚਾਰ ਲਈ ਉਦਾਸੀ ਸੰਪਰਦਾ ਵਿਚ ਸ਼ਾਮਲ ਹੋਣ ਦਾ ਸੰਕੇਤ ਹੈ। ਸਿੱਖੀ ਪ੍ਰਚਾਰ ਦੇ ਕਾਰਜ ਨੂੰ ਅੱਗੇ ਤੋਰਨ ਲਈ ਬਾਬਾ ਸ੍ਰੀ ਚੰਦ ਨੇ ਗੁਰੂ ਹਰਿਗੋਬਿੰਦ ਪਾਸੋਂ ਉਨ੍ਹਾਂ ਦੇ ਵੱਡੇ

1. ਇਹ ਪਾਠ, ਸੈਂਟ੍ਰਲ ਸਟੇਟ ਲਾਇਬ੍ਰੇਰੀ ਪਟਿਆਲਾ, ਖਰੜਾ 2913, ਪੱਤਰਾ 213-14 ਅਨੁਸਾਰ ਹੈ; ਭਾਈ ਵੀਰ ਸਿੰਘ ਦੀ ਸੰਪਾਦਤ 'ਪੁਰਾਤਨ ਜਨਮ-ਸਾਖੀ' ਦਾ ਪਾਠ ਅਨੇਕਾਂ ਪਾਠ-ਭੇਦਾਂ ਕਾਰਨ ਦੋਸ਼ਪੂਰਨ ਅਤੇ ਕਈ ਥਾਈਂ ਅਰਥ-ਵਿਅਰਥ ਹੋ ਗਿਆ ਹੈ। ਵੇਖੋ, ਉਕਤ-ਸਥਾਨ, ਪੰਨੇ 89-90.
2. cf. *Ancient Geography of India*, Varanasi, 1963, pp. 66-68.
— ਕਿਰਪਾਲ ਸਿੰਘ, *ਜਨਮ ਸਾਖੀ ਪਰੰਪਰਾ*, ਪਟਿਆਲਾ, 1990, ਪੰਨਾ 135.

ਸੁਪੁੱਤਰ ਬਾਬਾ ਗੁਰਦਿੱਤਾ ਨੂੰ ਮੰਗ ਲਿਆ ਸੀ ਅਤੇ ਉਨ੍ਹਾਂ ਨੂੰ ਆਪਣਾ ਉੱਤਰਾਧਿਕਾਰੀ ਥਾਪ ਕੇ ਉਦਾਸੀ ਸੰਪਰਦਾ ਨੂੰ ਸਿੱਖੀ ਦੀ ਮੁੱਖ ਧਾਰਾ ਨਾਲ ਮੇਲ ਕੇ ਗੁਰਮਤ ਪ੍ਰਚਾਰ ਦਾ ਮੁੱਢ ਬੰਨ੍ਹਿਆ ਸੀ। ਉਦਾਸੀਆਂ ਦੀਆਂ ਬਖ਼ਸ਼ਿਸ਼ਾਂ ਅਤੇ ਧੂਣੇ ਇਸ ਤੋਂ ਬਾਅਦ ਸਥਾਪਤ ਹੋਏ।[1] ਬਾਬਾ ਗੁਰਦਿੱਤਾ ਦੀ ਚਲਾਈ ਹੋਈ ਪ੍ਰਚਾਰ ਲਹਿਰ ਦਾ ਕਾਰਜ-ਖੇਤਰ ਸੂਬਾ ਸਰਹੱਦ ਅਤੇ ਪੱਛਮੀ ਪੰਜਾਬ ਮੁੱਖ ਸੀ। ਸੰਭਾਵਨਾ ਹੈ ਕਿ ਲਾਹੌਰ ਦੇ ਰਹਿਣ ਵਾਲਾ ਸੈਦੋ, ਜੋ ਸਬਦ-ਵੀਚਾਰ ਦਾ ਅਧਿਕਾਰੀ ਸੀ, ਬਾਬਾ ਗੁਰਦਿੱਤਾ ਵੱਲੋਂ ਸਥਾਪਤ ਹੋਏ ਨਵੇਂ ਉਦਾਸੀ ਮਿਸ਼ਨ ਦਾ ਅੰਗ ਬਣ ਕੇ ਗੋਰਖ ਹਟੜੀ ਦੇ ਪਾਸ ਚਰਨ ਮਧੂਰੇ ਕੇ ਜਾ ਟਿਕਿਆ। ਪਿਸ਼ਾਵਰ ਵਿਚ ਵੱਡੀ ਸੰਗਤ ਸੀ।[2] ਪੁਰਾਣੇ ਪਿਸ਼ਾਵਰ ਵਿਚ ਸਥਿਤ ਗੋਰ-ਖੱਤਰੀ ਜਿਸ ਦਾ ਪਰਿਵਰਤਤ ਰੂਪ ਗੋਰਖ ਹਟੜੀ ਹੈ, ਪੁਰਾਣੇ ਵੇਲਿਆਂ ਵਿਚ ਬੁੱਧ ਮੱਤ ਦਾ ਵੱਡਾ ਕੇਂਦਰ ਸੀ, ਜੋ ਮੱਧ-ਕਾਲ ਵਿਚ ਜੋਗੀਆਂ ਦੇ ਥਾਨ ਵਿਚ ਬਦਲ ਗਿਆ। ਮੁੱਢ ਵਿਚ ਇਹ ਸ਼ਾਇਦ ਕਿਸੇ ਪ੍ਰਤਿਭਾਵਾਨ ਖੱਤਰੀ ਦੀ ਕਬਰ ਜਾਂ ਸਮਾਧ ਹੀ ਸੀ ਜਿਸ ਦੀ ਮਾਨਤਾ ਇਥੇ ਆ ਕੇ ਮੁੰਡਣ ਕਰਾਉਣ ਨਾਲ ਹੁੰਦੀ ਸੀ। ਬਾਬਰ ਨੇ 1510 ਈ. ਵਿਚ ਇਸ ਦੀ ਯਾਤਰਾ ਸਮੇਂ ਹਨੇਰੀ ਮੜ੍ਹੀ ਦੁਆਲੇ ਮਨੁੱਖੀ ਝੰਡ ਖਿਲਰੀ ਵੇਖੀ ਹੋਣ ਦਾ ਜ਼ਿਕਰ ਕੀਤਾ ਹੈ।[3] ਸੁਮੇਰ, ਅੱਚਲ ਬਟਾਲਾ, 'ਹਕੀਕਤ ਰਾਹ ਮੁਕਾਮ' ਵਾਲੇ ਕਜਲੀਬਨੁ ਅਤੇ ਗੋਰਖ ਹਟੜੀ ਸਿੱਧਾਂ ਜੋਗੀਆਂ ਦੇ ਵੱਡੇ ਠਿਕਾਣਿਆਂ ਵਜੋਂ ਪਰੰਪਰਾ ਵਿਚ ਵਖਾਣੇ ਗਏ ਹਨ। ਇਨ੍ਹਾਂ ਟਿਕਾਣਿਆਂ 'ਤੇ ਸਿੱਧਾਂ ਨਾਲ ਬਾਬੇ ਨਾਨਕ ਦੀਆਂ ਗੋਸ਼ਟਾਂ ਹੋਈਆਂ ਵੀ ਕਲਪੀਆਂ ਗਈਆਂ ਹਨ।

ਸੈਦੋ ਦੇ ਸੰਬੰਧ ਵਿਚ ਗੋਰਖ ਹਟੜੀ ਦਾ ਵਰਨਨ, ਨਾ ਕੇਵਲ ਪ੍ਰਾਣ ਸੰਗਲੀ ਦੀ ਉਤਪੱਤੀ ਦੇ ਪਿਛੋਕੜ ਦਾ ਬੋਧ ਕਰਾਉਂਦਾ ਹੈ, ਸਗੋਂ ਇਸ ਦੇ 'ਪੁਰਾਤਨ ਜਨਮ-ਸਾਖੀ' ਵਿਚ ਸੰਮਿਲਤ ਹੋਣ ਦੇ ਕਾਰਨਾਂ ਅਤੇ ਪਰਿਸਥਿਤੀਆਂ 'ਤੇ ਰੋਸ਼ਨੀ ਵੀ ਪਾਉਂਦਾ ਹੈ। ਜੋਗੀਆਂ ਦੇ ਪ੍ਰਾਪਤ ਸਾਹਿਤ ਵਿਚ ਪ੍ਰਾਣ ਸੰਗਲੀ ਨਾਂ ਦੀਆਂ ਰਚਨਾਵਾਂ ਗੋਰਖ ਅਤੇ ਚੌਰੰਗੀ ਨਾਥ, ਦੋਵਾਂ ਦੇ ਨਾਵਾਂ ਹੇਠ ਰਚੀਆਂ ਹੋਈਆਂ ਮਿਲਦੀਆਂ ਹਨ।[4] ਉਨ੍ਹਾਂ ਦੇ ਨਮੂਨੇ ਉੱਤੇ ਵਿਚਾਰ ਅਧੀਨ ਪ੍ਰਾਣ ਸੰਗਲੀ ਦੀ ਸਿਰਜਣਾ ਹੋਈ। ਇਹ ਪਰੰਪਰਾ ਦਾ ਇਕ ਹਿੱਸਾ ਹੀ ਹੈ। ਨਿਰਨਾਇਕ ਢੰਗ ਨਾਲ ਕਹਿਣਾ ਮੁਸ਼ਕਲ ਹੈ ਕਿ ਪ੍ਰਾਣ ਸੰਗਲੀ ਸੈਦੋ ਨੇ ਆਪ ਲਿਖੀ ਜਾਂ ਕਿਸੇ ਵਿਅਕਤੀ ਪਾਸੋਂ ਪ੍ਰਾਪਤ ਕਰ ਕੇ, ਸਾਂਭਣਯੋਗ ਵਸਤ ਸਮਝ ਕੇ ਜਨਮ-ਸਾਖੀ ਵਿਚ ਚਾੜ੍ਹ ਦਿੱਤੀ। ਸੈਦੋ ਵਰਗਾ ਵਿਚਾਰਵਾਨ ਬੰਦਾ, ਗੁਰਮਤ ਦੇ ਪੈਂਤੜੇ ਤੋਂ ਭਲੀ ਭਾਂਤ ਜਾਣੂ ਸੀ। ਤਾਂ ਵੀ, ਉਸ ਨੂੰ ਪ੍ਰਾਣ ਸੰਗਲੀ ਅਤੇ ਗੁਰਬਾਣੀ ਵਿਚਲੇ ਅਧਿਆਤਮਕ ਅਤੇ

---

1. ਵੇਖੋ, ਰਣਧੀਰ ਸਿੰਘ, *ਉਦਾਸੀ ਸਿੱਖਾਂ ਦੀ ਵਿਥਿਆ*, ਅੰਮ੍ਰਿਤਸਰ, 1959, ਪੰਨੇ 110-30.
 —ਗੋਬਿੰਦ ਨਾਥ ਰਾਜਗੁਰੂ, 'ਉਦਾਸੀ ਸੰਪਰਦਾਇ ਦੀ ਪੁਰਾਤਨ ਪੰਜਾਬੀ ਵਾਰਤਕ ਨੂੰ ਦੇਣ', *ਖੋਜ ਪਤ੍ਰਿਕਾ*, ਪਟਿਆਲਾ, 1997, ਪੰਨਾ 361.
2. ਅੰਮ੍ਰਿਤਸਰ ਵਿਚ ਸੰਤੋਖਸਰ ਪਿਸ਼ਾਵਰ ਦੇ ਭਾਈ ਸੰਤੋਖੇ ਦੇ ਨਾਂ 'ਤੇ ਉਸ ਦੇ ਧਨ ਨਾਲ ਬਣਿਆਂ ਦੱਸਿਆ ਜਾਂਦਾ ਹੈ। ਵੇਖੋ, *ਮਹਾਨ ਕੋਸ਼*, ਪਟਿਆਲਾ, 1960, ਪੰਨਾ 58.
3. *The Babur-nama*, trans. A.S. Beveridge, Vol. I, London, 1921, p. 394.
 — W.H. McLeod, *Early Sikh Tradition*, p. 146.
4. ਜਗਜੀਤ ਸਿੰਘ ਖ਼ਾਨਪੁਰੀ, *ਉਕਤ-ਕ੍ਰਿਤੀ*, ਪੰਨਾ 4.

ਰਹੱਸਵਾਦੀ ਤੱਤਾਂ ਦੀ ਸਾਂਝ ਕਾਰਨ ਪ੍ਰਾਣ ਸੰਗਲੀ ਨੂੰ ਅਪਣਾਉਣ ਵਿਚ ਕੋਈ ਔਖਿਆਈ ਮਹਿਸੂਸ ਨਹੀਂ ਹੋਈ ਹੋਵੇਗੀ।

ਇਸ ਟਿੱਪਣੀ ਉਪਰੰਤ, ਇਹ ਗੱਲ ਕਹਿਣੀ ਵੀ ਜ਼ਰੂਰੀ ਹੋ ਜਾਂਦੀ ਹੈ ਕਿ ਜਨਮ-ਸਾਖੀਆਂ ਵਿਚ ਇਸ ਦੇ ਦਾਖ਼ਲੇ ਨੂੰ ਦਖ਼ਲ-ਅੰਦਾਜ਼ੀ ਦੀ ਰੀਤ ਦੇ ਅੰਗ ਵਜੋਂ ਲੈਣ ਵਿਚ ਕੋਈ ਦਿੱਕਤ ਨਹੀਂ ਹੋਣੀ ਚਾਹੀਦੀ। ਉਸ ਦੌਰ ਵਿਚ, ਜਨਮ-ਸਾਖੀਆਂ ਵਿਚ ਪ੍ਰਸੰਗਕ ਤੇ ਅਪ੍ਰਸੰਗਕ ਸਮੱਗਰੀ; 'ਨਾਨਕ' ਛਾਪ ਵਾਲੀਆਂ ਅਪ੍ਰਮਾਣਕ ਰਚਨਾਵਾਂ ਵੱਡੀ ਤਾਦਾਦ ਵਿਚ ਦਾਖ਼ਲ ਹੋ ਰਹੀਆਂ ਸਨ। ਇਹੀ ਨਹੀਂ ਬਲਕਿ ਹੰਦਾਲੀਏ ਸਾਖੀਕਾਰ, ਸੋਚੀ-ਸਮਝੀ ਚਾਲ ਅਨੁਸਾਰ, ਬਾਬੇ ਦਾ ਚਰਿਤਰਘਾਤ ਕਰਨ ਲਈ ਸਾਖੀਆਂ ਘੜ ਰਹੇ ਸਨ। ਇਸ ਵਿਚ ਵੀ ਸ਼ੱਕ ਨਹੀਂ ਕਿ ਰਵਾਇਤ ਪ੍ਰਾਣ ਸੰਗਲੀ ਨੂੰ ਹਠ ਜੋਗ ਨਾਲ ਜੋੜਦੀ ਹੈ, ਪਰ ਪ੍ਰਾਣ ਸੰਗਲੀ ਦੀ ਉਦਾਸੀ ਅੰਦਾਜ਼ ਵਾਲੀ ਗੁਰਮਤ ਨਾਲ ਨੇੜਤਾ ਵੀ ਹੈ, ਜਿਸ ਤੋਂ ਇਹ ਪ੍ਰਭਾਵ ਮਿਲਦਾ ਹੈ ਕਿ ਇਹ ਰਚਨਾ ਸੈਦੋ ਦੀ ਹੈ ਜਿਸ ਨੂੰ 'ਜਨਮ-ਸਾਖੀ ਪਰੰਪਰਾ' ਵਿਚ ਜੋੜਿਆ ਵੀ ਸੈਦੋ ਨੇ। ਇਹ ਕੰਮ ਕੋਈ ਨਾਨਕ ਨਾਮ-ਲੇਵਾ ਹੀ ਕਰ ਸਕਦਾ ਸੀ।

'ਜਨਮ-ਸਾਖੀ ਬਾਲਾ' ਵਿਚ ਪ੍ਰਾਣ ਸੰਗਲੀ ਦੇ ਦਾਖ਼ਲੇ ਨੂੰ ਵਿਚਾਰਦਿਆਂ, ਇਸ ਗੱਲ ਦਾ ਵਿਸ਼ੇਸ਼ ਕਰਕੇ ਜ਼ਿਕਰ ਕੀਤਾ ਗਿਆ ਸੀ ਕਿ ਇਸ ਵਿਚ ਸਿੰਘਲਾਦੀਪ ਦਾ ਦਾਖ਼ਲਾ ਪਹਿਲੋਂ ਹੋਇਆ, ਪ੍ਰਾਣ ਸੰਗਲੀ ਅਤੇ ਇਸ ਦੇ 113 ਧਿਆਵਾਂ ਦੀ ਗਿਣਤੀ ਵਾਲੇ ਅੰਸ਼ ਬਾਅਦ ਵਿਚ ਦਰਜ ਹੋਏ। 'ਆਦਿ ਸਾਖੀਆਂ' ਵਾਲਾ ਸਿਵਨਾਭ, 'ਜਨਮ-ਸਾਖੀ ਬਾਲਾ' ਵਿਚ ਸਿਉਨਾਭੁ ਬਣ ਗਿਆ। ਇਸ ਦੀ ਵਜ੍ਹਾ ਕਾਤਬੀ ਤਰਜੀਹ ਜਾਂ ਭੁੱਲ ਬਿਲਕੁਲ ਨਹੀਂ ਸੀ, ਸਗੋਂ ਇਸ ਦੇ ਲੇਖਕ ਦੀ ਵੱਖਰੇ ਦਿਸਣ ਦੀ ਅਮੋੜ ਪਰਵਿਰਤੀ ਕਾਰਨ ਜਾਣ-ਬੁੱਝ ਕੇ ਕੀਤੀ ਤਬਦੀਲੀ ਹੈ; ਤੱਥਾਂ ਦਾ ਧਿਆਨ ਰੱਖਣ ਵਾਲਿਆਂ ਨੂੰ ਇਹ ਸਾਫ਼ ਨਜ਼ਰ ਆਏਗਾ।

'ਜਨਮ-ਸਾਖੀ ਬਾਲਾ' ਦੇ ਸਭ ਤੋਂ ਪੁਰਾਣੇ ਨੁਸਖ਼ੇ ਵਿਚ ਸਿਉਨਾਭੁ ਦੇ ਸ਼ਬਦ-ਜੋੜ ਇਕ-ਸਮਾਨ ਹਨ। ਇਸ ਦੇ ਮੁਕਾਬਲੇ, 'ਪੁਰਾਤਨ ਜਨਮ-ਸਾਖੀ' ਦੀ 47ਵੀਂ ਸਾਖੀ ਵਿਚ ਸਿਵਨਾਭ 16 ਵਾਰ ਆਇਆ ਹੈ; ਇਸ ਵਿੱਚੋਂ 9 ਵਾਰ ਸਿਉਨਾਭ ਅਤੇ 7 ਵਾਰ ਸ਼ਬਦ-ਜੋੜ ਸਿਵਨਾਭ ਹਨ।[1] ਇਸ ਦੀ ਭੂਮਕਾ ਵਾਲੀ ਸਾਖੀ 41 (ਭਗੀਰਥ ਮਨਸੁਖ ਅਤੇ ਸਿਵਨਾਭ) ਵਿਚ ਸਿਵਨਾਭ ਦੇ ਸ਼ਬਦ-ਜੋੜ ਇਕ-ਸਮਾਨ ਹਨ।[2] ਇਸ ਡੈਟਾ ਤੋਂ ਅਨੁਮਾਨ ਇਹ ਲਗਦਾ ਹੈ ਕਿ 'ਪੁਰਾਤਨ ਜਨਮ-ਸਾਖੀ' ਵਿਚ ਰਲਾਵਟ ਕਰਨ ਵਾਲੇ ਕੋਲ ਹੰਦਾਲੀਆਂ ਵਾਲੀ ਜਨਮ-ਸਾਖੀ ਵੀ ਸੀ, ਜਿਸ ਤੋਂ ਹੰਦਾਲੀ ਟਕਸਾਲ ਦੇ ਸ਼ਬਦ-ਜੋੜ ਅਤੇ 'ਸੰਘਲਾਦੀਪ' ਨਾਲ ਕੀਤੇ ਸੰਜੋਗ ਤੋਂ ਲਾਭ ਲੈਣ ਦੇ ਆਹਰ ਵਿਚ ਉਹ ਸੀ। 47ਵੀਂ ਸਾਖੀ ਵਿਚ ਉਹ ਦੋਵਾਂ ਸਾਖੀ ਪਰੰਪਰਾਵਾਂ ਦਾ ਏਕੀਕਰਨ ਕਰਦਾ ਨਜ਼ਰ ਆਉਂਦਾ ਹੈ; ਹੰਦਾਲੀਆਂ ਅਤੇ 'ਆਦਿ ਸਾਖੀਆਂ' ਵਾਲੇ ਸ਼ਬਦ-ਜੋੜ ਬਰੋ-ਬਰਾਬਰ ਵਰਤ ਰਿਹਾ ਹੈ ਤਾਂ ਜੋ ਇਸ ਤੋਂ ਇਨ੍ਹਾਂ ਦੋਵੇਂ ਸ਼ਬਦ-ਜੋੜ ਸ਼ੈਲੀਆਂ ਦੇ ਇਕ ਹੋਣ ਦਾ ਪ੍ਰਭਾਵ ਮਿਲੇ।

---

1. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ, 1952, ਪੰਨੇ 86-90.
2. *ਉਹੀ*, ਪੰਨੇ 74-78.

ਹੰਦਾਲੀਆਂ ਨੇ 'ਆਦਿ ਸਾਖੀਆਂ' ਦੀ ਇਸ ਟੂਕ "ਅਰੁ ਜੈਸੀ ਧਰਤੀ ਸਮੁਦ੍ਰ ਤੇ ਉਰੇ ਹੈ ਤੈਸੀ ਸਮੁਦ੍ਰ ਤੇ ਪਰੈ ਹੈ" ਨੂੰ 'ਸੰਘਲਾਦੀਪ' ਵਿਚ ਬਦਲ ਦਿੱਤਾ, ਅਤੇ 'ਪੁਰਾਤਨ ਜਨਮ-ਸਾਖੀ' ਦੇ ਸੋਧਕ ਨੇ 'ਆਦਿ ਸਾਖੀਆਂ' ਵਿਚ ਬਾਣੀ ਦੀ ਪੋਥੀ ਲਿਖ ਕੇ ਰਾਜੇ ਨੂੰ ਦੇਣ ਵਾਲੀ ਗੱਲ ਨੂੰ 'ਪ੍ਰਾਣ ਸੰਗਲੀ' ਦਾ ਰੂਪ ਦੇ ਦਿੱਤਾ; ਇਉਂ ਕਹਾਣੀ ਪੂਰੀ ਹੋ ਗਈ, ਜੋ ਉਸ ਦੀ ਪ੍ਰਾਣ ਸੰਗਲੀ ਦੀ ਰਚਿਆਰਤਾ ਨੂੰ ਗੁਰੂ ਨਾਨਕ ਸਾਹਿਬ ਨਾਲ ਜੋੜਨ ਵਾਲੀ ਅਤੇ ਇਸ ਨੂੰ ਜਨਮ-ਸਾਖੀ ਵਿਚ ਰਲਾਉਣ ਵਾਲੀ ਵਿਉਂਤ ਅਨੁਸਾਰ ਸੂਤ ਬਹਿੰਦੀ ਸੀ।

## ਪਿਛੋਕੜ

ਸਵਾਲ ਉੱਠਦਾ ਹੈ ਕਿ ਜੇ ਪ੍ਰਾਣ ਸੰਗਲੀ ਸੈਦੋ ਨੇ ਲਿਖੀ-ਲਿਖਾਈ ਤਾਂ ਉਸ ਨੂੰ ਗੁਰੂ ਨਾਨਕ ਸਾਹਿਬ ਦੇ ਨਾਂ ਨਾਲ ਜੋੜ ਕੇ 'ਗੁਹਜੀ ਬਾਣੀ ਬਾਬੇ ਕਾ ਬੋਲਣਾ', 'ਲੈ ਕਿਨੈ ਨ ਸਕੀਆ', ਅਤੇ ਉਸ ਨੂੰ ਸਿੰਘਲਾਦੀਪ ਦੇ ਸਿਵਨਾਭ ਰਾਜੇ ਨੂੰ ਸੌਂਪਣ ਦਾ ਸਾਂਗ ਕਿਉਂ ਕੀਤਾ ? ਤੇ ਫੇਰ, 'ਬਚਨ ਹੋਆ, ਜੋ 'ਇਕੁ ਆਦਮੀ ਆਵੈਗਾ ਜੰਬੂ ਦੀਪ ਤੇ, ਉਸ ਯੋਗ ਲਿਖਿ ਦੇਵਣੀ' ਵਰਗਾ ਉਲਝੇਵਾਂ ਕਿਉਂ ਪਾਇਆ ? ਇਨ੍ਹਾਂ ਸਵਾਲਾਂ ਦੇ ਮੰਨਣਯੋਗ ਜਵਾਬ ਲੱਭਣ ਲਈ ਅਤੇ ਰਹੱਸ-ਦਰ-ਰਹੱਸ ਦੀਆਂ ਪਰਤਾਂ, ਜੋ ਵਿਚਾਰ ਅਧੀਨ ਮੁੱਦੇ ਨਾਲ ਜੁੜੀਆਂ ਦਿਸਦੀਆਂ ਹਨ, ਦੇ ਨਿਵਾਰਨ ਲਈ 17ਵੀਂ ਸਦੀ ਦੇ ਪਹਿਲੇ ਅੱਧ ਵਿਚ ਪ੍ਰਾਪਤ ਸਮਾਜਕ ਅਤੇ ਧਾਰਮਕ ਸਥਿਤੀ ਨੂੰ ਘੋਖਣਾ ਬਹੁਤ ਜ਼ਰੂਰੀ ਹੈ।

ਇਸ ਸਦੀ ਦੇ ਮੁੱਢ ਵਿਚ ਅਜਿਹੀਆਂ ਘਟਨਾਵਾਂ ਵਾਪਰੀਆਂ ਜਿਨ੍ਹਾਂ ਦਾ ਅਸਰ ਪੰਜਾਬ ਦੇ ਸਭਿਆਚਾਰਕ ਜੀਵਨ 'ਤੇ ਡੂੰਘਾ ਪਿਆ। 1606 ਈ. ਵਿਚ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ[1] ਤੋਂ ਬਾਅਦ ਸਿੱਖ ਲਹਿਰ ਭਗਤੀ ਤੋਂ ਸ਼ਕਤੀ ਵੱਲ ਪਹਿਲਾ ਮੋੜ ਕੱਟਣ ਲੱਗੀ, ਜਿਸ ਦੇ ਨਤੀਜੇ ਵਜੋਂ, ਸਥਾਪਤੀ ਅਤੇ ਸਿੱਖਾਂ ਵਿਚ ਟੱਕਰ ਦੇ ਹਾਲਾਤ ਬਣ ਗਏ। ਗੁਰੂ ਹਰਿਗੋਬਿੰਦ ਸਾਹਿਬ ਨੇ ਪੰਜ ਲੜਾਈਆਂ ਲੜੀਆਂ ਅਤੇ ਜਿੱਤੀਆਂ। ਸਵੈ-ਰੱਖਿਆ ਲਈ ਲੜਨ ਦਾ ਇਹ ਪਹਿਲਾ ਸਬਕ ਸੀ। ਗੁਰੂ ਹਰਿਗੋਬਿੰਦ ਸਾਹਿਬ ਦੇ 1634 ਈ. ਵਿਚ ਕੀਰਤਪੁਰ[2] ਜਾ ਟਿਕਣ ਨਾਲ ਸਿੱਖ ਲਹਿਰ ਦਾ ਧੁਰਾ ਮਾਝੇ ਵਿੱਚੋਂ ਹਿੱਲ ਗਿਆ। ਸਿੱਖੀ ਦੇ ਪੁਰਾਣੇ ਥੰਮਾਂ ਜਿਵੇਂ ਬਾਬਾ ਬੁੱਢਾ[3] (ਦੇਹਾਂਤ 1631 ਈ.), ਭਾਈ ਗੁਰਦਾਸ[4] (ਦੇਹਾਂਤ 1637 ਈ.) ਦੇ ਦ੍ਰਿਸ਼ ਤੋਂ ਚਲੇ ਜਾਣ ਨਾਲ ਸਿੱਖ ਲਹਿਰ ਮਾਝੇ-ਦੁਆਬੇ ਵਿਚ ਕਮਜ਼ੋਰ ਹੋ ਗਈ। ਖ਼ਲਾਅ ਨੂੰ ਭਰਨ ਲਈ ਨਵੀਆਂ ਬਣਤਰਾਂ ਉੱਭਰੀਆਂ। ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਉਪਰੰਤ ਗੁਰ-ਗੱਦੀ ਦੇ ਦਾਅਵੇਦਾਰ ਮੀਣੇ - ਪ੍ਰਿਥੀ ਚੰਦ, ਮਿਹਰਵਾਨ ਅਤੇ ਹਰਿਜੀ ਕ੍ਰਮ-ਵਾਰ ਮਹਲਾ ੬, ੭, ਅਤੇ ੮ ਬਣ ਕੇ - ਅੰਮ੍ਰਿਤਸਰ ਵਿਚ ਸਰਗਰਮ ਹੋ ਗਏ। ਇਨ੍ਹਾਂ ਨੇ ਆਪਣੀ

---

1. ਤੇਜਾ ਸਿੰਘ ਅਤੇ ਗੰਡਾ ਸਿੰਘ, *ਸਿੱਖ ਇਤਿਹਾਸ*, ਪਟਿਆਲਾ, 1985, ਪੰਨਾ 40.
2. *ਉਹੀ*, ਪੰਨਾ 51.
3. ਕਾਨ੍ਹ ਸਿੰਘ, *ਉਕਤ-ਕ੍ਰਿਤੀ*, ਪੰਨਾ 312.
4. *ਉਹੀ*, ਪੰਨਾ 311.

ਸਿੱਖੀ-ਸੇਵਕੀ ਮਸੰਦਾਂ ਦੀ ਮਦਦ ਨਾਲ ਕਾਇਮ ਕੀਤੀ। ਕਈ ਪੁਰਾਣੇ ਮਸੰਦਾਂ, ਜਿਨ੍ਹਾਂ ਦੇ ਵਿੱਚੋਂ ਹੰਦਾਲ ਦਾ ਨਾਂ ਲੈਣਾ ਠੀਕ ਹੋਵੇਗਾ, ਨੇ ਸੁਤੰਤਰ ਰੂਪ ਵਿਚ ਆਪਣੀਆਂ ਗੱਦੀਆਂ ਤੋਰ ਲਈਆਂ। ਸਿੱਖ ਸੰਗਤ ਇਨ੍ਹਾਂ ਨਵੇਂ ਉੱਭਰੇ ਧਾਰਮਕ ਕੇਂਦਰਾਂ ਵਿਚ ਵੰਡੀ ਗਈ।

ਇਹ ਸਮਾਂ ਸੀ ਪੁਰਾਣੀ ਮਸੰਦ-ਪ੍ਰਥਾ ਦੇ ਨਿਘਾਰ ਦਾ ਅਤੇ ਨਵੀਂ ਉਦਾਸੀ ਸੰਪਰਦਾ ਦੇ ਉਭਾਰ ਦਾ। 1636 ਈ. ਵਿਚ ਬਾਬਾ ਗੁਰਦਿੱਤਾ ਦੇ ਜਤਨਾਂ ਨਾਲ ਉਦਾਸੀਆਂ ਦੇ ਚਾਰ ਮੁੱਖ ਪ੍ਰਚਾਰਕਾਂ, ਅਲਮਸਤ, ਫੂਲ, ਗੋਂਦਾ ਅਤੇ ਬਾਲੂ ਹਸਨਾ ਨੇ ਧੂਣੇ ਸਥਾਪਤ ਕੀਤੇ।[1] ਸਿੱਖੀ ਨੂੰ ਸਮਰਪਤ ਇਨ੍ਹਾਂ ਧਰਮੀ ਪੁਰਖਾਂ ਨੇ ਅੱਗੇ ਆਪਣੇ ਖੇਤਰਾਂ ਵਿਚ ਉਦਾਸੀ ਸੰਗਠਨ ਅਤੇ ਪ੍ਰਚਾਰ ਕੇਂਦਰ ਕਾਇਮ ਕੀਤੇ। ਉਦਾਸੀਆਂ ਨੇ ਦੂਰ-ਦੁਰਾਡੀਆਂ ਥਾਵਾਂ 'ਤੇ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ। ਇਨ੍ਹਾਂ ਦੇ ਪ੍ਰੇਰਨਾ ਸਰੋਤ ਬਾਬਾ ਸ੍ਰੀ ਚੰਦ, ਬਾਬਾ ਗੁਰਦਿੱਤਾ ਅਤੇ ਗੁਰ-ਗੱਦੀ 'ਤੇ ਬਿਰਾਜਮਾਨ ਗੁਰੂ ਸਾਹਿਬਾਨ ਸਨ। ਸਤਾਰ੍ਹਵੀਂ ਸਦੀ ਵਿਚ ਇਹ ਸਿੱਖੀ ਦਾ ਹਰਿਆਵਲ ਦਸਤਾ ਸੀ, ਅਤੇ ਇਸ ਸਿਲਸਿਲੇ ਦੀ ਪ੍ਰਤਿਨਿਧਤਾ ਕਰਨ ਵਾਲੇ ਸਨ, ਸੈਦੋ ਅਤੇ ਸੀਹੋ।

ਨਿਘਾਰ ਦੀ ਮਿਸਾਲ ਹਨ, ਹੰਦਾਲੀਏ ਮਸੰਦ। ਹੰਦਾਲ ਅਤਿ ਗ਼ਰੀਬੀ ਦੀ ਹਾਲਤ ਵਿਚ ਗੁਰੂ ਅਰਜਨ ਸਾਹਿਬ ਦੇ ਦਰਬਾਰ ਪੁੱਜਾ ਅਤੇ ਲੰਗਰ ਦੀ ਸੇਵਾ ਕਰਨ ਲੱਗਾ।[2] ਸੇਵਾ ਬਦਲੇ ਜੰਡਿਆਲੇ ਦੇ ਇਲਾਕੇ ਦੀ ਮਸੰਦਗੀ ਮਿਲੀ। ਇਸ ਦਾ ਦੇਹਾਂਤ 1648 ਈ. ਵਿਚ ਹੋਇਆ। ਹੰਦਾਲ ਦੇ ਦੋ ਪੁੱਤਰ ਸਨ : ਵੱਡਾ ਬਾਲ ਚੰਦ ਅਤੇ ਛੋਟਾ ਬਿਧੀ ਚੰਦ। ਹੰਦਾਲੀ ਲਿਖਤਾਂ ਦੱਸਦੀਆਂ ਹਨ ਕਿ ਬਾਲਾ ਭਗਤੀ ਤੋਂ ਹੀਣਾ, ਲਫ਼ੰਗਾ ਅਤੇ ਨਿੰਦਕ ਸੀ।[3] ਇਸ ਲਈ, ਹੰਦਾਲ ਨੇ ਆਪਣੀ ਥਾਂ ਬਿਧੀ ਚੰਦ ਨੂੰ ਥਾਪਿਆ। ਸ਼ੁਰੂ ਵਿਚ ਇਸ ਦਾ ਵਿਹਾਰ ਸਹੀ ਸੀ ਪਰ ਪਿੱਛੋਂ ਇਸ ਦਾ ਵੀ ਪਤਨ ਹੋ ਗਿਆ[4]; ਇਕ ਮੁਸਲਮਾਨ ਵੇਸਵਾ ਘਰ ਰੱਖ ਲਈ। ਵੇਲੇ ਦਾ ਸਮਾਜ ਅਜਿਹੇ ਕੁਕਰਮਾਂ ਨੂੰ ਉਦਾਰਤਾ ਨਾਲ ਨਹੀਂ ਸੀ ਲੈਂਦਾ, ਨਤੀਜੇ ਵਜੋਂ, ਉਨ੍ਹਾਂ ਦੇ ਅਨੁਯਾਈਆਂ ਵਿਚ ਬੇਚੈਨੀ ਫੈਲ ਗਈ ਅਤੇ ਇਸ ਦੀ ਬਦਨਾਮੀ ਹੋਣ ਲੱਗੀ। ਧਿੱਕਾਰ ਦੀ ਇਸ ਜਿੱਲ੍ਹਣ ਵਿੱਚੋਂ ਨਿਕਲਣ ਦੇ ਉਪਰਾਲੇ ਵਜੋਂ ਉਸ ਨੇ ਇਕ ਭਾੜੇ ਦੇ ਲੇਖਕ ਪਾਸੋਂ 'ਪਰਚੀ ਹੰਦਾਲ ਕੀ' ਅਤੇ ਗੁਰੂ ਨਾਨਕ ਸਾਹਿਬ ਦੀ ਜਨਮ-ਸਾਖੀ ਲਿਖਵਾਈ ਜੋ ਬਾਲੇ ਦੇ ਨਾਂ ਨਾਲ ਪਰਸਿੱਧ ਹੈ। ਦੋਵਾਂ ਦਾ ਮਨੋਰਥ ਸੀ : ਗੁਰੂ ਨਾਨਕ ਸਾਹਿਬ ਨੂੰ ਲੋਕ ਓਵੇਂ ਵੇਖਣ ਜਿਵੇਂ ਉਹ ਬਾਲ ਚੰਦ ਅਤੇ ਬਿਧੀ ਚੰਦ ਨੂੰ ਵੇਖ ਰਹੇ ਸਨ; ਦੁਰਾਚਾਰੀ, ਗੁਮਾਨੀ, ਲਫ਼ੰਗੇ, ਅਭਿਮਾਨੀ 'ਤੇ ਬਦਕਾਰ। ਇਸ ਵਿਚ, ਉਨ੍ਹਾਂ ਨੇ ਬਾਬੇ ਦੇ ਰੰਘੜੀ ਵਿਆਹੁਣ ਅਤੇ ਗੁਰੂ ਅੰਗਦ ਸਾਹਿਬ ਦੀ ਪੁੱਤਰੀ ਨਾਲ 'ਸਹਿਜ ਵਿਚ ਕੁਸਹਜ' ਹੋਣ ਦੀਆਂ ਸਾਖੀਆਂ, ਆਪਣੇ ਕੁਕਰਮ ਨੂੰ ਇਕ ਆਦਿ ਰੀਤ ਵਜੋਂ ਪ੍ਰਦਰਸ਼ਤ ਕਰਨ ਹਿਤ ਦਰਜ

1. ਤੇਜਾ ਸਿੰਘ ਤੇ ਗੰਡਾ ਸਿੰਘ, *ਉਕਤ-ਕ੍ਰਿਤੀ*, ਪੰਨਾ 52.
2. *ਪ੍ਰਾਚੀਨ ਪੰਥ ਪ੍ਰਕਾਸ਼*, ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ, ਪੰਨੇ 183-85.
3. ਵੇਖੋ, 'ਪਰਚੀ ਬਾਬਾ ਹੰਦਾਲ' ਅਤੇ 'ਜਨਮਸਾਖੀ ਬਾਬਾ ਹੰਦਾਲ ਜੀ ਕੀ', ਕਥੋਕਤੀ, ਗੁਰਬਚਨ ਕੌਰ 'ਭਾਈ ਬਾਲੇ ਵਾਲੀ ਜਨਮ ਸਾਖੀ : ਸਰੂਪ ਤੇ ਪ੍ਰਮਾਣਕਤਾ', ***ਖੋਜ ਪਤ੍ਰਿਕਾ***, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997, ਪੰਨਾ 258.
4. ਰਤਨ ਸਿੰਘ ਜੱਗੀ, ***ਜਨਮ ਸਾਖੀ ਭਾਈ ਬਾਲਾ***, ਅੰਮ੍ਰਿਤਸਰ, 1974, ਪੰਨਾ 23.

ਕਰਵਾਈਆਂ। ਚੁਸਤੀ ਇਹ ਵਰਤੀ ਕਿ ਸਾਖੀ ਨੂੰ ਕਲਪਤ ਚਸ਼ਮਦੀਦ ਗਵਾਹ ਬਾਲਾ, ਜੋ ਬਾਲ ਚੰਦ ਦੀ ਹੀ ਮੂਰਤ ਹੈ, ਵੱਲੋਂ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਲਿਖਵਾਈ ਗਈ ਦੇ ਦਾਅਵੇ ਨਾਲ ਜੱਗ-ਜ਼ਾਹਰ ਕੀਤਾ।

ਬਿਧੀ ਚੰਦ ਦਾ ਦੇਹਾਂਤ ਕਰਮ ਸਿੰਘ ਅਨੁਸਾਰ[1] 1654 ਈ. ਵਿਚ, ਕਿਰਪਾਲ ਸਿੰਘ ਅਨੁਸਾਰ 1658 ਈ. ਵਿਚ ਹੋਇਆ।[2] ਕਿਰਪਾਲ ਸਿੰਘ ਵਾਲੀ ਮਿਤੀ ਹੰਦਾਲੀਆਂ ਦੇ ਰਚੇ ਗਰੰਥ ਹੰਦਾਲ ਪ੍ਰਕਾਸ਼ 'ਤੇ ਅਧਾਰਤ ਹੋਣ ਕਾਰਨ ਪ੍ਰਮਾਣਕ ਹੈ। ਵਿਦਵਾਨ ਇਕ-ਮੱਤ ਹਨ ਕਿ 'ਪਰਚੀ ਹੰਦਾਲ ਕੀ' ਅਤੇ 'ਜਨਮ-ਸਾਖੀ ਬਾਲਾ' ਬਿਧੀ ਚੰਦ ਨੇ ਹੀ ਲਿਖਵਾਈ।[3] 'ਪਰਚੀ' ਪਹਿਲਾਂ ਲਿਖੀ ਗਈ, 1655 ਈ. ਵਿਚ।[4] ਇਸ ਵਿਚ 'ਜਨਮ-ਸਾਖੀ ਬਾਲਾ' ਵਾਲੇ ਸਾਰੇ ਮੁੱਖ ਅੰਸ਼ ਪ੍ਰਾਪਤ ਹਨ। ਇਸ ਤਰ੍ਹਾਂ 'ਜਨਮ-ਸਾਖੀ ਬਾਲਾ' 1655-58 ਈ. ਦੇ ਸਮੇਂ ਵਿਚ ਲਿਖੀ ਗਈ ਸਿੱਧ ਹੁੰਦੀ ਹੈ। ਐਮ.ਏ. ਮੈਕਾਲਿਫ਼[5] ਅਤੇ ਰਤਨ ਸਿੰਘ ਜੱਗੀ[6] ਦੀ ਇਸ ਦੇ 1640 ਈ. ਦੇ ਆਸ-ਪਾਸ ਲਿਖੇ ਹੋਣ ਦੀ ਧਾਰਨਾ ਕੇਵਲ ਨਿਰਾਧਾਰ ਅਨੁਮਾਨ ਹੈ।

ਪ੍ਰਾਣ ਸੰਗਲੀ ਨਾਲ ਸੰਬੰਧਤ ਮੁੱਦਿਆਂ ਵੱਲ ਮੁੜਨ ਤੋਂ ਪਹਿਲਾਂ ਇਸ ਕਾਲ ਵਿਚ ਸਕਿਰਿਅਕ ਮਸੰਦੀ ਕੇਂਦਰਾਂ ਉੱਤੇ ਹੋ ਰਹੀਆਂ ਰਚਨਾਤਮਕ ਗਤੀ-ਵਿਧੀਆਂ ਉੱਤੇ ਝਾਤ ਪਾਉਣੀ ਲਾਹੇਵੰਦ ਰਹੇਗੀ। ਗੋਇੰਦਵਾਲ ਅਤੇ ਕਰਤਾਰਪੁਰ ਵਾਲੇ ਕੇਂਦਰ ਇਸ ਪੱਖੋਂ ਬਿਲਕੁਲ ਕੋਰੇ ਸਨ; ਮੀਣਾ ਕੇਂਦਰ ਇਸ ਖੇਤਰ ਵਿਚ ਸਭ ਤੋਂ ਵੱਧ ਸਰਗਰਮ ਰਿਹਾ। ਇਸ ਕੇਂਦਰ 'ਤੇ ਗੁਰੂਆਂ, ਭਗਤਾਂ, ਅਵਤਾਰਾਂ ਦੀਆਂ ਸਾਖੀਆਂ ਲਿਖੀਆਂ ਗਈਆਂ ਅਤੇ ਗੁਰਬਾਣੀ ਦੀ ਪਰਮਾਰਥ ਸ਼ੈਲੀ ਵਿਚ ਵਿਆਖਿਆ ਵੱਡੇ ਪੈਮਾਨੇ 'ਤੇ ਹੋਈ। ਹੰਦਾਲੀਆਂ ਦੇ ਕੇਂਦਰ 'ਤੇ ਜੋ ਗਤੀ-ਵਿਧੀ ਚੱਲ ਰਹੀ ਸੀ, ਉਸ ਦਾ ਇਕ ਮਾਤਰ ਮੰਤਵ ਹੰਦਾਲ ਨੂੰ ਗੁਰੂਆਂ ਦੇ ਮੁਕਾਬਲੇ ਉਭਾਰਨਾ ਅਤੇ ਹੰਦਾਲੀਏ ਮੁਖੀ ਦੇ ਅਨੈਤਕ ਵਿਹਾਰ ਨੂੰ ਉਚਤ ਦੱਸਣਾ ਸੀ। ਤਾਂ ਵੀ, ਇਨ੍ਹਾਂ ਕੇਂਦਰਾਂ ਨਾਲ ਜੁੜੇ ਲਿਖਾਰੀ ਇਨ੍ਹਾਂ ਵਿਚ ਸਾਂਝੀ ਕੜੀ ਦੀ ਭੂਮਕਾ ਨਿਭਾਉਂਦੇ ਰਹੇ। ਇਕ ਕੇਂਦਰ ਨਾਲੋਂ ਟੁੱਟ ਕੇ ਦੂਜੇ ਨਾਲ ਜਾ ਜੁੜਨ ਵੇਲੇ, ਪਿਛਲਾ ਮਾਨਸਕ ਪ੍ਰਭਾਵ ਅਗਲੇ ਦੀਆਂ ਲਿਖਤਾਂ 'ਤੇ ਵੀ ਪੈਂਦਾ ਸੀ। ਇਸ ਤੱਥ ਨੂੰ ਭਲੀ ਭਾਂਤ ਪ੍ਰਮਾਣਤ ਕਰਦੀ ਹੈ ਰੰਘੜੀ ਵਾਲੀ ਸਾਖੀ, ਜੋ 'ਬਾਲਾ ਜਨਮ-ਸਾਖੀ' ਦਾ ਵਿਸ਼ੇਸ਼ ਮਸਕਾ ਹੈ, 'ਪੋਥੀ ਹਰਿਜੀ' ਵਿਚ ਵੀ ਸੰਖੇਪ ਰੂਪ ਵਿਚ ਪ੍ਰਾਪਤ ਹੈ। 'ਜਨਮ-ਸਾਖੀ ਬਾਲਾ' ਦੀ ਖੋਜ ਕਰਨ ਵਾਲੀ ਵਿਦਵਾਨ ਗੁਰਬਚਨ ਕੌਰ ਨੇ ਇਸ ਨੂੰ ਹਰਿਜੀ ਵਾਲੇ ਸਰੋਤ ਤੋਂ ਆਈ ਮੰਨ ਕੇ ਟਪਲਾ ਖਾਧਾ ਹੈ।[7] ਇਹ ਗੱਲ ਭੁੱਲਣ ਵਾਲੀ ਨਹੀਂ ਕਿ ਗੁਰ-ਗੱਦੀ ਬਾਰੇ ਪਰਿਵਾਰਕ ਕਲੇਸ਼ ਦੇ

---

1. *ਕੱਤਕ ਕਿ ਵਿਸਾਖ*, ਲਾਹੌਰ, 1932.
2. *ਜਨਮ ਸਾਖੀ ਪਰੰਪਰਾ*, ਪਟਿਆਲਾ, 1990, ਪੰਨਾ xix.
3. ਕਰਮ ਸਿੰਘ, *ਉਕਤ-ਕ੍ਰਿਤੀ*, ਪੰਨਾ 232.
   —ਕਿਰਪਾਲ ਸਿੰਘ, *ਉਕਤ-ਕ੍ਰਿਤੀ*, ਪੰਨਾ xix.
4. ਕਰਮ ਸਿੰਘ, *ਉਕਤ-ਕ੍ਰਿਤੀ*, ਪੰਨਾ 239.
5. *The Sikh Religion*, Part I, p. 82.
6. *ਉਕਤ-ਕ੍ਰਿਤੀ*, ਪੰਨਾ 26.
7. *ਉਕਤ-ਕ੍ਰਿਤੀ*, ਪੰਨਾ 244.

ਬਾਵਜੂਦ ਮੀਣੇ ਆਗੂਆਂ ਨੂੰ ਗੁਰੂ ਨਾਨਕ ਦੇਵ ਜੀ 'ਤੇ ਅਪਾਰ ਸ਼ਰਧਾ ਸੀ। 'ਜਨਮ-ਸਾਖੀ ਮਿਹਰਵਾਨ'[1] ਵਿਚ ਇਕ ਸਿਰੇ ਤੋਂ ਦੂਜੇ ਸਿਰੇ ਤਕ 'ਗੁਰੂ ਬਾਬਾ ਨਾਨਕ ਜੀ' ਦੇ ਆਦਰ ਸੂਚਕ ਸ਼ਬਦਾਂ ਦੀ ਹੋਈ ਨਿਰੰਤਰ ਵਰਤੋਂ ਉਨ੍ਹਾਂ ਦੇ ਬੇਮਿਸਾਲ ਗੁਰ-ਸਤਿਕਾਰ ਦਾ ਸਾਖੀ ਹੈ।

ਇਸ ਦੇ ਉਲਟ 'ਜਨਮ-ਸਾਖੀ ਬਾਲਾ' ਵਿਉਂਤੀ ਹੀ ਗੁਰੂ ਨਾਨਕ ਸਾਹਿਬ ਅਤੇ ਉਨ੍ਹਾਂ ਦੇ ਸੰਬੰਧੀਆਂ ਨੂੰ ਛੁਟਿਆਉਣ ਲਈ ਹੈ। ਰੰਘੜੀ ਵਾਲਾ ਪ੍ਰਸੰਗ ਬਿਧੀ ਚੰਦ ਦੀ ਚਰਿੱਤਰਹੀਣਤਾ 'ਤੇ ਪਰਦਾ ਪਾਉਣ ਦਾ ਉਪਰਾਲਾ ਹੈ, ਜਿਸ ਨੂੰ ਸਿੱਖ ਜਗਤ ਨੇ ਹੈਰਾਨ ਕਰਨ ਵਾਲੀ ਘਾਤਕ ਬੇਪ੍ਰਵਾਹੀ ਨਾਲ ਲਿਆ ਹੈ। ਕੋਈ ਕਿਵੇਂ ਵਿਚਰਨਾ ਪਸੰਦ ਕਰਦਾ ਹੈ, ਇਹ ਕਿਸੇ ਦੂਸਰੇ ਦੀ ਚਿੰਤਾ ਨਹੀਂ; ਪਰ ਆਪਣਾ ਦੁਰਾਚਾਰ ਲੁਕਵੇਂ ਢੰਗ ਨਾਲ ਉਚਤ ਠਹਿਰਾਉਣ ਲਈ ਗੁਰੂ ਨਾਨਕ ਸਾਹਿਬ ਵਰਗੇ ਜੁੱਗ-ਪੁਰਸ਼ ਨੂੰ ਊਜ ਲਾਉਣਾ ਸ਼ਰਮਨਾਕ ਕਾਰਜ ਸੀ, ਜੋ ਕੇਵਲ ਹੰਦਾਲੀਏ ਹੀ ਕਰ ਸਕਦੇ ਸਨ। 'ਹਰਿਜੀ ਪੋਥੀ' (1650 ਈ.) ਵਿਚ ਦਖ਼ਲ-ਅੰਦਾਜ਼ੀ ਹੰਦਾਲੀ ਕੇਂਦਰ ਨਾਲੋਂ ਟੁੱਟ ਕੇ ਗਏ ਕਿਸੇ ਲਿਖਾਰੀ ਦੀ ਕਰਾਮਾਤ ਲਗਦੀ ਹੈ। ਮੀਣਿਆਂ ਦੇ ਨਾਵਾਂ ਹੇਠ ਮਿਲਦੀ ਰਚਨਾ ਦਾ ਵੱਡਾ ਭਾਗ ਲਿਖਾਰੀਆਂ ਦੀ ਦੇਣ ਹੈ। ਗੁਰਬਚਨ ਕੌਰ ਦੀ ਇਹ ਧਾਰਨਾ ਕਿ ਰੰਘੜੀ ਵਾਲੀ ਸਾਖੀ 'ਹਰਿਜੀ ਪੋਥੀ' ਤੋਂ ਆਈ ਹੈ[2], ਤਰਕਸੰਗਤ ਅਤੇ ਟਿਕਾਊ ਨਾ ਹੋਣ ਕਾਰਨ ਆਸਾਨੀ ਨਾਲ ਬਰਖ਼ਾਸਤ ਕੀਤੀ ਜਾ ਸਕਦੀ ਹੈ।

## ਹੀਣੀ ਹੰਦਾਲੀਅਤ

> "...ਭਾਈ ਬਾਲਾ ਭਲੇ ਭਲੇ ਮਹਾਪੁਰਖ ਸੰਗਤਾ ਦੀਆ ਕਾਰਾ ਅਤੇ ਭੇਟਾ ਦੇਖਿਕੈ ਭਉਦਲਦੇ ਹੈਨਿ॥ ਸਾਬਤੁ ਨਾਹੀ ਰਹਿ ਸਕਦੇ॥ ਭਾਈ ਬਾਲੇ ਏਹਿ ਮਿਹਰਵਾਨਗੀ ਤੁਸਾਂ ਤੇ ਕਰਤਾਰ ਕੀਤੀ ਹੈ।"[3]

ਉਪਰੋਕਤ ਅਲੋਕਾਰ ਟੂਕ 'ਜਨਮ-ਸਾਖੀ ਬਾਲਾ' ਵਿਚ, 'ਸਹਿਜ ਵਿਚ ਕੁਸਹਜ' ਵਾਲੀ ਸਾਖੀ ਦੇ ਅਖ਼ੀਰ ਵਿਚ ਗੁਰੂ ਅੰਗਦ ਸਾਹਿਬ ਦੀ ਪ੍ਰਵਚਨੀ ਦੇ ਰੂਪ ਵਿਚ ਆਈ ਹੈ। ਸਿੱਖੀ ਦਾ ਬੂਟਾ ਅਜੇ ਲੱਗਾ ਹੀ ਸੀ। ਕਾਰਾਂ ਭੇਟਾਂ ਦੇਖ ਕੇ 'ਭਉਂਦਲ' ਜਾਣ ਵਾਲੇ ਮਸੰਦ ਅਜੇ ਹੋਂਦ ਵਿਚ ਨਹੀਂ ਸਨ ਆਏ। ਇਤਿਹਾਸਕ ਤੌਰ 'ਤੇ ਪ੍ਰਸੰਗਹੀਣ ਦਿਸਦਾ ਇਹ ਕਥਨ ਇਸ ਸਾਖੀ ਦੇ ਲਿਖੇ ਜਾਣ ਸਮੇਂ ਦੀ ਯਥਾਰਥੀ ਤਸਵੀਰ ਪੇਸ਼ ਕਰਦਾ ਹੈ ਅਤੇ ਹੰਦਾਲੀਆਂ 'ਤੇ ਵਿਨਾਸ਼ੀ ਪ੍ਰਭਾਵ ਨਾਲ ਲਾਗੂ ਹੁੰਦਾ ਹੈ।

ਭਾਈ ਬਾਲੇ ਨੂੰ ਜੇ ਹੰਦਾਲ ਦੇ ਵੱਡੇ ਪੁੱਤਰ ਬਾਲ ਚੰਦ ਦਾ ਸਾਖੀ-ਰੂਪ ਤਸੱਵਰ ਕਰ ਲਿਆ ਜਾਏ, ਜਿਵੇਂ ਗੁਰਬਚਨ ਕੌਰ ਚਾਹੁੰਦੀ ਹੈ ਅਸੀਂ ਕਰੀਏ[4], ਤਾਂ ਇਸ ਟੂਕ ਵਿੱਚੋਂ ਡੂੰਘੇ ਵਿਅੰਗ ਦੀ ਟੋਹ ਲਗਦੀ ਹੈ ਜੋ ਭਾੜੇ ਦਾ ਲੇਖਕ, ਆਸਰਾ-ਦਾਤਿਆਂ ਵਿਰੁੱਧ ਸਾਵਧਾਨੀ ਨਾਲ ਕਰ ਗਿਆ। ਇਸ ਕਾਲ ਵਿਚ ਮਸੰਦਾਂ ਨੇ ਤਰਫ਼ਦਾਰੀਆਂ

---

1. *ਜਨਮ ਸਾਖੀ ਗੁਰੂ ਨਾਨਕ ਦੇਵ ਜੀ*, ਸੰਪਾ. ਕਿਰਪਾਲ ਸਿੰਘ, ਅੰਮ੍ਰਿਤਸਰ 1962.
2. ਗੁਰਬਚਨ ਕੌਰ, *ਉਕਤ-ਕ੍ਰਿਤੀ*, ਪੰਨਾ 258.
3. ਨਿਸ਼ੰ ਖਰੜਾ 60, ਪੱਤਰਾ 437.
4. ਉਕਤ-ਸਥਾਨ, ਪੰਨਾ 258.

ਅਤੇ ਵਫ਼ਾਦਾਰੀਆਂ ਹਾਲਾਤ ਅਨੁਸਾਰ ਬਦਲੀਆਂ ਸਨ ਅਤੇ ਇਸ ਅਮਲ ਵਿਚ ਹੰਦਾਲ ਦੀ ਮਿਸਾਲ ਨਿਵੇਕਲੀ ਦਿਸਦੀ ਹੈ ਕਿਉਂ ਜੋ ਉਸ ਨੇ ਕਿਸੇ ਹੋਰ ਧਿਰ ਨਾਲ ਜੁੜਨ ਦੀ ਥਾਂ ਆਪਣੇ ਆਪ ਨੂੰ ਮੁੱਖ-ਧਾਰਾ ਨਾਲੋਂ ਅਲੱਗ ਕਰ ਲਿਆ ਅਤੇ ਪੁਸ਼ਤਾਂ ਦੇ ਪ੍ਰਸ਼ਾਦੇ ਯਕੀਨੀ ਬਣਾ ਲਏ; ਸਿੱਖੀ ਸੇਵਕੀ ਬਣੀ-ਬਣਾਈ ਮਿਲ ਗਈ। ਸਿੱਖ-ਇਤਿਹਾਸ ਵਿਚ ਇਕ ਨਵਾਂ ਮੋੜ ਆਇਆ; ਪਹਿਲੇ ਵਿਰੋਧ ਪਰਿਵਾਰਕ ਸਨ; ਮਸੰਦਗੀ ਦੀ ਪੱਧਰ ਉੱਤੇ ਇਹ ਵਿਰੋਧ-ਭਾਵ ਆਪਣੀ ਕਿਸਮ ਦਾ ਸੀ ਜਿਸ ਦਾ ਕਾਰਨ ਵਿਚਾਰਧਾਰਕ ਵਖਰੇਵਾਂ ਵੀ ਨਹੀਂ ਸੀ। ਮਸੰਦ, ਜਿਵੇਂ ਹੰਦਾਲ ਸੀ, ਵਿਚਾਰਧਾਰਕ ਪੱਧਰ ਉੱਤੇ ਵਿਚਰਨ ਵਾਲੇ ਲੋਕ ਨਹੀਂ ਸਨ। ਨਾ ਇਨ੍ਹਾਂ ਵਿਚ ਕਰਤਾਰੀ ਰੁਚੀਆਂ ਸਨ, ਨਾ ਦਾਰਸ਼ਨਿਕ ਗਹਿਰਾਈ। ਹੰਦਾਲ ਖ਼ੁਦ ਕੋਈ ਪ੍ਰਤਿਭਾ ਵਾਲਾ ਵਿਅਕਤੀ ਵੀ ਨਹੀਂ ਸੀ। ਉਹ ਆਪਣੀ ਆਜ਼ਾਦ ਹਸਤੀ ਕਾਇਮ ਕਰਨ ਲਈ ਕੇਵਲ ਨਿਜੀ ਆਰਥਕ ਲਾਭਾਂ ਤੋਂ ਪ੍ਰੇਰਤ ਸੀ। ਪਰ ਇਸ ਦੇ ਪਥ-ਭ੍ਰਸ਼ਟ ਉੱਤਰਾਧਿਕਾਰੀ ਜਿਨ੍ਹਾਂ 'ਪਰਚੀ ਹੰਦਾਲ' ਅਤੇ 'ਜਨਮ-ਸਾਖੀ ਬਾਲਾ' ਲਿਖਵਾਈ, ਹੀਣ ਪਰਵਿਰਤੀਆਂ ਤੋਂ ਪ੍ਰੇਰਤ ਸਨ ਅਤੇ ਜਿਨ੍ਹਾਂ ਦਾ ਨਿਜੀ ਜੀਵਨ ਸਦਾਚਾਰਕ ਖੁੱਲ੍ਹਾਂ ਅਤੇ ਅਨੈਤਕ ਵਿਹਾਰ ਵਾਲਾ ਸੀ।

ਇਸ ਕੇਂਦਰ ਦੇ ਨਵੇਂ ਅਵਤਾਰਾਂ ਨੇ ਨਿਜੀ ਲਾਭ ਲਈ ਗੁਰ-ਇਤਿਹਾਸ ਅਤੇ ਕਾਰਜਸ਼ੀਲ ਕਦਰਾਂ-ਕੀਮਤਾਂ ਨੂੰ ਵਿਗਾੜਿਆ ਅਤੇ ਗੁਰੂ ਨਾਨਕ ਸਾਹਿਬ ਦੇ ਚਰਿੱਤਰ-ਹਨਨ ਵਰਗੇ ਘਿਣਾਉਣੇ ਜਤਨ ਕੀਤੇ। ਇਨ੍ਹਾਂ ਵਿਗਾੜਾਂ ਉੱਤੇ ਜੇ ਨਿਰਪੱਖਤਾ ਅਤੇ ਇਮਾਨਦਾਰੀ ਨਾਲ ਨਜ਼ਰ ਮਾਰੀ ਜਾਏ ਤਾਂ ਇਸ ਦਾ ਸਹੀ ਉੱਤਰ ਸਾਨੂੰ ਆਪੇ ਮਿਲ ਜਾਏਗਾ ਕਿ ਇਨ੍ਹਾਂ ਦਾ ਉੱਦੇਸ਼ ਕੀ ਸੀ। ਇਨ੍ਹਾਂ ਦਾ ਮਨਸੂਬਾ ਆਪਣੀ ਦਿਨੋ-ਦਿਨ ਘਟਦੀ ਮਾਨਤਾ ਅਤੇ ਵਧ ਰਹੀ ਬਦਨਾਮੀ ਨੂੰ ਠੁੰਮਣਾ ਦੇਣ ਲਈ ਗੁਰੂ ਨਾਨਕ ਸਾਹਿਬ, ਜਿਸ ਦੀ ਆਣ ਰੱਖਣ ਦਾ ਆਪਾ-ਵਿਰੋਧੀ ਦਾਅਵਾ ਉਹ ਆਪਣੀਆਂ ਘਾੜਤਾਂ ਵਿਚ ਥਾਂ ਪਰ ਥਾਂ ਕਰਦੇ ਹਨ, ਦੀ ਸ਼ਖ਼ਸੀਅਤ ਨੂੰ ਅਪ-ਸ਼ਬਦਾਂ ਅਤੇ ਘ੍ਰਿਣਾਮਈ ਪ੍ਰਸੰਗਾਂ ਰਾਹੀਂ ਛੁਟਿਆਉਣ ਅਤੇ ਹੰਦਾਲ ਨੂੰ ਜੁੱਗ-ਪੁਰਸ਼, ਪੂਰਨ ਸਾਧ, ਸਭ ਤੋਂ ਵੱਡਾ ਭਗਤ, ਬਲਕਿ ਖ਼ੁਦ ਪਾਰਬ੍ਰਹਮ ਦੇ ਰੂਪ ਵਿਚ ਪੇਸ਼ ਕਰਨ ਦਾ ਸੀ।

ਸਮੇਂ ਨਾਲ ਜਿਥੇ ਦੂਜੇ ਕੇਂਦਰ ਮੱਧਮ ਪੈ ਗਏ ਜਾਂ ਮੁੱਖ-ਧਾਰਾ ਵਿਚ ਲੀਨ ਹੋ ਗਏ, ਉਥੇ ਇਸ ਕੇਂਦਰ ਵੱਲੋਂ ਵਿਰੋਧ-ਭਾਵ ਹੋਰ ਤਿੱਖਾ ਹੁੰਦਾ ਗਿਆ। 18ਵੀਂ ਸਦੀ ਵਿਚ ਤਾਂ ਹਾਲਾਤ ਇਹ ਬਣ ਗਏ ਕਿ ਇਸ ਦੇ ਗੱਦੀਦਾਰ, ਜੁਝਾਰੂ ਸਿੰਘਾਂ ਵਿਰੁੱਧ ਸਥਾਨਕ ਫ਼ੌਜਦਾਰਾਂ ਕੋਲ ਮੁਖ਼ਬਰੀ ਕਰ ਕੇ ਉਨ੍ਹਾਂ ਨੂੰ ਮਰਵਾਉਂਦੇ ਰਹੇ[1] ਅਤੇ ਵਿਦੇਸ਼ੀ ਹਮਲਾਵਰਾਂ ਦਾ ਸਾਥ ਵੀ ਦਿੰਦੇ ਰਹੇ। ਸਥਿਤੀ ਦਾ ਵਿਅੰਗ ਇਹ ਹੈ ਕਿ ਹੰਦਾਲੀਆਂ ਨੇ ਆਪਣੇ ਏਜੰਡੇ ਨੂੰ ਇਸ ਸਫ਼ਾਈ ਨਾਲ ਲਾਗੂ ਕੀਤਾ ਕਿ ਸਿੱਖ ਗਰੰਥਕਾਰਾਂ ਅਤੇ ਇਤਿਹਾਸਕਾਰਾਂ ਦੀ ਅਣਗਹਿਲੀ ਕਾਰਨ, 'ਜਨਮ-ਸਾਖੀ ਬਾਲਾ' ਜਿਸ ਰਾਹੀਂ ਸਿੱਖ ਇਤਿਹਾਸ ਨੂੰ ਵਿਗਾੜਿਆ ਗਿਆ, ਹੀ ਸਭ ਤੋਂ ਵੱਧ ਪ੍ਰਚੱਲਤ ਰਹੀ ਹੈ; ਇਹ ਮਿਹਰਾਂ ਭਾਈ ਸੰਤੋਖ ਸਿੰਘ[2] ਵਰਗੇ ਗਰੰਥਕਾਰਾਂ ਕਰਕੇ ਹਨ ਕਿ ਬਾਲਾ ਜੋ ਹੰਦਾਲੀਆਂ ਨੇ

1. *ਮਹਾਨ ਕੋਸ਼*, ਭਾਸ਼ਾ ਵਿਭਾਗ, ਪਟਿਆਲਾ, 1960, ਪੰਨਾ 593.
2. ਕਵੀ ਦੇ 'ਗੁਰੂ ਨਾਨਕ ਪ੍ਰਕਾਸ਼, 1823 ਈ.' ਦਾ ਸਰੋਤ 'ਜਨਮ ਸਾਖੀ ਬਾਲਾ' ਹੈ।

ਅਣਹੋਇਆ-ਵਿਰੋਧਾਤਮਕ ਪਾਤਰ ਵਜੋਂ ਸਿਰਜਿਆ ਸੀ, ਆਪਣੀ ਹੋਂਦ ਨੂੰ 'ਭਾਈ ਬਾਲਾ' ਬਣ ਕੇ ਸਿੱਖ ਮਾਨਸਕਤਾ ਵਿਚ ਪੱਕੀ ਕਰੀਂ ਬੈਠਾ ਹੈ।

ਹੰਦਾਲ ਦਾ ਉੱਤਰਾਧਿਕਾਰੀ ਬਿਧੀ ਚੰਦ, ਹੰਦਾਲ ਨਾਲੋਂ ਕਈ ਚੰਦੇ ਉੱਪਰਦੀ ਸੀ। ਉਸ ਨੇ ਹੰਦਾਲੀ ਕੇਂਦਰ ਨਾਲ ਜੁੜੇ ਭਾੜੇ ਦੇ ਲਿਖਾਰੀ ਤੋਂ 'ਪਰਚੀ ਬਾਬਾ ਹੰਦਾਲ'[1] (ਸੰ. 1712/1655 ਈ.) ਅਤੇ 'ਜਨਮ-ਸਾਖੀ ਬਾਲਾ' ਲਿਖਵਾਈਆਂ। ਕਈ ਵਿਦਵਾਨਾਂ ਦਾ ਮੱਤ ਹੈ ਕਿ ਉਸੇ ਲਿਖਾਰੀ ਨੇ 'ਜਨਮ-ਸਾਖੀ ਬਾਬੇ ਹੰਦਾਲ ਜੀ ਕੀ' ਵੀ ਲਿਖੀ, ਜਿਸ ਦੀ ਇਕ ਪੋਥੀ ਜੰਡਿਆਲੇ ਰਾਮਦਾਸ ਪਾਸ ਦੱਸੀਦੀ ਹੈ।[2] ਪੜਤਾਲ ਦੱਸਦੀ ਹੈ ਕਿ ਉਥੇ ਸਾਂਭੀ ਪੋਥੀ 1954 ਵਿਚ ਛਪੇ 'ਗੁਰੂ ਹੰਦਾਲ ਪ੍ਰਕਾਸ਼' ਦੀ ਕਾਪੀ ਹੈ, ਹੱਥ-ਲਿਖਤ ਪੋਥੀ ਨਹੀਂ। ਬੇਸ਼ਕ 'ਗੁਰੂ ਹੰਦਾਲ ਪ੍ਰਕਾਸ਼' ਅਤੇ 'ਜਨਮ-ਸਾਖੀ ਬਾਲਾ' ਪ੍ਰਬੰਧ, ਵਸਤੂ ਅਤੇ ਸ਼ੈਲੀ ਦੀ ਸਮਾਨਤਾ ਦੇ ਪੱਖੋ ਇੱਕੋ ਮਾਡਲ 'ਤੇ ਉਸਰੀਆਂ ਲਿਖਤਾਂ ਹਨ।

'ਪਰਚੀ ਬਾਬਾ ਹੰਦਾਲ' ਅਤੇ 'ਜਨਮ-ਸਾਖੀ ਬਾਲਾ' ਦਾ ਉੱਦੇਸ਼ ਹੰਦਾਲ ਦਾ ਦੈਵੀਕਰਨ ਅਤੇ ਉਸ ਦੀ ਆਜ਼ਾਦ ਹਸਤੀ ਲਈ ਸਫ਼ਾਈ ਪੇਸ਼ ਕਰਨਾ ਸੀ। ਇਨ੍ਹਾਂ ਲਿਖਤਾਂ ਵਿੱਚੋਂ ਚੁਣੇ ਨਿਮਨੋਕਤ ਨੁਕਤੇ ਵਿਚਾਰਨਯੋਗ ਹਨ :

1. ਪਰਚੀ ਕਹਿੰਦੀ ਹੈ : ਤ੍ਰੇਤੇ ਜੁੱਗ ਵਿਚ ਹੰਦਾਲ ਦਾ ਨਾਂ ਬੀਰਮ ਦੇਵ ਅਤੇ ਗੁਰੂ ਨਾਨਕ ਦਾ ਨਾਂ ਗੁਵਰਧਨ ਸੀ, ਉਹ ਰਾਜਾ ਜਨਕ ਦੇ ਮਸੰਦ ਸਨ।[3] 'ਜਨਮ-ਸਾਖੀ ਬਾਲਾ' ਅਨੁਸਾਰ ਗੁਰੂ ਨਾਨਕ ਜਨਕ ਦੇ ਸੇਵਕ ਸਨ, ਝੂਠ ਬੋਲਦੇ, ਮੂਰਤੀ ਪੂਜਾ ਕਰਦੇ ਸਨ। ਪਰ ਹੰਦਾਲ, ਉਦੇ ਸਿੰਘ ਦਾ ਪੁੱਤਰ ਅਤੇ ਰਾਜੇ ਜਨਕ ਦਾ ਜਵਾਈ ਸੀ।[4] (ਸਾਖੀ ਝੰਡਾ ਬਾਢੀ ਅਤੇ ਗੋਸ਼ਟ ਦੀਨ ਦਿਆਲ)
2. ਪਰਚੀ ਅਨੁਸਾਰ ਦੁਆਪਰ ਵਿਚ ਹੰਦਾਲ ਰਾਜਾ ਜਨਕ ਦਾ ਜੁਆਈ, ਰਾਮਚੰਦਰ ਜੀ ਦਾ ਸਾਂਢੂ ਸੀ।[5] 'ਜਨਮ-ਸਾਖੀ ਬਾਲਾ' ਦਾ ਬਿਆਨ ਹੈ ਕਿ ਗੁਰੂ ਨਾਨਕ ਦੁਆਪਰ ਵਿਚ ਤੇਲੀ ਦੇ ਘਰ ਪੈਦਾ ਹੋਏ ਅਤੇ ਹੰਦਾਲ ਪੰਡਤ ਦੇ ਘਰ ਜਨਮਿਆ।[6] (ਸਾਖੀ ਸੱਚਾ ਸੌਦਾ ਅਤੇ ਗੋਸ਼ਟ ਦੀਨ ਦਿਆਲ)
3. ਪਰਚੀ ਅਤੇ 'ਜਨਮ-ਸਾਖੀ ਬਾਲਾ' ਦੋਵਾਂ ਵਿਚ ਕਬੀਰ ਨੂੰ ਸਭ ਤੋਂ ਵੱਡਾ ਭਗਤ ਮੰਨਿਆ ਹੈ, ਪਰ ਹੰਦਾਲ, ਕਬੀਰ ਨਾਲੋਂ ਵੱਡਾ ਭਗਤ ਹੈ। 'ਜਨਮ-ਸਾਖੀ ਬਾਲਾ' ਅੱਗੇ ਖ਼ੁਲਾਸਾ ਕਰਦੀ ਹੈ ਕਿ ਕਬੀਰ ਪੂਰਨ ਭਗਤ ਇਸ ਲਈ ਹੈ ਕਿ 'ਉਸ ਨੇ ਸਿੱਖ ਕੋਈ ਨਾ ਕੀਤਾ, ਰਾਜਿ ਦੀ ਬਾਛਾ ਨਾ ਕੀਤੀ

1. ਵੇਖੋ, ਖਰੜਾ 681, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
2. ਰਤਨ ਸਿੰਘ ਜੱਗੀ, *ਉਕਤ-ਕ੍ਰਿਤੀ*, ਪੰਨਾ 23.
3. ਕਰਮ ਸਿੰਘ, *ਉਕਤ-ਕ੍ਰਿਤੀ*, ਲਾਹੌਰ, 1932, ਪੰਨਾ 233.
4. *ਉਹੀ*, ਪੰਨੇ 31-32, 228.
5. *ਉਹੀ*, ਪੰਨਾ 233.
6. *ਉਹੀ*, ਪੰਨਾ 27.

ਅਤੇ ਸੰਗਤ ਦੀ ਉਪਮਾ ਨਾ ਲੀਤੀ।'[1] ('ਜਨਮ-ਸਾਖੀ ਬਾਲਾ' ਵਿਚ ਗੁਰੂ ਨਾਨਕ ਦੀ ਰਾਜ ਦੀ 'ਬਾਛਾ' ਦਰਸਾਉਣ ਲਈ ਸੁਧਰਸੈਨਿ ਨੂੰ 'ਸਓ ਟਾਪੂ ਦਾ ਰਾਜ' ਦੇਣ, ਇਕ ਛਤਰ ਰਾਜ ਬਣਾਉਣ ਅਤੇ ਮਧਰਬੈਨ, ਕਉਲਨੈਨ ਆਦਿ ਅਨੇਕਾਂ ਰਾਜਿਆਂ ਨੂੰ ਉਸ ਦੇ ਅਧੀਨ ਕਰਦੇ ਦਿਖਾਇਆ ਹੈ)।[2]

4. ਦੋਵੇ ਰਚਨਾਵਾਂ ਵਿਚ ਗੁਰੂ ਨਾਨਕ ਦੇ ਮੂੰਹੋਂ ਅਨੇਕਾਂ ਮੌਕਿਆਂ 'ਤੇ ਇਹ ਕਹਾਇਆ ਹੈ ਕਿ ਉਨ੍ਹਾਂ ਦਾ ਗੁਰੂ ਜਿੰਦ ਪੀਰ ਹੈ। ਹੰਦਾਲ ਦਾ ਗੁਰੂ ਵੀ ਜਿੰਦ ਪੀਰ (ਖ਼ੁਵਾਜਾ ਖ਼ਿਜ਼ਰ) ਹੋਣ ਕਰਕੇ ਦੋਨੋਂ ਗੁਰ ਭਾਈ ਹਨ। ਗੁਰੂ ਨਾਨਕ ਸੌ ਸਾਲ ਪਹਿਲੇ ਹੋਣ ਕਰ ਕੇ ਵੱਡਾ ਗੁਰ ਭਾਈ ਹੈ ਜਿਸ ਵੱਲੋਂ ਹੰਦਾਲ ਨੂੰ ਬਾਣੀ ਨਾ ਰਚਣ ਦੀ ਸਲਾਹ ਦਿੱਤੀ ਗਈ ਹੈ।

ਇਨ੍ਹਾਂ ਨੁਕਤਿਆਂ ਦੇ ਗੁਣਾਂ ਔਗੁਣਾਂ ਬਾਰੇ ਚਰਚਾ ਕਰਨ ਦੀ ਕੋਈ ਮਨਸ਼ਾ ਨਹੀਂ, ਨਾ ਹੀ ਇਨ੍ਹਾਂ ਦੀ ਮੁੱਲ-ਨਿਰਨੇ ਦੀ ਲੋੜ ਮਹਿਸੂਸ ਹੁੰਦੀ ਹੈ। ਪਰ ਇਨ੍ਹਾਂ ਵਿਚ ਬਹੁਤ ਕੁਝ ਅਜਿਹਾ ਹੈ ਜਿਸ ਦੇ ਸਹਾਰੇ ਪ੍ਰਾਣ ਸੰਗਲੀ ਨਾਲ ਜੁੜੇ ਮਸਲੇ ਹੱਲ ਕਰਨ ਵਿਚ ਸਹਾਇਤਾ ਮਿਲਦੀ ਦਿਸਦੀ ਹੈ, ਰੀਕਾਰਡ ਸਿੱਧਾ ਹੁੰਦਾ ਹੈ।

## ਜਵਾਬੀ ਹਮਲੇ, ਸਾਖੀਕਾਰਾਂ ਦੇ

ਪ੍ਰਾਣ ਸੰਗਲੀ ਦੇ 'ਪੁਰਾਤਨ ਜਨਮ-ਸਾਖੀ' ਵਿਚ ਪ੍ਰਵੇਸ਼ ਦੇ ਮਸਲੇ ਵੱਲ ਮੁੜਨ ਤੋਂ ਪਹਿਲਾਂ ਹੰਦਾਲੀ ਅਤੇ ਦੂਜੇ ਕੇਂਦਰਾਂ ਵਿਚਾਲੇ ਦੁਪਾਸੀਂ ਕਿਰਿਆ-ਪ੍ਰਤਿਕਿਰਿਆ ਦੇ ਚੱਲੇ ਦੌਰ 'ਤੇ ਝਾਤ ਪਾ ਲੈਣੀ ਲਾਹੇਵੰਦ ਰਹੇਗੀ। 'ਜਨਮ-ਸਾਖੀ ਬਾਲਾ' ਦੇ ਲਿਖਾਰੀ ਆਪਣੀ ਵਾਰਤਾ ਵਿਚ ਜੋ ਪ੍ਰਧਾਨਤਾ ਰਾਜਾ ਜਨਕ ਨੂੰ ਦਿੱਤੀ ਹੈ, ਉਹ ਹੈਰਾਨ ਕਰਨ ਵਾਲੀ ਹੈ; ਪਰ ਇਸ ਨੂੰ ਮਿਹਰਵਾਨ ਦੀ ਰਚੀ ਜਨਮ-ਸਾਖੀ ਦੀ ਪ੍ਰਤਿਕਿਰਿਆ ਵਜੋਂ ਲੈਣ ਨਾਲ ਰਹੱਸ ਖੁੱਲ੍ਹ ਜਾਂਦਾ ਹੈ। ਪਹਿਲਾਂ ਭੱਟਾਂ[3] ਨੇ ਰਾਜਾ ਜਨਕ ਵਾਲੇ 'ਰਾਜੁ ਜੋਗੁ' ਦੇ ਰੂਪਕ ਦੇ ਸਹਾਰੇ ਗੁਰੂ ਨਾਨਕ ਸਾਹਿਬ ਦੀ ਉਪਮਾ ਕੀਤੀ, 'ਆਦਿ ਸਾਖੀਆਂ'[4] ਵਿਚ ਇਹ ਰੂਪਕ 'ਜਨਕੁ ਭਗਤ ਨਿਰੰਕਾਰੁ' ਦਾ ਰੂਪ ਧਾਰ ਗਿਆ। ਮਿਹਰਵਾਨ ਨੇ ਅੱਗੋਂ ਇਸ ਨੂੰ ਤਿੰਨ ਸਾਖੀਆਂ ਦਾ ਵਿਸਥਾਰ ਦੇ ਕੇ ਤ੍ਰੇਤੇ-ਦੁਆਪਰ ਵਿਚ ਰਾਜਾ ਜਨਕ ਦੇ ਮਾਨਵਤਾ ਹਿਤਕਾਰੀ ਅਕਸ ਨੂੰ ਉਭਾਰਿਆ ਅਤੇ ਕਲਜੁਗ ਵਿਚ ਉਸ ਨੂੰ ਜਨ-ਕਲਿਆਣ ਹਿਤ ਗੁਰੂ ਨਾਨਕ ਸਾਹਿਬ ਦੇ ਅਵਤਾਰ ਧਾਰਨ ਨਾਲ ਜੋੜਿਆ।[5] 'ਪਰਚੀ' ਅਤੇ 'ਜਨਮ-ਸਾਖੀ ਬਾਲਾ' ਦੇ ਲੇਖਕਾਂ ਦਾ ਮੁੱਖ ਪਰਯੋਜਨ ਹੰਦਾਲ ਨੂੰ ਗੁਰੂ ਨਾਨਕ ਸਾਹਿਬ ਨਾਲੋਂ ਵੱਡਾ ਸਿੱਧ ਕਰਨ ਦਾ ਸੀ, ਇਸ ਲਈ ਗੁਰੂ ਨਾਨਕ ਸਾਹਿਬ

---

1. ਨਿਸੰ ਖਰੜਾ 60, 'ਜਨਮ ਸਾਖੀ ਬਾਲਾ', ਪੱਤਰਾ 437.
2. *ਜਨਮ ਸਾਖੀ ਪਰੰਪਰਾ*, ਪਟਿਆਲਾ, 1990, ਪੰਨੇ 269-279.
3. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1389.
4. *ਉਕਤ-ਕ੍ਰਿਤੀ*, ਲੁਧਿਆਣਾ, 1969, ਪੰਨਾ 3.
5. *ਜਨਮ ਸਾਖੀ ਮਿਹਰਵਾਨ*, ਖ਼ਾਲਸਾ ਕਾਲਜ, ਅੰਮ੍ਰਿਤਸਰ, 1962, ਪੰਨੇ 1-9.

ਨੂੰ ਰਾਜੇ ਜਨਕ ਦਾ ਮਸੰਦ ਜਾਂ ਸੇਵਕ ਪਰ ਹੰਦਾਲ ਨੂੰ ਉਸ ਦਾ ਜਵਾਈ ਦੱਸਿਆ। ਸਾਡਾ ਸਮਾਜ ਜਵਾਈ ਦੇ ਦਰਜੇ ਨੂੰ ਉੱਚਾ ਮੰਨਦਾ ਹੈ। ਹੰਦਾਲੀਆਂ ਦੇ ਇਸ ਹਮਲੇ ਦਾ ਕੀ ਮੋੜ ਹੋ ਸਕਦਾ ਸੀ ? ਵੇਲੇ ਦਾ ਸਾਖੀ ਸਾਹਿਤ ਇਸ ਬਾਰੇ ਚੁੱਪ ਹੈ।

*ਭਗਤਮਾਲਾ* ਦੇ ਲੇਖਕ ਨੇ 18ਵੀਂ ਸਦੀ ਦੇ ਅਖ਼ੀਰ ਵਿਚ ਜਾ ਕੇ ਇਸ ਨਿੰਦਿਆ ਬਾਰੇ ਆਪਣਾ ਪ੍ਰਤਿਕਰਮ *ਗਿਆਨ ਰਤਨਾਵਲੀ* ਵਿਚ ਦਰਜ ਕੀਤਾ। "ਜੋ ਬਾਬੇ ਰੰਘੜ ਦੀ ਬੇਟੀ ਵਿਆਹੀ ਰਾਜੇ ਜਨਕ ਦੇ ਸਿੱਖ ਹੋਏ ਤੇਲੀ ਦੇ ਘਰ ਜਨਮ ਲਇਆ॥ ਏਹ ਛੋਟੇ ਮੇਲ ਵਾਲਿਆਂ ਨੇ ਅਜੁਗਤਾ ਪਾਈਆਂ ਹੈਨ॥"[1] ਉਸ ਦਾ ਖ਼ਿਆਲ ਸੀ ਕਿ ਛੋਟੇ ਮੇਲ ਵਾਲਿਆਂ ਦੀ ਅਜੁਗਤਾਂ ਵਾਲੀ ਸਾਖੀਆਂ ਨੂੰ ਓਹੀ ਲੋਕ ਪੜ੍ਹਨਗੇ "ਜਿਨ੍ਹਾਂ ਨੂੰ ਸਬਦਿ ਦੀ ਸੋਝੀ ਨ ਹੋਵੇਗੀ",[2] ਪਰ ਹੋਇਆ ਇਸ ਦੇ ਉਲਟ। ਹੰਦਾਲੀ ਲੇਖਕ ਦੀ ਪ੍ਰਬੀਨਤਾ ਹੀ ਸਮਝੋ ਕਿ *ਭਗਤਮਾਲਾ* ਦੇ ਲੇਖਕ ਵਰਗਾ, ਚੌਕਸ ਰਹਿਣ ਦਾ ਹੋਕਾ ਦੇਣ ਵਾਲਾ, ਵੀ ਧੋਖਾ ਖਾ ਗਿਆ ਅਤੇ 'ਜਨਮ-ਸਾਖੀ ਬਾਲਾ' ਨੂੰ ਮੌਲਕ ਸਮਝ ਕੇ ਆਪਣੀ ਰਚਨਾ ਲਈ ਸਰੋਤ ਵਜੋਂ ਇਸ ਨੂੰ ਵਰਤ ਗਿਆ। ਉਸ ਦੀ ਇਨ੍ਹਾਂ 'ਅਜੁਗਤਾਂ' ਵਾਲੀਆਂ ਸਾਖੀਆਂ ਨੂੰ ਦਖ਼ਲ-ਅੰਦਾਜ਼ੀਆਂ ਵਜੋਂ ਲੈਣ ਵਾਲੀ ਧਾਰਨਾ ਨੇ ਪਿਛਲੇਰੇ ਗਰੰਥਕਾਰਾਂ ਜਿਵੇਂ ਭਾਈ ਸੰਤੋਖ ਸਿੰਘ[3] ਆਦਿ ਨੂੰ ਵੀ ਪ੍ਰਭਾਵਤ ਕੀਤਾ। ਇਸੇ ਲੀਹੇ ਚੱਲਦਿਆਂ ਉਨ੍ਹਾਂ ਬਾਲਾ ਅਤੇ 'ਜਨਮ-ਸਾਖੀ ਬਾਲਾ' ਦੇ ਵਸਤੂ ਨੂੰ ਆਪਣੀਆਂ ਲਿਖਤਾਂ ਵਿਚ ਸਨਮਾਨਯੋਗ ਥਾਂ ਦਿੱਤੀ, ਜੋ ਬਦਕਿਸਮਤੀ ਵਾਲੀ ਗੱਲ ਸੀ। ਗੁਰੂ ਨਾਨਕ ਸਾਹਿਬ ਨੂੰ ਭਗਤ ਕਬੀਰ ਤੋਂ ਛੋਟਾ ਅਤੇ ਜਿੰਦ ਪੀਰ ਦਾ ਮੁਰੀਦ ਦੱਸਣ ਵਾਲੀਆਂ ਹੰਦਾਲੀ 'ਅਜੁਗਤਾਂ' ਬਾਰੇ ਤਿੱਖੇ ਪ੍ਰਤਿਕਰਮ ਹੋਣ ਦੇ ਸਬੂਤ ਮਿਲਦੇ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖ ਹਿਰਦੇ ਵਿਚ ਭਗਤ ਕਬੀਰ ਲਈ ਬੜੇ ਆਦਰ ਵਾਲਾ ਥਾਂ ਰਿਹਾ ਹੈ। ਮੀਣਾ ਕੇਂਦਰ ਨੇ ਗੋਸ਼ਟੀਆਂ ਲਿਖਣ ਦਾ ਸਿਲਸਿਲਾ ਭਗਤ ਕਬੀਰ ਦੀਆਂ ਗੋਸ਼ਟਾਂ ਨਾਲ ਸ਼ੁਰੂ ਕੀਤਾ ਸੀ। ਪਰ ਹੰਦਾਲੀਆਂ ਦੇ ਦੁਖਦਾਈ ਹਮਲੇ ਬਾਅਦ ਸਿੱਖ ਚੇਤਨਾ ਜਿਵੇਂ ਡੌਰ-ਭੌਰ ਹੋਈ, ਉਸ ਦੀ ਮਿਸਾਲ 'B 40 ਜਨਮ-ਸਾਖੀ' ਵਿਚ ਮਿਲਦੀ ਹੈ।[4] ਇਸ ਵਿਚ ਦਰਜ ਹੈ 'ਸਾਖੀ ਬਾਬੇ ਜੀ ਕੀ ਕਬੀਰ ਭਗਤ ਨਾਲ ਹੋਈ' ਜਿਸ ਦੇ 12 ਬੰਦ ਹਨ, ਪਦ ਰਚਨਾ ਹੈ। ਪਰਯੋਜਨ ਭਗਤ ਕਬੀਰ ਨੂੰ ਗੁਰੂ ਨਾਨਕ ਸਾਹਿਬ ਨਾਲੋਂ ਛੋਟਾ ਅਤੇ ਉਨ੍ਹਾਂ ਦੇ ਚੇਲਾ ਦਰਸਾਉਣਾ ਹੈ। "ਸੁਣਹੁ ਰੇ ਚੇਲਾ ਸਿਖਿਆ ਏਕ ਹਮਾਰੀ॥...ਇਹੁ ਬੀਚਾਰ ਸੁਨਹੁ ਰੇ ਚੇਲਾ ਇਹ ਲਛਣ ਤੁਮ ਭਾਖਹੁ॥...ਜੁਗੋ ਜੁਗ ਗੁਰ ਨਾਨਕ ਜਪਿਆ ਕੀਟ ਮਰੀਦ ਕਬੀਰ॥...ਮੁਕਤ ਕਾ ਦਾਤਾ ਬਾਬਾ ਨਾਨਕੁ ਰੰਚਕ ਰਾਮਾਨੰਦ॥"[5]

---

1. *ਗਿਆਨ ਰਤਨਾਵਲੀ*, ਅੰਮ੍ਰਿਤਸਰ, 1993, ਪੰਨਾ 629.
2. *ਉਹੀ*, ਪੰਨਾ 628.
3. ਵੇਖੋ, *ਗੁਰੂ ਨਾਨਕ ਪ੍ਰਕਾਸ਼*, 1823 ਈ.।
4. *ਉਕਤ-ਕ੍ਰਿਤੀ*, ਅੰਮ੍ਰਿਤਸਰ, 1974, ਪੰਨਾ 113 : ਇਹ ਸਾਖੀ 'ਪ੍ਰਾਣ ਸੰਗਲੀ' ਵਿਚ 40ਵਾਂ ਧਿਆਓ 'ਗੋਸਟਿ ਬਾਬੇ ਨਾਨਕ ਅਰੁ ਕਬੀਰ ਜੀ ਕੀ' ਦੇ ਨਾਂ ਹੇਠ ਦਰਜ ਹੈ।
5. *ਉਹੀ*, ਪੰਨੇ 113-114.

ਇਹ ਹੀਣੀ-ਹੰਦਾਲੀਅਤ ਵਿਰੁੱਧ ਜਵਾਬੀ ਹਮਲਾ ਸੀ, ਵੇਲੇ ਦੇ ਸਾਖੀਕਾਰਾਂ ਦਾ।

ਜੇ ਹੰਦਾਲੀਆਂ ਨੂੰ ਆਪਣੀ ਸਾਖੀ ਵਿਚ ਗੁਰੂ ਨਾਨਕ ਸਾਹਿਬ ਨੂੰ ਜਿੰਦ ਪੀਰ ਦਾ ਮੁਰੀਦ ਦੱਸ ਕੇ ਹੰਦਾਲ ਦਾ ਗੁਰਭਾਈ ਦਰਸਾਇਆ ਤਾਂ ਇਸ ਦੇ ਪ੍ਰਤਿਕਰਮ ਵਜੋਂ ਸੈਦੋ ਨੇ 'ਪੁਰਾਤਨ ਜਨਮ-ਸਾਖੀ' ਵਿਚ ਇਕ ਸਾਖੀ ਲੈ ਆਂਦੀ:

> "ਦੁਤੀਆ ਉਦਾਸੀ ਕੀਤੀ ਦੱਖਣ ਕੀ॥ ਅਹਾਰੁ ਤਲੀ ਭਰਿ ਰੇਤ ਕੀ ਕਰਹਿ॥ ਤਦਹੁ ਪੈਰੀ ਖੜਾਵਾਂ ਕਾਠ ਕੀਆਂ॥ ਹਥਿ ਆਸਾ॥ ਸਿਰਿ ਰਸੇ ਪਲੇਟੇ॥ ਬਾਹਾਂ ਜਾਂਘਾਂ ਰਸੇ ਪਲੇਟੇ॥ ਮਥੇ ਟਿਕਾ ਬਿੰਦੁਲੀ ਕਾ॥ ਤਦਹੁੰ ਨਾਲਿ ਸੈਦੋ ਜਟੂ ਜਾਤ ਘੇਹੋ ਥਾ॥ ਤਦਹੁੰ ਬਾਬਾ ਧਨਾਸਰੀ ਦੇਸਿ ਜਾਇ ਨਿਕਲਿਆ॥ ਤਬ ਕੋਈ ਦਿਨ ਊਹਾ ਰਹੈ।
>
> ਤਬ ਰਾਤਿ ਕੈ ਸਮੈਂ ਸੈਦੋ ਅਤੈ ਸੀਹੋਂ ਜਾਤ ਘੇਹੋ ਦੋਵੈ ਦਰੀਆਇ ਜਾਵਨਿ॥ ਸੇਵਾ ਕਰਨਿ ਪਹਿਰੁ ਰਾਤਿ ਰਹਦੀ ਨੂੰ ਜਾਵਨਿ॥ ਅਤੈ ਮਨਿ ਵਿਚਿ ਧਾਰਨਿ ਜੋ ਗੁਰੂ ਖੋਆਜੇ ਤੇ ਪਈ ਹੈ॥ ਤਉ ਗੁਰੂ ਉਤੈ ਥਾਇ ਪਾਈ ਹੈ॥ ਇਕ ਸਮੈ ਓਨਾਂ ਆਖਿਆ ਜੋ ਅਸੀ ਭੀ ਸੇਵਾ ਕਰਾ ਤਿਤ ਦਰੁ॥ ਏਕ ਦਿਨ ਇਕ ਰਾਤਿ ਕਉ ਦੇਖਨਿ ਤਾ ਇਕੁ ਮਰਦੁ ਚਲਿਆ ਆਂਵਦਾ ਹੈ ਹਥਿ ਮਛੀ ਹੈਸੁ॥
>
> ਤਾਂ ਓਸੁ ਮਰਦ ਪੁਛਿਆ ਤੁਸੀ ਕਉਣ ਹਉ॥ ਤਦਹੁੰ ਸੈਦੋ ਅਤੇ ਸੀਹੋਂ ਬੋਲਿਆ ਜੋ ਅਸੀ ਗੁਰੂ ਨਾਨਕ ਕੇ ਸਿਖ ਹਾਂ॥ ਤਬ ਰਾਤਿ ਕੈ ਸਮੈ ਉਸ ਮਰਦ ਪੁਛਿਆ ਤੁਸੀ ਕਹਾਂ ਚਲੇ ਹਉ॥ ਤਬ ਸੈਦੋ ਬੋਲਿਆ ਜੋ ਜੀ ਅਸੀ ਨਿਤਾਪ੍ਰਤ ਪਹਰੁ ਰਾਤਿ ਨੁ ਖੋਆਜੇ ਦੀ ਸੇਵਾ ਕਰਿਣ ਜਾਂਦੇ ਹਾਂ ਜੋ ਅਸਾਡੈ ਗੁਰੂ ਖੋਆਜੇ ਤੇ ਹੀ ਪਾਇਆ ਹੈ॥
>
> ਤਬ ਸੈਦੋ ਪੁਛਿਆ ਜੀ ਤੁਸੀ ਕਉਣ ਹਉ ਕਿਥੈ ਜਾਵਹੁਗੇ॥ ਤਬ ਓਹੁ ਮਰਦੁ ਬੋਲਿਆ ਜੋ ਮੈਂ ਖੋਆਜਾ ਹਾਂ ਗੁਰੂ ਪਾਸਿ ਜਾਂਦਾ ਹਾਂ ਨਿਤਾਪ੍ਰਿਤ ਇਤੁ ਸਮੈ ਜਾਂਦਾ ਹਾਂ ਸੇਵਾ ਕਰਿਣ॥ ਅਜੁ ਮਛਲੀ ਭੇਟਿ ਲੈ ਚਲਿਆ ਹਾਂ॥ ਤਬ ਸੈਦੋ ਸੀਹੋ ਆਇ ਪੈਰੀ ਪਏ॥ ਆਖਿਓਨੈ ਜੀ ਅਸੀ ਆਖਦੇ ਹਾਂ ਜੋ ਗੁਰੂ ਤੁਸਾਂ ਤੇ ਪਾਇਆ ਹੈ ਅਤੇ ਤੁਸੀਂ ਆਖਦੇ ਹਉ ਜੋ ਅਸੀ ਨਿਤਾਪ੍ਰਤ ਸੇਵਾ ਕਰਿਣ ਜਾਦੇ ਹਾਂ ਅਜੁ ਗੁਰੂ ਜੀ ਕੀ ਭੇਟਿ ਮਛੂਲੀ ਲੈ ਚਲੇ ਹਾਂ॥ ਤਦਹੁੰ ਖੁਆਜੇ ਖਿਦਰਿ ਆਖਿਆ॥ ਏ ਸਾਹਿਬ ਕੇ ਲੋਕੁ ਮੈਂ ਪਾਣੀ ਹਾਂ ਅਤੈ ਓਹੁ ਪਉਣੁ ਗੁਰੂ ਹੈ॥ ਮੈ ਕਈ ਵਾਰ ਉਸ ਤੇ ਉਪਜਿਆ ਹਾਂ ਅਰੁ ਕਈ ਵਾਰ ਉਸ ਮਹਿ ਸਮਾਇ ਗਇਆ ਹਾਂ॥
>
> ਤਬ ਸੈਦੋ ਅਤੇ ਸੀਹੋਂ ਜਾਤਿ ਘੇਹੋ ਦੋਵੈ ਸਿਖ ਆਇ ਗੁਰੂ ਪਾਸਿ ਪੈਰੀ ਪਏ॥ ਤਦਹੁੰ ਗੁਰੂ ਪੁਛਿਆ ਅਜੁ ਤੁਸੀ ਇਸਵਖਤੇ ਕਿਉ ਆਏ ਆਗੇ ਦਿਨਿ ਚੜੈ ਆਵਤੇ॥
>
> ਤਬ ਸੈਦੋ ਘੇਹੋ ਬੇਨਤੀ ਕਰਿ ਸੁਣਾਈ ਖੁਆਜੇ ਮਿਲੇ ਕੀ॥"[1]

ਇਹ ਸਾਖੀ ਪ੍ਰਤੱਖ ਰੂਪ ਵਿਚ ਹੰਦਾਲੀਆਂ ਦੀ ਘਾੜਤ ਦਾ ਜਵਾਬ ਹੈ। ਖੁਆਜਾ ਖਿਜਰ ਜਾਂ ਜਿੰਦ ਪੀਰ ਸਿੱਖ ਚਿੰਤਨ ਵਿਚ ਕਦੇ ਵੀ ਕੋਈ ਮੁੱਦਾ ਨਹੀਂ ਰਿਹਾ। ਇਸ ਨੂੰ ਪਹਿਲੀ ਵਾਰ ਹੰਦਾਲੀਆਂ ਨੇ ਉਠਾਇਆ ਹੈ। ਨਿਰਗੁਣ ਪਰੰਪਰਾ ਇਕ ਨਿਰੰਕਾਰ ਤੋਂ ਬਿਨਾਂ ਕਿਸੇ ਦੇਵ ਜਾਂ ਦੇਵੀ ਨੂੰ ਇਸ਼ਟ ਪ੍ਰਵਾਨ ਨਹੀਂ ਕਰਦੀ। ਜਿੰਦ ਪੀਰ ਦੀ ਕਲਪਣਾ ਨਾਲ ਤਾਂ ਵਿਚਾਰਧਾਰਾ ਆਦਿ ਕਾਲੀਨ ਸਥਿਤੀ ਵੱਲ ਧੱਕੀ ਜਾਂਦੀ ਹੈ, ਜਦੋਂ ਤੱਤਾਂ ਦੀ ਸ਼ਕਤੀ ਤੋਂ ਉੱਪਰ ਕਿਸੇ ਸ਼ਕਤੀ ਦਾ ਮਨੁੱਖੀ ਚੇਤਨਾ ਵਿਚ ਪਰਵੇਸ਼

---

1. ਵੇਖੋ, *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ, 1952, ਪੰਨੇ 78-79.

ਹੀ ਨਹੀਂ ਸੀ ਹੋਇਆ। ਪਰ ਹੰਦਾਲੀਆਂ ਨੂੰ ਅਜਿਹੇ ਸੂਖਮ ਵਿਚਾਰ ਪਰੇਸ਼ਾਨ ਨਹੀਂ ਸਨ ਕਰਦੇ ਅਤੇ ਨਾ ਹੀ ਉਨ੍ਹਾਂ ਦੀ ਲਿਖਤਾਂ ਵਿਚ ਕਿਸੇ ਵਿਚਾਰਧਾਰਕ ਬੰਨ੍ਹੋਗਿਰੀ ਦਾ ਅਹਿਸਾਸ ਦੇਖਣ ਨੂੰ ਮਿਲਦਾ ਹੈ। ਉਨ੍ਹਾਂ ਦਾ ਇੱਕੋ-ਇਕ ਏਜੰਡਾ ਗੁਰੂ ਨਾਨਕ ਸਾਹਿਬ ਨੂੰ ਹੰਦਾਲ ਤੋਂ ਛੋਟਾ ਅਤੇ ਜਿੰਦ ਪੀਰ ਦੇ ਮੁਰੀਦ ਦਰਸਾਉਣਾ ਸੀ। ਉਪਰੋਕਤ ਸਾਖੀ ਵਿਚ ਪ੍ਰਤਿਕਰਮ ਵਜੋਂ ਜਿੰਦ ਪੀਰ ਨੂੰ ਗੁਰੂ ਨਾਨਕ ਸਾਹਿਬ ਦੇ ਦੁਆਰੇ ਹਾਜ਼ਰੀ ਭਰਦੇ ਦਰਸਾਇਆ ਹੈ। ਚਸ਼ਮਦੀਦ ਗਵਾਹੀ ਸੈਦੋ ਅਤੇ ਸੀਹੋ ਦੀ।

ਇਸ ਪ੍ਰਤਿਕਰਮ ਦਾ ਲਾਹਾ 'ਪੁਰਾਤਨ ਜਨਮ-ਸਾਖੀ' ਵਿਚ ਇਸ ਸਾਖੀ ਦੇ ਰਲਾਉਣ ਦੇ ਸਮੇਂ ਨੂੰ ਨਿਸਚਤ ਕਰਨ ਲਈ ਲਿਆ ਜਾ ਸਕਦਾ ਹੈ ਅਤੇ ਨਾਲ ਹੀ ਇਸ ਦੇ ਲੇਖਕ ਦੀ ਸ਼ਨਾਖ਼ਤ ਵੀ ਕੀਤੀ ਜਾ ਸਕਦੀ ਹੈ। 'ਜਨਮ-ਸਾਖੀ ਬਾਲਾ' 1655 ਈ. ਤੋਂ ਲੈ ਕੇ 1658 ਈ. ਦੇ ਸਮੇਂ ਵਿਚ ਲਿਖੀ ਗਈ ਸਿੱਧ ਹੁੰਦੀ ਹੈ[1] ਇਸ ਵਿਚਕਾਰਲੇ ਸਮੇਂ ਜਿੰਦ ਪੀਰ ਜਾਂ ਖੁਆਜੇ ਵਾਲੇ ਪ੍ਰਸੰਗ ਦੀ ਪ੍ਰਤਿਕਿਰਿਆ ਵਜੋਂ ਲਿਖੀ ਗਈ ਇਸ ਸਾਖੀ ਦਾ ਰਚਨਾ-ਕਾਲ ਅਤੇ 'ਪੁਰਾਤਨ ਜਨਮ-ਸਾਖੀ' ਵਿਚ ਦਰਜ ਕਰਨ ਦਾ ਸਮਾਂ ਵੀ ਇਹੋ ਹੈ।

ਸੈਦੋ ਵਰਗੇ ਵਿਚਾਰਵਾਨ ਵੱਲੋਂ ਹੰਦਾਲੀਆਂ ਦੇ ਇਤਰਾਜ਼ਯੋਗ ਕਥਨਾਂ ਦਾ ਕਾਵਿਕ ਉੱਤਰ ਹੈ, "ਮੈਂ ਪਾਣੀ ਹਾਂ, ਅਤੇ ਓਹੁ ਪਉਣੁ ਗੁਰੂ ਹੈ, ਮੈਂ ਕਈ ਵਾਰ ਉਸ ਤੇ ਉਪਜਿਆ ਹਾਂ ਤੇ ਕਈ ਵਾਰ ਉਸ ਮਹਿ ਸਮਾਇ ਗਿਆ ਹਾਂ।"

'ਪੁਰਾਤਨ ਜਨਮ-ਸਾਖੀ' ਦਾ ਲੇਖਕ ਸੈਦੋ ਜੱਟ ਜਾਤ ਘੇਹੋ ਹੀ ਹੈ ਜਿਸ ਨੂੰ ਸਾਖੀ ਵਿਚ ਅਣਜਾਣ ਉਤਾਰਕਾਂ ਨੇ ਸੈਦੋ ਤੇ ਘੇਹੋ ਦੋ ਵਿਆਕਤੀ ਬਣਾ ਧਰੇ। ਸੈਦੋ[2] ਇਸ ਸਾਖੀ ਰਾਹੀਂ ਪਹਿਲੀ ਵਾਰ ਪਰਵੇਸ਼ ਕਰਦਾ ਹੈ ਤੇ ਫਿਰ 42 ਤੋਂ ਲੈ ਕੇ 48ਵੀਂ ਸਾਖੀ ਤਕ (45ਵੀਂ ਸਾਖੀ ਨੂੰ ਛੱਡ ਕੇ) ਆਪਣੇ ਸਾਥੀ ਸੀਹੋ ਨਾਲ ਹਰ ਸਾਖੀ ਵਿਚ ਹਾਜ਼ਰ ਰਹਿੰਦਾ, ਬਾਣੀ ਲਿਖਦਾ ਹੈ ਅਤੇ ਹੁਕਮ ਨਾਲ ਪਾਹੁਲ ਵੀ ਦਿੰਦਾ ਹੈ। ਇਸ ਤਰ੍ਹਾਂ ਲਗਭਗ ਦੱਖਣ ਦੀ ਸਾਰੀ ਦੂਜੀ ਉਦਾਸੀ ਸੈਦੋ ਅਤੇ ਸੀਹੋ ਨੇ ਮੱਲੀ ਹੋਈ ਹੈ। ਮਰਦਾਨਾ ਜੋ ਗੁਰੂ ਨਾਨਕ ਸਾਹਿਬ ਦਾ ਸਾਇਆ ਸੀ, 'ਪੁਰਾਤਨ ਜਨਮ-ਸਾਖੀ' ਦੇ ਇਸ ਹਿੱਸੇ ਵਿੱਚੋਂ ਗ਼ਾਇਬ ਹੈ। ਇਸ ਦੀ ਸਥਾਨ-ਪੂਰਤੀ ਵੀ ਸੈਦੋ ਜੱਟ ਤੇ ਸੀਹੋ ਨੇ ਕੀਤੀ ਹੈ। ਪ੍ਰਾਣ ਸੰਗਲੀ ਅਤੇ ਸਿੰਘਲਾਦੀਪ ਨਾਲ ਜੁੜੀ ਕਹਾਣੀ ਇਸੇ ਹਿੱਸੇ ਸਾਖੀ ਨੰ. 47 ਵਿਚ ਮਿਲਦੀ ਹੈ।[3] ਇਨ੍ਹਾਂ ਤੱਥਾਂ ਤੋਂ ਅਨੁਮਾਨ ਲੱਗ ਸਕਦਾ ਹੈ ਕਿ ਦੱਖਣ ਦੀ ਉਦਾਸੀ ਦੀਆਂ ਸਾਰੀਆਂ ਸਾਖੀਆਂ ਸੈਦੋ ਜੱਟ ਦੀਆਂ ਰਚੀਆਂ, ਭੰਨੀਆਂ-ਘੜੀਆਂ ਅਤੇ ਰਲਾਈਆਂ ਹੋਈਆਂ ਹਨ।

ਜਿਵੇਂ ਪਿੱਛੇ ਵਿਚਾਰਿਆ ਜਾ ਚੁੱਕਾ ਹੈ 'ਆਦਿ ਸਾਖੀਆਂ' ਵਿਚ ਪਹਿਲਾਂ ਦਾਖ਼ਲ ਹੋਈ ਸਿਵਨਾਭ ਵਾਲੀ ਸਾਖੀ ਨੂੰ ਸਿੰਘਲਾਦੀਪ ਨਾਲ ਜੋੜਨ ਦੀ ਪਹਿਲ-ਕਦਮੀਂ 'ਜਨਮ-ਸਾਖੀ ਬਾਲਾ' ਦੇ ਹੰਦਾਲੀ ਲਿਖਾਰੀ ਨੇ ਕੀਤੀ। 'ਜਨਮ-ਸਾਖੀ ਬਾਲਾ' ਤੋਂ ਸੰਕੇਤ ਲੈ ਕੇ ਸੈਦੋ ਨੇ ਸਿੰਘਲਾਦੀਪ ਨਾਲ ਪ੍ਰਾਣ ਸੰਗਲੀ ਦਾ ਪ੍ਰਸੰਗ ਜੋੜ ਦਿੱਤਾ।

---

1. ਵੇਖੋ, ਪੂਰਬੋਕਤ, ਹੀਣੀ ਹੰਦਾਲੀਅਤ ਵਾਲਾ ਖੰਡ।
2. ਉਕਤ-ਸਥਾਨ, ਪੰਨੇ 78-90.
3. *ਉਹੀ*, ਪੰਨੇ 86-90.

ਸਿੰਘਲਾਦੀਪ ਦੀ ਰਹੁਰਾਸਿ ਦੇ ਅਖ਼ੀਰ ਉੱਤੇ ਇਕ ਵਾਕ ਦਰਜ ਹੈ "ਤਿਤ ਮਹਿਲ ਗੁਹਜੀ ਬਾਣੀ ਪਰਗਟਿ ਹੋਈ"। ਇਸ ਤੋਂ ਤੁਰਤ ਬਾਅਦ ਪ੍ਰਾਣ ਸੰਗਲੀ ਦੇ ਪਹਿਲੇ ਧਿਆਉ ਦੀਆਂ 21 ਪਉੜੀਆਂ ਦਰਜ ਕੀਤੀਆਂ ਹਨ। ਭੂਮਕਾ ਵਜੋਂ ਦਿੱਤੀ ਅਲਪ ਜਿਹੀ ਜਾਣਕਾਰੀ ਪ੍ਰਾਣ ਸੰਗਲੀ ਨੂੰ ਗੁੱਝੀ ਬਾਣੀ ਦੱਸਦੀ ਹੈ:

> "ਸਿੰਘਲਾਦੀਪ ਰਾਜੇ ਸਿਉਨਾਭ ਕੀ ਧਰਤੀ ਹੋਈ॥ ਤਦਹੁ ਨਾਲਿ ਸੈਦੋ ਅਤੈ ਸੀਹੋ ਥੇ॥ ਤਬ ਪ੍ਰਾਣ ਸੰਗਲੀ ਹੋਈ॥"[1]

ਪ੍ਰਾਣ ਸੰਗਲੀ ਦੇ ਪਾਠ ਦੇ ਅਖ਼ੀਰ ਉੱਤੇ ਫੇਰ ਸੂਚਨਾ ਦਿੱਤੀ ਹੈ:

> "ਤਿਤੁ ਮਹਿਲ ਪ੍ਰਾਨ ਸੰਗਲੀ ਹੋਈ। ਦੇਹੀ ਕੀ ਚੀਨ ਮਥੀ ਪਰੁ ਲੈ ਕਿਨੈ ਨ ਸਕੀਆ...ਓਥੈ ਹੀ ਛਡੀ। ਸੈਦੋ ਘੇਹੋ ਲਿਖਾਈ...ਪਰਗਟਿ ਕੀਤੀ ਨਾਹੀ ਅਨਾਹਦ ਬਾਣੀ...
> ਰਾਜੇ ਸਿਉਨਾਭਿ ਜੋਗੁ ਮਿਲੀ। ਬਚਨੁ ਹੋਆ ਜੋ ਇਕ ਆਦਮੀ ਆਵੈਗਾ ਜੰਬੂ ਦੀਪ ਤੇ ਉਸ ਜੋਗੁ ਲਿਖਿ ਦੇਵਣੀ। ਸਲੋਕ ੧੫। ਸੈਦੋ ਥੈ ਸੰਪੂਰਣੁ ਥੀ ਦੁਏ ਉਦਾਸੀ ਹੋਏ ਬਾਬੈ ਆਪਣੈ ਨਾਲਿ ਰਖੇ। ਰਾਜੇ ਸਿਉਨਾਭਿ ਜੋਗੁ ਗੁਰੂ ਦੀ ਖੁਸੀ ਹੋਈ।"[2]

ਸੈਦੋ ਥੈ ਸੰਪੂਰਣ ਥੀ, ਵਾਕੰਸ਼ ਇਸ਼ਾਰਾ ਕਰਦਾ ਹੈ ਕਿ ਪ੍ਰਾਣ ਸੰਗਲੀ ਦਾ ਪਰਾਂਗ ਰੂਪ ਸੈਦੋ ਕੋਲ ਸੀ। ਪਰ ਉਸ ਨੇ ਨਾਲ ਹੀ ਪਹਿਲਾਂ ਇਹ ਦਾਅਵਾ ਕੀਤਾ ਕਿ ਇਹ ਗੁੱਝੀ ਬਾਣੀ ਲੈ ਕੋਈ ਨਹੀਂ ਸਕਿਆ, ਓਥੇ ਹੀ ਛੱਡੀ, ਇਹ ਅਨਾਹਦ ਬਾਣੀ ਪ੍ਰਗਟ ਨਹੀਂ ਸੀ ਕੀਤੀ, ਰਾਜੇ ਸਿਵਨਾਭ ਨੂੰ ਮਿਲੀ ਆਦਿ। ਇਹ ਭੰਬਲਭੂਸਾ ਪੈਦਾ ਕਰਨ ਵਾਲੀਆਂ ਗੱਲਾਂ ਸਨ। ਸੈਦੋ ਦੀ ਇਹ ਘਾੜਤ ਹੰਦਾਲੀਆਂ ਦੀ ਨਜ਼ਰੇ ਚੜ੍ਹੀ ਤਾਂ ਸੈਦੋ ਨੂੰ ਠਿੱਬੀ ਲਾਉਣ ਲਈ ਹੰਦਾਲੀ ਕੇਂਦਰ ਨਾਲ ਜੁੜੇ ਲਿਖਾਰੀ ਨੇ 'ਜਨਮ-ਸਾਖੀ ਬਾਲਾ' ਵਿਚ ਇਸ ਪ੍ਰਸੰਗ ਨਾਲ ਸੰਬੰਧਤ ਸਾਖੀ ਦੇ ਅਖ਼ੀਰ ਵਿਚ ਇਨ੍ਹਾਂ ਸ਼ਬਦਾਂ ਦਾ ਵਾਧਾ ਕਰ ਦਿੱਤਾ:

> "ਤਿਥੈ ਗੁਰੂ ਨਾਨਕ ਪ੍ਰਾਨ ਸੰਗਲੀ ਉਚਾਰੀ॥ ਇਕੁ ਸਉ ਤੇਰਹ ਧਿਆਉ ਬੋਲੇ॥੧੧੩॥ ਦੁਇ ਵਰੇ ਅਤੇ ਪੰਜਿ ਮਹੀਨੇ ਉਥੇ ਗੁਰੂ ਨਾਨਕ ਰਹਿਆ॥ ਸਾਖੀ ਲਿਖਤੇ॥[3]

ਇਹ ਹੰਦਾਲੀ ਲਿਖਾਰੀ ਦਾ ਬਲੱਫ ਸੀ; ਜਿਵੇਂ ਆਖ ਰਿਹਾ ਹੋਵੇ, ਜੇ ਤੇਰੇ ਕੋਲ ਸੰਪੂਰਨ ਹੈ, ਤਾਂ ਕੱਢ 113 ਧਿਆਉ। 'ਜਨਮ-ਸਾਖੀ ਬਾਲਾ' ਆਪਣੇ ਆਪ ਵਿਚ ਬਲੱਫ ਮਾਸਟਰੀ ਦੀ ਮਿਸਾਲੀ ਪੈਦਾਵਾਰ ਹੈ। ਇਸੇ ਤਰ੍ਹਾਂ, ਇਸ ਦੇ ਮੂਲ ਪਾਠ ਅੱਗੇ, ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਸਾਖੀ ਲਿਖਵਾਉਣ, ਜਨਮ-ਪੱਤਰੀ ਅਤੇ ਲਿਖਾਰੀ ਪੈੜੇ ਦੀ ਲੱਭਤ ਵਾਲੇ ਜੋ ਦੋ ਪ੍ਰਸੰਗ ਮਿਲਦੇ ਹਨ[4] ਉਹ ਸੈਦੋ ਦੇ ਵਾਰ ਨੂੰ ਬੋਚਣ ਲਈ ਪੈਂਤੜੇਬਾਜ਼ੀ ਹੈ। ਇਨ੍ਹਾਂ ਪ੍ਰਸੰਗਾਂ ਦੇ ਦੋ ਕ੍ਰਮਾਂਕ ਅੰਦਰਲੇ ਸਾਖੀ ਕ੍ਰਮਾਂਕਾਂ ਨਾਲੋਂ ਬਾਹਰੇ ਹੋਣ ਤੋਂ ਅਨੁਮਾਨ ਲਗਦਾ ਹੈ ਕਿ ਇਹ ਪ੍ਰਤਿਕਰਮ ਦੇ ਤੌਰ 'ਤੇ ਬਾਅਦ

---

1. *ਉਹੀ*, ਪੰਨਾ 89.
2. *ਉਹੀ*, ਪੰਨੇ 89-90.
3. ਨਿਸੰ ਖਰੜਾ 60, ਪੱਤਰਾ 15.
4. *ਜਨਮ ਸਾਖੀ ਭਾਈ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ, 1987, ਪੰਨੇ 167-72.

ਵਿਚ ਜੋੜੇ ਗਏ। ਮੂਲ ਸਾਖੀ ਦੇ ਪਾਠ ਦਾ ਅੰਤ 74ਵੀਂ ਸਾਖੀ ਨਾਲ ਹੁੰਦਾ ਸੀ, ਕਿਸੇ ਵਿਵੇਕਵਾਨ ਪਾਠਕ ਦੀ ਤਾੜਨ ਵਾਲੀ ਅੱਖ ਤੋਂ ਇਹ ਗੱਲ ਗੁੱਝੀ ਨਹੀਂ ਰਹਿ ਸਕਦੀ। ਅੰਤਲੀ 75ਵੀਂ 'ਸਹਜ ਵਿਚ ਕੁਸਹਜ' ਵਾਲੀ ਸਾਖੀ ਹੰਦਾਲੀ ਸਾਖੀਕਾਰ ਦੀ ਆਕਰਮਣਕਾਰੀ ਪ੍ਰਤਿਕਰਮ ਹੈ ਜੋ ਪਾਠ ਦੇ ਅੰਤ ਉੱਤੇ ਦਰਜ ਤਾਂ ਹੋ ਗਿਆ[1] ਪਰ ਪਾਠ ਦੇ ਸਮੁੱਚੇ ਪ੍ਰਬੰਧ ਦਾ ਕੁਦਰਤੀ ਅੰਗ ਨਹੀਂ ਬਣ ਸਕਿਆ ਤੇ ਹੁਣ ਡੋਲੇ-ਪਾਣੀ ਦਾਲ ਵਾਂਗ ਰੜਕ ਰਿਹਾ ਹੈ। ਸਾਖੀਕਾਰਾਂ ਦੇ ਜਵਾਬੀ ਹਮਲਿਆਂ ਦੀ ਪ੍ਰਕਿਰਿਆ ਤੇਜ਼ ਗਤੀ ਵਾਲੀ ਸੀ। ਪ੍ਰਤਿਕਰਮ ਦੇ ਤੌਰ 'ਤੇ ਜੋੜੇ ਗਏ ਉਕਤ ਸਾਰੇ ਇੰਦਰਾਜ 'ਜਨਮ-ਸਾਖੀ ਬਾਲਾ' ਦੇ 1658 ਈ. ਵਾਲੇ ਉਤਾਰੇ ਵਿਚ ਪ੍ਰਾਪਤ ਹਨ।

## ਦਮੋਦਰ ਸਿੰਡ੍ਰੋਮ

ਇਹ ਤਾਂ ਸਪੱਸ਼ਟ ਹੀ ਹੈ ਕਿ ਸੈਦੋ ਗੁਰੂ ਅਰਜਨ ਸਾਹਿਬ ਦਾ ਸਮਕਾਲੀ[2] ਸੀ, ਗੁਰੂ ਨਾਨਕ ਸਾਹਿਬ ਦਾ ਨਹੀਂ। ਪਰ ਵਿਸ਼ੇਸ਼ ਹਾਲਤਾਂ ਅਧੀਨ ਉਸ ਨੂੰ 'ਪੁਰਾਤਨ ਜਨਮ-ਸਾਖੀ' ਵਿਚ ਗੁਰੂ ਨਾਨਕ ਸਾਹਿਬ ਦੇ ਸੰਗੀ-ਸਾਥੀ ਹੋਣ ਅਤੇ ਘਟਨਾਵਾਂ ਦੇ ਚਸ਼ਮਦੀਦ ਗਵਾਹ ਵਜੋਂ ਆਪਣੀ ਅਤੇ ਅਪਣੇ ਸਾਥੀਆਂ ਦੀ ਹਾਜ਼ਰੀ ਲਵਾਉਣ ਦੀ ਮਜਬੂਰੀ ਆ ਬਣੀ। ਇਸ ਕਾਲ ਵਿਚ ਹੋਰਨਾਂ ਸ਼ਰਧਾਲੂਆਂ ਵਾਂਗ ਜੋ ਆਪ ਰਚਨਾ ਕਰ ਕੇ ਗੁਰੂ ਨਾਨਕ ਸਾਹਿਬ ਦੇ ਨਾਂ 'ਤੇ ਬਹੁਤ ਸਾਰੀ ਕੱਚੀ ਬਾਣੀ ਪ੍ਰਚੱਲਤ ਕਰ ਰਹੇ ਸਨ[3], ਸੈਦੋ ਵੀ ਆਪਣੇ ਕੋਲ ਲਿਖੀ-ਲਿਖਾਈ ਪ੍ਰਾਣ ਸੰਗਲੀ ਦੇ ਰੂਪ ਵਿਚ ਕੱਚੀ ਬਾਣੀ ਨੂੰ ਗੁਰੂ ਨਾਨਕ ਸਾਹਿਬ ਦੇ ਨਾਂ ਉੱਤੇ ਪ੍ਰਚੱਲਤ ਕਰਨ ਦਾ ਲਾਲਚ ਤਿਆਗ ਨਹੀਂ ਸਕਿਆ। ਪਰ ਕਿਉਂਕਿ ਗੁਰੂ ਨਾਨਕ ਸਾਹਿਬ ਅਤੇ ਉਸ ਦੇ ਆਪਣੇ ਸਮੇਂ ਇਕ ਸਦੀ ਦਾ ਪਾੜਾ ਸੀ, ਜਿਸ ਨੂੰ ਭਰਨ ਲਈ 'ਅਨਾਹਦ ਬਾਣੀ' ਨੂੰ ਗੁੱਝੀ ਰਖਾਏ ਜਾਣ ਦਾ ਸਾਂਗ ਰਚਿਆ ਅਤੇ ਸਿੰਘਲਾਦੀਪ ਦੇ ਰਾਜੇ ਪਾਸ ਜਮ੍ਹਾਂ ਕਰਵਾਉਣ ਦਾ ਪ੍ਰਸੰਗ ਸਿਰਜਿਆ, ਤੇ ਹੁਣ ਇਹ ਸੈਦੋ ਜੱਟ ਜੰਬੂ ਦੀਪ ਤੋਂ ਲਿਆਉਣ ਅਤੇ ਇਸ ਨੂੰ ਪ੍ਰਗਟ ਕਰਨ ਵਾਲਾ ਮੁਖਤਾਰ ਬਣ ਗਿਆ ਹੈ। ਪ੍ਰਾਣ ਸੰਗਲੀ ਦੇ ਪਰਾਂਗ ਰੂਪ ਦਾ ਸਿਰਜਕ ਸੈਦੋ ਹੀ ਸੀ ਅਤੇ ਇਸ ਨੂੰ 'ਪੁਰਾਤਨ ਜਨਮ-ਸਾਖੀ' ਵਿਚ ਦਰਜ ਕਰਨ ਵਾਲਾ ਵੀ ਉਹ ਆਪ ਸੀ। ਅੰਦਰਲੀਆਂ ਅਤੇ ਬਾਹਰਲੀਆਂ ਗਵਾਹੀਆਂ ਇਸੇ ਸੰਭਾਵਨਾ ਵੱਲ ਸੰਕੇਤ ਕਰਦੀਆਂ ਹਨ।

ਛਪੀ ਪ੍ਰਾਣ ਸੰਗਲੀ[4] ਦੇ ਧਿਆਵਾਂ ਦੇ ਮੁੱਢ ਤੇ ਅਖ਼ੀਰ ਵਿਚ ਦਿੱਤੀਆਂ ਟਿੱਪਣੀਆਂ ਵਿਚ ਸੈਦੋ ਜੱਟ ਜਾਤ ਘੇਹੋ ਅਤੇ ਸੀਹੋ ਦੋ ਵਿਅਕਤੀਆਂ ਦਾ ਪ੍ਰਾਣ ਸੰਗਲੀ ਦੇ ਲਿਖਾਰੀ ਹੋਣ ਦਾ ਜ਼ਿਕਰ ਵਾਰ-ਵਾਰ ਆਉਂਦਾ ਹੈ। ਕਿਸੇ ਗੱਲ ਦਾ ਬਹੁਤੀ ਵਾਰ ਦੁਹਰਾਏ ਜਾਣ ਤੋਂ ਇਹ ਪ੍ਰਭਾਵ ਪੈਂਦਾ ਹੈ ਕਿ ਝੂਠ ਨੂੰ ਸੱਚ ਬਣਾਉਣ ਦਾ ਜਤਨ ਹੋ ਰਿਹਾ ਹੈ। ਜੇ ਸੈਦੋ ਅਤੇ ਸੀਹੋ ਇਕ ਪਾਸੇ ਪ੍ਰਾਣ ਸੰਗਲੀ ਦੇ ਲਿਖਾਰੀ ਹੋਣ ਦੇ

1. *ਉਹੀ*, ਪੰਨੇ 457-62.
2. ਵੇਖੋ, ਪੂਰਬੋਕਤ ਖੰਡ, ਮਹੱਤਾ ਸੈਦੋ ਜੱਟ ਹੋਣ ਦੀ।
3. ਸੁਰਿੰਦਰ ਸਿੰਘ ਕੋਹਲੀ, *ਪੰਜਾਬੀ ਸਾਹਿਤ ਦਾ ਇਤਿਹਾਸ*, ਪਟਿਆਲਾ, 1963, ਪੰਨੇ 30-31.
4. ਵੇਖੋ, ਜਗਜੀਤ ਸਿੰਘ, *ਉਕਤ-ਕ੍ਰਿਤੀ*, ਪਟਿਆਲਾ, 1999.

ਦਾਅਵੇਦਾਰ ਬਣਦੇ ਹਨ ਤਾਂ ਦੂਜੇ ਸਿਰੇ ਇਨ੍ਹਾਂ ਦਾ ਗੁਰੂ ਨਾਨਕ ਸਾਹਿਬ ਦੇ ਸਾਥੀ ਹੋਣਾ ਉਸ ਦੇ ਨਾਲ ਲੰਕਾ ਜਾਣਾ, ਇਹ ਵੀ ਜ਼ਰੂਰੀ ਸ਼ਰਤ ਬਣ ਜਾਂਦੀ ਹੈ। ਮਿੱਥ ਘੜੀ ਕਰਨ ਵਾਲਿਆਂ ਨੂੰ ਇਹ ਦੋਵੇਂ ਸ਼ਰਤਾਂ ਪੂਰੀਆਂ ਕਰਨ ਲਈ ਇਕ ਤਕੜੇ ਅਡੰਬਰ ਦੀ ਸਿਰਜਣਾ ਕਰਨੀ ਪਈ। ਇਸ ਮੰਤਵ ਦੀ ਸਿੱਧੀ ਲਈ ਉਨ੍ਹਾਂ ਨੇ ਪ੍ਰੇਰਨਾ 'ਜਨਮ-ਸਾਖੀ ਬਾਲਾ'[1] ਵਿਚ ਆਜ਼ਮਾਏ ਦਮੋਦਰ-ਸਿੰਡ੍ਰੋਮ ਤੋਂ ਲਈ।

ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਦਮੋਦਰ ਪਹਿਲਾ ਲਿਖਾਰੀ ਹੈ ਜਿਸ ਨੇ ਆਪਣੇ ਕਿੱਸੇ 'ਹੀਰ ਰਾਂਝਾ' ਦੇ ਪ੍ਰਭਾਵ ਨੂੰ ਪਾਠਕਾਂ ਦੇ ਮਨਾਂ ਵਿਚ ਡੂੰਘਾ ਲਾਹੁਣ ਲਈ ਅੱਖੀਂ-ਡਿੱਠਾ 'ਤੇ ਬਲ ਦਿੱਤਾ ਜੋ ਵਾਸਤਵਿਕਤਾ ਦੇ ਨੁਕਤੇ ਤੋਂ ਗ਼ਲਤ ਸਾਬਤ ਹੋ ਚੁੱਕਾ ਹੈ। ਪਰ ਉਸ ਨੇ ਇਕ ਨਵੀਂ ਪਿਰਤ ਪਾ ਦਿੱਤੀ, ਜਿਸ ਨੂੰ ਉਸ ਦੇ ਨਾਂ ਨਾਲ 'ਦਮੋਦਰ-ਸਿੰਡ੍ਰੋਮ' ਕਰ ਕੇ ਜਾਣਿਆ ਜਾਵੇ ਤਾਂ ਵਾਜਬ ਹੋਵੇਗਾ। ਸਿੰਡ੍ਰੋਮ ਡਾਕਟਰੀ ਭਾਸ਼ਾ ਵਿਚ ਕਿਸੇ ਬੀਮਾਰੀ ਦੇ ਬਰੋ-ਬਰਾਬਰ ਚੱਲ ਰਹੇ ਪ੍ਰਾਪਤ ਲੱਛਣਾਂ ਨੂੰ ਆਖਦੇ ਹਨ। ਦਮੋਦਰ ਦੀ ਪਾਈ ਹੋਈ ਪਿਰਤ ਵਿਕਾਰ ਪੈਦਾ ਕਰਨ ਵਿਚ ਸਹਾਈ ਹੋਈ; ਇਸ ਦੀਆਂ ਮੁੱਖ ਅਲਾਮਤਾਂ ਹਨ :

1. ਪਹਿਲਾ ਮੁੱਖ ਲੱਛਣ ਹੈ ਲੇਖਕ ਵੱਲੋਂ ਕਥਨ ਵੀ ਸਚਾਈ 'ਤੇ ਬਲ ਦੇਣ ਲਈ ਇਸ ਦਾ ਆਪਣੇ ਨਿਜੀ ਅਨੁਭਵ 'ਤੇ ਅਧਾਰਤ ਦੱਸਣਾ ਹੈ। ਇਸ ਅਲਾਮਤ ਦੀ ਮੁੱਖ ਸੁਰ ਹੈ : ਅੱਖੀਂ ਡਿੱਠਾ।
2. ਦੂਜਾ ਲੱਛਣ; ਪਹਿਲੀ ਅਲਾਮਤ ਦੀ ਪ੍ਰੋੜ੍ਹਤਾ ਲਈ ਲੋੜ ਪੈਣ 'ਤੇ ਅਜਿਹੇ ਪਾਤਰਾਂ ਦੀ ਸਿਰਜਣਾ, ਜੋ ਮੁਕੱਦਮੇ ਵਿਚ ਭੁਗਤਾਏ ਜਾਂਦੇ ਗਵਾਹਾਂ ਵਾਂਗ ਭਾਵੇਂ ਝੂਠੇ ਹੀ ਹੋਣ। ਇਨ੍ਹਾਂ ਪਾਤਰਾਂ ਦੇ ਲੱਛਣ ਹਨ : ਚੁਸਤੀ, ਚਲਾਕੀ ਅਤੇ ਮਗ਼ਰੂਰੀ।

ਪਹਿਲੀ ਕਿਸਮ ਦੀ ਵਧੀਆ ਮਿਸਾਲ, ਦਮੋਦਰ ਦੀ ਆਪਣੀ ਰਚਨਾ ਹੀਰ[2] ਹੈ, ਜਿਸ ਵਿਚ ਉਹ ਵਾਰ-ਵਾਰ ਦਾਅਵਾ ਕਰਦਾ ਹੈ ਕਿ ਜੋ ਕੁਝ ਉਹ ਲਿਖ ਰਿਹਾ ਹੈ, ਆਪਣੀਆਂ ਅੱਖਾਂ ਨਾਲ ਵੇਖਿਆ ਹੈ। 'ਅੱਖੀਂ ਡਿੱਠਾ ਕਿੱਸਾ ਕੀਤਾ'... 'ਅਸਾਂ ਮੂੰਹੋਂ ਅਲਾਇਆ ਉਹੋ ਜੋ ਕੁਝ ਨਜ਼ਰ ਪਿਉਈ'[3], ਆਦਿ ਉਕਤੀਆਂ ਕੇਵਲ ਪ੍ਰਭਾਵ ਨੂੰ ਗਹਿਰ ਕਰਨ ਲਈ ਹੀ ਵਰਤੀਆਂ ਹਨ।

ਹੰਦਾਲੀਆਂ ਵਾਲੀ 'ਜਨਮ-ਸਾਖੀ ਬਾਲਾ' ਦੂਜੀ ਕਿਸਮ ਦੀਆਂ ਅਲਾਮਤਾਂ ਦੀ ਵਧੀਆ ਉਦਾਹਰਨ ਹੈ। ਸੌ ਸਾਲ ਪਹਿਲਾਂ ਲਿਖੀ ਗਈ ਜਨਮ-ਸਾਖੀ ਬਾਰੇ ਪਿਛਲੇਰਾ ਲੇਖਕ ਨਿਜੀ ਅਨੁਭਵ ਤੋਂ ਲਿਖੇ ਹੋਣ ਦਾ ਦਾਅਵਾ ਨਹੀਂ ਸੀ ਕਰ ਸਕਦਾ। ਪਰ ਉਸ 'ਤੇ ਦਮੋਦਰ-ਸਿੰਡ੍ਰੋਮ ਭਾਰੂ ਹੋ ਚੁੱਕਾ ਸੀ। ਜਿਸ ਤਰ੍ਹਾਂ ਦਾ ਏਜੰਡਾ ਹੰਦਾਲੀਏ ਲਿਖਾਰੀ ਜਨਮ-ਸਾਖੀ ਰਾਹੀਂ ਅਮਲ ਵਿਚ ਲਿਆਉਣਾ ਚਾਹੁੰਦੇ ਸਨ, ਉਸ ਨੂੰ ਕਾਰਗਰ

1. ਕਿਰਪਾਲ ਸਿੰਘ, *ਉਕਤ-ਕ੍ਰਿਤੀ*, ਪੰਨੇ 221-329.
2. *ਪੰਜਾਬੀ ਸਾਹਿਤ ਦਾ ਇਤਿਹਾਸ*, ਭਾਗ ਦੂਜਾ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, 1967, ਪੰਨਾ 99.
3. *ਉਹੀ*, ਪੰਨਾ 99.

ਬਣਾਉਣ ਲਈ ਚਸ਼ਮ ਦੀਦ ਗਵਾਹ ਦੀ ਜ਼ਰੂਰਤ ਸੀ, ਸੋ 'ਬਾਲਾ' ਘੜਿਆ ਗਿਆ। 'ਜਨਮ-ਸਾਖੀ ਬਾਲਾ' (1655-58 ਈ.) ਨੂੰ ਸਭ ਤੋਂ ਪੁਰਾਣੀ ਦੱਸਣ ਲਈ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਲਿਖਵਾਈ ਦਰਸਾਇਆ। ਭਾਵੇਂ ਇਹ ਇੰਦਰਾਜ ਅਣ-ਤਸਦੀਕੇ ਹਲਫ਼ੀਆ ਬਿਆਨ ਵਾਂਗ ਹੈ ਜੋ ਸੈਦੋ ਦੇ ਅੱਧੀ ਦਰਜਨ ਚਸ਼ਮਦੀਦ ਗਵਾਹਾਂ ਦੇ ਸਾਹਮਣੇ ਬਾਲੇ ਦੀ ਗਵਾਹੀ ਦੀ ਪਤਲੀ ਪੈਂਦੀ ਸਾਖ ਨੂੰ ਠੁੰਮਣਾ ਦੇਣ ਲਈ, ਖੁੰਧਕ ਖਾ ਕੇ, ਪ੍ਰਸਤਾਵਨਾ ਦੇ ਤੌਰ 'ਤੇ ਬਾਅਦ ਵਿਚ ਜੋੜਿਆ। ਇਸ ਦੀ ਇਬਾਰਤ ਤੋਂ ਸਾਖੀਕਾਰਾਂ ਦੀ ਯੋਜਨਾ ਸਪੱਸ਼ਟ ਦਿਸਦੀ ਹੈ:

> "ਜੋ ਹਕੀਕਤ ਜਿਥੇ ਜਿਥੇ ਫਿਰੇ ਆਹੇ ਤਿਥੋ ਤਿਥੋ ਦੀ ਹਕੀਕਤ ਸਹਿਜ ਨਾਲ ਭਾਈ ਬਾਲੇ ਲਿਖਾਈ...ਭਾਈ ਬਾਲਾ ਤੇ ਮਰਦਾਨਾ ਰਬਾਬੀ ਨਾਲਿ ਫਿਰੇ ਆਹੇ... ਮੋਦੀ ਖਾਨੇ ਦੇ ਵਖਤ ਬਾਲਾ ਨਾਲੇ ਆਹਾ।"[1]

ਅੱਖੀਂ ਵੇਖੇ ਹੋਣ ਦੀ ਸ਼ਾਹਦੀ ਵੀ ਕਈ ਥਾਵਾਂ 'ਤੇ ਪ੍ਰਾਪਤ ਹੈ:

> "ਗੁਰੂ ਅੰਗਦ ਬਾਲੇ ਨੂੰ ਪੁਛਿਓਸ॥ ਭਾਈ ਬਾਲਾ ਇਹ ਸਾਖੀ ਤੇਰੇ ਹਜੂਰ ਹੋਈ ਹੈ॥ ਤਾਂ ਬਾਲੇ ਸਿੰਧੂ ਆਖਿਆ ਜੀ ਏਹ ਮੇਰੇ ਹਜੂਰ ਹੋਈ ਹੈ॥"[2]
>
> "ਬਾਲੇ ਸਿੰਧੂ ਆਖਿਆ ਜੀ ਏਹ ਜੋ ਮੈ ਤੁਸਾਂ ਪਾਸ ਆਖਦਾ ਹਾ ਸੋ ਮੈ ਅਖੀ ਦੇਖੀਆ ਗਲਾਂ ਆਖਦਾ ਹਾਂ॥ ਮੈ ਸੁਣੀਆਂ ਗਲਾਂ ਨਹੀ ਆਖਦਾ॥"[3]

ਇਸ ਸਾਖੀ ਦੇ ਲਿਖਾਰੀ ਨੇ ਜਨਮ-ਸਾਖੀ ਦੀਆਂ ਪੁਰਾਣੀ ਪਰੰਪਰਾ ਨਾਲ ਸੰਬੰਧਤ ਸਾਖੀਆਂ ਵਿਚ ਵੀ ਬਾਲੇ ਨੂੰ ਮੱਲੋ-ਜ਼ੋਰੀ ਘੁਸੇੜਿਆ ਹੈ। ਇਹ ਕਹਿਣਾ ਬੇਤੁਕਾ ਨਹੀਂ ਹੋਵੇਗਾ ਕਿ ਇਸ ਜਨਮ-ਸਾਖੀ ਦਾ ਹੋਰਨਾਂ ਪਰੰਪਰਾਵਾਂ ਦੇ ਟਾਕਰੇ 'ਤੇ ਵਧੇਰੇ ਪ੍ਰਚੱਲਤ ਹੋਣ ਦੇ ਬਹੁਤ ਸਾਰੇ ਕਾਰਨਾਂ ਵਿੱਚੋਂ ਇਕ, ਇਸ ਦਾ ਦਮੋਦਰ-ਸਿੰਡ੍ਰੋਮ ਦੇ ਪ੍ਰਭਾਵ ਹੇਠ ਲਿਖੇ ਹੋਣਾ ਹੈ।

ਤਾਰਕੀ ਸੂਖਮ ਦ੍ਰਿਸ਼ਟੀ ਨਾਲ ਜੇ 'ਪੁਰਾਤਨ ਜਨਮ-ਸਾਖੀ' ਵਿਚ ਸੈਦੋ ਦੇ ਕੀਤੇ ਵਾਧੇ-ਘਾਟਿਆਂ ਨੂੰ ਇਸ ਪ੍ਰਸੰਗ ਵਿਚ ਰੱਖ ਕੇ ਵੇਖਿਆ ਜਾਏ ਤਾਂ ਉਸ ਦੀ ਮਜਬੂਰੀ ਸਮਝ ਆ ਜਾਂਦੀ ਹੈ। ਉਸ ਨੂੰ ਹੰਦਾਲੀਆਂ ਦੇ ਟਾਕਰੇ ਲਈ ਉਨ੍ਹਾਂ ਵਾਲੇ ਹਥਿਆਰ ਹੀ ਵਰਤਣੇ ਪਏ। ਇਨ੍ਹਾਂ ਤੋਂ ਇਸ਼ਾਰਾ ਲਿਆ, ਅਤੇ ਚਸ਼ਮਦੀਦ ਗਵਾਹੀ ਲਈ ਕਈ ਪਾਤਰ ਸਿਰਜ ਲਏ। ਇਨ੍ਹਾਂ ਨੂੰ ਬਾਬੇ ਦੇ ਸਾਥੀ ਦੱਸਣ ਲਈ 'ਪੁਰਾਤਨ ਜਨਮ-ਸਾਖੀ' ਵਿਚ ਦਾਖ਼ਲ ਕੀਤਾ। ਇਹ ਪਾਤਰ ਸਨ: ਸੀਹੋ, ਝਾੜੂ ਕਲਾਲ, ਝੰਡਾ ਵਾਢੀ, ਸੀਹਾ ਛੀਂਬਾ ਆਦਿ। ਹੰਦਾਲੀਆਂ ਦੇ ਬਾਲੇ ਦੇ ਮੁਕਾਬਲੇ ਚਸ਼ਮਦੀਦ ਗਵਾਹਾਂ ਦੀ ਇਸ ਪੰਚਾਇਤ, ਜੋ ਭਾਵੇਂ ਦਮੋਦਰ-ਸਿੰਡ੍ਰੋਮ ਦੀ ਉਪਜ ਹੈ, ਦਾ ਅਸਰ ਮਾਰੂ ਸਿੱਧ ਹੋਇਆ। ਜਿਨ੍ਹਾਂ ਸਾਖੀਆਂ ਵਿਚ ਇਨ੍ਹਾਂ ਚਸ਼ਮਦੀਦ ਗਵਾਹਾਂ ਦਾ ਪਰਵੇਸ਼ ਕਰਾਇਆ ਗਿਆ ਹੈ, ਉਹ ਸਾਰੀਆਂ ਪ੍ਰਾਣ ਸੰਗਲੀ ਵਿਚ ਵੀ ਸ਼ਾਮਲ ਹਨ। ਇਸ ਤਰ੍ਹਾਂ ਇਕ ਪਾਸੇ ਚਸ਼ਮਦੀਦ ਗਵਾਹਾਂ ਦਾ ਇਹ ਲਾਣਾ ਪ੍ਰਾਣ ਸੰਗਲੀ ਨਾਲ ਜੁੜ ਗਿਆ, ਦੂਜੇ ਪਾਸੇ ਬਾਬੇ ਦੀ ਬਾਣੀ ਦੇ ਆਪੂ-ਬਣੇ ਲਿਖਾਰੀ ਬਣ ਬੈਠੇ। ਸੈਦੋ ਜਿਵੇਂ ਅਸੀਂ ਵੇਖਿਆ ਹੈ

---

1. *ਜਨਮ ਸਾਖੀ ਭਾਈ ਬਾਲਾ*, ਪਟਿਆਲਾ, 1987, ਪੰਨਾ 167.
2. *ਉਹੀ*, ਪੰਨਾ 207.
3. *ਉਹੀ*, ਪੰਨਾ 312.

ਇਤਿਹਾਸਕ ਵਿਅਕਤੀ ਹੈ, ਪਰ ਬਾਕੀਆਂ ਬਾਰੇ ਅਜੇ, ਭਰੋਸੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਕੀ ਉਹ ਕਲਪਤ ਪਾਤਰ ਹਨ ਜਾਂ ਸੈਦੋ ਦੀ ਮਿੱਤਰ ਮੰਡਲੀ ਨਾਲ ਸੰਬੰਧਤ ਸਨ ? ਝਾੜੂ ਕਲਾਲ ਬਾਰੇ ਦਿੱਤੀ ਸੂਚਨਾ "ਖਰੜ ਖਾਨਪੁਰ ਕਾ ਥਾ" ਤੋਂ ਤਾਂ ਇਉਂ ਲਗਦਾ ਹੈ ਜਿਵੇਂ ਵਾਸਤਵਿਕ ਜੀਵਨ ਵਿੱਚੋਂ ਲਿਆ ਹੋਵੇ। ਇਸ ਹਾਲਤ ਵਿਚ ਵੀ ਉਹ ਸੈਦੋ-ਕਾਲ ਤੋਂ ਪੁਰਾਣੇ ਨਹੀਂ ਹੋ ਸਕਦੇ। ਗੁਰੂ ਨਾਨਕ ਸਾਹਿਬ ਦੇ ਨਾਲ ਨਿਭਣ ਵਾਲੇ ਉਨ੍ਹਾਂ ਦੀ ਬਾਣੀ ਦੇ ਲਿਖਾਰੀ ਉਹ ਬਿਲਕੁਲ ਨਹੀਂ ਸਨ। ਇਨ੍ਹਾਂ ਨੂੰ ਦਮੋਦਰ-ਸਿੰਙ੍ਰੋਮ ਦੇ ਪ੍ਰਭਾਵ ਅਧੀਨ ਸਾਖੀ ਵਿਚ ਪਰਵੇਸ਼ ਕਰਾਏ ਗਏ ਪਾਤਰ ਆਖ ਸਕਦੇ ਹਾਂ।

'ਪੁਰਾਤਨ ਜਨਮ-ਸਾਖੀ' ਵਿਚ ਗੁਰੂ ਨਾਨਕ ਸਾਹਿਬ ਦੀ ਦੂਜੀ ਉਦਾਸੀ ਦੱਖਣ ਦੀ ਨਾਲ ਸੰਬੰਧਤ ਜਿੰਨੀਆਂ ਵੀ ਸਾਖੀਆਂ ਮੁੱਢਲੀ ਪਰੰਪਰਾ ਦੀਆਂ ਹਨ, ਉਨ੍ਹਾਂ ਵਿਚ ਸੈਦੋ, ਸੀਹੋ ਜਾਂ ਝਾੜੂ ਕਲਾਲ ਦਾ ਪਰਵੇਸ਼ ਪ੍ਰਾਣ ਸੰਗਲੀ ਦੇ 'ਪੁਰਾਤਨ ਜਨਮ-ਸਾਖੀ' ਵਿਚ ਪਰਵੇਸ਼ ਸਮੇਂ ਕਰਾਇਆ ਗਿਆ ਸਿੱਧ ਹੁੰਦਾ ਹੈ। ਬਿਸੀਅਰ ਦੇਸ ਦਾ ਝੰਡਾ ਬਾਢੀ ਜਿਸ ਨਾਲ 'ਜੁਗਾਵਲੀ' ਜੁੜੀ ਹੋਈ ਹੈ, ਦੇ ਇਸ ਪਰੰਪਰਾ ਨਾਲ ਜੁੜਨ ਦਾ ਸਮਾਂ 1635 ਈ., ਵਿਦਵਾਨਾਂ ਮੰਨਿਆ ਹੈ।[1] ਇਸ ਮਨੌਤ ਦਾ ਅਧਾਰ 'ਜੁਗਾਵਲੀ' ਵਿਚ ਦਿੱਤਾ ਕਲਜੁਗ ਦਾ ਸਮਾਂ ਹੈ। ਝਾੜੂ ਕਲਾਲ ਨਾਲ ਸੰਬੰਧਤ ਇੰਦਰਾਜ 34ਵੀਂ ਸਾਖੀ 'ਸੈਦਪੁਰ ਦੀ ਬੰਦ' ਦੇ ਅਖ਼ੀਰ ਵਿਚ ਮਿਲਦਾ ਹੈ ਪਰ ਇਹ ਇੰਦਰਾਜ ਹਾਫ਼ਜ਼ਾਬਾਦੀ ਨੁਸਖ਼ੇ ਵਿਚ ਦਰਜ ਨਹੀਂ ਸੀ।[2] ਇਸ ਤੱਥ ਤੋਂ ਇਹ ਗੱਲ ਵੀ ਸਹੀ ਹੁੰਦੀ ਹੈ ਕਿ ਇਹ ਮੂਲ ਲਿਖਤ ਦਾ ਹਿੱਸਾ ਨਹੀਂ ਸੀ। ਇਹ ਪਿੱਛੋਂ ਹੋਈ ਦਖ਼ਲ-ਅੰਦਾਜ਼ੀ ਹੈ ਜੋ ਸੰਭਾਵੀ ਤੌਰ 'ਤੇ ਸੈਦੋ ਰਾਹੀਂ ਹੋਈ ਤਾਂ ਜੋ 'ਅੱਖੀਂ ਡਿੱਠਾ' ਪ੍ਰਭਾਵ ਵਿਆਪਕ ਪਸਾਰ ਵਾਲਾ ਨਜ਼ਰ ਆਵੇ। "ਝੰਡਾ ਨਾਲਿ ਨਿਬਹਿਆ[3], ਤਬ ਝਾੜੂ ਕਲਾਲੁ ਬੰਦਿ ਵਿਚਿ ਥਾ[4], ਓਨਿ ਲਿਖਿ ਲਇਆ, ਖਰੜ ਖਾਨਪੁਰ ਕਾ ਥਾ, ਤਬ ਕਾ ਉਦਾਸੀ ਹੋਆ, ਦੁਏ ਉਦਾਸੀ ਹੋਏ, ਬਾਬੈ ਆਪਣੈ ਨਾਲਿ ਰਖੇ।"[5] ਇਹ ਸਭ ਉਕਤੀਆਂ ਦਮੋਦਰ-ਸਿੰਙ੍ਰੋਮ ਦੀ ਦੇਣ ਕਹੀਆਂ ਜਾ ਸਕਦੀਆਂ ਹਨ।

## ਚਰਚਾ ਦਾ ਹਾਸਲ

1. 'ਜਨਮ-ਸਾਖੀ ਬਾਲਾ' ਅਤੇ 'ਪੁਰਾਤਨ ਜਨਮ-ਸਾਖੀ' ਸਮਕਾਲੀਨ (1655-58) ਰਚਨਾਵਾਂ ਹਨ ਜਿਨ੍ਹਾਂ ਦੇ ਪਰਸਪਰ ਪ੍ਰਭਾਵ ਨੇ ਕ੍ਰਿਆ-ਪ੍ਰਤਿਕਿਰਆ ਰਾਹੀਂ ਇਨ੍ਹਾਂ ਦੇ ਬਿਰਤਾਂਤਾਂ ਵਿਚ ਤਬਦੀਲੀਆਂ ਲਿਆਂਦੀਆਂ।

---

1. *ਪੁਰਾਤਨ ਜਨਮ ਸਾਖੀ*, ਅੰਮ੍ਰਿਤਸਰ, 1952, ਪੰਨਾ 117.
2. *ਉਹੀ*, ਪੰਨਾ 65 ਫੁ.ਨੋ.
3. *ਉਹੀ*, ਪੰਨੇ 45-46.
4. *ਉਹੀ*, ਪੰਨਾ 65.
5. *ਉਹੀ*, ਪੰਨਾ 90.

2. 'ਪੁਰਾਤਨ ਜਨਮ-ਸਾਖੀ' ਦਾ ਲੇਖਕ ਸੈਦੋ ਘੇਹੋ ਹੈ ਜਿਸ ਨੇ 'ਪ੍ਰਾਣ ਸੰਗਲੀ' ਨੂੰ ਸਿਵਨਾਭ ਤੇ ਸਿੰਘਲਾਦੀਪ ਨਾਲ ਜੋੜਿਆ।
3. ਸਿਵਨਾਭ ਦੇ ਸਿੰਘਲਾਦੀਪ ਨਾਲ ਸੰਜੋਗ ਅਤੇ 'ਪ੍ਰਾਣ ਸੰਗਲੀ' ਦੇ ਧਿਆਵਾਂ ਦੀ 113 ਗਿਣਤੀ 'ਜਨਮ-ਸਾਖੀ ਬਾਲਾ' ਦੀ ਦੇਣ ਹੈ।
4. 'ਜਨਮ-ਸਾਖੀ ਬਾਲਾ' ਦੀਆਂ ਪਹਿਲੀਆਂ ਦੋ ਅਤੇ ਅੰਤਲੀ ਸਹਜ ਕੁਸਹਜ ਵਾਲੀ ਸਾਖੀ ਅਤੇ ਗੁਰੂ ਅੰਗਦ ਸਾਹਿਬ ਵਾਲੇ ਸਾਰੇ ਇੰਦਰਾਜ ਸੈਦੋ ਦੀ ਐਸੀ-ਤੈਸੀ ਫੇਰਨ ਲਈ ਪਿੱਛੋਂ ਜੋੜੀਆਂ ਗਈਆਂ।

## ਪੈੜਾ ਮੋਖਾ

ਪੈੜਾ ਮੋਖਾ ਨਾਂ ਪ੍ਰਾਣ ਸੰਗਲੀ ਦੇ ਨਾਲ ਜੋੜਨ ਵਿਚ *ਭਗਤਮਾਲਾ* ਦੇ ਲੇਖਕ ਦਾ ਵੱਡਾ ਹੱਥ ਹੈ। *ਭਗਤਮਾਲਾ* 1782-83 ਈ. ਵਿਚ ਲਿਖੀ ਗਈ। ਇਸ ਲਈ ਪੈੜੇ ਮੋਖੇ ਦਾ ਇਸ ਦਾ ਅੰਗ ਬਣਨ ਦਾ ਸਮਾਂ ਵੀ ਇਹੋ ਹੈ। ਇਸ ਤੋਂ ਪਹਿਲਾਂ ਲਿਖਤੀ ਰੂਪ ਵਿਚ ਇਸ ਦਾ ਜ਼ਿਕਰ ਹੰਦਾਲੀਆਂ ਦੀ ਲਿਖਵਾਈ 'ਜਨਮ-ਸਾਖੀ ਬਾਲਾ' ਦੇ ਮੁੱਢਲੇ ਪਰਸੰਗ ਵਿਚ ਮਿਲਦਾ ਹੈ। ਉਸ ਸਰੋਤ ਅਨੁਸਾਰ ਪੈੜਾ ਮੋਖਾ ਸੁਲਤਾਨ ਪੁਰ ਦਾ ਵਾਸੀ ਸੀ, ਜੋ 'ਗੁਰਮੁਖੀ ਅਤੇ ਸਾਸਤਰੀ ਅੱਖਰਾਂ' ਦਾ ਜਾਣੂ ਸੀ। 'ਜਨਮ-ਸਾਖੀ ਬਾਲਾ' ਗੁਰੂ ਅੰਗਦ ਦੀ ਹਜ਼ੂਰੀ ਵਿਚ ਪੈੜੇ ਮੋਖੇ ਨੇ ਲਿਖੀ ਦੱਸੀ ਹੈ। ਪੈੜੇ ਮੋਖੇ ਨੂੰ ਸੁਲਤਾਨਪੁਰੋਂ ਲੱਭ ਕੇ ਲਿਆਂਦਾ ਗਿਆ।[1]

ਇਹ ਸੂਚਨਾ ਹੰਦਾਲੀਆਂ ਵਾਲੀ 'ਜਨਮ-ਸਾਖੀ ਬਾਲਾ' ਤੋਂ ਆਈ ਹੈ, ਜਿਸ ਵਿਚ ਹਰ ਝੂਠ ਨੂੰ ਸੱਚ ਦੇ ਅਧਿਕਾਰ ਨਾਲ ਦੱਸਿਆ ਹੈ, ਇਸ ਲਈ ਭਰੋਸੇਯੋਗ ਨਹੀਂ। ਸੋ, ਜੇ ਇਸ ਸਾਖੀ ਦਾ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਲਿਖੇ ਜਾਣਾ ਸੱਚ ਨਹੀਂ ਤਾਂ ਪੈੜੇ ਮੋਖੇ ਹੱਥੀਂ ਲਿਖੇ ਜਾਣਾ ਵੀ ਝੂਠ ਹੈ। ਗੁਰੂ ਅੰਗਦ ਸਾਹਿਬ ਦੇ ਸਿੱਖਾਂ ਦੀ ਨਾਮਾਵਲੀ[2] ਵਿਚ ਕਿਸੇ ਪੈੜੇ ਮੋਖੇ ਦਾ ਜ਼ਿਕਰ ਨਹੀਂ। ਹੰਦਾਲੀਆਂ ਵਾਲੀ ਜਨਮ-ਸਾਖੀ ਦਾ ਮੂਲ ਲੇਖਕ ਪੈੜਾ ਹੋਣ ਦੀ ਸੰਭਾਵਨਾ ਹੋ ਸਕਦੀ ਸੀ ਪਰ ਜਿਸ ਸਾਖੀ ਦਾ ਲਿਖਾਵਾ 'ਬਾਲਾ' ਕਲਪਤ ਪਾਤਰ ਹੈ, ਉਸ ਦਾ ਲਿਖਾਰੀ ਯਥਾਰਥਕ ਕਿਵੇਂ ਹੋ ਸਕਦਾ ਹੈ? ਇਸ ਨੂੰ ਕਲਪਤ ਮੰਨਣ ਦੇ ਅਨੇਕਾਂ ਕਾਰਨਾਂ ਵਿੱਚੋਂ ਇਕ ਇਹ ਵੀ ਹੈ ਕਿ ਹੰਦਾਲੀਆਂ ਦੀ ਇਸ ਸਾਖੀ ਨੂੰ ਪ੍ਰਾਚੀਨਤਮ ਦੱਸਣ ਦੀ ਯੋਜਨਾ ਦੀ ਰੋਸ਼ਨੀ ਵਿਚ ਇਸ ਦੇ ਲਿਖਾਰੀ ਦਾ ਅਸਲੀ ਨਾਂ ਦੱਸਣ ਨਾਲ ਭੇਤ ਖੁੱਲ੍ਹ ਜਾਣ ਦਾ ਖ਼ਤਰਾ ਖੜਾ ਹੋ ਸਕਦਾ ਸੀ। ਸੋ, ਇਹ ਭੱਦਰ ਪੁਰਸ਼ ਵੀ ਦਮੋਦਰ-ਸਿੰਡ੍ਰੋਮ ਦੀ ਉਪਜ ਕਲਪਤ ਪਾਤਰ ਹੈ।

ਪ੍ਰਾਣ ਸੰਗਲੀ ਬਾਰੇ ਰਵਾਇਤ ਹੈ ਕਿ ਇਸ ਨੂੰ ਗੁਰੂ ਅਰਜਨ ਸਾਹਿਬ ਨੇ ਸਿੰਘਲਾਦੀਪ ਤੋਂ ਪੈੜੇ ਮੋਖੇ ਨੂੰ ਭੇਜ ਕੇ ਮੰਗਵਾਇਆ। ਇਹ ਰਵਾਇਤ ਕਦੋਂ ਹੋਂਦ ਵਿਚ ਆਈ? ਇਸ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਪਰ

1. ਨਿਸੰ ਖਰੜਾ 60, 'ਜਨਮ-ਸਾਖੀ ਬਾਲਾ', ਪੱਤਰਾ 33.
2. ਵੇਖੋ, *ਵਾਰਾਂ ਭਾਈ ਗੁਰਦਾਸ*, ਸੰਪਾ ਹਜ਼ਾਰਾ ਸਿੰਘ, ਅੰਮ੍ਰਿਤਸਰ, 1951, 11ਵੀਂ ਵਾਰ।

*ਭਗਤਮਾਲਾ* ਦੇ ਰਚੇ ਜਾਣ ਦੇ ਸਮੇਂ ਤਕ ਪੈੜੇ ਮੋਖੇ ਦਾ ਨਾਂ ਇਸ ਨੂੰ ਲੰਕਾ ਤੋਂ ਲਿਆਉਣ ਵਾਲੇ ਪ੍ਰਸੰਗ ਨਾਲ ਜੁੜ ਚੁੱਕਾ ਸੀ, ਜਿਵੇਂ ਲਿਖਾਰੀ ਦੇ ਤੌਰ 'ਤੇ ਸੈਦੋ ਦਾ ਨਾਂ। ਪ੍ਰਾਣ ਸੰਗਲੀ ਦੀਆਂ ਮਿਲਦੀਆਂ ਹੱਥ-ਲਿਖਤਾਂ ਵਿਚ ਸ਼ਾਮਲ ਕਈ ਰਚਨਾਵਾਂ ਦੇ ਮੁੱਢ ਵਿਚ ਲਿਖਿਆ ਮਿਲਦਾ ਹੈ "ਓਅੰਕਾਰ ਦਖਣੀ, ਧਿਆਓ ਆਤਮ ਪਰਬੋਧ ਰਾਜੇ ਸਿਵਨਾਭ ਤੇ ਪੈੜੇ ਮੋਖੇ ਆਂਦਾ[1]...ਸਹੰਸ੍ਰ ਨਾਮਾ ਸਮੁੰਦ੍ਰ ਊਪਰ ਬਾਬੇ ਨਾਨਕ ਕੀਤਾ ਰਾਜੇ ਸਿਉਨਾਭ ਪਾਸਹੁ ਪੈੜਾ ਮੋਖਾ ਲੈ ਆਇਆ।"[2] ਉਕਤ ਰਚਨਾਵਾਂ ਦਾ ਪੈੜੇ ਮੋਖੇ ਰਾਹੀਂ ਸਿਵਨਾਭ ਪਾਸੋਂ ਮੰਗਵਾਉਣ ਵਾਲੀ ਧਾਰਨਾ ਹਾਸੋ-ਹੀਣੀ ਲਗਦੀ ਹੈ, ਪਰ ਜਾਅਲਸਾਜ਼ਾਂ ਨੇ ਤਾਂ ਆਪਣਾ ਕੂੜ-ਜਾਲ ਵਿਛਾਉਣਾ ਹੁੰਦਾ ਹੈ। ਇਉਂ *ਭਗਤਮਾਲਾ* ਦੇ ਲੇਖਕ ਨੂੰ ਪੈੜਾ ਮੋਖਾ ਵਿਰਾਸਤ ਵਿਚ ਹੀ ਮਿਲਿਆ। 'ਜਨਮ-ਸਾਖੀ ਬਾਲਾ' ਦੀ ਪ੍ਰਸਤਾਵਨਾ ਵਿਚ ਵੀ ਪੈੜਾ ਮੋਖਾ ਹਾਜ਼ਰ ਸੀ। 'ਆਦਿ ਗ੍ਰੰਥ' ਦੇ ਸੰਕਲਨ ਦੇ ਪ੍ਰਕਰਨ ਵਿਚ ਪ੍ਰਾਣ ਸੰਗਲੀ ਨੂੰ ਲੰਕਾ ਤੋਂ ਮੰਗਵਾਉਣ ਦੀ ਕਹਾਣੀ ਵੀ ਘੜੀ ਗਈ ਅਤੇ ਪ੍ਰਚੱਲਤ ਹੋ ਚੁੱਕੀ ਸੀ। ਇਨ੍ਹਾਂ ਸਾਰੇ ਤੱਤਾਂ ਨੂੰ ਜੋੜ ਕੇ ਰਵਾਇਤ ਨੂੰ ਲਿਖਤੀ ਰੂਪ ਵਿਚ ਸਭ ਤੋਂ ਪਹਿਲਾਂ ਉਸ ਨੇ *ਸਿੱਖਾਂ ਦੀ ਭਗਤਮਾਲਾ* ਵਿਚ ਦਰਜ ਕੀਤਾ। ਅਨਿੰਨ ਭਗਤੀ ਵਾਲਾ ਵਿਚਾਰ ਭਾਈ ਗੁਰਦਾਸ ਦੀ ਰਚਨਾ ਤੋਂ ਚੁੱਕਿਆ।[3] *ਭਗਤਮਾਲਾ* ਦੇ ਲੇਖਕ ਸਾਹਮਣੇ ਸਮੱਸਿਆ ਇਹ ਸੀ ਕਿ 11ਵੀਂ ਵਾਰ, ਜਿਸ ਦੀ ਉਹ ਟੀਕਾ ਕਰ ਰਿਹਾ ਸੀ, ਵਿਚ ਪੈੜਾ ਮੋਖਾ ਕੋਈ ਨਹੀਂ ਸੀ - ਉਂਜ ਚਾਰ ਪੈੜੇ ਗੁਰੂ ਅਰਜਨ ਸਾਹਿਬ ਦੇ ਸਿੱਖਾਂ ਵਿਚ ਗਿਣਾਏ ਗਏ ਸਨ:

> ਪੁਰੀਆ ਚੂਹੜ ਚਉਧਰੀ ਪੈੜਾ ਦਰਗਹੁ ਦਾਤਾ ਭਾਰਾ[4]
> ਪੈੜਾ ਛਜਲ ਜਾਣੀਐ ਕੰਦੂ ਸੰਘਰ ਮਿਲੈ ਹਸੰਦਾ[5]
> ਪੈੜਾ ਜਾਤ ਚੰਡਾਲੀਆ ਜੇਠੇ ਸੇਠੀ ਕਾਰ ਕਮਾਈ[6]
> ਮਲਕ ਪੈੜਾ ਹੈ ਕੋਹਲੀ ਦਰਗਹੁ ਭੰਡਾਰੀ ਅਤਿ ਭਾਰਾ[7]

ਇਸ ਸਮੱਸਿਆ ਦਾ ਸਮਾਧਾਨ *ਭਗਤਮਾਲਾ* ਦੇ ਲੇਖਕ ਨੇ ਪੈੜਾ ਕੋਹਲੀ ਨੂੰ ਪੈੜਾ ਮੋਖਾ ਬਣਾ ਕੇ ਕੀਤਾ। 'ਮੋਖਾ' ਜੋ ਖੱਤਰੀਆਂ ਦਾ ਗੋਤ ਹੈ ਉਸ ਨੂੰ ਵਰਦਾਨ ਵਿਚ ਬਦਲ ਦਿੱਤਾ। ਸੰਬੰਧਤ ਸਾਖੀ ਦਾ ਸਾਰ ਵਿਚਾਰਨਯੋਗ ਹੈ:

> "ਭਾਈ ਪੈੜਾ ਕੋਹਲੀ ਗੁਰੂ ਅਰਜਨ ਦੇ ਹਜ਼ੂਰ ਹੁੰਦਾ ਸੀ। ਤੇ ਵਚਨ ਦਾ ਆਗਿਆਕਾਰੀ ਸੀ।... ਬਚਨ ਹੋਇਆ ਭਾਈ ਸਿਖੋ ਪਹਿਲੀ ਪਾਤਸਾਹੀ ਗੁਰੂ ਨਾਨਕ ਜੀ ਰਾਜੇ ਸਿਵਨਾਭ ਦੀ ਨਗਰੀ ਪ੍ਰਾਣ ਸੰਗਲੀ ਦਾ ਗ੍ਰੰਥ ਛੋਡਿ ਆਏ ਹੈਨਿ। ਕੋਈ ਉਥੋ ਲੈ ਆਵੈ। ਤਾਂ ਭਾਈ ਪੈੜਾ ਉਠ ਖੜਾ ਹੋਇਆ। ਤਾ ਸਾਹਬ ਰਾਹ ਮੁਕਾਮ ਦੀ ਹਕੀਕਤ ਲਿਖ ਦਿਤੀ ਤੇ ਪੰਜ ਪੈਸੇ ਕੋਈ ਸਿਖੁ ਲੈਇ- ਆਇਆ ਸੀ ਅਰਦਾਸ। ਇਸ ਨੂ ਖਰਚ ਦਿਤੇ। ਤੇ ਉਸੇ ਰਾਹ ਉਠ ਤੁਰਿਆ।...ਤਾ ਉਥੋ

1. *ਪ੍ਰਾਣ ਸੰਗਲੀ*, ਪਟਿਆਲਾ, 1999, ਪੰਨਾ 143.
2. *ਉਹੀ*, ਪੰਨਾ 279.
3. *ਕਬਿੱਤ ਸਵੈਯੇ*, ਲਾਹੌਰ, ਮਿਤੀਹੀਣ, ਕਬਿੱਤ 447-48, ਪੰਨਾ 141.
4. *ਵਾਰਾਂ ਭਾਈ ਗੁਰਦਾਸ*, ਅੰਮ੍ਰਿਤਸਰ, 1951, ਪੰਨਾ 232.
5. *ਉਹੀ*, ਪੰਨਾ 235.
6. *ਉਹੀ*, ਪੰਨਾ 237.
7. *ਉਹੀ*, ਪੰਨਾ 241.

ਪ੍ਰਾਣ ਸੰਗਲੀ ਦੀ ਪੋਥੀ ਲੈਣ ਨੂ ਗਇਆ। ਸਿੰਘਲਾਦੀਪ ਵਿਚ ਜਾਇਕੇ ਪ੍ਰਾਣ ਸੰਗਲੀ ਦੇ ਸਾਥ ਭੇਟ ਬਹੁਤ ਪਦਾਰਥ ਲਿਆਇਆ। ਗੁਰੂ ਕੀ ਚਰਨੀ ਆਇ ਲਗਾ। ਬਚਨ ਹੋਇਆ ਪੈੜਾ ਤੂ ਮੋਖੁ ਹੋਇਆ ਹੈ।...ਜਿਸ ਵੇਲੇ ਪ੍ਰਾਣ ਸੰਗਲੀ ਵਾਚੀ ਤਾਂ ਸਭ ਜੋਗ ਦੀ ਕਲਾ ਲਿਖੀ ਸੀ। ਬਚਨੁ ਹੋਇਆ ਕਲਜੁਗ ਵਿਚ ਜੋਗ ਕਿਸ ਸਾਧਣਾ ਹੈ। ਤਾਂ ਪੋਥੀ ਪਾੜ ਕੇ ਨਦੀ ਵਿਚ ਪ੍ਰਵਾਹ ਕਰਿ ਦਿਤੀ। ਤੇ ਅਨਿੰਨ ਭਗਤਿ ਦੀ ਬਾਣੀ ਗ੍ਰੰਥ ਜੀ ਵਿਚ ਲਿਖੀ।"

ਦਿਲਚਸਪ ਮਾਜਰਾ ਇਹ ਹੈ ਕਿ *ਭਗਤਮਾਲਾ* ਦੇ ਲੇਖਕ ਨੇ ਆਪਣੀ ਵਾਰਤਾ ਵਿਚ ਕੋਹਲੀ ਉੱਤੇ ਮੋਖੇ ਦੀ ਪਿਉਂਦ ਚਾੜ੍ਹੀ ਹੈ, ਪਰ ਭਾਈ ਸੰਤੋਖ ਸਿੰਘ ਨੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਪੈੜੇ ਛੱਜਲ ਨੂੰ ਪੈੜਾ ਮੋਖਾ ਦੱਸਿਆ ਹੈ।[1] ਕਿਹੜਾ ਠੀਕ ਹੈ? ਕੋਈ ਵੀ ਨਹੀਂ, ਕਿਉਂਕਿ ਗੁਰੂ ਅਰਜਨ ਸਾਹਿਬ ਦੇ ਗੁਰਿਆਈ-ਕਾਲ ਵਿਚ ਨਾ ਪ੍ਰਾਣ ਸੰਗਲੀ ਦੀ 'ਉਤਪੱਤੀ' ਹੋਈ ਸੀ, ਨਾ ਹੀ ਪੈੜੇ ਮੋਖੇ ਦਾ ਅਵਤਰਨ ਹੋਇਆ ਸੀ। 'ਹਕੀਕਤ ਰਾਹ ਮੁਕਾਮ' ਪੂਰੀ ਇਕ ਸਦੀ ਬਾਅਦ ਲਿਖੀ ਗਈ। ਪੈੜਾ ਮੋਖਾ ਤਾਂ ਹੈ ਹੀ ਹੰਦਾਲੀਆਂ ਦੀ ਕਲਪਣਾ ਦਾ ਕੌਤਕ। ਰਤਨ ਸਿੰਘ ਜੱਗੀ ਦਾ ਇਹ ਨਿਰਨਾ ਕਿ 'ਇਹ ਵਿਅਕਤੀ ਗੁਰੂ ਅਰਜਨ ਦਾ ਸਮਕਾਲੀ ਸਿੱਧ ਹੁੰਦਾ ਹੈ'[2] ਨਿਰੇ ਭਰਮ 'ਤੇ ਅਧਾਰਤ ਹੋਣ ਕਰ ਕੇ ਪ੍ਰਵਾਨਣਯੋਗ ਨਹੀਂ।

## ਸਰੂਪ

ਇਸ ਦੀ ਉਸਾਰੀ ਸਿੱਧ ਅਤੇ ਨਾਥ ਸੰਪਰਦਾ ਨਾਲ ਸੰਬੰਧਤ ਸਾਹਿਤ ਵਿਚ ਮਿਲਦੀਆਂ ਪ੍ਰਾਣ ਸੰਗਲੀਆਂ ਦੇ ਨਮੂਨੇ 'ਤੇ ਹੀ ਹੋਈ ਹੈ। ਚੌਰੰਗੀ ਨਾਥ ਦੇ ਨਾਲ ਜੁੜੀ ਪ੍ਰਾਣ ਸੰਗਲੀ ਦੇ 146 ਬੰਦ ਹਨ।[3] ਗੋਰਖ ਨਾਥ ਨੇ ਵੀ ਪ੍ਰਾਣ ਸੰਗਲੀ ਰਚੀ, ਜਿਸ ਵਿਚ ਉਨਮਨ ਅਤੇ ਗੁਰਮੁਖ ਪਦਾਂ ਦੀ ਵਿਆਖਿਆ ਮਿਲਦੀ ਹੈ।[4] ਇਨ੍ਹਾਂ ਦੇ ਨਮੂਨੇ 'ਤੇ ਸੈਦੋ ਤੇ ਹੋਰ ਉਦਾਸੀ ਸਾਧੂਆਂ ਨੇ ਪ੍ਰਾਣ ਸੰਗਲੀ ਦੀ ਸਿਰਜਣਾ ਕੀਤੀ। ਇਸ ਦਾ ਵੱਡਾ ਭਾਗ ਕਵਿਤਾ ਵਿਚ ਹੈ। ਕਿਤੇ-ਕਿਤੇ ਭੂਮਕਾ ਵਜੋਂ ਵਾਰਤਕ ਦੇ ਅੰਸ਼ ਵੀ ਮਿਲਦੇ ਹਨ। ਦਿਲਚਸਪੀ ਵਾਲੀ ਗੱਲ ਇਹ ਹੈ ਕਿ ਵੱਖ-ਵੱਖ ਰਚਿਆਰਾਂ ਨੇ ਭਿੰਨ-ਭਿੰਨ ਰਚਨਾਵਾਂ ਵਿਚ 'ਨਾਨਕ' ਛਾਪ ਨੂੰ ਵਰਤਿਆ ਹੈ। ਇਸ ਤਰ੍ਹਾਂ ਦਾ ਏਕੀਕਰਨ ਸੰਕਲਨ ਕਰਨਹਾਰਿਆਂ ਨੇ ਕੀਤਾ।

ਗੁਰੂਆਂ ਦੇ ਸਮੇਂ ਅਤੇ ਉਨ੍ਹਾਂ ਦੇ ਪਿੱਛੋਂ ਬਹੁਤ ਸਾਰੇ ਅਨੁਯਾਈਆਂ ਗੁਰ-ਗੱਦੀ ਦੇ ਦਾਅਵੇਦਾਰਾਂ ਵੱਲੋਂ ਬਾਣੀ ਦੀ ਰਚਨਾ ਹੋਣ ਲੱਗ ਪਈ, ਜਿਸ ਨੂੰ 'ਨਾਨਕ' ਛਾਪ ਵਰਤ ਕੇ ਗੁਰੂ ਨਾਨਕ ਸਾਹਿਬ ਦੀ ਰਚੀ ਹੋਈ ਦੱਸਿਆ ਜਾਂਦਾ ਸੀ। ਜਨਮ-ਸਾਖੀਆਂ ਵਿਚ ਬਹੁਤ ਸਾਰੀ ਸਮੱਗਰੀ ਇਸੇ ਕਿਸਮ ਦੀ ਮਿਲ ਜਾਂਦੀ ਹੈ। ਮੱਧ-ਕਾਲ ਵਿਚ ਕਿਸੇ ਕਿਸਮ ਦੀ ਰਚਨਾ ਕਰ ਕੇ ਕਿਸੇ ਵੱਡੇ ਵਿਅਕਤੀ ਦੇ ਨਾਂ 'ਤੇ ਪ੍ਰਚੱਲਤ ਕਰਨਾ ਇਕ ਰਵਾਇਤ ਹੀ ਬਣ ਗਈ ਸੀ। ਪ੍ਰਾਣ ਸੰਗਲੀ ਵੀ ਇਸੇ ਤਰ੍ਹਾਂ ਦੀ ਅਪ੍ਰਮਾਣਕ

---

1. *ਮਹਾਨ ਕੋਸ਼*, ਪੰਨੇ 193, 588.
2. *ਜਨਮ ਸਾਖੀ ਭਾਈ ਬਾਲਾ*, ਖੋਜ-ਪੱਤਰ, ਅੰਮ੍ਰਿਤਸਰ, 1974, ਪੰਨਾ 22.
3. ਜਗਜੀਤ ਸਿੰਘ ਖ਼ਾਨਪੁਰੀ, *ਉਕਤ-ਕ੍ਰਿਤੀ*, ਪੰਨਾ 4.
4. *ਉਹੀ*, ਪੰਨਾ 4.

ਰਚਨਾ ਹੈ। ਇਸ ਦੇ ਮਾਡਲਾਂ ਦੇ ਆਕਾਰ ਤਾਂ ਸੀਮਤ ਬੰਦਾਂ ਵਿਚ ਬੱਝੇ ਹੋਏ ਸਨ, ਪਰ ਵਿਚਾਰ ਅਧੀਨ ਪ੍ਰਾਣ ਸੰਗਲੀ ਦੇ ਸਰੂਪ ਦਾ ਕੋਈ ਬੰਨ੍ਹ-ਸੁੱਬ ਨਹੀਂ ਰਿਹਾ। ਹੰਦਾਲੀਆਂ ਨੇ ਸੈਦੋ ਨੂੰ ਕੀਤੀ ਟਿੱਚਰ ਵਜੋਂ ਇਸ ਦੇ ਧਿਆਵਾਂ ਦੀ ਗਿਣਤੀ 113 ਐਲਾਨ ਦਿੱਤੀ। ਤੇ ਹੁਣ, ਰਤਨ ਸਿੰਘ ਜੱਗੀ ਵਰਗੇ ਕਹਿੰਦੇ ਕਹਾਉਂਦੇ ਇਸ ਦੇ ਸਮਰਥਕ ਇਸ ਨੂੰ ਸੱਚ ਮੰਨ ਕੇ "113 ਅਧਿਆਇ ਵਾਲੀ ਸੰਖਿਆ ਲਗਭਗ ਨਿਸਚਤ" ਸਮਝਦੇ ਹਨ[1]।

ਪੰਜਾਬ ਦੇ ਕਿਸੇ ਅਦਾਰੇ ਜਾਂ ਨਿਜੀ ਪੁਸਤਕਾਲੇ ਵਿਚ 113 ਧਿਆਵਾਂ ਵਾਲਾ ਕੋਈ ਨੁਸਖ਼ਾ ਪ੍ਰਾਪਤ ਨਹੀਂ। ਪ੍ਰਾਣ ਸੰਗਲੀ ਦੇ ਜਿੰਨੇ ਹੱਥ-ਲਿਖਤ ਖਰੜੇ ਪ੍ਰਾਪਤ ਹਨ, ਉਨ੍ਹਾਂ ਵਿਚ ਧਿਆਵਾਂ ਦੀ ਗਿਣਤੀ ਭਿੰਨ-ਭਿੰਨ ਹੈ, ਗਿਣਤੀ ਵਿਚ ਕੋਈ ਇਕਸਾਰਤਾ ਨਹੀਂ।[2] ਇਹ ਤੱਥ ਇਸ ਗੱਲ ਦਾ ਪ੍ਰਮਾਣ ਹੈ ਕਿ ਇਹ ਕ੍ਰਿਤੀ ਚੱਕਰ-ਵਿਧੀ ਪ੍ਰਕਿਰਿਆ ਰਾਹੀਂ ਸੰਕਲਤ ਹੋਇਆ ਇਕ ਸੰਗ੍ਰਹਿ ਹੈ। ਕੋਈ ਯੋਜਨਾਬੰਦੀ ਇਸ ਦੇ ਸਰੂਪ ਜਾਂ ਪ੍ਰਬੰਧ ਵਿਚ ਨਜ਼ਰ ਨਹੀਂ ਆਉਂਦੀ। ਜਗਜੀਤ ਸਿੰਘ ਖ਼ਾਨਪੁਰੀ ਨੇ ਆਪਣੀ ਸੰਪਾਦਤ ਪ੍ਰਾਣ ਸੰਗਲੀ ਦੇ ਮਿਸ਼ਰਤ ਸੰਸਕਰਨ ਲਈ 59 ਧਿਆਉ ਰੱਖੇ ਹਨ। ਸੰਪੂਰਣ ਸਿੰਘ[3] ਨੇ ਨਿਜੀ ਜੋੜ-ਤੋੜ ਤੇ ਖਰੜਿਆਂ ਵਿਚ ਮਿਲਦੇ ਹਰ ਕੂੜ ਕਬਾੜ ਨੂੰ ਸ਼ਾਮਲ ਕਰ ਕੇ ਗਿਣਤੀ 80 ਤਕ ਪਹੁੰਚਾਈ ਅਤੇ ਦੇਵਨਾਗਰੀ ਦਾ ਅਸਰਦਾਰ ਓਹਲਾ ਵਰਤਿਆ।

ਮੂਲ ਰੂਪ ਵਿਚ ਪ੍ਰਾਣ ਸੰਗਲੀ ਦਾ ਸਰੂਪ ਕੀ ਸੀ ? ਅੰਦਰਲੀਆਂ ਗਵਾਹੀਆਂ ਅਨੁਸਾਰ ਸ਼ੁਰੂ ਵਿਚ ਇਸ ਦਾ ਆਕਾਰ 6 ਧਿਆਵਾਂ ਤਕ ਸੀਮਤ ਸੀ। ਇਹ ਧਿਆਇ

---

1. *ਗੁਰੂ ਨਾਨਕ ਬਾਣੀ*, ਪਟਿਆਲਾ, 1968, ਪੰਨਾ 36.
2. 40 ਜਾਂ ਇਸ ਤੋਂ ਵੱਧ ਧਿਆਵਾਂ ਵਾਲੇ ਖਰੜੇ ਹਨ : ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ, ਨੰ. 6116 (ਧਿਆਉ 46) - ਇਹ ਖਰੜਾ 1984 ਵਿਚ ਅਪ੍ਰੇਸ਼ਨ ਬਲੂ ਸਟਾਰ ਸਮੇਂ ਨਸ਼ਟ ਹੋ ਗਿਆ। ਨਵਾਂ ਮੋਤੀ ਬਾਗ਼, ਪਟਿਆਲਾ, ਨੰ. 233 (ਧਿਆਉ 43); ਸ੍ਰੀ ਗੁਰੂ ਰਾਮਦਾਸ ਲਾਇਬਰੇਰੀ, ਅੰਮ੍ਰਿਤਸਰ, ਨੰ. 1298, ਸੰ. 1879/1822 ਈ., (ਧਿਆਉ 42)।

   30 ਜਾਂ ਇਸ ਤੋਂ ਵੱਧ ਧਿਆਵਾਂ ਵਾਲੇ ਖਰੜੇ ਹਨ : ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਨੰ. 765, ਸੰ.1953/1896 ਈ., (ਧਿਆਉ 30); ਪ੍ਰੋ.ਪ੍ਰੀਤਮ ਸਿੰਘ, ਨੰ.149, ਸੰ.1797/1740 ਈ., (ਧਿਆਉ 31); ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ, ਨੰ. 7240, ਸੰ.1772/1717 ਈ., (ਧਿਆਉ 32); ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਨੰ. 511 (ਧਿਆਉ 32), 750 (ਧਿਆਉ 35), 1002 (ਧਿਆਉ 35)।

   20 ਜਾਂ ਇਸ ਤੋਂ ਵੱਧ ਧਿਆਵਾਂ ਵਾਲੇ ਖਰੜੇ ਹਨ : ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੰ. 944, ਸੰ.1959/1902 ਈ., (ਧਿਆਉ 24), ਨੰ.1053 (ਧਿਆਉ 25); ਨਵਾਂ ਮੋਤੀ ਬਾਗ਼, ਪਟਿਆਲਾ, ਨੰ.109 (ਧਿਆਉ 22)।

   10 ਜਾਂ ਇਸ ਤੋਂ ਵੱਧ ਧਿਆਵਾਂ ਵਾਲੇ ਖਰੜੇ : ਭਾਸ਼ਾ ਵਿਭਾਗ, ਪਟਿਆਲਾ, ਨੰ. 248 (ਧਿਆਉ 12); ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ, ਨੰ. 5039 (ਧਿਆਉ 13); ਸੈਂਟ੍ਰਲ ਸਟੇਟ ਲਾਇਬਰੇਰੀ, ਪਟਿਆਲਾ, ਨੰ. 671 (ਧਿਆਉ 11)।

   10 ਤੋਂ ਘੱਟ ਧਿਆਵਾਂ ਵਾਲੇ ਖਰੜੇ : ਸੈਂਟ੍ਰਲ ਸਟੇਟ ਲਾਇਬਰੇਰੀ, ਪਟਿਆਲਾ, ਨੰ. 2884 (ਧਿਆਉ 7); ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਨੰ. 10 (ਧਿਆਉ 3); ਭਾਸ਼ਾ ਵਿਭਾਗ, ਪਟਿਆਲਾ, ਨੰ. 102 (ਧਿਆਉ 7)।
3. *ਪ੍ਰਾਣ ਸੰਗਲੀ*, ਦੇਵਨਾਗਰੀ ਸੰਸਕਰਨ, ਤਿੰਨ ਭਾਗ, ਤਰਨ ਤਾਰਨ, 1912-28.

ਸਨ: (1) ਉਨਮਨਿ ਕਾ (2) ਪਰਮ ਤੱਤ ਕਾ (3) ਪ੍ਰਾਨ ਪਿੰਡ ਕੀ ਮਿਹਨਤ (4) ਹਾਟ ਕਾ (5) ਨਉਂ ਨਾੜੀ ਦਸ ਦੁਆਰ... (6) ਪੰਚ ਤੱਤ ਕਾ। ਇਨ੍ਹਾਂ ਧਿਆਵਾਂ ਵਿਚ ਵਿਸ਼ੇ ਦੀ ਸਾਂਝ, ਸਮਾਨਤਾ ਅਤੇ ਨਿਰੰਤਰਤਾ ਹੈ ਜੋ ਇਸ ਤੋਂ ਅੱਗੇ ਆਉਣ ਵਾਲੇ ਧਿਆਵਾਂ ਵਿਚ ਨਹੀਂ ਲੱਭਦੀ।

ਸੱਤਵੇਂ ਨਾਲ ਸ਼ੁਰੂ ਹੁੰਦੀਆਂ ਹਨ ਭਿੰਨ-ਭਿੰਨ ਸਰੋਤਾਂ ਤੋਂ ਇਕੱਤਰ ਕੀਤੀਆਂ ਵਿਜਾਤੀ ਰਚਨਾਵਾਂ; ਹੰਦਾਲੀਆਂ ਦੀ ਰਚੀ 'ਜਨਮ-ਸਾਖੀ ਬਾਲਾ' ਦੀ 47ਵੀਂ ਸਾਖੀ ਇਸੇ ਧਿਆਉ ਦੀ ਭਾਗ ਬਣੀ ਹੋਈ ਹੈ, ਸਿੱਧ ਗੋਸਟਿ 'ਪੁਰਾਤਨ ਜਨਮ-ਸਾਖੀ' ਤੋਂ ਆਈ ਹੈ। 'ਜਨਮ-ਸਾਖੀ ਬਾਲਾ' ਦਾ ਰਚਨਾ-ਕਾਲ ਕਿਉਂਕਿ 1655-58 ਈ. ਨਿਸਚਤ ਹੋ ਗਿਆ ਹੈ, ਇਸ ਨੂੰ ਠੱਡਾ ਮੰਨ ਕੇ, ਇਸ ਤੋਂ ਪਿੱਛੋਂ ਆਉਣ ਵਾਲੇ ਧਿਆਵਾਂ ਬਾਰੇ ਕਿਹਾ ਜਾ ਸਕਦਾ ਹੈ ਕਿ ਇਹ ਸਾਰੇ 1658 ਈ. ਤੋਂ ਬਾਅਦ ਵਿਚ ਪ੍ਰਾਣ ਸੰਗਲੀ ਵਿਚ ਸ਼ਾਮਲ ਹੋਏ। ਇਨ੍ਹਾਂ ਵਿਚ ਸ਼ਾਮਲ ਹਨ, ਪੁਰਾਣਾਂ ਤੋਂ ਅਨੁਵਾਦੀ ਸਮੱਗਰੀ ਜਿਵੇਂ, ਜੁਗਾਵਲੀ, ਭੋਗਲ ਪੁਰਾਣ ਆਦਿ, ਗੁਰਬਾਣੀ ਦੇ ਮਾਡਲਾਂ ਤੇ ਰਚੀਆਂ ਰਚਨਾਵਾਂ[1], ਮੀਣਿਆਂ ਦੀਆਂ ਲਿਖਤਾਂ, ਪ੍ਰੀਤਮ ਦਾਸ ਨਿਰਬਾਨ ਅਤੇ ਉਸ ਦੇ ਅਖਾੜੇ ਨਾਲ ਸੰਬੰਧਤ ਸਾਧੂਆਂ ਦੀਆਂ ਤੁਕ-ਬੰਦੀਆਂ, ਪੰਜੋਕੜਾ ਬਾਣੀਆਂ ਦਾ ਸਮੁੱਚਾ ਕਵਿਤਾ ਭਾਗ, ਰਾਮਕਲੀ ਦਖਣੀ ਓਅੰਕਾਰੁ ਵਾਲੀ ਬਾਣੀ।

ਗੁਰਬਾਣੀ ਨੂੰ ਛੱਡ ਕੇ ਬਾਕੀ ਸਾਰੀਆਂ ਰਚਨਾਵਾਂ ਸਤਾਰ੍ਹਵੀਂ ਸਦੀ ਦੇ ਦੂਜੇ ਅੱਧ ਅਤੇ ਅਠਾਰ੍ਹਵੀਂ ਸਦੀ ਵਿਚ ਰਚੀਆਂ ਹੋਈਆਂ ਹਨ। ਸਭ ਤੋਂ ਪੁਰਾਣੀ ਜਾਪਦੀ ਰਚਨਾ ਕਿਸੇ ਆਲਮ ਕਵੀ ਦੀ ਹਜ਼ਰਤ ਮੁਹੰਮਦ ਸਾਹਿਬ ਦੀ ਸਿਫ਼ਤ ਵਿਚ ਰਚੀ, 'ਤਲਿੰਗ ਕੀ ਵਾਰ' ਹੈ। ਇਸ ਵਾਰ ਦਾ ਜੋਗ ਨਾਲ ਵੀ ਕੋਈ ਸੰਬੰਧ ਹੋ ਸਕਦਾ ਹੈ? ਇਕ ਆਲਮ ਅਕਬਰ ਦਾ ਸਮਕਾਲੀ ਸੀ ਜਿਸ ਦੇ ਰਚੇ ਮਾਧਵਾਨਲ ਕਾਮਕੰਦਲਾ ਦੇ ਕਿੱਸੇ ਵਿੱਚੋਂ ਲਈ 'ਰਾਗ ਮਾਲਾ' ਬੀੜਾਂ ਦੇ ਅੰਤ ਉੱਤੇ ਦਰਜ ਹੋਈ ਮਿਲਦੀ ਹੈ। ਇਸ ਵਾਰ ਵਿਚ ਵੀ ਇਕ ਛੋਟੀ 'ਰਾਗ ਮਾਲਾ' ਪਉੜੀ 8-10 'ਤੇ ਦਰਜ ਹੈ।

ਸਭ ਤੋਂ ਵੱਧ ਦਿਲਚਸਪ ਹਨ, ਜੰਤਰ-ਮੰਤਰ ਜਾਂ ਆਯੁਰਵੇਦ ਨਾਲ ਸੰਬੰਧਤ ਉਹ ਧਿਆਇ, ਜਿਨ੍ਹਾਂ ਵਿਚ ਪਾਰਾ ਮਾਰਨ ਦੇ ਨੁਸਖ਼ੇ ਦਰਜ ਹਨ। ਖ਼ਾਨਪੁਰੀ[2] ਹੋਰਾਂ ਦਾ ਖ਼ਿਆਲ ਹੈ ਕਿ "ਵੈਦਗੀ ਜੰਤਰ-ਮੰਤਰ ਨੂੰ ਮਿਲਾ ਕੇ ਹਠ ਯੋਗ ਦੇ ਵਿਸ਼ੇ ਨੂੰ ਅਭਿਵਿਅਕਤੀ ਪ੍ਰਦਾਨ ਕੀਤੀ ਗਈ ਹੈ।" ਪਰ ਇਨ੍ਹਾਂ ਵਿਚ ਇਹ ਵੀ ਦਰਜ ਹੈ 'ਕਾਲੀ ਬਕਰੀ ਦੇ ਦੁੱਧ ਨਾਲ ਖਾਵੈ ਦਸ ਇਸਤਰੀਆਂ ਭੋਗੇ'। ਕੀ ਇਹ ਵੀ ਹਠ ਜੋਗ ਦੇ ਲੱਛਣਾਂ ਨਾਲ ਸੰਬੰਧਤ ਹੈ? ਇਸ ਸੰਗ੍ਰਹਿ ਦੀ ਹਾਲਤ ਬੱਸ ਅੱਡੇ ਦੇ ਕੂੜਾਦਾਨ ਵਰਗੀ ਹੈ ਜਿਸ ਵਿਚ ਕੋਈ ਜੋ ਮਰਜ਼ੀ ਸੁੱਟੀ ਚੱਲੇ।

## ਰਚਨਾ-ਕਾਲ

ਪ੍ਰਾਣ ਸੰਗਲੀ ਦੇ ਪਹਿਲੇ 6 ਧਿਆਉ ਛੱਡ ਕੇ, ਬਾਕੀ ਦੇ ਧਿਆਵਾਂ ਦਾ ਰਚਨਾ

---

1. ਵੇਖੋ, ਗੁਰੂ ਨਾਨਕ ਅੰਕ, *ਪੰਜਾਬੀ ਦੁਨੀਆਂ*, ਭਾਸ਼ਾ ਵਿਭਾਗ, ਵਿਚ ਸ਼ਮਸ਼ੇਰ ਸਿੰਘ ਅਸ਼ੋਕ ਦਾ ਲੇਖ 'ਗੁਰੂ ਨਾਨਕ ਦੇ ਨਾਂ 'ਤੇ ਵਾਧੂ ਬਾਣੀ'।
2. *ਉਕਤ-ਕ੍ਰਿਤੀ*, ਪੰਨਾ 7.

ਕਾਲ ਨਿਸਚਤ ਕਰਨ ਵਿਚ ਕੋਈ ਔਖਿਆਈ ਮਹਿਸੂਸ ਨਹੀਂ ਹੁੰਦੀ। ਗੁਰਬਾਣੀ ਨੂੰ ਛੱਡ ਕੇ ਕੋਈ ਵੀ ਰਚਨਾ ਪੂਰਬ ਗੁਰੂ ਅਰਜਨ ਸਾਹਿਬ ਕਾਲ ਨਾਲ ਸੰਬੰਧਤ ਨਹੀਂ, ਜਿਸ ਦੇ ਅਧਾਰ 'ਤੇ ਪ੍ਰਾਣ ਸੰਗਲੀ ਨੂੰ ਸਿਵਨਾਭ ਜਾਂ ਸਿੰਘਲਾਦੀਪ ਨਾਲ ਜੋੜਿਆ ਜਾ ਸਕੇ। ਪਹਿਲੇ ਛੇ ਧਿਆਵਾਂ ਦੇ ਪ੍ਰਕਾਸ਼ੇ ਜਾਣ ਦਾ ਸਮਾਂ, ਜਿਵੇਂ ਅਸੀਂ ਵੇਖਿਆ ਹੈ, 1655-58 ਈ. ਸਿੱਧ ਹੁੰਦਾ ਹੈ। ਪ੍ਰਕਾਸ਼ਨ ਕਾਲ ਨੂੰ ਹੀ ਕਿਸੇ ਰਚਨਾ ਦਾ ਰਚਨਾ ਕਾਲ ਤਸੱਵਰ ਕੀਤਾ ਜਾਂਦਾ ਹੈ, ਇਸ ਰਵਾਇਤ ਨੂੰ ਰੱਦਣ ਦਾ ਕੋਈ ਕਾਰਨ ਸਾਡੇ ਕੋਲ ਨਹੀਂ। ਨਿਰਨਾ ਇਹ ਕਿ ਪ੍ਰਾਣ ਸੰਗਲੀ ਦੇ ਕਿਸੇ ਭਾਗ ਬਾਰੇ ਵੀ ਇਹ ਦਾਅਵਾ ਨਹੀਂ ਕੀਤਾ ਜਾ ਸਕਦਾ ਕਿ ਇਹ ਗੁਰੂ ਨਾਨਕ ਕਾਲ ਦੀ ਰਚਨਾ ਹੈ, ਜਿਸ ਨੂੰ ਸਿਵਨਾਭ ਕੋਲ ਗੁਪਤ ਰੱਖਣ ਲਈ ਰਖਾਇਆ ਗਿਆ, ਜਿਵੇਂ ਪਰੰਪਰਾ ਕਹਿੰਦੀ ਹੈ ਅਤੇ ਫੇਰ 'ਅਦਿ ਗ੍ਰੰਥ' ਦੇ ਸੰਪਾਦਨ ਸਮੇਂ ਗੁਰੂ ਅਰਜਨ ਸਾਹਿਬ ਵੱਲੋਂ ਪੈੜੇ ਮੋਖੇ ਨੂੰ ਭੇਜ ਕੇ ਮੰਗਵਾਇਆ ਗਿਆ, ਜਿਵੇ *ਸਿੱਖਾਂ ਦੀ ਭਗਤਮਾਲਾ* ਦਾ ਲੇਖਕ ਲਿਖਦਾ ਹੈ। ਉਸ ਦੇ ਪਾਏ ਭੁਲੇਖੇ ਦਾ ਸ਼ਿਕਾਰ ਸੁਰਿੰਦਰ ਸਿੰਘ ਕੋਹਲੀ ਵਰਗੇ ਪੰਜਾਬੀ ਸਾਹਿਤ ਦੇ ਆਧੁਨਿਕ ਇਤਿਹਾਸਕਾਰ ਵੀ ਹੋਏ, ਜੋ ਮੰਨਦੇ ਹਨ ਕਿ 'ਇਹ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਦੀ ਲਿਖੀ ਰਚਨਾ ਹੈ।'[1] ਸੰਤ ਸੰਪੂਰਣ ਸਿੰਘ ਨੇ ਤਾਂ ਇਸ ਨੂੰ ਗੁਰੂ ਨਾਨਕ ਸਾਹਿਬ ਕ੍ਰਿਤ ਨਾ ਮੰਨਣ ਵਾਲੇ ਸ਼ੰਕਾਵਾਦੀਆਂ ਵਿਰੁੱਧ ਧਮਕੀਆਂ ਵੀ ਦਰਜ ਕੀਤੀਆਂ ਹਨ - ਧੰਨ ਸੰਤਗਿਰੀ! ਕਿਸੇ ਗੁਰਮੁਖੀ ਹੱਥ-ਲਿਖਤ ਦਾ ਪੰਜਾਬ ਤੋਂ ਬਾਹਰ ਰਚੇ ਜਾਂ ਲਿਖੇ ਹੋਣਾ ਕੋਈ ਅਲੋਕਾਰ ਗੱਲ ਨਹੀਂ, ਅਲੋਕਾਰ ਗੱਲ ਤਾਂ ਇਸ ਦਾ ਸਿੰਘਲਾਦੀਪ ਵਿਚ, ਜਿਥੇ ਪੰਜਾਬੀ ਵੱਸੋਂ ਹੀ ਨਹੀਂ ਸੀ, ਸੌ ਸਾਲ ਤਕ ਸਾਂਭੇ ਜਾਣ ਅਤੇ ਫੇਰ ਪੰਜਾਬ ਮੰਗਵਾ ਕੇ ਰੱਦ ਕੀਤੇ ਜਾਣ ਦੀ ਕਹਾਣੀ ਦੀ ਸਿਰਜਣਾ ਹੈ।

## ਕਰਤਾਰਪੁਰੀ ਬੀੜ ਵਿਚ ਪਰਛਾਵਾਂ

ਭਾਈ ਜੋਧ ਸਿੰਘ ਨੇ *ਕਰਤਾਰਪੁਰੀ ਬੀੜ ਦੇ ਦਰਸ਼ਨ* ਵਿਚ, 'ਆਦਿ ਬੀੜ' ਦੇ ਪੱਤਰਾ 963/1 ਜੋ ਖ਼ਾਲੀ ਸੀ, ਦੇ ਉੱਪਰ ਸਿਰੇ 'ਤੇ ਵਿਚਕਾਰ ਕਰ ਕੇ ਉਰਦੂ ਅੱਖਰਾਂ ਵਿਚ 'ਪ੍ਰਾਣ ਸੰਗਲੀ ਮਹਲਾ ੧' ਲਿਖੇ ਹੋਣ ਦਾ ਜ਼ਿਕਰ ਕੀਤਾ ਹੈ।[2] ਨਾਲ ਟਿੱਪਣੀ ਕੀਤੀ ਹੈ:

> "ਇਹ ਬਾਣੀ ਪੰਜਵੇਂ ਗੁਰੂ ਜੀ ਨੇ ਪ੍ਰਵਾਨ ਨਾ ਕੀਤੀ। ਇਸ ਲਈ ਚੜ੍ਹੀ ਨਹੀਂ।... ਭਾਈ ਗੁਰਦਾਸ ਜੀ ਨੇ ਇਸ ਦਾ ਸਿਰਲੇਖ...ਉਰਦੂ ਵਿਚ ਲਿਖਿਆ ਪਰ ਕਿਉਂਕਿ ਸਿਖ ਇਤਿਹਾਸ ਮੁਜਬ ਪੰਚਮ ਪਾਤਸਾਹ ਜੀ ਨੇ ਇਸ ਨੂੰ ਪਰਖ ਕੇ ਫ਼ੈਸਲਾ ਕਰ ਦਿੱਤਾ ਕਿ ਇਹ ਬਾਣੀ ਗੁਰੂ ਨਾਨਕ ਦੇਵ ਜੀ ਦੀ ਨਹੀਂ, ਅੱਗੇ ਪਤ੍ਰਾ ਖ਼ਾਲੀ ਹੈ। ਹੋਰ ਕਿਸੇ ਪੁਰਾਤਨ ਬੀੜ ਵਿਚ ਤੁਸੀਂ ਇਹ ਸਿਰਲੇਖ ਨਹੀਂ ਦੇਖੋਗੇ। ਜਿਨ੍ਹਾਂ 'ਰਤਨਮਾਲਾ' ਲਿਖੀ ਵੀ ਹੈ; ਉਥੇ ਵੀ ਸਿਰਲੇਖ ਗੁਰਮੁਖੀ ਅਖਰਾਂ ਵਿਚ ਹੈ। ਇਹ ਵੀ ਇਕ ਸਬੂਤ ਇਸ ਦੇ ਅਸਲ ਹੋਣ ਦਾ ਹੈ।"[3]

---

1. *ਪੰਜਾਬੀ ਸਾਹਿਤ ਦਾ ਇਤਿਹਾਸ*, ਪਟਿਆਲਾ, 1963, ਪੰਨਾ 87.
2. ਉਕਤ-ਸਥਾਨ, ਪੰਨਾ 121.
3. *ਉਹੀ*, ਪੰਨਾ ਕ।

ਪ੍ਰਤੱਖ ਹੈ ਕਿ ਲੇਖਕ ਉਰਦੂ ਅੱਖਰਾਂ ਵਾਲੇ ਇੰਦਰਾਜ ਨੂੰ ਉਹ ਇਸ ਬੀੜ ਦੇ ਅਸਲੀ ਹੋਣ ਦੇ ਸਬੂਤ ਵਜੋਂ ਲੈਂਦਾ ਹੈ। ਬੀੜ ਤਾਂ ਬੇਸ਼ੱਕ ਅਸਲੀ ਹੋਵੇਗੀ ਪਰ ਸਬੂਤ ਤੋੜੋ-ਤੋੜ ਨਕਲੀ ਹੈ। ਜੇ ਮੰਨ ਵੀ ਲਿਆ ਜਾਏ ਕਿ ਪ੍ਰਾਣ ਸੰਗਲੀ ਗੁਰੂ ਸਾਹਿਬ ਨੇ ਮੰਗਵਾਈ ਤੇ ਰੱਦ ਕਰ ਦਿੱਤੀ ਤਾਂ ਫਿਰ 'ਆਦਿ ਬੀੜ' ਵਿਚ ਸਿਰਲੇਖ ਦਰਜ ਕਰਨ ਦੀ ਕੀ ਤੁਕ ਰਹਿ ਜਾਂਦੀ ਹੈ ? ਬਨਾਵਟੀ ਪ੍ਰਸੰਗ ਵਿਚਲੇ ਇਸ ਪੋਲ ਨੂੰ ਭਾਂਪ ਕੇ ਇਸ ਖੱਪੇ ਨੂੰ ਪੂਰਨ ਲਈ ਦਲਜੀਤ ਸਿੰਘ[1] ਨੇ ਭਾਈ ਜੋਧ ਸਿੰਘ ਦੀ ਪੈਰਵੀ ਕਰਦਿਆਂ ਇਕ ਦਿਲਚਸਪ ਦਲੀਲ ਦਿੱਤੀ ਹੈ ਕਿ ਭਾਈ ਗੁਰਦਾਸ ਨੇ ਬਾਣੀ ਦੇ ਸਿਰਲੇਖ ਨੂੰ ਉਰਦੂ ਅੱਖਰਾਂ ਵਿਚ ਲਿਖ ਲਿਆ ਪਰ ਇਸ ਬਾਣੀ ਦੇ ਬੀੜ ਵਿਚ ਨਕਲਾਉਣ ਤੋਂ ਪਹਿਲਾਂ ਗੁਰੂ ਸਾਹਿਬ ਤੋਂ ਪ੍ਰਵਾਨਗੀ ਲੈਣੀ ਚਾਹੀ, ਜੋ ਨਹੀਂ ਮਿਲੀ।

ਇਨ੍ਹਾਂ ਵਿਦਵਾਨਾਂ ਨੇ ਇਹ ਤੱਥ ਨਜ਼ਰ-ਅੰਦਾਜ਼ ਕੀਤਾ ਲਗਦਾ ਹੈ ਕਿ ਭਾਈ ਗੁਰਦਾਸ ਇਕ ਅਦੁੱਤੀ ਸੰਪਾਦਕ ਦੀ ਨਿਗਰਾਨੀ ਹੇਠ 'ਆਦਿ ਬੀੜ' ਦੀ ਲਿਖਾਈ ਕਰ ਰਹੇ ਸਨ, ਕੋਈ ਬਹੀ ਖਾਤਾ ਨਹੀਂ ਸਨ ਖਤਿਆ ਰਹੇ। ਹੁਕਮ ਸੀ 'ਸੁਗਮ ਗੁਰਮੁਖੀ ਅੱਖਰ ਕੀਚਨ' ਦਾ। ਕੱਚੀ ਬਾਣੀ ਨਿਖੇੜ ਸਕਣ ਦੀ ਭਾਈ ਗੁਰਦਾਸ ਦੀ ਬੇਮਿਸਾਲ ਸੂਝ ਬਾਰੇ ਤਾਂ ਗਰੰਥਕਾਰਾਂ ਕਹਾਣੀਆਂ ਘੜੀਆਂ ਹੋਈਆਂ ਹਨ : ਅਖੇ, ਜਿਵੇਂ ਪਤਨੀ ਰੌਲੇ-ਗੌਲੇ ਵਿੱਚੋਂ ਵੀ ਆਪਣੇ ਪਤੀ ਦੀ ਅਵਾਜ਼ ਪਹਿਚਾਣ ਲੈਂਦੀ ਹੈ, ਭਾਈ ਗੁਰਦਾਸ ਸੱਚੀ ਬਾਣੀ ਦੀ ਪਛਾਣ ਇਵੇਂ ਕੱਢ ਲੈਂਦੇ ਸਨ।[2] ਗੁਰੂ ਸਾਹਿਬ ਲਿਖੀ ਜਾ ਰਹੀ ਬਾਣੀ ਦੀ ਸੁਧਾਈ ਵੀ ਨਾਲੋ-ਨਾਲ ਕਰਦੇ, 'ਸੁਧ ਕੀਚੈ' ਜਾਂ 'ਸੁਧ'[3] ਆਦਿ ਸੰਪਾਦਕੀ ਹਦਾਇਤਾਂ ਹਾਸ਼ੀਏ ਵਿਚ ਦਰਜ ਕਰਦੇ ਸਨ। ਸਾਰੀ ਬੀੜ ਗੁਰਮੁਖੀ ਅੱਖਰਾਂ ਵਿਚ ਲਿਖੀ ਜਾ ਰਹੀ ਸੀ। ਲਿਖਾਈ ਖ਼ਤਮ ਹੋਣ ਉਪਰੰਤ ਵੀ ਸੰਪਾਦਕੀ ਨਜ਼ਰਸਾਨੀ ਕੀਤੀ ਹੋਣ ਦੇ ਸਬੂਤ ਕਰਤਾਰਪੁਰੀ ਬੀੜ ਵਿਚ ਮੌਜੂਦ ਹਨ। ਕੀ ਇਸ ਦੌਰਾਨ ਫ਼ਾਰਸੀ ਅੱਖਰਾਂ ਅਤੇ ਪ੍ਰਾਣ ਸੰਗਲੀ ਦੇ ਇੰਦਰਾਜ 'ਤੇ ਉਨ੍ਹਾਂ ਦੀ ਨਜ਼ਰ ਨਹੀਂ ਪਈ ? ਹਕੀਕਤ ਇਹ ਹੈ ਕਿ ਇਹ ਜਾਅਲੀ ਇੰਦਰਾਜ 20ਵੀਂ ਸਦੀ ਦੇ ਤੀਜੇ ਦਹਾਕੇ ਵਿਚ ਕਿਸੇ ਸਮੇਂ ਹੋਇਆ। ਇਸ ਮਾਮਲੇ ਬਾਬਤ ਅਗਲੀ ਪੜਤਾਲ ਕਰਨ ਤੋਂ ਪਹਿਲਾਂ 'ਰਤਨਮਾਲਾ', ਜਿਸ ਨੂੰ ਸਾਡੇ ਵਿਦਵਾਨ ਪ੍ਰਾਣ ਸੰਗਲੀ ਨਾਲ ਰਲ-ਗੱਡ ਕਰਦੇ ਹਨ, ਬਾਬਤ ਜਾਣ ਲੈਣਾ ਲਾਹੇਵੰਦ ਰਹੇਗਾ।

'ਰਤਨਮਾਲਾ', ਪੰਜੋਕੜਾ ਬਾਣੀਆਂ, ਜਿਨ੍ਹਾਂ ਦੀ ਚਰਚਾ 'ਹਕੀਕਤ ਰਾਹ ਮੁਕਾਮ' ਵਾਲੇ ਪ੍ਰਕਰਨ ਵਿਚ ਵਿਸਥਾਰ ਨਾਲ ਕੀਤੀ ਗਈ ਹੈ, ਵਿਚ ਸ਼ਾਮਲ 18-30 ਬੰਦਾਂ ਦੇ ਆਕਾਰ ਦੀ ਰਚਨਾ ਹੈ ਜੋ ਪ੍ਰਾਣ ਸੰਗਲੀ ਵਿਚ 18ਵੇਂ ਧਿਆਇ ਵਜੋਂ ਦਰਜ ਹੋਈ ਮਿਲਦੀ ਹੈ। ਇਸ ਦਾ 50 ਬੰਦਾਂ ਵਾਲਾ ਨਵ-ਨਿਰਮਤ ਰੂਪ 'ਜੋਗ ਰਤਨਮਾਲਾ' 19ਵਾਂ ਧਿਆਇ ਹੈ।[4] ਕਈ ਵਿਦਵਾਨ ਇਸ ਨੂੰ ਪ੍ਰਾਣ ਸੰਗਲੀ ਨਾਲ

---

1. *Essays on The Authenticity of Kartarpuri Bir And The Integrated Logic And Unity of Sikhism,* Patiala, 1995, p. 24.
2. ਵੇਖੋ, ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਦੂਜਾ ਭਾਗ, ਪਟਿਆਲਾ, 1971, ਪੰਨਾ 362.
3. ਵੇਖੋ, *ਕਰਤਾਰਪੁਰੀ ਬੀੜ ਦੇ ਦਰਸ਼ਨ*, ਪੰਨੇ 105, 113, 115, 116.
4. *ਪ੍ਰਾਣ ਸੰਗਲੀ*, ਪਟਿਆਲਾ, 1990, ਪੰਨੇ 227-38.

ਨਾ ਕੇਵਲ ਰਲ-ਗੱਡ ਕਰਦੇ ਹਨ ਬਲਕਿ ਇਸ ਨੂੰ ਪ੍ਰਾਣ ਸੰਗਲੀ ਦਾ ਮੁੱਢਲਾ ਰੂਪ ਵੀ ਖ਼ਿਆਲ ਕਰਦੇ ਹਨ ਜੋ ਗੁਰੂ ਅਰਜਨ ਸਾਹਿਬ ਦੇ ਸਮੇਂ ਪ੍ਰਾਪਤ ਸੀ। ਪ੍ਰਾਣ ਸੰਗਲੀ ਨੂੰ (ਗੁਰੂ) ਗ੍ਰੰਥ ਸਾਹਿਬ ਦੀ ਬੀੜ ਬੱਝਣ ਪਿੱਛੋਂ 'ਘੜੀਆਂ ਗਈਆਂ ਬਨਾਵਟੀ ਗੱਲਾਂ' ਮੰਨਣ ਵਾਲਾ ਜੀ.ਬੀ. ਸਿੰਘ, 'ਰਤਨਮਾਲਾ' ਨੂੰ ਇਸ ਤੋਂ ਪਹਿਲਾਂ ਦੀ ਮੰਨਦਾ ਹੈ।[1] ਇਹ ਨਿਰਨਾ ਤੱਥ 'ਤੇ ਅਧਾਰਤ ਨਹੀਂ, ਸਗੋਂ ਉਸ ਦੇ ਨਿਰਾਧਾਰ ਲੱਖਣ ਕਿ 'ਰਤਨਮਾਲਾ', 'ਬਾਇ ਆਤਸ ਆਬ ਖਾਕ' ਅਤੇ 'ਜਿਤ ਦਰ ਲਖ ਮੁਹੰਮਦਾ' ਆਦਿ ਰਚਨਾਵਾਂ ਬਾਬੇ ਮੋਹਨ ਵਾਲੀਆਂ ਪੋਥੀਆਂ ਵਿੱਚੋਂ ਆਈਆਂ ਹਨ[2], 'ਤੇ ਅਧਾਰਤ ਹੈ, ਜੋ ਹਕੀਕਤ ਨਹੀਂ।

ਇਸ ਬਾਰੇ ਸਪੱਸ਼ਟ ਹੋਣ ਦੀ ਲੋੜ ਹੈ ਕਿ 'ਰਤਨਮਾਲਾ' ਮੂਲ ਰੂਪ ਵਿਚ ਪ੍ਰਾਣ ਸੰਗਲੀ ਦਾ ਅੰਗ ਨਹੀਂ ਸੀ। ਇਸ ਲਈ ਇਸ ਨੂੰ ਪ੍ਰਾਣ ਸੰਗਲੀ ਨਹੀਂ ਆਖਿਆ ਜਾ ਸਕਦਾ, ਜਿਵੇਂ 'ਰਾਮਕਲੀ ਦੱਖਣੀ ਓਅੰਕਾਰੁ' ਜਾਂ ਹੋਰ ਬਾਣੀਆਂ ਪ੍ਰਾਣ ਸੰਗਲੀ ਵਿਚ ਦਰਜ ਹੋਣ ਦੇ ਬਾਵਜੂਦ ਪ੍ਰਾਣ ਸੰਗਲੀ ਨਹੀਂ ਹਨ। ਛੇ ਧਿਆਵਾਂ ਤੋਂ ਅੱਗੇ ਜੋ ਕੁਝ ਦਰਜ ਹੋਇਆ ਹੈ, ਅਤੇ ਜਿਨ੍ਹਾਂ ਦੇ ਸਰੋਤ ਥੋੜੇ ਜਿਹੇ ਜਤਨ ਨਾਲ ਢੂੰਡੇ ਜਾ ਸਕਦੇ ਹਨ, ਉਹ ਪ੍ਰਾਣ ਸੰਗਲੀ ਨਹੀਂ ਅਖਵਾ ਸਕਦੇ। 'ਰਤਨਮਾਲਾ' ਪੰਜੋਕੜਾ ਬਾਣੀਆਂ ਦਾ ਅੰਗ ਬਣ ਕੇ 18ਵੀਂ ਸਦੀ ਦੇ ਸ਼ੁਰੂ ਵਿਚ ਬੰਨੋ ਮਿਸਲ ਦੀਆਂ ਬੀੜਾਂ ਦੇ ਪਿੱਛੇ ਲਿਖੀ ਜਾਣ ਲੱਗੀ। ਇਥੋਂ, ਇਹ ਨਾਲ ਦੀਆਂ ਪਦ ਰਚਨਾਵਾਂ, 'ਬਾਇ ਆਤਸ ਆਬ ਖਾਕ' ਅਤੇ 'ਜਿਤ ਦਰ ਲਖ ਮੁਹੰਮਦਾ' ਸਮੇਤ ਪ੍ਰਾਣ ਸੰਗਲੀ ਦੇ ਉਤਸ਼ਾਹੀ ਸੰਕਲਨਕਾਰਾਂ ਨੇ 113 ਧਿਆਵਾਂ ਦਾ ਟੀਚਾ ਪੂਰਾ ਕਰਨ ਲਈ ਚੁੱਕ ਲਈਆਂ। ਦੂਜੀਆਂ ਦੋਵੇਂ ਰਚਨਾਵਾਂ ਵੀ ਪ੍ਰਚੱਲਤ ਪ੍ਰਾਣ ਸੰਗਲੀ ਦੇ 29ਵੇਂ ਧਿਆਇ ਵਿਚ 'ਗੋਸਟ ਮਲਾਰੇ ਨਾਲ' ਦੇ ਸਿਰਲੇਖ ਹੇਠ ਦਰਜ ਹਨ।[3]

ਇਸ ਦਾ ਪੁਰਾਣੇ ਤੋਂ ਪੁਰਾਣਾ ਨਮੂਨਾ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਦੇ ਖਰੜਾ 1245 ਵਿਚ ਪ੍ਰਾਪਤ ਹੈ। ਖਰੜਾ ਮਿਤੀਹੀਣ ਹੈ ਪਰ ਬਾਣੀ ਦਾ ਪੁਰਾਣਾ ਸੰਗ੍ਰਹਿ ਹੈ। ਇਹ ਪੋਥੀ ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਿਆਈ-ਕਾਲ ਵਿਚ ਤਿਆਰ ਹੋਈ ਸਿੱਧ ਹੁੰਦੀ ਹੈ। ਇਸ ਵਿਚ ਦਰਜ ਜੋਤੀ ਜੋਤਿ ਸਮਾਉਣ ਦੇ ਚਲਿਤ੍ਰਾਂ ਵਿਚ ਗੁਰੂ ਅਰਜਨ ਸਾਹਿਬ ਦੇ ਸਮਾਉਣ ਦੀ ਮਿਤੀ ਮੂਲ ਲਿਖਾਰੀ ਦੇ ਹੱਥ ਦੀ ਲਿਖੀ ਹੋਈ ਹੈ ਅਤੇ ਗੁਰੂ ਤੇਗ ਬਹਾਦਰ ਸਾਹਿਬ ਦਾ ਨੀਸਾਣੁ ਵੀ ਪ੍ਰਾਪਤ ਹੈ।[4] ਇਸ ਪੋਥੀ ਦੇ ਪੱਤਰਾ 1255-58 'ਤੇ 'ਰਤਨਮਾਲਾ' ਦਰਜ ਹੈ ਜਿਸ ਦੇ ਕੇਵਲ 18 ਬੰਦ ਹਨ। ਜੋਤੀ ਜੋਤਿ ਸਮਾਉਣ ਦੇ ਚਲਿਤ੍ਰਾਂ ਦੇ ਪਿੱਛੇ ਦਰਜ ਹੋਈ ਹੋਣ ਕਾਰਨ ਪਿਆਰ ਸਿੰਘ ਹੋਰਾਂ ਨਿਰਨਾ ਕੀਤਾ ਹੈ "ਕਿ ਇਹ ਮੂਲ ਸਰੋਤ ਵਿਚ ਵੀ ਪਿੱਛੋਂ ਚੜ੍ਹੀ।"[5] ਉਸ ਸਮੇਂ ਤਕ ਪ੍ਰਾਣ ਸੰਗਲੀ ਵਜੂਦ ਵਿਚ ਨਹੀਂ ਸੀ ਆਈ। ਮਤਲਬ

1. *ਪ੍ਰਾਚੀਨ ਬੀੜਾਂ*, ਲਾਹੌਰ, 1944, ਪੰਨੇ 35-37.
2. *ਉਹੀ*, ਪੰਨਾ 30.
3. *ਪ੍ਰਾਣ ਸੰਗਲੀ*, ਪਟਿਆਲਾ, 1990, ਪੰਨੇ 227-232, 299-302.
4. ਪਿਆਰ ਸਿੰਘ, *ਉਕਤ-ਕ੍ਰਿਤੀ*, ਪੰਨੇ 136-36.
5. *ਉਹੀ*, ਪੰਨਾ 171.

ਇਹ ਕਿ 'ਰਤਨਮਾਲਾ' ਗੁਰੂ ਨਾਨਕ ਸਾਹਿਬ ਦੇ ਨਾਂ ਹੇਠ ਪ੍ਰਚੱਲਤ ਹੋਰ ਅਪ੍ਰਮਾਣਕ ਬਾਣੀਆਂ ਵਾਂਗ ਇਕ ਸੁਤੰਤਰ ਰਚਨਾ ਹੈ ਜੋ 17ਵੀ ਸਦੀ ਦੇ ਮੁੱਢਲੇ ਦਹਾਕਿਆਂ ਵਿਚ ਹੋਂਦ ਵਿਚ ਆਈ। ਮੂਲ ਰੂਪ ਵਿਚ ਕਿਸੇ ਨੇ ਇਹ ਤੋਰਕੀ ਅਰਥਾਤ ਉਰਦੂ ਅੱਖਰਾਂ ਵਿਚ ਲਿਖੀ ਸੀ; ਇਸ ਦੇ ਪਿੱਛੇ ਇਸ ਪ੍ਰਕਾਰ ਦੀ ਸੂਚਨਾ ਵੀ ਲਿਖੀ ਹੁੰਦੀ ਹੈ:

> "ਰਤਨਮਾਲਾ ਸੁਧ ਉਤਾਰਾ ਕੀਤਾ॥ ਅਗੈ ਅਖਰੀ ਤੋਰਕੀ ਸੀ ਭੀ ਅਖਰੀ ਗੁਰਮੁਖੀ ਲਿਖੀ"।

ਇਸ ਟੂਕ ਤੋਂ ਸੰਪੂਰਣ ਸਿੰਘ ਨੇ ਇਹ ਧਾਰਨਾ ਬਣਾ ਲਈ ਕਿ ਸਾਰੀ ਪ੍ਰਾਣ ਸੰਗਲੀ ਤੋਰਕੀ ਅੱਖਰਾਂ ਵਿਚ ਲਿਖੀ ਸੀ ਜਿਸ ਨੂੰ ਪੈੜਾ ਮੋਖਾ ਗੁਰਮੁਖੀ ਅੱਖਰਾਂ ਵਿਚ ਲਿਖ ਕੇ ਸਿੰਘਲਾਦੀਪ ਤੋਂ ਲੈ ਆਇਆ। ਇਹ ਦਾਅਵਾ ਪਹਿਲੀ ਵਾਰੀ ਸੰਪੂਰਣ ਸਿੰਘ ਨੇ ਆਪਣੀ 80 ਧਿਆਵਾਂ ਵਾਲੀ "ਸੰਸ਼ੋਧਿਤ ਅਤੇ ਵ੍ਰੀਹਧਿਤ" 'ਪ੍ਰਾਣ ਸੰਗਲੀ' ਦੇ ਦੇਵਨਾਗਰੀ ਸੰਸਕਰਨ ਵਿਚ ਕੀਤਾ ਹੈ:

> "ਸ੍ਰੀ ਗੁਰੂ ਅੰਗਦ ਦੇਵ ਦੂਸਰੇ ਪਾਤਿਸਾਹ ਕੇ ਸਮਯ ਕਾ ਪ੍ਰਸਿਧ ਆਦਿ ਲਿਖਾਰੀ ਭਾਈ ਪੈੜਾ ਹੀ ਸੰਗਲਾਦੀਪ ਮੇਂ ਭੇਜਾ ਗਿਆ ਥਾ, ਜੋ ਕਿ ਗ੍ਰੰਥ ਕੋ ਲਾਯਾ। ਸੰਭਵ ਹੈ ਕਿ ਵੋਹ ਤੋਰਕੀ ਅਖਰੋਂ ਸੇ ਹੀ ਗੁਰਮੁਖੀ ਮੇਂ ਲਿਖਕਰ ਲਾਯਾ ਹੋਵੈ। ਯਿਹ ਕਾਰਣ ਉਸ ਕਾਲ ਮੇਂ ਗੁਰਮੁਖੀ ਅਖਰੋਂ ਮੇਂ ਆਨੇ ਕਾ ਹੈ।"[1]

ਸਪੱਸ਼ਟ ਹੈ ਕਿ ਰਤਨਮਾਲਾ ਨੂੰ ਪ੍ਰਾਣ ਸੰਗਲੀ ਨਾਲ ਰਲ-ਗੱਡ ਕੀਤਾ ਗਿਆ ਹੈ ਜੋ ਕਾਲ-ਦੋਸ਼ ਵਾਲੀ ਇਕ ਬੱਜਰ ਗ਼ਲਤੀ ਹੈ। ਇਸ ਪ੍ਰਤੱਖ ਦਿਸਦੇ ਗ਼ਲਤ ਅਨੁਮਾਨ ਨੇ ਅੱਗੋਂ ਕਈਆਂ ਨੂੰ ਗੁਮਰਾਹ ਕੀਤਾ।[2] ਕਰਤਾਰਪੁਰੀ ਬੀੜ ਵਿਚ ਉਰਦੂ ਅੱਖਰਾਂ ਵਿਚ 'ਪ੍ਰਾਣ ਸੰਗਲੀ ਮਹਲਾ ੧' ਲਿਖਣ ਵਾਲਾ ਜਾਅਲਸਾਜ਼ ਵੀ ਇਸੇ ਉਕਤੀ ਤੋਂ ਪ੍ਰੇਰਤ ਹੋਇਆ ਦਿਸਦਾ ਹੈ। ਨਿਰਨਾ ਕਰਨਾ ਔਖਾ ਨਹੀਂ ਕਿ ਇਹ ਦਖ਼ਲ-ਅੰਦਾਜ਼ੀ 1912-23 ਈ. ਦੀ ਸਮੇਂ-ਸੀਮਾ ਬਾਅਦ ਹੀ ਸੰਭਵ ਹੋ ਸਕਦੀ ਹੈ, ਜਦੋਂ ਸਾਰੀ 'ਪ੍ਰਾਣ ਸੰਗਲੀ' ਦਾ ਤੋਰਕੀ ਜਾਂ ਉਰਦੂ ਅੱਖਰਾਂ ਵਿਚ ਲਿਖੀ ਹੋਣ ਦਾ ਗੌਂਗਾ ਸੰਪੂਰਣ ਸਿੰਘ ਵੱਲੋਂ ਗਾਇਆ ਜਾ ਚੁੱਕਾ ਸੀ। ਇਸ ਦਖ਼ਲ-ਅੰਦਾਜ਼ੀ ਲਈ ਜ਼ਿੰਮੇਵਾਰ ਵਿਅਕਤੀ ਦੇ ਮਨੋਰਥ ਬਾਰੇ ਕੁਝ ਕਹਿਣਾ ਮੁਸ਼ਕਲ ਲਗਦਾ ਹੈ। ਕੀ ਉਹ ਇਸ ਰਾਹੀਂ ਕਰਤਾਰਪੁਰੀ ਬੀੜ ਦੀ ਪ੍ਰਮਾਣਕਤਾ ਹੋਰ ਯਕੀਨੀ ਬਣਾਉਣਾ ਚਾਹੁੰਦਾ ਸੀ ਜਾਂ ਪ੍ਰਾਣ ਸੰਗਲੀ ਦੀ ਪਰਾਚੀਨਤਾ ਸਿੱਧ ਕਰਨ ਅਤੇ ਗੁਰੂ ਅਰਜਨ ਸਾਹਿਬ ਵੱਲੋਂ ਇਸ ਨੂੰ ਸਿੰਘਲਾਦੀਪ ਤੋਂ ਮੰਗਵਾਏ ਜਾਣ ਦੇ ਦਸਤਾਵੇਜ਼ੀ ਸਬੂਤ ਪੈਦਾ ਕਰਨ ਦਾ ਇੱਛਕ ਸੀ? ਪਿਛਲੀ ਸੰਭਾਵਨਾ ਵਧੇਰੇ ਮਨ ਲਗਦੀ ਹੈ। ਬੇਸ਼ੱਕ, ਭਾਈ ਜੋਧ ਸਿੰਘ ਅਤੇ ਦਲਜੀਤ ਸਿੰਘ ਇਸ ਨੂੰ ਬੀੜ ਦੀ ਪ੍ਰਮਾਣਕਤਾ ਦੇ ਅਕੱਟ ਸਬੂਤ ਵਜੋਂ ਹੀ ਲੈਂਦੇ ਹਨ। ਗੁਰਦਿੱਤ ਸਿੰਘ ਹੋਰੀਂ ਕਰਤਾਰਪੁਰੀ ਬੀੜ ਵਿਚਲੇ ਇਸ ਇੰਦਰਾਜ ਦੇ ਅਧਾਰ 'ਤੇ ਇਹ ਨਿਰਨਾ ਕਰੀਂ ਬੈਠੇ ਹਨ, "ਕੁਝ ਵੀ ਹੋਵੇ ਇਹ ਰਚਨਾ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਰਕੀ

1. ਕਥੋਕਤੀ, ਜੀ.ਬੀ. ਸਿੰਘ, *ਪ੍ਰਾਚੀਨ ਬੀੜਾਂ*, ਲਾਹੌਰ, 1944, ਪੰਨਾ 35.
2. "ਪ੍ਰਾਣ ਸੰਗਲੀ ਦੇ ਮੂਲ ਰੂਪ ਵਿਚ ਤੋਰਕੀ ਅੱਖਰਾਂ ਵਿਚ ਹੋਣ ਦਾ ਪਤਾ ਚੱਲਦਾ ਹੈ", ਪਿਆਰ ਸਿੰਘ, *ਪੰਜਾਬੀ ਸਾਹਿਤ ਦਾ ਇਤਿਹਾਸ*, ਪਟਿਆਲਾ, 1961, ਫੁ.ਨੋ. ਪੰਨਾ 86.

ਤੋਂ ਗੁਰਮੁਖੀ ਅੱਖਰਾਂ ਵਿਚ ਲਿਖਤੀ ਰੂਪ ਧਾਰਨ ਕਰ ਚੁੱਕੀ ਸੀ।"[1] ਇਹ ਦੋਵੇਂ ਮਨੌਤਾਂ ਤੱਥਾਂ 'ਤੇ ਅਧਾਰਤ ਨਾ ਹੋਣ ਕਾਰਨ ਟਿਕਾਊ ਨਹੀਂ।

ਇਸ ਪੜਤਾਲ ਤੋਂ ਜੋ ਸਿੱਟੇ ਪ੍ਰਾਪਤ ਹੋਏ ਹਨ, ਉਹ ਇਹ ਹਨ:

1. 'ਰਤਨਮਾਲਾ' ਇਕ ਸੁਤੰਤਰ ਰਚਨਾ ਹੈ ਇਸ ਨੂੰ ਪ੍ਰਾਣ ਸੰਗਲੀ ਨਾਲ ਰਲ-ਗੱਡ ਕਰਨਾ ਭੁੱਲ ਹੈ। ਮੂਲ ਰੂਪ ਵਿਚ ਇਹ 'ਤੋਰਕੀ' ਅੱਖਰਾਂ ਵਿਚ ਸੀ। ਪ੍ਰਾਣ ਸੰਗਲੀ ਦੇ ਤੋਰਕੀ ਅੱਖਰਾਂ ਵਿਚ ਹੋਣ ਦਾ ਘਚੋਲਾ ਸੰਪੂਰਣ ਸਿੰਘ ਦਾ ਪਾਇਆ ਹੋਇਆ ਹੈ।
2. 'ਕਰਤਾਰਪੁਰੀ ਬੀੜ' ਵਿਚ ਮਿਲਦਾ ਫ਼ਾਰਸੀ ਅੱਖਰਾਂ ਵਾਲਾ ਇੰਦਰਾਜ ਜਾਅਲਸਾਜ਼ੀ ਦਾ ਕ੍ਰਿਸ਼ਮਾ ਹੈ ਜੋ 20ਵੀਂ ਸਦੀ ਦੇ ਦੂਜੇ-ਤੀਜੇ ਦਹਾਕੇ ਪ੍ਰਾਣ ਸੰਗਲੀ ਦੇ ਕਿਸੇ ਸਮਰਥਕ ਨੇ ਕੀਤਾ ਜਾਂ ਕਰਵਾਇਆ।
3. ਪ੍ਰਾਣ ਸੰਗਲੀ ਅਤੇ ਰਤਨਮਾਲਾ ਦੋਵਾਂ ਵਿੱਚੋਂ ਕੋਈ ਵੀ ਰਚਨਾ ਗੁਰੂ ਅਰਜਨ ਸਾਹਿਬ ਦੇ ਗੁਰਿਆਈ-ਕਾਲ ਨਾਲ ਸੰਬੰਧਤ ਨਹੀਂ, ਇਹ ਪਰਵਰਤੀ ਰਚਨਾਵਾਂ ਹਨ। 'ਆਦਿ ਗ੍ਰੰਥ' ਦੇ ਸੰਪਾਦਨ ਸਮੇਂ ਪ੍ਰਾਣ ਸੰਗਲੀ ਮੰਗਵਾ ਕੇ ਰੱਦ ਕੀਤੇ ਜਾਣ ਵਾਲੀ ਗੱਲ ਮਨਘੜਤ ਕਹਾਣੀ ਹੈ।

## ਭਰਮ-ਭੁਲੇਖਾ

*ਭਗਤਮਾਲਾ* ਦਾ ਲੇਖਕ ਪ੍ਰਾਣ ਸੰਗਲੀ ਨਾਲ ਸੰਬੰਧਤ ਰਵਾਇਤ ਵਿਚ ਇਕ ਹੋਰ ਭੁਲੇਖਾ ਪਾਊ ਅੰਸ਼ ਜੋੜਨ ਲਈ ਜ਼ਿੰਮੇਵਾਰ ਹੈ। ਉਸ ਅਨੁਸਾਰ ਪ੍ਰਾਣ ਸੰਗਲੀ ਰੱਦ ਇਸ ਲਈ ਕੀਤੀ ਗਈ ਕਿ ਇਹ ਹੱਠ ਜੋਗ ਨਾਲ ਸੰਬੰਧਤ ਸੀ ਜਿਸ ਦੀ ਕਲਜੁਗ ਵਿਚ ਸਾਧਨਾ ਕਰਨੀ ਕਠਨ ਹੋਵੇਗੀ। ਸਥਿਤੀ ਦਾ ਵਿਅੰਗ ਇਹ ਹੈ ਕਿ ਪ੍ਰਾਣ ਸੰਗਲੀ ਦੇ ਪਹਿਲੇ 6 ਧਿਆਵਾਂ ਵਿਚ ਜੋ ਸਮੱਗਰੀ ਪ੍ਰਾਪਤ ਹੈ, ਉਸ ਦਾ ਸੰਬੰਧ ਕੇਵਲ 'ਪ੍ਰਾਣ ਪਿੰਡ ਕਾ ਮਥੰਤ'[2] ਵਾਲੀ ਜੀਵਨ ਸ਼ੈਲੀ ਦੇ ਅਧਿਆਤਮਕ ਅਭਿਆਸ ਨਾਲ ਹੈ ਜੋ ਜੋਗ ਦਾ ਇਕ ਲਖਸ਼ ਹੈ। ਇਸ ਦਾ ਅਤੇ ਇਸ ਵਿਚ ਜੋੜੀਆਂ ਬਾਕੀ ਰਚਨਾਵਾਂ ਦਾ ਹਠ ਜੋਗ ਨਾਲ ਦੂਰ ਦਾ ਵੀ ਸੰਬੰਧ ਨਹੀਂ। ਇਸ ਦੇ ਉਲਟ *ਭਗਤਮਾਲਾ* ਦੀ ਸਾਖੀ ਨੰ. 12 ਵਿਚ ਹਠ ਜੋਗ ਦੇ ਸਾਰੇ ਅੰਗਾਂ ਦੀ, ਸਮੇਤ ਪ੍ਰਾਣਾਯਾਮ ਦੇ, ਸਵਿਸਥਾਰ ਚਰਚਾ 'ਭਗਤਮਾਲਾ' ਦੇ ਲੇਖਕ ਨੇ ਆਪ ਕੀਤੀ ਹੈ।

## ਨਿਤਾਰਾ

ਪ੍ਰਾਣ ਸੰਗਲੀ ਨਾਲ ਸੰਬੰਧਤ ਮੁੱਦਿਆਂ ਦੀ ਪੜਤਾਲ ਜਦੋਂ ਸ਼ੁਰੂ ਕੀਤੀ ਤਾਂ ਬਹੁਤ ਕੁਝ ਹਨੇਰੇ ਵਿਚ ਡੁੱਬਿਆ ਨਜ਼ਰ ਆਇਆ; ਪਰ ਛੇਤੀ ਹੀ ਇਹ ਅਹਿਸਾਸ ਹੋ ਗਿਆ ਕਿ ਹਨੇਰੇ ਵਿਚ ਤਾਰੇ ਦੇਖ ਸਕਣਾ, ਜਿਨ੍ਹਾਂ ਤੋਂ ਸੇਧ ਮਿਲਦੀ ਹੈ, ਕਿਤੇ ਆਸਾਨ ਹੁੰਦਾ ਹੈ ਅਤੇ ਨਿਰੰਤਰ ਛਾਣ-ਬੀਣ ਨੇ ਮੱਧ-ਕਾਲੀ ਇਤਿਹਾਸ ਅਤੇ ਸਾਹਿਤ

---

1. *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ*, ਚੰਡੀਗੜ੍ਹ, 1990, ਪੰਨਾ 40.
2. ਪੂਰਬੋਕਤ, ਪੰਨਾ 209.

ਦੇ ਤੇਜ਼ੀ ਨਾਲ ਲੰਘੇ ਸਮੇਂ ਦੇ ਉਸ ਪੜਾਅ ਉੱਤੇ ਲਿਆ ਖੜ੍ਹਾ ਕੀਤਾ ਜਿਸ ਨੂੰ ਉਸ ਦੇ ਨਿਰਨਾਕਾਰ ਛਿਣ ਕਿਹਾ ਜਾ ਸਕਦਾ ਹੈ : 1655-58 ਈ., ਤੇ ਬਹੁਤ ਕੁਝ ਸਪੱਸ਼ਟ ਹੋ ਗਿਆ। ਅਨੁਭਵ ਇਹ ਹੋਇਆ ਕਿ ਇਸ ਦੌਰ ਦੀਆਂ ਰਚਨਾਵਾਂ ਜਿਵੇਂ 'ਪ੍ਰਾਣ ਸੰਗਲੀ', 'ਜਨਮ-ਸਾਖੀ ਬਾਲਾ' ਸੁਭਾ ਵਜੋਂ ਪਰਾਕਿਰਿਅਕ ਹੋਣ ਦੀ ਥਾਂ ਪ੍ਰਤਿਕਿਰਿਅਕ ਵਧੇਰੇ ਹਨ। ਪ੍ਰਾਣ ਸੰਗਲੀ ਦਾ ਹੋਲਡ-ਆਲ ਵਰਤਾਰਾ, 'ਪ੍ਰਾਣ ਸੰਗਲੀ' ਜੋ ਹੁਣ ਸੁੰਗੜ ਕੇ 6 ਧਿਆਵਾਂ ਤਕ ਸੀਮਤ ਹੋ ਗਈ, ਨਾਲੋਂ ਕਿਤੇ ਵੱਡਾ ਹੈ ਅਤੇ ਇਹ ਇਸ ਸਮੇਂ ਦੇ ਦਵੰਦ ਦੀ ਪੈਦਾਵਾਰ ਹੈ; ਇਸ ਦਾ ਆਦਿ ਤਾਂ ਹੈ ਪਰ ਅੰਤ ਬੇਅੰਤਤਾ ਵਿਚ ਗੁਆਚ ਗਿਆ।

ਪ੍ਰਾਣ ਸੰਗਲੀ ਦੇ ਸਮਰਥਕਾਂ ਦੀ ਉਸ਼ਨਾਕੀ ਅਤੇ ਪਿਛਲੇਰੇ ਗਰੰਥਕਾਰਾਂ ਦੀਆਂ ਅਨੁਮਾਨਾਂ 'ਤੇ ਅਧਾਰਤ ਕਲਪਣਾ-ਉਡਾਰੀਆਂ ਕਾਰਨ ਇਸ ਦੁਆਲੇ ਇਕ ਮਾਇਆ-ਜਾਲ ਬੁਣਿਆ ਗਿਆ ਜਿਸ ਨੇ ਵਿਦਵਾਨਾਂ ਦੀ ਸੋਚ ਨੂੰ ਸਦੀਆਂ ਤਕ ਬੰਦੀ ਬਣਾਈ ਰੱਖਿਆ। ਰਵਾਇਤੀ ਲੀਹ ਤੋਂ ਪਿੱਛੇ ਹਟ ਕੇ ਕੀਤੀ ਘੋਖਵੀਂ ਪੜਤਾਲ ਕਾਰਨ ਮਾਇਆ-ਜਾਲ ਰਾਹੀਂ ਪੈਦਾ ਹੋਇਆ ਭਰਮ, ਕਾਫੂਰ ਹੋ ਗਿਆ। ਇਸ ਨਾਲ ਸੰਬੰਧਤ ਮੁੱਦਿਆਂ ਤੋਂ ਉੱਭਰੇ ਸਵਾਲਾਂ ਦੇ ਹੁਣ ਪੱਕੇ ਪੈਰੀਂ ਜਵਾਬ ਦਿੱਤੇ ਜਾ ਸਕਦੇ ਹਨ। ਅਹਿਮ ਪਹਿਲੂ ਇਹ ਹੈ ਕਿ ਪ੍ਰਾਣ ਸੰਗਲੀ ਨਾਲ ਜੁੜੇ ਸਹਿਪੱਖੀ ਮੁੱਦੇ ਜਿਵੇਂ ਇਸ ਦਾ 'ਪੁਰਾਤਨ ਜਨਮ-ਸਾਖੀ' ਅਤੇ ਆਦਿ ਬੀੜ ਨਾਲ ਰਿਸ਼ਤਾ ਸਕੈਨਰ ਹੇਠ ਆਉਣ ਨਾਲ ਮੱਧ-ਕਾਲੀ ਸਾਹਿਤ ਵਿਚ ਦਖ਼ਲ-ਅੰਦਾਜ਼ੀ ਅਤੇ ਜਾਅਲਸਾਜ਼ੀ ਦੀ ਅਸਰਦਾਰ ਰਵਾਇਤ ਨੰਗੀ ਹੋਈ ਹੈ। 'ਕਰਤਾਰਪੁਰੀ ਬੀੜ' ਵਿਚ ਇਸ ਦਾ ਆਭਾਸ ਕ੍ਰਿਸ਼ਮੇ ਤੋਂ ਘੱਟ ਨਹੀਂ।

ਗੱਲ ਭਾਵੇਂ ਟੇਢੀ ਹੈ ਪਰ ਕਰਨੀ ਬਣਦੀ ਹੈ ਕਿ 'ਕਰਤਾਰਪੁਰੀ ਬੀੜ' ਦੇ ਮੁਹਾਫ਼ਜ਼ਾਂ ਨੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਨੂੰ ਬੀੜ ਵਿਚ ਚਾੜ੍ਹੇ ਜਾਣ ਦੀ ਆਗਿਆ ਤਾਂ ਭਾਵੇਂ ਨਾ ਦਿੱਤੀ ਹੋਵੇ ਪਰ ਜਾਅਲਸਾਜ਼ਾਂ ਦੀਆਂ ਦਖ਼ਲ-ਅੰਦਾਜ਼ੀਆਂ, ਜੋ ਵਾਰ-ਵਾਰ ਹੋਈਆਂ, ਨੂੰ ਰੋਕਣ ਤੋਂ ਉਹ ਅਸਮਰੱਥ ਰਹੇ ਹਨ। ਸ਼ੁਕਰ ਹੋਵੇਗਾ ਜੇ ਬੀੜ ਅੰਦਰਲੀ ਲਿਖੀ ਬਾਣੀ ਆਪਣੇ ਮੂਲ ਸਰੂਪ ਵਿਚ ਸੁਰੱਖਿਅਤ ਹੋਵੇ!

ਧਿਆਉ ਨੌਂਵਾਂ

# ਕੁੱਲ ਹਾਸਲ

ਇਸ ਪਰਾਜੈਕਟ ਦਾ ਮੁੱਖ ਉੱਦੇਸ਼ *ਸਿੱਖਾਂ ਦੀ ਭਗਤਮਾਲਾ* ਦਾ ਸ਼ੁੱਧ ਪਾਠ ਨਿਰਧਾਰਤ ਕਰਨਾ ਅਤੇ ਇਸ ਦਾ ਰਚਨਾ-ਕਾਲ, ਰਚਿਆਰਤਾ ਆਦਿ ਮੁੱਦਿਆਂ ਨਾਲ ਜੁੜੇ ਸਵਾਲਾਂ ਦਾ ਤਸੱਲੀਬਖ਼ਸ਼ ਜਵਾਬ ਤਲਾਸ਼ ਕਰਨਾ ਮਿਥਿਆ ਗਿਆ ਸੀ, ਕਿਉਂਕਿ ਸਲਾਹੁਣਯੋਗ ਕੋਸ਼ਿਸ਼ਾਂ ਦੇ ਬਾਵਜੂਦ ਇਸ ਤੋਂ ਪਹਿਲਾਂ ਪ੍ਰਕਾਸ਼ੇ ਗਏ ਸੰਸਕਰਨ ਅਜਿਹਾ ਕਰਨੋਂ ਅਸਮਰੱਥ ਰਹੇ ਸਨ। ਇਨ੍ਹਾਂ ਵਿਚ ਪ੍ਰਾਪਤ ਪਾਠ, ਜਾਂ ਤਾਂ ਖੰਡੂ ਸੀ ਜਾਂ ਦੂਸ਼ਤ।

ਇਸ ਪ੍ਰਸੰਗ ਵਿਚ, ਇਹ ਕਿਹਾ ਜਾ ਸਕਦਾ ਹੈ ਕਿ ਹਥਲੇ ਜਤਨ ਸਦਕਾ *ਭਗਤਮਾਲਾ* ਦਾ ਪਾਠ, ਜੋ ਪਹਿਲਾਂ ਕੱਟੇ-ਵੱਢੇ ਅਤੇ ਛਾਂਗੇ ਹੋਏ ਰੂਪ ਵਿਚ ਪ੍ਰਾਪਤ ਸੀ, ਹੁਣ ਪੂਰਨ ਰੂਪ ਵਿਚ ਬਹਾਲ ਹੋ ਗਿਆ ਹੈ। ਇਸ ਮਕਸਦ ਲਈ ਪੰਜਾਬ ਅਤੇ ਪੰਜਾਬੋਂ ਬਾਹਰ ਭਿੰਨ-ਭਿੰਨ ਲਾਇਬਰੇਰੀਆਂ ਅਤੇ ਨਿੱਜੀ ਸੰਗ੍ਰਹਾਂ ਵਿਚ ਸਾਂਭੇ ਹੋਏ ਲਗਭਗ ਚਾਰ ਦਰਜਨ ਖਰੜੇ ਘੋਖੇ ਗਏ ਅਤੇ ਇਨ੍ਹਾਂ ਦੇ ਮੇਲਾਨ ਤੋਂ ਉੱਭਰੇ ਪਾਠ-ਭੇਦਾਂ ਦੀ ਸਹਾਇਤਾ ਨਾਲ ਸਹੀ ਪਾਠ ਨਿਰਧਾਰਤ ਕਰਨ ਵਿਚ ਸਫਲਤਾ ਮਿਲੀ ਹੈ। ਹੱਥ-ਲਿਖਤ ਖਰੜਿਆਂ ਦੇ ਸੰਪਾਦਨ ਲਈ ਕਿਸੇ ਇਕ ਖਰੜੇ ਨੂੰ ਅਧਾਰ ਬਣਾ ਕੇ, ਇਕ-ਅੱਧ ਹੋਰ ਨਾਲ ਪਾਠ ਮੇਲ ਕੇ ਬੁੱਤਾ ਸਾਰ ਲੈਣ ਦੀ ਪ੍ਰਚੱਲਤ ਰੀਤ ਤਿਆਗ ਕੇ, ਕੁੱਲ ਪ੍ਰਾਪਤ ਖਰੜਿਆਂ ਦੇ ਪਾਠ ਦੀ ਸਮਾਨਤਾ ਦੇ ਅਧਾਰ 'ਤੇ ਉਨ੍ਹਾਂ ਦਾ ਵਰਗੀਕਰਨ ਕੀਤਾ ਗਿਆ, ਅਤੇ ਅੱਗੋਂ ਕਾਲ-ਕ੍ਰਮ ਜਾਂ ਪਾਠ-ਭੇਦਾਂ ਦੀ ਸਮਾਨਤਾ ਅਨੁਸਾਰ ਜੁੱਟਾਂ ਵਿਚ ਪੈਂਦੇ ਖਰੜਿਆਂ ਨੂੰ ਤਰਤੀਬ ਦਿੱਤੀ ਹੈ। ਪਾਠ ਦੀਆਂ ਗੁੰਝਲਾਂ ਸੁਲਝਾਉਣ ਲਈ ਇਨ੍ਹਾਂ ਜੁੱਟਾਂ ਵਿਚਲੀ ਸਰਵੋਤਮ ਸਮਤਾ ਨੂੰ ਅਧਾਰ ਬਣਾਇਆ ਗਿਆ ਹੈ। ਪਾਠ ਦੇ ਸੰਭਾਵੀ ਬਦਲ ਫ਼ੁੱਟ-ਨੋਟਾਂ ਵਿਚ ਦਰਸਾਏ ਹਨ, ਅਤੇ ਆਪਣੇ ਨਿਰਨੇ ਦੇ ਤਰਕ ਦੀ ਵਿਆਖਿਆ ਵੀ ਕੀਤੀ ਹੈ। ਜਿਥੇ ਕਿਤੇ ਕਿਸੇ ਖਰੜਾ ਵਿਸ਼ੇਸ਼ ਦੀ ਗਵਾਹੀ ਤੋਂ ਸਹੀ ਸੇਧ ਮਿਲ ਰਹੀ ਦਿਸੀ, ਉਥੇ ਉਸ ਮਹੱਤਵਪੂਰਨ ਖਰੜੇ ਦਾ ਜ਼ਿਕਰ ਵੀ ਫ਼ੁੱਟ-ਨੋਟਾਂ ਵਿਚ ਕੀਤਾ ਹੈ।

ਰਚਨਾ-ਕਾਲ ਦੇ ਪ੍ਰਕਰਨ ਵਿਚ ਹੁਣ ਤਕ ਪ੍ਰਚੱਲਤ ਮੱਤ, ਇਸ ਰਚਨਾ ਨੂੰ ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਨਾਲ ਸੰਬੰਧਤ ਕਰਦਾ ਸੀ, ਅਤੇ ਵਿੰਗੇ-ਟੇਢੇ ਢੰਗ ਨਾਲ ਇਸ ਨੂੰ ਭਾਈ ਮਨੀ ਸਿੰਘ ਦੇ ਜੀਵਨ-ਕਾਲ ਨਾਲ ਜੋੜਦਾ ਸੀ। *ਭਗਤਮਾਲਾ* ਅਤੇ *ਗਿਆਨ ਰਤਨਾਵਲੀ* ਦੀਆਂ ਅੰਦਰਲੀਆਂ ਗਵਾਹੀਆਂ ਅਤੇ ਹੁਣ ਤਕ ਅਣਗੌਲੇ ਸਰੋਤ, ਜਿਵੇਂ ਹਰਿਦੁਆਰ ਦੇ ਪਾਂਡਿਆਂ ਦੀ ਵਹੀਆਂ, ਅਤੇ ਹੋਰ ਦਸਤਾਵੇਜ਼ੀ ਸਬੂਤਾਂ ਦੇ ਅਧਾਰ 'ਤੇ ਇਸ ਦਾ ਰਚਨਾ-ਕਾਲ 1780-83 ਈ. ਨਿਰਨਾਇਕ ਰੂਪ ਵਿਚ ਨਿਸਚਤ ਹੋ ਸਕਿਆ ਹੈ। ਨਾਲ ਹੀ, ਇਸ ਦਾ ਰਚਨਾ-

ਸਥਾਨ, ਅੰਮ੍ਰਿਤਸਰ ਵਿਚ ਇਕ ਸਮੇਂ ਕਾਇਮ 'ਬੁੰਗਾ ਗਿਆਨੀਆਂ' ਨਿਰਵਿਵਾਦ ਰੂਪ ਵਿਚ ਸਥਾਪਤ ਹੋ ਗਿਆ ਹੈ। ਇਸ ਦੇ ਨਿਵਾਸੀਆਂ ਦੀ ਪੰਜਾਬੀ ਸਭਿਆਚਾਰ ਅਤੇ ਸਾਹਿਤ ਨੂੰ ਪੁਸ਼ਤ-ਦਰ-ਪੁਸ਼ਤ ਦਿੱਤੀ ਦੇਣ 'ਤੇ ਵੀ ਰੋਸ਼ਨੀ ਪਈ ਹੈ। *ਸਿੱਖਾਂ ਦੀ ਭਗਤਮਾਲਾ* ਦੇ ਮੂਲ ਖਰੜੇ ਦਾ ਨਸ਼ਟ ਹੋਣਾ, 'ਬੁੰਗਾ ਗਿਆਨੀਆਂ' ਦੇ ਦੁਰਭਾਗ ਨਾਲ ਜੁੜਿਆ ਨਜ਼ਰ ਆਇਆ।

*ਸਿੱਖਾਂ ਦੀ ਭਗਤਮਾਲਾ* ਦੀ ਰਚਿਆਰਤਾ ਇਕ ਜਟਲ ਸਮੱਸਿਆ ਬਣੀ ਹੋਈ ਸੀ। ਰਵਾਇਤੀ ਤੌਰ 'ਤੇ ਭਾਈ ਮਨੀ ਸਿੰਘ ਦੇ ਨਾਂ ਨਾਲ ਜੁੜੀ ਹੋਈ ਰਚਨਾ ਹੋਣ ਕਰ ਕੇ ਪਹਿਲੇ ਸੰਪਾਦਕ, ਹਰ ਹੀਲੇ, ਆਪਣੀ ਸੋਚ ਭਾਈ ਮਨੀ ਸਿੰਘ ਵੱਲ ਸੇਧੀਂ ਰੱਖਦੇ ਸਨ। ਇਸ ਦੇ ਅੰਤਰਾਰਥ ਨੂੰ ਉਹ ਭਾਈ ਮਨੀ ਸਿੰਘ ਨਾਲ ਜੋੜਦੇ ਸਨ, ਅਤੇ ਲੇਖਣ ਨੂੰ ਉਸ ਦੇ ਕਿਸੇ ਸੇਵਕ ਨਾਲ, ਜੋ ਕਥਾ ਸੁਣ ਕੇ ਲਿਖਦਾ ਜਾਂਦਾ ਸੀ। ਇਹ ਧਾਰਨਾ ਵਿਵੇਕਹੀਣ ਅਟਕਲਬਾਜ਼ੀ 'ਤੇ ਅਧਾਰਤ ਸੀ। ਕੁਝ ਵਿਦਵਾਨ ਇਸ ਨੂੰ ਕਵੀ ਸੋਹਨ, ਜਿਸ ਦੇ ਨਾਂ 'ਤੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਪ੍ਰਚੱਲਤ ਹੈ, ਨਾਲ ਸੰਬੰਧਤ ਕਰਨ ਲੱਗ ਪਏ ਸਨ। ਇਸ ਮਨੌਤ ਦਾ ਅਧਾਰ ਇਨ੍ਹਾਂ ਦੋਵਾਂ ਗਰੰਥਾਂ ਵਿਚ ਪ੍ਰਾਪਤ ਮਿਲਦੀ-ਜੁਲਦੀ ਸਮੱਗਰੀ ਹੈ, ਜੋ ਇਨ੍ਹਾਂ ਨੂੰ ਇੱਕੋ ਸਰੋਤ ਤੋਂ ਆਏ ਹੋਣ ਦਾ ਭਰਮ ਪਾਉਂਦੀ ਹੈ। ਇਸ ਟੇਢੇ ਮਸਲੇ ਦਾ ਹੱਲ, ਘੋਖਵੀਂ ਪੜਤਾਲ ਉਪਰੰਤ, ਦਸਤਾਵੇਜ਼ੀ ਸਬੂਤਾਂ ਦੇ ਅਧਾਰ 'ਤੇ ਕੀਤਾ ਗਿਆ ਹੈ। ਇਸ ਦਾ ਰਚਿਆਰ ਭਾਈ ਸੂਰਤ ਸਿੰਘ ਪੁੱਤਰ ਭਾਈ ਰਾਮ ਸਿੰਘ, ਚਨਿਓਟ ਨਿਵਾਸੀ ਸੀ, ਅਤੇ ਹੁਣ ਅੰਮ੍ਰਿਤਸਰ ਵਿਚ ਸਥਿਤ ਗਿਆਨੀ ਖ਼ਾਨਦਾਨ ਦਾ ਮੋਢੀ ਸੀ। ਭਾਈ ਸੂਰਤ ਸਿੰਘ ਦੀ ਲੰਬੀ ਉਮਰ ਦੀਆਂ ਸੀਮਾਵਾਂ 1715-1804 ਈ. ਨਿਸਚਤ ਹੁੰਦੀਆਂ ਹਨ। ਮਿਸਲਾਂ ਦੇ ਸਮੇਂ ਇਹ ਸ੍ਰੀ ਦਰਬਾਰ ਸਾਹਿਬ ਦਾ ਸਰਬਰਾਹ, ਪ੍ਰਬੰਧਕ, ਧਾਰਮਕ ਮਰਯਾਦਾ ਕਾਇਮ ਕਰਨ ਵਾਲਾ, ਉੱਚ ਕੋਟੀ ਦਾ ਵਿਦਵਾਨ, ਕਥਾਵਾਚਕ ਅਤੇ ਦਰਬਾਰ ਸਾਹਿਬ ਕੰਪਲੈਕਸ ਦੇ ਨਵ-ਨਿਰਮਾਣ ਦਾ ਕਰਤਾ-ਧਰਤਾ ਸੀ। ਆਪਣੀ ਸੇਵਾ ਬਦਲੇ ਕੋਈ ਭੇਟਾ ਪ੍ਰਵਾਨ ਨਹੀਂ ਸੀ ਕਰਦਾ। ਗੁਜ਼ਾਰੇ ਲਈ ਅੰਮ੍ਰਿਤਸਰ 'ਤੇ ਕਾਬਜ਼ ਮਿਸਲਦਾਰਾਂ ਨੇ ਉਸ ਨੂੰ ਦੁਆਬੇ ਵਿਚ ਚਾਰ ਪਿੰਡਾਂ ਦੀ ਜਾਗੀਰ ਦਿੱਤੀ ਹੋਈ ਸੀ। ਅੰਮ੍ਰਿਤਸਰ ਅਤੇ ਦੁਆਬੇ 'ਤੇ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਉਪਰੰਤ ਵੀ ਉਸ ਦੀ ਪਦਵੀ ਅਤੇ ਜਾਗੀਰ ਬਹਾਲ ਰਹੀ। 1804 ਈ. ਵਿਚ ਉਸ ਦੇ ਚਲਾਣੇ ਉਪਰੰਤ ਉਸ ਪਦਵੀ 'ਤੇ ਉਸ ਦਾ ਪੁੱਤਰ ਭਾਈ ਸੰਤ ਸਿੰਘ ਨਿਯੁਕਤ ਹੋਇਆ। 1925 ਈ. ਤਕ ਇਨ੍ਹਾਂ ਦਾ ਖ਼ਾਨਦਾਨ ਪੁਸ਼ਤੈਨੀ ਤੌਰ 'ਤੇ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਕਰਦਾ ਰਿਹਾ। ਭਾਈ ਸੂਰਤ ਸਿੰਘ ਦੀਆਂ ਲਿਖਤਾਂ ਅਤੇ ਉਸ ਤੋਂ ਵਰਸਾਏ 'ਬੁੰਗਾ ਸਕੂਲ ਦੇ ਸਿੱਖ ਗਰੰਥਕਾਰਾਂ' ਦੀਆਂ ਲਿਖਤਾਂ ਵਿਚ ਚੋਖੀ ਸਮੱਗਰੀ ਪ੍ਰਾਪਤ ਹੈ, ਜਿਸ ਤੋਂ ਉਸ ਦੀ ਸ਼ਖ਼ਸੀਅਤ ਅਤੇ ਜੀਵਨ 'ਤੇ ਪ੍ਰਕਾਸ਼ ਪੈਂਦਾ ਹੈ। ਭਾਈ ਸੂਰਤ ਸਿੰਘ ਕਿਸੇ ਤਰ੍ਹਾਂ ਵੀ ਭਾਈ ਮਨੀ ਸਿੰਘ ਦੇ ਸੰਪਰਕ ਵਿਚ ਆਇਆ ਜਾਂ ਉਸ ਤੋਂ ਪ੍ਰਭਾਵਤ ਹੋਇਆ ਸਿੱਧ ਨਹੀਂ ਹੁੰਦਾ। *ਭਗਤਮਾਲਾ* ਦਾ ਭਾਈ ਮਨੀ ਸਿੰਘ ਦੇ ਨਾਂ ਨਾਲ ਜੁੜਨ ਦਾ ਕਾਰਨ ਇਸ ਦਾ ਗੋਸ਼ਟੀ ਰੂਪ ਹੋਣਾ ਹੈ, ਜਿਸ ਵਿਚ ਸ਼ੰਕਾਵਾਦੀ ਸਿੱਖ ਅਤੇ ਮਨੀ ਸਿੰਘ ਦਾ ਸੰਵਾਦ ਚੱਲਦਾ ਹੈ। ਪ੍ਰਸ਼ਨੋਤਰੀ, ਗੋਸ਼ਟੀ ਦਾ ਮੁੱਖ ਲੱਛਣ ਹੁੰਦਾ ਹੈ।

ਇਸ ਦੇ ਪਾਠ ਵਿਚ ਬਹੁਤ ਸਾਰੀ ਸਮੱਗਰੀ ਅਜਿਹੀ ਹੈ ਜਿਸ ਦਾ ਸੰਬੰਧ ਇਤਿਹਾਸ ਨਾਲ ਹੈ ਪਰ ਉਸ ਦੀ ਪੇਸ਼ਕਾਰੀ ਲੌਕਕ ਹੈ, ਜਿਸ ਨਾਲ ਬਹੁਤ ਸਾਰੇ ਭਰਮ ਅਤੇ ਭੁਲੇਖੇ ਤੁਰ ਪਏ। ਪਾਠ ਵਿਚ ਮਿਲਦੀਆਂ ਮੋਟੀਆਂ-ਮੋਟੀਆਂ ਅਸੰਗਤੀਆਂ ਦਾ ਤਾਂ ਪਾਠ ਨਿਰਧਾਰਨ ਸਮੇਂ ਫ਼ੁੱਟ-ਨੋਟਾਂ ਵਿਚ ਸਮਾਧਾਨ ਹੋ ਗਿਆ; ਪਰ ਜਿਨ੍ਹਾਂ ਮੁੱਦਿਆਂ ਨੇ ਸਿੱਖ-ਲਿਖਤਾਂ ਨੂੰ ਬਹੁਤਾ ਪ੍ਰਭਾਵਤ ਕੀਤਾ ਅਤੇ ਭਰਮ-ਭੁਲੇਖਿਆਂ ਦਾ ਕਾਰਨ ਬਣੇ, ਉਨ੍ਹਾਂ ਨੂੰ ਭੂਮਕਾ ਦੇ ਦੂਜੇ ਭਾਗ ਵਿਚ ਵੱਖਰੇ ਵਿਵੇਚਨ ਅਤੇ ਵਿਸ਼ਲੇਸ਼ਨ ਦਾ ਵਿਸ਼ਾ ਬਣਾਇਆ ਗਿਆ ਹੈ। ਇਹ ਮੁੱਦੇ ਹਨ : ਬਾਣੀ ਇਕੱਤਰ ਕਰਵਾਉਣ ਵਾਲੀ ਰਵਾਇਤ, 'ਆਦਿ ਗ੍ਰੰਥ' ਦੇ ਸੰਪਾਦਨ ਵਿਚ 'ਗੋਇੰਦਵਾਲ ਵਾਲੀਆਂ ਪੋਥੀਆਂ' ਦਾ ਰੋਲ, ਬਾਬਾ ਮੋਹਨ ਪਾਸੋਂ ਪੋਥੀਆਂ ਲਿਆਉਣ ਦਾ ਮਸਲਾ; 'ਪ੍ਰਾਣ ਸੰਗਲੀ' ਅਤੇ ਇਸ ਨੂੰ ਸਿੰਘਲਾਦੀਪੋਂ ਮੰਗਵਾਉਣ ਲਈ ਵਰਤੀ ਗਈ ਦੱਸੀ ਜਾਂਦੀ 'ਹਕੀਕਤ ਰਾਹ ਮੁਕਾਮ' ਅਤੇ 'ਕੌਲਸਰ' (ਜ਼ਮੀਮਾ-ਹ) ਦੀ ਹਕੀਕਤ ਦਾ ਮਸਲਾ। ਇਨ੍ਹਾਂ ਮੁੱਦਿਆਂ ਨਾਲ ਸੰਬੰਧਤ ਅਨੇਕਾਂ ਸਵਾਲ, ਜਵਾਬ ਦੇ ਤਲਬਗਾਰ ਸਨ। ਘੋਖ ਤੋਂ ਪ੍ਰਾਪਤ ਹੋਏ ਨਤੀਜੇ ਅੱਖਾਂ ਖੋਲ੍ਹਣ ਵਾਲੇ ਹਨ।

'ਗੋਇੰਦਵਾਲ ਵਾਲੀਆਂ ਪੋਥੀਆਂ' ਨੂੰ 'ਆਦਿ ਗ੍ਰੰਥ' ਦਾ ਸਰੋਤ ਸਿੱਧ ਕਰਨ, ਅਤੇ 'ਆਦਿ ਗ੍ਰੰਥ' ਦੀ ਤਿਆਰੀ ਲਈ ਬਾਣੀ ਇਕੱਤਰ ਕਰਵਾਉਣ ਵਾਲੀ ਰਵਾਇਤ, ਸਰੂਪ ਦਾਸ ਭੱਲਾ ਅਤੇ ਉਸ ਦੇ ਵੰਸ਼ਜਾਂ ਦੀ 18ਵੀਂ ਸਦੀ ਦੇ ਪਿਛਲੇ ਅੱਧ ਵਿਚ ਘੜੀ ਮਿੱਥ ਹੈ (ਜ਼ਮੀਮਾ-ਕ), ਜਿਸ ਨਾਲ ਉਹ ਆਪਣੇ ਖ਼ਾਨਦਾਨ ਦੀ ਸਰਵ-ਉੱਚਤਾ ਦਰਸਾ ਕੇ ਸਮਾਜਕ ਅਤੇ ਧਾਰਮਕ ਪਰਿਸਥਿਤੀਆਂ ਨੂੰ ਆਪਣੇ ਹਿਤ ਵਿਚ ਵਰਤ ਕੇ ਲਾਹਾ ਲੈਣਾ ਚਾਹੁੰਦੇ ਸਨ।

ਤਾਜ਼ੀ ਪੜਤਾਲ ਤੋਂ ਪ੍ਰਾਪਤ ਹੋਏ ਨਤੀਜੇ ਅਨੁਸਾਰ ਬਾਬਾ ਮੋਹਨ 1579-80 ਈ. ਤੋਂ ਪਹਿਲਾਂ ਕਿਸੇ ਸਮੇਂ ਚੱਲ ਵੱਸਿਆ ਸੀ। ਇਸ ਲਈ 1603-04 ਈ. ਦੇ ਨੇੜੇ-ਤੇੜੇ ਉਸ ਪਾਸੋਂ ਪੋਥੀਆਂ ਲਿਆਉਣ ਵਾਲੀ ਕਹਾਣੀ ਤੱਥਾਂ ਅਨੁਕੂਲ ਨਹੀਂ। ਉਹ ਹਮੇਸ਼ਾ ਆਕੀ ਰਿਹਾ। ਜਿਉਂਦੇ-ਜੀਅ, ਸੋਢੀ ਗੁਰੂਆਂ ਨਾਲ ਉਸ ਦਾ ਵਿਹਾਰ ਵਿਰੋਧੀਆਂ ਜਾਂ ਸ਼ਰੀਕਾਂ ਵਾਲਾ ਰਿਹਾ। ਗਉੜੀ ਰਾਗ ਵਾਲੇ ਛੰਤ ਨੂੰ ਮੋਹਨ ਭੱਲੇ ਨਾਲ ਜੋੜਨਾ ਵਾਕ-ਛਲ ਹੈ ਜੋ ਉਕਤ ਮਿੱਥ ਦਾ ਹਿੱਸਾ ਹੈ। ਇਸ ਤੋਂ ਪ੍ਰਭਾਵਤ ਹੋ ਕੇ *ਭਗਤਮਾਲਾ* ਦੇ ਲੇਖਕ ਭਾਈ ਸੂਰਤ ਸਿੰਘ ਸਣੇ ਗਿਆਨੀ ਸੰਪਰਦਾ ਨਾਲ ਜੁੜੇ ਹੋਰ ਲੇਖਕਾਂ ਨੇ ਇਸ ਘਾੜਤ ਨੂੰ ਆਪਣੀਆਂ ਲਿਖਤਾਂ ਵਿਚ ਥਾਂ ਦੇ ਕੇ 'ਆਦਿ ਗ੍ਰੰਥ' ਦੇ ਇਤਿਹਾਸ ਵਿਚ ਵਿਗਾੜ ਪੈਦਾ ਕਰਨ ਦਾ ਕਾਰਨ ਬਣੇ।

ਗੋਇੰਦਵਾਲ ਵਾਲੀਆਂ ਤਥਾ-ਕਥਿਤ 'ਮੋਹਨ ਵਾਲੀਆਂ ਪੋਥੀਆਂ' ਬਾਬਾ ਮੋਹਨ ਦੇ ਪੁੱਤਰ ਬਾਬਾ ਸਹੰਸਰ ਰਾਮ ਦੇ ਕੀਤੇ ਬਾਣੀ ਸੰਗ੍ਰਹਿ ਹਨ, ਜਿਨ੍ਹਾਂ ਵਿਚ ਉਸ ਸਮੇਂ ਤਕ ਸੰਕਲਤ ਬਾਣੀ ਮੁਕੰਮਲ ਰੂਪ ਵਿਚ ਦਰਜ ਨਹੀਂ। ਇਹ ਅਧੂਰੇ ਸੰਗ੍ਰਹਿ ਗੁਰੂ ਅਰਜਨ ਦੇਵ ਜੀ ਦੇ ਗੁਰਿਆਈ ਕਾਲ ਵਿਚ ਲਿਖੇ ਗਏ। ਬਾਬਾ ਸਹੰਸਰ ਰਾਮ ਨੇ ਆਪਣੇ ਦਾਦਾ ਗੁਰੂ ਅਮਰ ਦਾਸ ਜੀ ਦੀ ਸ਼ੈਲੀ ਅਤੇ ਸ਼ਬਦਾਵਲੀ ਦੀ ਨਕਲ ਕਰ ਕੇ ਅਤੇ 'ਨਾਨਿਕ' ਛਾਪ ਵਰਤ ਕੇ - ਜਿਸ ਦਾ ਉਹ ਅਧਿਕਾਰੀ ਨਹੀਂ ਸੀ - ਕੁਝ ਕੱਚ-ਪੱਚ ਰਚਨਾ ਵੀ ਕੀਤੀ, ਅਤੇ ਉਸ ਨੂੰ, ਗੁਰਬਾਣੀ ਸੰਚਾਰ ਦੀ ਸਥਾਪਤ

ਹੋ ਚੁੱਕੀ ਰੀਤ ਅਨੁਸਾਰ, ਇਨ੍ਹਾਂ ਪੋਥੀਆਂ ਵਿਚ ਮਹਲਾ ੩ ਅਤੇ ਭਗਤਾਂ ਦੀ ਬਾਣੀ ਦੇ ਵਿਚਕਾਰ ਦਰਜ ਕੀਤਾ। ਮਕਸਦ ਮੁਕਾਬਲੇ ਵਿਚ ਗੱਦੀ ਤੋਰਨ ਦਾ ਸੀ। ਪੜਤਾਲ ਨੇ ਇਹ ਤੱਥ ਸਾਹਮਣੇ ਲਿਆਂਦਾ ਹੈ ਕਿ ਗੁਰੂ ਸਾਹਿਬਾਨ ਆਪਣੇ ਉਤਰਾਧਿਕਾਰੀ ਨੂੰ ਗੁਰਿਆਈ ਦੇਣ ਸਮੇਂ ਬਾਣੀ-ਸੰਗ੍ਰਹਿ, ਪੋਥੀ ਰੂਪ ਵਿਚ ਸੌਂਪਦੇ ਸਨ। ਇਸ ਤਰ੍ਹਾਂ ਬਾਣੀ ਗੁਰੂ ਅਰਜਨ ਸਾਹਿਬ ਤਕ ਪੁੱਜੀ, ਜਿਸ ਵਿਚ ਆਪਣੀ ਬਾਣੀ ਜੋੜ ਕੇ ਉਨ੍ਹਾਂ ਨੇ 'ਆਦਿ ਗ੍ਰੰਥ' ਦਾ ਸੰਪਾਦਨ ਕੀਤਾ। 'ਆਦਿ ਗ੍ਰੰਥ' ਦੇ ਸੰਪਾਦਨ ਵਿਚ ਗੋਇੰਦਵਾਲ ਵਾਲੇ ਸੰਗ੍ਰਹਾਂ ਦਾ ਮੂਲੋਂ ਕੋਈ ਰੋਲ ਨਹੀਂ।

'ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭ ਕੀ', ਜਿਸ ਨੂੰ ਇਤਿਹਾਸਕਾਰ ਗੁਰੂ ਨਾਨਕ ਸਾਹਿਬ ਦੀ ਲੰਕਾ ਯਾਤਰਾ ਨਾਲ ਜੋੜਦੇ ਹਨ, ਦੇ ਰਚੇ ਜਾਣ ਦਾ ਸਮਾਂ 1707 ਈ. ਦੇ ਆਸ-ਪਾਸ ਦਾ ਨਿਸਚਤ ਹੋਇਆ ਹੈ। ਇਸ ਨਾਲ ਇਸ ਦੇ ਪ੍ਰਾਚੀਨ ਬੀੜਾਂ ਵਿਚ ਦਾਖ਼ਲੇ ਦਾ ਸਮਾਂ ਹੋਰ ਅੱਗੇ ਜਾ ਪੈਂਦਾ ਹੈ। ਇਸ ਦਾ ਲੇਖਕ ਔਰੰਗਜ਼ੇਬ ਦੀ ਫ਼ੌਜ ਵਿਚ ਲਸ਼ਕਰੀ ਸੀ। ਦੱਖਣ ਦੀ ਮੁਹਿੰਮ ਸਮੇਂ 1690 ਈ. ਵਿਚ 'ਪੁਰਾਤਨ ਜਨਮ-ਸਾਖੀ' ਦਾ ਉਤਾਰਾ ਕਰਦਿਆਂ, ਇਸ ਵਿਚਲੇ 'ਪ੍ਰਾਣ ਸੰਗਲੀ' ਅਤੇ ਸਿੰਘਲਾਦੀਪ ਦੇ ਬਿਰਤਾਂਤ ਤੋਂ ਪ੍ਰੇਰਤ ਹੋ ਕੇ, ਉਸ ਨੇ 'ਹਕੀਕਤ ਰਾਹ ਮੁਕਾਮ' ਵਜੋਂ ਜਾਣੀ ਜਾਂਦੀ ਯਾਦਦਾਸ਼ਤ ਲਿਖੀ। *ਸਿੱਖਾਂ ਦੀ ਭਗਤਮਾਲਾ* ਦੇ ਲੇਖਕ ਨੇ, ਮੁੜ ਇਸ ਨੂੰ, ਇਸ ਦੇ ਪ੍ਰੇਰਨਾ ਸਰੋਤ 'ਪ੍ਰਾਣ ਸੰਗਲੀ' ਨੂੰ ਲੰਕਾ ਤੋਂ ਮੰਗਵਾਏ ਜਾਣ ਵਾਲੀ ਕਹਾਣੀ ਨਾਲ ਜੋੜ ਕੇ ਭੁਲੇਖਿਆਂ ਦਾ ਸਾਮਾਨ ਪੈਦਾ ਕਰ ਦਿੱਤਾ। ਪੜਤਾਲ ਨੇ ਪੈਦਾ ਹੋਏ ਭੁਲੇਖੇ ਦੂਰ ਕਰ ਦਿੱਤੇ ਹਨ।

'ਪ੍ਰਾਣ ਸੰਗਲੀ' ਇਕ ਹੋਰ ਗੁੰਝਲਦਾਰ ਪਰਪੰਚ ਹੈ, ਜਿਸ ਨਾਲ ਭੁਲੇਖਿਆਂ ਦਾ ਲੰਬਾ ਸਿਲਸਿਲਾ ਜੁੜਿਆ ਹੋਇਆ ਹੈ। *ਸਿੱਖਾਂ ਦੀ ਭਗਤਮਾਲਾ* ਦੇ ਲੇਖਕ ਨੇ ਪਹਿਲੀ ਵਾਰ 'ਹਕੀਕਤ ਰਾਹ ਮੁਕਾਮ' ਅਤੇ 'ਪ੍ਰਾਣ ਸੰਗਲੀ' ਵਾਲੀਆਂ ਰਵਾਇਤਾਂ ਵਿਲੀਨ ਕਰ ਕੇ ਇਸ ਦੇ ਰਹੱਸ ਨੂੰ ਡੂੰਘਾ ਕੀਤਾ। ਆਮ ਧਾਰਨਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਲੰਕਾ ਯਾਤਰਾ ਸਮੇਂ, ਇਹ ਉਚਾਰੀ ਅਤੇ ਉਥੋਂ ਦੇ ਰਾਜੇ ਸਿਵਨਾਭ ਨੂੰ ਸੌਂਪ ਦਿੱਤੀ ਸੀ। ਗੁਰੂ ਅਰਜਨ ਦੇਵ ਜੀ ਨੇ ਪੈੜੇ ਮੋਖੇ ਨੂੰ ਭੇਜ ਕੇ ਸਿਵਨਾਭ ਦੇ ਪੋਤੇ ਮਾਇਆ ਦਉਨੀ ਤੋਂ ਮੰਗਵਾਈ, ਅਤੇ ਰੱਦ ਕੀਤੀ। ਪੜਤਾਲ ਦੱਸਦੀ ਹੈ ਕਿ ਇਸ ਦਾ ਰਚਨਹਾਰ ਸੈਦੋ ਜੱਟ ਜਾਤ ਘੇਹੋ ਸੀ। ਮੁੱਢ ਵਿਚ ਇਸ ਦੇ ਕੁੱਲ ਛੇ ਧਿਆਇ ਸਨ। ਇਸ ਦਾ ਰਚਨਾ ਕਾਲ 1655-58 ਈ. ਹੈ। ਇਸ ਦੇ 113 ਧਿਆਇ ਹੋਣ ਦਾ ਖੜ੍ਹਾ ਕੀਤਾ ਸ਼ੋਸ਼ਾ, ਜੰਡਿਆਲੇ ਵਾਲਿਆਂ ਦੇ ਭਾੜੇ ਦੇ ਲੇਖਕ ਦਾ 'ਬਲਫ' ਹੈ। ਗੁਰੂ ਨਾਨਕ ਸਾਹਿਬ ਨਾਲ ਜੁੜੀ ਬਹੁਤ ਸਾਰੀ ਇਤਰਾਜ਼ਯੋਗ ਸਮੱਗਰੀ, ਜਿਸ ਨੂੰ *ਭਗਤਮਾਲਾ* ਦਾ ਲੇਖਕ ਛੋਟੇ ਮੇਲ ਵਾਲਿਆਂ ਦੀਆਂ ਘੜੀਆਂ 'ਅਣਬਣ ਦੀਆਂ ਅਜੁਗਤਾਂ' ਕਹਿੰਦਾ ਹੈ, ਵੀ ਹੰਦਾਲੀਆਂ ਦੀ ਘਾੜਤ ਹੈ। 'ਪ੍ਰਾਣ ਸੰਗਲੀ' ਸੰਬੰਧੀ ਪੜਤਾਲ ਨੇ ਇਹ ਵੀ ਉਜਾਗਰ ਕੀਤਾ ਹੈ ਕਿ 'ਪੁਰਾਤਨ ਜਨਮ-ਸਾਖੀ' ਵਿਚ ਦੱਖਣ ਦੀ ਉਦਾਸੀ ਵਾਲਾ ਸਾਰਾ ਭਾਗ ਸੈਦੋ ਘੇਹੋ ਦਾ ਲਿਖਿਆ ਅਤੇ ਜੋੜਿਆ ਹੈ। ਪ੍ਰਾਣ ਸੰਗਲੀ ਵਿਜਾਤੀ ਰਚਨਾਵਾਂ ਦਾ ਨਿਰੰਤਰ ਵਧਦਾ ਚਲਾ ਗਿਆ ਸੰਗ੍ਰਹਿ ਹੈ। ਤੱਥ ਬੋਲਦੇ ਹਨ ਕਿ ਸਿਵਨਾਭ ਨਾਂ ਦਾ ਕੋਈ ਰਾਜਾ ਲੰਕਾ ਦੇ ਇਤਿਹਾਸ ਵਿਚ ਨਹੀਂ ਹੋਇਆ, ਨਾ ਮਾਇਆ ਦਉਨੀ ਗੁਰੂ ਅਰਜਨ ਸਾਹਿਬ ਦਾ ਸਮਕਾਲੀ ਸੀ।

ਸੈਦੋ ਨੂੰ 'ਪੁਰਾਤਨ ਜਨਮ-ਸਾਖੀ' ਦੇ ਅਧਾਰ 'ਤੇ ਗੁਰੂ ਨਾਨਕ ਸਾਹਿਬ ਦਾ ਹਮਸਫ਼ਰ ਸਮਝਿਆ ਜਾਂਦਾ ਹੈ, ਪਰ ਪੜਤਾਲ ਦੱਸਦੀ ਹੈ ਕਿ ਉਹ ਪਿੰਡ ਮੁਜੰਗਾਂ, ਨੇੜੇ ਲਾਹੌਰ, ਦਾ ਵਾਸੀ ਅਤੇ ਗੁਰੂ ਅਰਜਨ ਸਾਹਿਬ ਦਾ ਸਿੱਖ ਸੀ। ਉਦਾਸੀ ਸੰਪਰਦਾ ਦੇ ਪ੍ਰਤਿਨਿਧ ਦੇ ਤੌਰ 'ਤੇ ਉਹ ਪਿਸ਼ਾਵਰ ਦੇ ਇਲਾਕੇ ਦਾ ਗੁਰਮਤ ਦਾ ਪ੍ਰਚਾਰਕ ਰਿਹਾ। 'ਪੁਰਾਤਨ ਜਨਮ-ਸਾਖੀ' ਦੀ ਸਿਰਜਣਾ ਕਰਨ, ਅਤੇ 'ਪ੍ਰਾਣ ਸੰਗਲੀ' ਦੀ ਰਵਾਇਤ ਤੋਰਨ ਲਈ ਉਹ ਆਪ ਜ਼ਿੰਮੇਵਾਰ ਸੀ।

'ਆਦਿ ਬੀੜ' (ਕਰਤਾਰਪੁਰੀ ਪੋਥੀ) 1604 ਈ. ਵਿਚ ਲਿਖੀ ਗਈ। 'ਹਕੀਕਤ ਰਾਹ ਮੁਕਾਮ' ਸੌ ਸਾਲ ਬਾਅਦ ਹੋਂਦ ਵਿਚ ਆਈ, ਅਤੇ 'ਪ੍ਰਾਣ ਸੰਗਲੀ' ਤਰਵੰਜਾ-ਚੁਰੰਜਾ ਸਾਲਾਂ ਬਾਅਦ। ਪਿੱਛੋਂ ਹੋਂਦ ਵਿਚ ਆਈਆਂ ਰਚਨਾਵਾਂ ਪਹਿਲੇ ਦਾ ਕੁਦਰਤੀ ਅੰਗ, ਕਿਸੇ ਸੂਰਤ ਵਿਚ ਵੀ ਨਹੀਂ ਹੋ ਸਕਦੀਆਂ। ਪਰ ਇਨ੍ਹਾਂ ਦੋਵਾਂ ਦੀ ਝਲਕ 'ਆਦਿ ਬੀੜ' ਦੇ ਤਤਕਰੇ ਵਿਚ, ਅਤੇ ਪੱਤਰਾ 963/1 'ਤੇ ਮਿਲਦੀ ਹੈ। ਇਹ ਹਸਤਾਖੇਪ ਹਨ - ਅਜਿਹਾ ਘਿਨਾਉਣਾ ਕਾਰਜ ਪੁੰਨਾਰਥੀ ਵੀ ਨਹੀਂ ਹੁੰਦਾ। ਹੈਰਾਨੀ ਵਾਲੀ ਗੱਲ ਹੈ ਕਿ ਚੋਟੀ ਦੇ ਵਿਦਵਾਨ ਇਨ੍ਹਾਂ ਨੂੰ 'ਆਦਿ ਬੀੜ' ਦੀ ਪ੍ਰਮਾਣਕਤਾ ਦੇ ਸਬੂਤ ਮੰਨਦੇ ਹਨ; ਘੋਖ ਨੇ ਇਹ ਝੁਠਲਾ ਦਿੱਤੇ ਹਨ। 'ਆਦਿ ਗ੍ਰੰਥ' ਦੇ ਮੁਹਾਫਿਜ਼ ਜਾਅਲਸਾਜ਼ਾਂ ਨੂੰ ਦਖ਼ਲ-ਅੰਦਾਜ਼ੀਆਂ ਤੋਂ ਰੋਕ ਨਹੀਂ ਸਕੇ।

ਮੁੱਦਿਆਂ ਨੂੰ ਵਿਚਾਰਨ ਸਮੇਂ ਨਿਰਪੱਖਤਾ, ਇਮਾਨਦਾਰੀ, ਖੋਜ-ਧਰਮ (ਤੱਥਾਂ ਅਤੇ ਵਾਸਤਵਿਕਤਾ ਦਾ ਸਤਿਕਾਰ, ਜਿਸ ਦੇ ਬੁਨਿਆਦੀ ਲੱਛਣ ਹਨ) ਦਾ ਸਖ਼ਤੀ ਨਾਲ ਪਾਲਣ ਕੀਤਾ ਹੈ। ਇਸ ਅਮਲ ਵਿਚ ਵੱਡੇ-ਛੋਟੇ ਦੀ ਲਿਹਾਜ਼ਦਾਰੀ ਦੀ ਥਾਂ ਡਾਕਟਰੀ ਬੇਤਰਸੀ (clinical cruelty) ਨੂੰ ਤਰਜੀਹ ਦਿੱਤੀ ਹੈ। ਮਸਲੇ ਸੁਲਝਾਉਣ ਹਿਤ ਦਸਤਾਵੇਜ਼ੀ ਸਬੂਤਾਂ, ਇਤਿਹਾਸਕ ਅਤੇ ਪੜਤਾਲੇ ਜਾ ਸਕਣ ਵਾਲੇ ਤੱਥਾਂ ਅਤੇ ਟਿਕਾਊ ਗਵਾਹੀਆਂ ਨੂੰ ਹੀ ਅਧਾਰ ਬਣਾਇਆ ਹੈ। ਤਰਕਪੂਰਨ ਵਿਚਾਰ ਅਤੇ ਚਰਚਾ ਤੋਂ ਜੋ ਸਿੱਟੇ ਪ੍ਰਾਪਤ ਹੋਏ, ਉਨ੍ਹਾਂ ਨੇ ਮੁੱਦਿਆਂ ਨਾਲ ਜੁੜੇ ਸਵਾਲਾਂ ਦੇ ਤਸੱਲੀਬਖ਼ਸ਼ ਅਤੇ ਸਥਿਰ ਹੱਲ ਸੁਝਾਏ ਹਨ, ਜਿਨ੍ਹਾਂ ਨਾਲ ਸਮੇਂ-ਸੰਵਾਰੀਆਂ ਬਹੁਤ ਸਾਰੀਆਂ ਮਨੌਤਾਂ ਰੱਦ ਹੋਣਗੀਆਂ।

ਪਿਛਲਾੜੀ ਸਮਝ ਦਾ ਲਾਭ ਲੈ ਕੇ ਆਪਣੇ ਤੋਂ ਪਹਿਲਿਆਂ ਦੇ ਨੁਕਸ ਛਾਂਟਣੇ ਬੜੇ ਆਸਾਨ ਹਨ। ਆਪਣੇ ਹਥਲੇ ਕਾਰਜ ਵਿਚ ਜੋ ਕਮੀਆਂ ਰਹਿ ਗਈਆਂ ਹਨ, ਉਹ ਵਕਤ ਹੀ ਦੱਸੇਗਾ।

ੴ ਸਤਿਗੁਰ ਪ੍ਰਸਾਦ[1]

### ਸਾਖੀ
### ਭਾਈ ਗੁਰਦਾਸ ਜੀ ਕੀ ਵਾਰ ਯਾਰਵੀ

# ਸਿਖਾਂ ਦੀ ਭਗਤਮਾਲਾ

ਏਕ ਸਮੇ ਭਾਈ ਮਨੀ ਸਿੰਘ ਜੀ ਥੀਂ ਸਿਖਾਂ ਅਰਦਾਸ[2] ਕੀਤੀ ਜੁ ਭਾਈ ਗੁਰਦਾਸ ਜੀ ਨੇ ਜੁ ਸਿਖਾਂ ਪ੍ਰਥਾਇ ਵਾਰ ਕੀਤੀ ਹੈ ਤੇ ਸਭ ਦੇਸ[3] ਦੇ ਸਿਖਾਂ ਦੇ ਨਾਮ ਲਿਖੇ ਹੈਨ ਉਨਾਂ ਦੀਆਂ ਰਹਿਤਾਂ ਤੇ ਕਰਤੂਤਾਂ ਅਸਾਂ ਨੂ ਮਲੂਮ ਕਰਾਵੋ[4]। ਜੁ ਅਸੀਂ ਭੀ ਜਾਣੀਏ ਜੁ ਸਿਖਾਂ ਦੀਆਂ ਐਸੀਆਂ ਵਰਤਣਾ ਹੁੰਦੀਆ ਹੈਨ। ਅਸਾਂ ਨੂ ਭੀ ਰੀਸ ਆਵੈ। ਤਾਂ ਭਾਈ ਮਨੀ ਸਿੰਘ ਹੋਰਾਂ ਵਚਨੁ ਕੀਤਾ ਜੁ ਤੁਸਾਂ ਭਲਾ ਪਰਉਪਕਾਰ ਦਾ ਵਚਨੁ ਕੀਤਾ ਹੈ। ਅਸਾਂ ਭੀ ਇਕ ਸਮੇ ਸਾਹਿਬ ਕਰਨ ਕਾਰਨ ਗਰੀਬ ਨਿਵਾਜ ਪਾਤਸਾਹੀ।੧੦। ਦਸਵੇ ਪਾਤਿਸਾਹ ਥੀਂ ਅਰਦਾਸ ਕਰਿ ਕੇ ਪੁਛਿਆ ਸੀ। ਜੋ ਕੁਛ ਸਾਹਿਬਾਂ ਕਿਰਪਾ ਕਰਿ ਕੇ ਵਚਨੁ ਕੀਤਾ ਸੀ ਸੋ ਅਸੀ ਤੁਸਾਨੂ ਕਹਿੰਦੇ ਹਾਂ। ਤੁਸਾਂ ਰਿਦਾ[5] ਦੇ ਕੇ ਸੁਣਨਾ ਤੇ ਐਸੀ ਹੀ ਵਰਤਣ ਰਖਣੀ[6]। ਤੁਸਾਨੂ ਸਿਖੀ ਪ੍ਰਾਪਤ ਹੋਵੈਗੀ।

ਸਾਹਿਬ ਬਚਨੁ ਕੀਤਾ ਹੈ ਜੇਹਾ ਭਾਈ ਦੀ ਸਾਰੀ ਬਾਨੀ ਸੁਣੀ[7] ਦਾ ਫਲੁ ਹੋਵੈਗਾ ਤੇਹਾ ਇਸ ਗੋਸਟਿ ਸੁਣਨ ਵਾਲੇ ਨੂ ਫਲੁ ਹੋਵੈਗਾ। ਜਿਵੇਂ ਮੈ ਸਾਹਿਬ ਦੀ ਖਾਸ ਰਸਨਾ ਥੀਂ ਸੁਣਿਆ ਹੈ ਤਿਵੈਂ ਮੈ ਤੁਸਾਂ ਨੂ ਬਖਿਆਨ ਕਰਦਾ[8] ਹਾਂ।

---

1. ਖਰੜਾ ਜੁੱਟ ਅ 1.3 ਵਿਚ ਮੂਲਮੰਤਰ ਦੇ ਵਿਸਤ੍ਰਿਤ ਰੂਪ ਤੋਂ ਬਾਅਦ ਜਪੁਜੀ ਦਾ ਪਹਿਲਾ ਸਲੋਕ ਵੀ ਦਿੱਤਾ ਹੈ। ਪਾਠ ਹੋ ਗਿਆ ਹੈ: ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦੁ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ ਸ੍ਰੀ ਸਤਿਗੁਰੂ ਪ੍ਰਸਾਦ': ਪਾਠ ਦਾ ਇਹ ਵਾਧਾ ਇਸ ਜੁੱਟ ਦੀ ਵੱਖਰੀ ਪਹਿਚਾਣ ਬਣ ਗਿਆ ਹੈ।
2. ਖਰੜਾ ਜੁੱਟ ਅ 3.1; ਗੁਨਾਦੇ 999; ਬਸਡੇ 185: ਪ੍ਰਸ਼ਨ ਕੀਤਾ। ਇਹ ਤਬਦੀਲੀ ਸੂਚਕ ਹੈ ਘੁਣਤਰੀ ਉਤਾਰਕਾਂ ਦੀ ਸਿਆਣਪ ਦੀ, ਜਿਨ੍ਹਾਂ ਲਈ ਭਾਈ ਮਨੀ ਸਿੰਘ ਬਰਾਬਰ ਦਿਆਂ ਸਿੱਖਾਂ ਦਾ ਮੁਰੈਲ ਹੀ ਸੀ, ਜਿਸ ਨੂੰ ਪ੍ਰਸ਼ਨ ਕੀਤਾ ਜਾ ਸਕਦਾ ਸੀ, ਅਰਦਾਸ ਨਹੀਂ। ਇਹ ਸੋਚ ਇਕ ਤੋਂ ਵੱਧ ਲਿਖਾਰੀਆਂ ਨੂੰ ਫੁਰੀ ਸਹੀ ਹੁੰਦੀ ਹੈ।
3. ਖਰੜਾ ਜੁੱਟ ਅ 2.1, ਅ 2.3; ਗੁਨਾਦੇ 834, 999; ਸੈਸਲਾ 2827: ਦੇਸਾਂ।
4. ਖਰੜਾ ਜੁੱਟ ਅ 2.1, ਅ 2.2, ਅ 2.3: ਕਰਾਵਹੁ; ਅ 3.1, ਅ 3.2: ਕਰਾਓ/ਕਰਾਹੋ।
5. ਖਰੜਾ ਜੁੱਟ ਅ 1.1: ਰਿਦੇ।
6. ਖਰੜਾ ਜੁੱਟ ਅ 1.1: ਕਰਨੀ।
7. ਖਰੜਾ ਜੁੱਟ ੳ 2.1, ੳ 2.2; ਅ 1.3, ਅ 2.2: ਸੁਣੇ।
8. ਖਰੜਾ ਜੁੱਟ ੳ 2.1, ਅ 1.2: ਕਹਦਾ/ਕਰ ਕਹਿਦਾ।

## ਪਉੜੀ ਪਹਿਲੀ[1]

ਸਤਿਗੁਰ ਸਚਾ ਪਾਤਸਾਹ ਪਾਤਸਾਹਾ ਪਾਤਸਾਹ ਜੁਹਾਰੀ।
ਸਾਧ ਸੰਗਤ ਸਚ ਖੰਡੁ ਹੈ ਆਇ ਝਰੋਖੇ ਖੋਲੇ ਬਾਰੀ।
ਅਮਿਓ ਕਿਰਣ ਨਿਝਰ ਝਰੇ ਅਨਹਦ ਨਾਦ ਵਾਇਨ ਦਰਬਾਰੀ।
ਪਾਤਸਾਹਾਂ ਦੀ ਮਜਲਸੇ ਪਿਰਮੁ ਪਿਆਲਾ ਪੀਵਣੁ ਭਾਰੀ।
ਸਾਕੀ[2] ਹੋਇ ਪੀਲਾਵਣਾ ਉਲਸੁ ਪਿਅਲੇ ਖਰੀ ਖੁਮਾਰੀ।
ਭਾਇ ਭਗਤਿ ਭੈ ਚਲਣਾ ਮਸਤ ਅਲਮਸਤ ਸਦਾ ਹੁਸੀਆਰੀ।
ਭਗਤ ਵਛਲ ਹੋਇ ਭਗਤ ਭੰਡਾਰੀ।੧।

## ਤਿਸਾ ਦਾ ਵੀਚਾਰ

ਔਰ ਜਿਤਨੇ ਬਾਦਸਾਹ ਹੈਨ ਝੂਠਾ ਧਨੁ ਸੰਚ ਕੇ ਫੇਰ ਛੋਡ ਜਾਂਦੇ ਹੈਨ। ਅਰੁ ਸਤਿਗੁਰ ਜੇ ਹੈਨ ਸਚੇ ਪਾਤਸਾਹ ਹੈਨ ਜਿਨਾਂ ਦੇ ਪਾਸ ਨਾਮ ਕਾ ਅਰੁ ਗਿਆਨ ਕਾ ਸਚਾ ਧਨ ਹੈ। ਜੋ ਓਨਾ ਦੀ ਸੇਵਾ ਕਰਦੇ ਹੈਨ ਤਿਨਾਂ ਨੂ ਸਚਾ ਧਨ ਦੇ ਕੇ ਓਨਾ ਦਾ ਜਨਮ ਮਰਨ ਕਟ ਦੇਂਦੇ ਹੈਨ। ਇਸ[3] ਤੇ ਸਤਿਗੁਰ ਸਚੇ ਪਾਤਸਾਹ ਹੈਨ। ਇਨਾਂ ਦਾ ਹੁਕਮ ਸਭਸ ਦੇ[4] ਉਪਰ ਹੈ। ਤੇ ਬਾਦਸਾਹ ਦਾ ਹੁਕਮ ਆਪਣੇ ਦੇਸ ਪਰ ਚਲਦਾ ਹੈ। ਬਾਦਸਾਹ ਜੁ ਅਪਣਿਆ ਸੇਵਕਾਂ ਨੂ ਧਨੁ ਦੇਂਦੇ ਹੈਨ ਸੁ ਲੇਖੇ ਨਾਲ ਦੇਂਦੇ ਹੈਨ। ਤੇ ਜਿਸ ਸਮੇ ਬਖਸੀਸ ਦਾ ਝਰੋਖਾ ਖੋਲਦੇ ਹੈਨ ਤਿਸ ਸਮੇ ਜਿਸ ਤੇ ਕਿਰਪਾ ਕਰਦੇ ਹੈਨ ਸੋ ਝੂਠਾ ਧਨ ਉਸ ਨੂ ਦੇ ਕੇ ਨਿਹਾਲ ਕਰਦੇ ਹੈਨ। ਤੇ ਸਤਿਗੁਰਾਂ ਦਾ ਝਰੋਖਾ ਸਾਧ ਸੰਗਤਿ ਹੈ। ਜੇਹੜਾ ਸਾਧ ਸੰਗਤਿ ਟੁਰ ਆਂਵਦਾ ਹੈ ਉਸ ਨੂ ਸਚਾ ਧਨੁ ਨਾਮ ਕਾ ਅਰੁ ਗਿਆਨ ਕਾ ਦੇ ਕਰਿ ਤਿਸ ਦਾ ਜਨਮੁ ਅਰੁ ਮਰਨੁ [5]ਕਟ ਦੇਂਦੇ[5] ਹੈਨ। ਦੇਵਤੇ ਜੋ ਅੰਮ੍ਰਿਤ ਪੀਂਵਦੇ ਹੈਨ ਸੁ ਬ੍ਰਹਮੇ ਦੇ ਦਿਨੁ ਤਾਈ ਜੀਂਵਦੇ[6] ਹੈਨ। ਤੇ ਵਿਖੇ ਤੇ ਵਿਕਾਰ ਈਰਖਾ ਓਨਾ ਦੀਆਂ ਨਹੀ ਮਿਟਦੀਆਂ। ਤੇ ਸਤਿਗੁਰਾਂ ਦਾ ਜੋ ਸਬਦ ਹੈ ਸੋ ਸਚਾ ਅੰਮ੍ਰਿਤੁ ਹੈ। ਤੇ ਜੋ ਸਬਦੁ ਸੁਣਦੇ ਹੈਨ ਉਹ ਆਪ ਨੂ ਆਤਮ ਸਰੂਪ ਜਾਣਦੇ ਹੈਨ। ਫੇਰ ਕਦੇ ਨਹੀ ਮਰਦੇ। ਤੇ ਈਰਖਾ ਤੇ ਅਭਿਮਾਨ ਤੇ ਕਾਮ ਕਰੋਧ ਓਨਾ ਦਾ ਸਭ ਮਿਟ ਜਾਂਦਾ ਹੈ। ਇਸ ਵਾਸਤੇ ਗੁਰਾਂ ਦਾ ਸਬਦੁ ਸਚਾ ਅੰਮ੍ਰਿਤ ਹੈ। ਤੇ ਬਾਦਸਾਹ ਦੀ ਮਜਲਸ ਵਿਚ ਮਦ ਦਾ ਪਿਆਲਾ ਉਸ ਨੂ ਪੀਲਾਂਵਦੇ ਹੈਨ ਜੇਹੜਾ ਗਲ ਦਰਬਾਰ ਦੀ ਬਾਹਰ ਨ ਕਢੇ। ਤੈਸੇ ਗੁਰੂ ਕੇ ਸਿਖਾਂ ਨੂ ਸਭ ਤ੍ਰਿਕਾਲਗਤਾ ਪ੍ਰਾਪਤ ਹੋਂਦੀ ਹੈ। ਤੇ ਆਪਣੀ ਕਲਾ ਜਣਾਂਵਦੇ ਨਹੀ। ਤੇ ਪਿਆਲੇ ਦੀ ਮਸਤੀ ਛਹੁ [7]ਪਹਿਰਾਂ ਨੂ ਦੂਰ ਹੋ ਜਾਂਦੀ ਹੈ[7]। ਤੇ ਸਬਦ ਦੀ ਮਸਤੀ ਉਤਰਦੀ ਨਹੀ। ਤੇ ਭਾਇ

---

1. ਬਹੁਤੇ ਖਰੜਿਆਂ ਵਿਚ ਵਾਰ ਦੇ ਪਾਠ ਦੇ ਮੁੱਢ ਵਿਚ ਛੋਟਾ ਮੰਗਲ "ਸਤਿ ਗੁਰ ਪ੍ਰਸਾਦਿ" ਦਿੱਤਾ ਹੈ।
2. ਸੈਸਲਾ 2827 : ਸਾਖੀ।
3. ਖਰੜਾ ਜੁੱਟ ਅ 1.1 : ਤਿਸ।
4. ਖਰੜਾ ਜੁੱਟ ਅ 1.1 : ਦੇਸ।
5. ਖਰੜਾ ਜੁੱਟ ਅ 3.2 : ਕਟਦੇ।
6. ਬਸਡੇ 23 : ਪੀਵਦੇ।
7. ਖਰੜਾ ਜੁੱਟ ਅ 3.2 : ਪਹਿਰਾਂ ਦੀ ਹੋਂਦੀ ਹੈ।

ਭਗਤਿ ਸਭਸੇ ਨਾਲ ਕਰਦੇ ਹੈਨ। ਸਤਿਗੁਰਾਂ ਦੇ ਦਰਬਾਰ ਸਬਦ [1]ਦਾ ਅਖੁਟ ਭੰਡਾਰ[1] ਹੈ।

## ਪਉੜੀ ਦੂਜੀ

ਇਕਤੁ ਨੁਕਤੇ ਹੋਇ ਜਾਇ ਮਹਰਮ ਮੁਜਰਮ ਖੈਰ ਖੁਆਰੀ।
ਮਸਤਾਨੀ ਵਿਚ ਮਸਲਤੀ ਗੈਰ ਮਹਲ ਜਾਣਾ ਮਨੁ ਮਾਰੀ।
ਗਲ ਨ ਬਾਹਰ ਨਿਕਲੇ ਹੁਕਮੀ ਬੰਦੇ ਕਾਰ ਕਰਾਰੀ।
ਗੁਰਮੁਖ ਸੁਖ ਫਲ ਪਿਰਮ ਰਸੁ ਦੇਹ ਬਿਦੇਹ ਵਡੇ ਵੀਚਾਰੀ।
ਗੁਰ ਮੂਰਤਿ ਗੁਰ ਸਬਦੁ ਸੁਣ ਸਾਧ ਸੰਗਤ ਆਸਣ ਨਿਰੰਕਾਰੀ।
ਆਦਿ ਪੁਰਖੁ ਆਦੇਸ ਕਰਿ ਅੰਮ੍ਰਿਤ ਵੇਲੇ ਸਬਦ ਅਹਾਰੀ।
ਅਬਿਗਤਿ ਗਤਿ ਅਗਾਧਿ ਬੋਧ ਅਕਥ ਕਥਾ ਅਸਗਾਹ ਅਪਾਰੀ।
ਸਹਨਿ ਅਵਟਣ ਪਰਉਪਕਾਰੀ।੨।

### ਤਿਸ ਦਾ ਵੀਚਾਰ

ਗੁਰੂ ਕੇ ਸਿਖ ਜੁ ਗੁਰੂ ਕਾ ਉਲਸੁ ਖਾਂਦੇ ਹੈਨ ਸੋ ਇਕ ਉਲਸੁ ਜੂਠਾ ਪ੍ਰਸਾਦਿ ਹੈ। ਦੂਜਾ ਉਲਸ ਜੁ ਸਤਿਗੁਰਾਂ ਦੇ ਮੁਖ ਥੀਂ ਜੋ ਸਬਦੁ ਪ੍ਰਗਟੁ ਹੋਇਆ ਹੈ ਏਹ ਉਲਸ ਖਾਵਣ ਵਾਲਾ ਵਾਹਗੁਰੂ ਕੇ ਨਾਮ ਕਾ ਅਰੁ ਆਤਮ ਗਿਆਨ ਕਾ ਮਹਰਮ ਹੋਂਦਾ ਹੈ। ਤੇ ਗਿਆਨ ਨੂ ਪ੍ਰਾਪਤਿ ਹੋਇ ਕੇ ਜੇ ਹਉਮੈ ਦਾ ਨੁਕਤਾ ਉਸ ਨੂ ਲਗਦਾ[2] ਹੈ ਤਾਂ ਆਪ ਨੂ ਗਿਆਨੀ ਜਾਣ ਕੇ ਗੁਰਮੁਖਾਂ ਦੀਆਂ ਕਰਣੀਆਂ ਨਹੀ ਕਰਦਾ। ਤੇ ਹੋਰਨਾਂ ਨੂ ਸਿਆਣਪਾਂ ਸਿਖਾਇ ਕੇ ਉਪਦੇਸ ਕਰਦਾ ਹੈ ਸੋ ਮੁਜਰਮੁ ਹੋਂਦਾ ਹੈ। ਮੁਜਰਮੁ ਕਹੀਏ ਪਾਪੀ ਹੋਂਦਾ ਹੈ। ਜਿਵੈਂ ਛਨਾਰ ਇਸਤ੍ਰੀ ਭਰਤੇ ਨੂ ਸਿਰ ਤੇ ਰਖ ਕੇ ਦੁਰਾਚਾਰ ਕਰਦੀ ਹੈ ਤਿਵੈਂ ਉਹੁ ਗਿਆਨ ਨੂ ਸਿਖ ਕੇ ਤੇ ਵਿਖੇ ਭੋਗਦਾ ਹੈ। ਤਾਂ ਸਬਦੁ ਗੁਰੂ ਕਾ ਤਾਂ ਹਉਮੈ ਰੋਗ ਥੀਂ ਸੁਖ ਕਰਿ ਕੈ ਛਡਾਵਣ ਵਾਲਾ ਸੀ ਸਗੋਂ ਓਸ ਨੂ ਖੁਆਰੀ ਹੋਂਦੀ ਹੈ। ਜਿਉ ਅੰਨਾ ਖੂਹ ਵਿਚ ਪਵੈ ਤਾਂ ਉਸ ਨੂ ਕੋਈ ਨਹੀ ਕਛੁ ਆਖਦਾ। ਪਰ ਜੇ ਸੁਜਾਖਾ ਹਥ ਵਿਚ ਦੀਪਕੁ ਲੈ ਕੈ ਖੂਹ ਪਉਂਦਾ ਹੈ ਤਾਂ ਉਸ ਨੂ ਖੁਆਰੀ[3] ਹੋਂਦੀ ਹੈ। ਤੈਸੇ ਜੋ ਅਣਪੜਿਆ ਪਾਪੁ ਕਰਦਾ ਹੈ ਤਾਂ ਓਸ ਨੂ ਭੰਡੀ ਨਹੀਂ ਹੋਂਦੀ। ਜੇ ਪੜਿਆ ਹੋਇਆ ਪਾਪੁ ਕਰਦਾ ਹੈ ਤਾਂ ਉਸ ਨੂ ਸਾਰੇ ਜਗਤ ਦੀ ਭੰਡੀ ਹੋਂਦੀ ਹੈ। ਤੇ ਵਾਹਗੁਰੂ ਦੇ ਦਰਬਾਰ ਭੀ ਮੂੰਹ ਨਹੀ ਦੇ ਸਕਦਾ।

ਗੁਰੂ ਕੇ ਸਿਖ ਗੁਰਮੁਖ ਗੁਰੂ ਕੇ ਸਬਦੁ ਦਾ ਅੰਮ੍ਰਿਤ ਪਿਆਲਾ ਪੀ ਕੇ ਸਰੀਰ ਦੇ ਰਸਾਂ ਵਲੋਂ ਮਸਤਾਨੇ ਹੋਂਦੇ ਹੈਨ। ਤੇ ਹੋਰ ਜਗਿਆਸੀ ਗੈਰ ਮਹਲੁ ਦਾ ਜੋ ਓਨਾਂ ਦੇ ਪਾਸ ਜਾਂਦਾ ਹੈ ਤਾਂ ਆਪਣੇ ਮਨ ਦੀ ਹਉਮੈ ਤੇ ਸਿਆਣਪ ਮਾਰ ਕੇ ਜਾਂਦਾ ਹੈ। ਤਾਂ ਓਨਾਂ

1. ਖਰੜਾ ਜੁੱਟ ਅ 2.1 : ਦਾ ਭੰਡਾਰ ਅਖੁਟ।
ਅ 2.2, ਅ 2.3, ਅ 3.1, ਅ 3.2 : ਦਾ ਭੰਡਾਰ ਸਦਾ ਅਖੁਟ।
2. ਬਸਡੇ 23 : ਲਗ ਜਾਂਦਾ।
3. ਖਰੜਾ ਜੁੱਟ ੳ 1.3, ੳ 2.1, ੳ 2.2; ਗੁਨਾਦੇ 999; ਬਸਡੇ 23 : ਭੰਡੀ।

ਦੇ ਵਚਨਾਂ ਨੂ ਰਿਦੇ ਵਿਚ ਧਾਰਦਾ ਹੈ। ਪਰੁ ਜੇਹੜਾ ਓਨਾਂ ਦੇ ਗਿਆਨ ਦਾ ਲਖਾਉ ਹੈ ਮਨ ਵਿਚ ਧਾਰ ਕੇ ਤੇ ਸਿਖਾਂ ਦੀ ਸੇਵਾ ਟਹਲ ਕਰਾਰਾ ਹੋਇ ਕੈ ਕਮਾਂਵਦਾ ਹੈ। ਦਿਨ ਦਿਨ ਉਸ ਦੀ ਸੁਧ ਬ੍ਰਿਤ ਵਧਦੀ ਜਾਂਦੀ ਹੈ। ਜਿਨਾਂ ਗੁਰਮੁਖਾਂ ਨੂ ਪ੍ਰੇਮ ਦਾ ਰਸੁ ਆਇਆ ਹੈ ਸੋ ਦੇਹ ਦੇ ਰਸਾਂ ਵਲੋਂ ਅਨਰਸ ਹੋਏ ਹੈਨ। ਉਹ ਵੀਚਾਰਦੇ ਹੈਨ ਜੋ ਤਨੂਰ[1] ਦੇ ਵਿਚ ਪਰਸਾਦੀਆਂ ਪਕਾਵਣੀਆਂ ਹੈਨ। ਭਾਵੇ ਚੰਨਣ ਦੀਆਂ ਲਕੜੀਆਂ ਬਾਲੀਅਨ ਭਾਵੈ [2]ਹੋਰ ਕਾਇਸੇ ਦੀਆਂ ਹੋਵਨ[2]। ਤੈਸੇ ਸਵਾਸਾਂ ਕਰਿ ਕੈ ਨਾਮੁ ਜਪਣਾ ਹੈ ਭਾਵੈ ਕੜਾਹ ਖਾਜੈ ਤੇ ਭਾਵੈ ਰੁਖੀ ਪਰਸਾਦੀ ਹੋਵੈ। ਫਰੀਦ ਭੀ ਆਖਿਆ ਹੈ ਜੋ

[3]ਰੁਖੀ ਸੁਖੀ ਖਾਇ ਕੇ ਠੰਢਾ ਪਾਣੀ ਪੀਉ।
ਦੇਖ ਪਰਾਈ ਚੋਪੜੀ ਨਾ ਤਰਸਾਂਏ ਜੀਉ[3]।

ਤੈਸੇ ਗੁਰੂ ਕੇ ਸਿਖ ਸਬਦ ਨੂ ਗੁਰੂ ਕੀ ਮੂਰਤ ਜਾਣਦੇ ਹੈਨ। ਤੇ ਸਾਧ ਸੰਗਤ ਨਿਰੰਕਾਰ ਦਾ ਆਸਣ ਜਾਣਦੇ ਹੈਨ। ਇਕ ਪ੍ਰੇਮ ਦਾ ਰਸੁ ਲੈਂਦੇ ਹੈਨ ਹੋਰੁ ਰਸ ਨਿਰਸ ਕਰਿ ਜਾਣਦੇ ਹੈਨ। ਸਤਿ ਸੰਗਤਿ ਜਾਇ ਕੈ ਵਾਹਗੁਰੂ ਨੂ ਮਥਾ ਟੇਕ ਕੈ ਸਬਦ ਸੁਣਦੇ ਹੈਨ। ਤੇ ਪਿਛਲੀ ਰਾਤ ਉਠ ਕੈ ਇਸਨਾਨੁ ਕਰਿ ਕੈ ਗੁਰੂ ਕੀ ਬਾਣੀ ਗਾਂਵਦੇ ਹੈਨ। ਤੇ ਧਰਮ ਦੀ ਕਿਰਤ ਕਰਿ ਕੈ ਵੰਡ ਖਾਂਵਦੇ ਹੈਨ। ਸਾਹਿਬ ਦਾ ਭੀ ਬਚਨੁ ਹੈ

[4]ਪੂਰਾ ਸਤਿਗੁਰ ਸੇਵਿਆ ਪੂਰੀ ਹੋਈ ਜੁਗਤਿ।
ਹਸੰਦਿਆ ਖੇਲੰਦਿਆ ਖਾਵੰਦਿਆ ਪੈਨੰਦਿਆ ਵਿਚੇ ਹੋਵੈ ਮੁਕਤਿ[4]।

ਵਾਹਗੁਰੂ ਜੋ ਅਬਿਗਤ ਹੈ ਉਸ ਦੀ ਗਤਿ ਸਬਦ ਕਰਿ ਲਖਦੇ ਹੈਨ। ਸਰਬ ਘਟਾਂ ਵਿਚ ਵਾਹਗੁਰੂ ਜਾਣ ਕੇ ਭਾਵ[5] ਭਗਤਿ ਕਰਦੇ ਹੈਨ। ਆਪਣੇ ਸਰੀਰ ਤੇ ਦੁਖ ਭੀ ਸਹਦੇ ਹੈਨ ਤੇ ਪਰਉਪਕਾਰ ਕਰਦੇ ਹੈਨ। ਜੈਸੇ ਜਲੁ ਆਪ ਅਵਟਣ ਸਹਿਦਾ ਹੈ ਤੇ ਦੁਧ ਨੂ ਖਪਣ[6] ਨਹੀ ਦੇਂਦਾ।੨।

## ਪਉੜੀ ਤੀਜੀ

ਗੁਰਮੁਖ ਜਨਮੁ ਸਕਾਰਥਾ ਗੁਰਸਿਖ ਮਿਲ ਗੁਰ ਸਰਣੀ ਆਇਆ।
ਆਦਿ ਪੁਰਖੁ ਆਦੇਸੁ ਕਰਿ ਸਫਲ ਮੂਰਤਿ ਗੁਰ ਦਰਸਨ ਪਾਇਆ।
ਪਰਦਖਣਾ ਡੰਡੌਤ ਕਰਿ ਮਸਤਕੁ ਚਰਣ ਕਵਲ ਗੁਰ ਲਾਇਆ।
ਸਤਿਗੁਰ ਪੁਰਖ ਦਇਅਲੁ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਇਆ।

---

1. ਬਸਡੇ 23: ਤੰਦੂਰ।
2. ਖਰੜਾ ਜੁੱਟ ਅ 2.2, ਅ 3.1, ਅ 3.2; ਗੁਨਾਦੇ 233: ਪਲਾਸ ਦੀਆਂ ਬਾਲੀਅਨ।
3. *ਸ਼ੁੱਧ ਪਾਠ ਹੈ:* ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥
*(ਸਲੋਕ ਸੇਖ ਫਰੀਦ, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1379)*
4. *ਸ਼ੁੱਧ ਪਾਠ ਹੈ:* ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥
*(ਗੂਜਰੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 522)*
5. ਖਰੜਾ ਜੁੱਟ ਅ 1.2, ਅ 1.3, ਅ 2.1, ਅ 3.1: ਭਾਉ।
6. ਬਸਡੇ 23; ਸੈਸਲਾ 2827: ਖਵਣ।

ਸਚ ਰਾਸ ਰਹੁਰਾਸ ਕਰਿ ਪੈਰੀ ਪੈ ਜਗ ਪੈਰੀ ਪਾਇਆ।
ਕਾਮ ਕਰੋਧ ਵਿਰੋਧ ਹਰ ਲੋਭੁ ਮੋਹੁ ਅਹੰਕਾਰੁ ਤਜਾਇਆ।
ਸਤੁ ਸੰਤੋਖ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।
ਗੁਰ ਸਿਖ ਲੈ ਗੁਰਸਿਖ ਸਦਾਇਆ।੩।

## ਤਿਸ ਦਾ ਵੀਚਾਰ

ਤਿਨਾਂ ਗੁਰੂ ਕੈ ਸਿਖਾਂ ਦਾ ਮਨੁਖਾ ਜਨਮੁ ਸਫਲੁ ਹੈ ਜੁ ਗੁਰੂ ਕੇ ਸਿਖਾਂ ਦੀ ਸੰਗਤਿ ਕਰਿ ਕੈ ਗੁਰੂ ਕੇ ਦੁਆਰੇ ਸਾਧ ਸੰਗਤਿ ਵਿਚ ਟੁਰ ਜਾਂਦੇ ਹੈਨ। ਤੇ ਗੁਰੂ ਕੇ ਸਬਦ ਅਗੇ ਮਥਾ ਟੇਕ ਕਰਿ ਗੁਰਮੁਖਾਂ ਸਿਖਾਂ ਦਾ ਦਰਸਨ ਕਰਦੇ ਹੈਨ। ਤੇ ਪਖੇ ਪਾਣੀ ਦੀ ਸੇਵਾ ਟਹਲ ਕਰਦੇ ਹੈਨ। ਤੇ ਗੁਰੂ ਕੇ ਦਰਬਾਰ ਦੀ ਪਰਦਖਣਾ ਕਰਿ ਕੈ ਚਰਨੁ ਧੂੜ[1] ਮਸਤਕ ਤੇ ਲਾਂਵਦੇ ਹੈਨ। ਤੇ ਵਾਹਗੁਰੂ ਕਾ ਮੰਤ੍ਰ ਸਬਦੁ ਧਿਆਨ ਲਾਇ ਕੇ ਸੁਣਦੇ ਹੈਨ। ਤੇ ਸਚੀ ਰਹੁਰਾਸ ਸੁਣਨ ਦਾ ਨੇਮ ਕਰਦੇ ਹੈਨ। ਤੇ ਗੁਰੂ ਦੇ [2]ਸਬਦ ਦੀ ਪੈਰੀ ਪਉਂਦੇ ਹੈਨ[2]। ਧਨ ਵਾਹਗੁਰੂ ਹੈ ਜੁ ਅਸਾਂ ਨੂ ਸਬਦ ਦੇ ਲੜ ਲਾਇ ਕੈ ਉਧਾਰ ਕੀਤਾ ਹੈਸੁ। ਓਨਾ ਦੀ ਸਚੀ ਪ੍ਰੀਤ ਦੇਖ ਕੈ ਸਾਰਾ ਜਗਤੁ ਓਨਾਂ ਦੀ ਪੈਰੀ ਪਉਂਦਾ ਹੈ। ਤੇ ਕਾਮ ਨੂ ਤਿਆਗਦੇ ਹੈਨ। ਸੋ ਆਪਣੀ ਧਰਮ ਦੀ ਇਸਤ੍ਰੀ ਬਿਨਾਂ ਹੋਰ ਕਿਧਰੇ ਧਿਆਨ ਨਹੀ ਕਰਦੇ। ਤੇ ਕਿਸੇ ਨਾਲ ਕਰੋਧ ਨਹੀ ਕਰਦੇ। ਕਹਿੰਦੇ ਹੈਨ ਜੋ ਕਰੋਧ ਚੰਡਾਲੁ ਹੈ ਇਸ ਦੇ ਨਾਲ ਛੁਹਿਆ ਨਹੀ ਚਾਹੀਦਾ। ਜੇ ਕੋਈ ਹੋਰ ਭੀ ਕਰੋਧ ਕਰਦਾ ਹੈ ਤਾਂ ਸਹੰਦੇ ਹੈਨ। ਤੇ ਅਗੋ ਮਿਠਾ ਬੋਲਦੇ ਹੈਨ। ਤੇ ਅਹੰਕਾਰ ਨਹੀ ਕਰਦੇ। ਕਹਿੰਦੇ ਹੈਨ ਜੁ ਅਸੀਂ ਸਭਨਾਂ ਥੀਂ ਨੀਚ ਹਾਂ। ਗੁਰੂ ਕੇ ਸਿਖ ਸਭੇ ਅਸਾਂ ਥੀਂ ਵਸੇਖ ਹੈਨ। ਤੇ ਜਤੁ ਕਰਦੇ ਹੈਨ ਬੀਰਜ ਗਿਰਨ ਨਹੀ ਦੇਂਦੇ। ਬਗਾਨੀ[3] ਇਸਤ੍ਰੀ ਨੂ ਮਾਤਾ ਤੇ ਬਹਨ ਦੇ ਸਮਾਨ ਜਾਣਦੇ ਹੈਨ। ਤੇ ਲੜਕੇ ਨੂ ਪਰਮੇਸਰ ਸਮਾਨ ਕੈ ਪੁਤ੍ਰ ਸਮਾਨ ਜਾਣਦੇ ਹੈਨ। ਤੇ ਪਦਾਰਥ ਥੋੜਾ ਆਵੈ ਕੈ ਬਹੁਤਾ ਆਵੈ ਆਪਣੀ ਪਰਾਲਬਧ ਤੇ ਰਾਜੀ ਰਹੰਦੇ ਹੈਨ। ਤੇ ਧਰਮ ਦੀ ਕਿਰਤ ਕਰਿ ਕੈ ਵੰਡ ਖਾਂਵਦੇ ਹੈਨ। ਤੇ ਗਰੀਬਾਂ ਤੇ ਅਗਿਆਨੀਆਂ ਤੇ ਦਇਆ ਕਰਦੇ ਹੈਨ। ਤੇ ਆਪਣੇ ਗੁਰਾਂ ਦੇ ਧਰਮ ਤੇ ਦ੍ਰਿੜ ਰਹੰਦੇ ਹੈਨ। ਤੇ ਅੰਮ੍ਰਿਤ ਵੇਲੇ ਉਠ ਕੇ ਇਸਨਾਨੁ ਕਰਿ ਕੈ ਬਾਣੀ ਪੜਦੇ ਹੈਨ। ਤੇ ਪਰਸਾਦੁ ਗੁਰੂ ਕੇ ਨਮਿਤ ਦੇ ਕੈ ਖਾਂਵਦੇ[4] ਹੈਨ। ਤੇ ਬਸਤ੍ਰ ਗੁਰੂ ਕੇ ਨਮਿਤ ਦੇ ਕੇ ਪਹਿਰਦੇ ਹੈਨ। ਤੇ ਗੁਰੂ ਕੇ ਸਬਦ ਨੂ ਅਠੇ ਪਹਿਰ ਵੀਚਾਰਦੇ ਹੈਨ। ਤੇ ਧਰਮੁ ਦੀ ਕਿਰਤ ਕਰਿ ਕੈ ਦਸਵੰਧ ਗੁਰੂ ਕਾ ਕਢਦੇ ਹੈਨ।੩।

1. ਬਸਡੇ 23 : ਧੂਰਿ।
2. ਬਸਡੇ 23 : ਸਿਖਾ ਦੀ ਪੈਰੀ ਪਵਦੇ ਕਹਿੰਦੇ ਹੈਨ।
ਇਹ ਪਾਠ-ਭੇਦ ਕਿਸੇ ਹੋਰ ਨੁਸਖ਼ੇ ਵਿਚ ਪ੍ਰਾਪਤ ਨਹੀਂ। ਇਸ ਸੋਧ ਨਾਲ ਗੱਲ ਭਾਵੇਂ ਤਰਕਸੰਗਤ ਬਣ ਗਈ ਪਰ ਦਖ਼ਲ-ਅੰਦਾਜ਼ੀ ਹੋਣ ਕਰ ਕੇ ਪ੍ਰਵਾਨ ਨਹੀਂ ਹੋ ਸਕਦੀ।
3. ਬਸਡੇ 23 : ਪਰਾਈ।
4. ਖਰੜਾ ਜੁੱਟ ੳ 2.1, ੳ 2.2; ਅ 2.1, ਅ 2.2, ਅ 3.1, ਅ 3.2 : ਖਾਦੇ।

## ਪਉੜੀ ਚਉਥੀ

ਸਬਦ ਸੁਰਤਿ ਲਿਵਲੀਣ ਹੋਇ ਸਾਧ ਸੰਗਤਿ ਸਚੁ ਮੇਲ ਮਿਲਾਇਆ।
ਹੁਕਮੁ ਰਜਾਈ ਚਲਣਾ ਆਪੁ ਗਵਾਇ ਨ ਆਪੁ ਜਣਾਇਆ।
ਗੁਰਉਪਦੇਸੁ ਅਵੇਸੁ ਕਰ ਪਰਉਪਕਾਰ ਅਚਾਰ ਲੁਭਾਇਆ।
ਪਿਰਮ ਪਿਆਲਾ ਅਪਿਉ ਪੀ ਸਹਜ ਸਮਾਈ ਅਜਰੁ ਜਰਾਇਆ।
ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੇ ਭਲਾ ਮਨਾਇਆ।
ਇਕ ਮਨ ਇਕ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਇਆ।
ਗੁਰਮੁਖ ਸੁਖ ਫਲ ਨਿਜ ਪਦੁ ਪਾਇਆ।੪।

## ਤਿਸ ਦਾ ਵੀਚਾਰ

ਬਹੁਰੋ ਸਾਧ ਸੰਗਤਿ ਵਿਚ ਬੈਠ ਕੇ ਨੇਤ੍ਰ ਭੀ ਤੇ ਸ੍ਰਵਨ ਭੀ ਸਬਦ ਵਲੁ ਰਖਦੇ ਹੈਨ। ਤੇ ਰਿਦਾ ਸਬਦ ਦੀ ਵੀਚਾਰ ਵਲ ਰਖ ਕੇ ਲਿਵ ਦੇ ਵਿਚ [1]ਮਨ ਨੂ ਲੀਣੁ[1] ਕਰਦੇ ਹੈਨ। ਤੇ ਮਨ ਨੂ ਸਬਦ ਦਾ ਮੇਲੀ ਕਰਦੇ ਹੈਨ। ਤੇ ਜਿਉਂ ਜਿਉ ਵਾਹਗੁਰੂ ਕਾ ਹੁਕਮੁ ਹੁੰਦਾ ਹੈ ਤਿਵੈਂ ਤਿਵੈਂ ਮਿਠਾ ਮੰਨ ਕੇ ਕਮਾਂਵਦੇ ਹੈਨ। ਤੇ ਵਿਚੋ ਆਪਾ ਘਟਾਂਵਦੇ ਹੈਨ। ਆਖਦੇ ਹੈਨ ਜੁ ਇਹੁ ਸਭ ਵਡਿਆਈਆਂ ਸਤਿਗੁਰਾਂ ਦੀਆਂ ਹੈਨ। ਅਸੀਂ ਮਹਾਂ ਨੀਚ ਹਾਂ। ਜੋ ਇਸ ਸਰੀਰ ਖਿਣਭੰਗਰ[2] ਥੀਂ ਪਰਉਪਕਾਰ ਹੋਇ ਆਵੈ ਸੋਈ ਅਸਾਂ ਨੂ ਲਾਭ ਹੈ। ਵਾਹਗੁਰੂ ਦਾ ਸਬਦ ਅੰਮ੍ਰਿਤ ਦਾ ਪਿਆਲਾ ਹੈ। ਸਭ ਜੋਗ ਵੈਰਾਗ ਇਸੇ ਵਿਚ ਹੈਨ। ਇਸੁ ਪਿਆਲੇ ਨੂ ਪੀ ਕੇ ਤੇ ਕਾਮ ਕ੍ਰੋਧ ਨੂ ਜਰਦੇ ਹੈਨ। ਕਿਸੇ ਨੂ ਫਿਕਾ ਨਹੀ ਬੋਲਦੇ[3] ਸਬਸੇ ਨਾਲ ਮਿਠਾ ਬੋਲਦੇ ਹੈਨ ਤੇ ਨਿਵ ਚਲਦੇ ਹੈਨ। ਤੇ ਧਰਮ ਦੀ [4]ਕਮਾਈ ਵਿਚੋਂ[4] ਵੰਡ ਖਾਂਵਦੇ[5] ਹੈਨ। ਇੰਦ੍ਰੀਆਂ ਨੂ ਸੰਕੋਚ ਕੇ ਤੇ ਵਾਸਨਾ ਨੂ ਰੋਕ ਕੇ ਗੁਰੂ ਕਾ ਸਬਦੁ ਸੁਣਦੇ ਪੜਦੇ ਹੈਨ। ਕਿਸੇ ਨਾਲ [6]ਦੁਬਿਧਾ ਨਹੀ ਕਰਦੇ। ਸਭਣਾ ਨੂ ਗੁਰੂ ਮੂਰਤੁ ਜਾਣਦੇ ਹੈਨ। ਤੇ ਜਿਨਾਂ ਵਿਚ ਗੁਰਮਤ ਦੇਖਦੇ ਹੈਨ ਉਨਾ ਦੀ ਵਸੇਖ ਕਰਿ ਕੈ ਸੇਵਾ ਕਰਦੇ ਹੈਨ। ਤੇ ਗੁਰਾਂ ਦਾ ਸਬਦ ਗੁਰੂ ਰੂਪ ਜਾਣਦੇ ਹੈਨ। ਜੋ ਮਨ ਦੀ ਕਾਮਨਾ ਹੈ ਸੋ ਸਬਦ ਤੇ ਪ੍ਰਤੀਤ ਕਰਿ ਕੇ ਮੰਗਦੇ ਹੈਨ। ਇਹ ਤਾਂ ਗੁਰੂ ਕੀ ਸਿਖੀ ਦੀ ਰਹੁਰਾਸ ਹੈ। ਪਰੁ ਹੋਰ ਭੀ ਜਿਹੜੇ ਗੁਰੂ ਕੇ ਸਿਖਾਂ ਦੇ ਕਰਮ ਹੈਨ ਸੋ ਭੀ ਮੈ ਤੁਸਾਨੂ ਆਖਦਾ ਹਾਂ।੪।

---

1. ਬਸਡੇ 16, 23; ਨਿਸੰ 37 : ਲੀਣ ਮਨ ਨੂ।
2. ਖਰੜਾ ਜੁੱਟ ਅ 3.1, ਅ 3.2; ਬਸਡੇ 23 : ਛਿਨਭੰਗਰ।
3. ਖਰੜਾ ਜੁੱਟ ਅ 2.2, ਅ 3.1, ਬੋਲਦੇ ਤੋ ਬਾਅਦੇ ਵਾਧੂ ਪਾਠ ਹੈ : ਇਸੇ ਕਰ ਵਿਰਾਗ ਉਤਪਿਤ ਹੁੰਦਾ ਹੈ।
4. ਖਰੜਾ ਜੁੱਟ ਅ 3.2; ਬਸਡੇ 23 : ਕ੍ਰਿਤ ਕਰ ਕੇ।
5. ਖਰੜਾ ਜੁੱਟ ਅ 1.1 : ਖਾਦੇ।
6. ਬਸਡੇ 23 : ਵੈਰ ਵਿਰੋਧ ਦੁਬਿਧਾ।
   ਦੁਬਿਧਾ ਤੋਂ ਪਹਿਲਾਂ 'ਵੈਰ ਵਿਰੋਧ' ਵਧਾਰਾ ਕੇਵਲ ਬਸਡੇ 23 ਵਿਚ ਹੀ ਮਿਲਦਾ ਹੈ।

## ਪਉੜੀ ਪੰਜਵੀ

ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।
ਓਥੇ ਟਿਕੈ ਨ ਭੁਣਹਣਾ ਚਲ ਨ ਸਕੈ ਉਪਰ ਕੀੜੀ।
ਵਾਲਹੁ ਨਿਕੀ ਆਖੀਐ ਤੇਲ ਤਿਲੋ ਲੈ ਕੋਲੂ ਪੀੜੀ।
ਗੁਰਮੁਖਿ ਵੰਸੀ ਪਰਮਹੰਸ ਖੀਰ ਨੀਰ ਨਿਰਨਉ ਚੁੰਜ ਵੀੜੀ।
ਸਿਲਾ ਅਲੂਣੀ ਚਟਣੀ ਮਾਣਕ ਮੋਤੀ ਚੋਗ ਨਵੀੜੀ।
ਗੁਰਮੁਖਿ ਮਾਰਗ ਚਲਣਾ ਆਸ ਨਿਰਾਸੀ ਝੀੜ ਉਝੀੜੀ।
ਸਹਜ ਸਰੋਵਰ ਸਚ ਖੰਡ ਸਾਧ ਸੰਗਤ ਸਚ ਤਖਤ ਹਗੀੜੀ[1]।
ਚੜਿ ਇਕੀਹ ਪਤੁ ਪਵੜੀਆਂ ਨਿਰੰਕਾਰ ਗੁਰ ਸਬਦ ਸਹੀੜੀ।
ਗੁੰਗੇ ਦੀ ਮਠਿਆਈਐ ਅਕਥ ਕਥਾ ਵਿਸਮਾਦ ਵਚੀੜੀ।
ਗੁਰਮੁਖ ਸੁਖ ਫਲ ਸਹਜ ਅਲੀੜੀ।5।

## ਤਿਸਾ ਦਾ ਵੀਚਾਰ

ਗੁਰੂ ਕੀ ਸਿਖੀ ਬਹੁਤ ਸੂਖਮ[2] ਹੈ। ਜੈਸੇ ਖੰਡੇ ਕੀ ਧਾਰ ਉਪਰ ਲੰਘਣਾ ਹੈ ਤੈਸੈ ਕਾਮ ਕ੍ਰੋਧ ਦਾ ਤਿਆਗਣਾ ਹੈ। ਬਹੁਤਿਆਂ ਜਨਮਾਂ ਦਾ ਵਿਅਸਨ ਪਇਆ ਹੈ। ਸੰਤਾਂ ਦੀ ਕ੍ਰਿਪਾ ਕਰਿ ਕੈ ਤਿਆਗੇ ਜਾਂਦੇ ਹੈਨ। ਜੇ ਤਾਂ ਆਪਣੇ ਵਿਚ ਅਭਿਮਾਨੁ ਹੋਵੈ ਤਾਂ ਗੁਰਸਿਖੀ ਦੇ ਮਾਰਗ ਨਹੀ ਟੁਰ ਸਕਦਾ। ਜਿਵੈ ਕੋਲੂ ਵਿਚੋ ਤੇਲ ਪੀੜ ਕਢੀਦਾ ਹੈ ਤਿਵੈ ਸਰੀਰ ਵਿਚੋ ਰਸ ਪੀੜ ਕਢਦੇ ਹੈਨ। ਜੈਸੇ ਹੰਸ ਦੀ ਚੁੰਜ ਖਟੀ ਹੋਂਦੀ ਹੈ। ਤੇ ਦੁਧ ਵਿਚ ਪਾਣੀ ਪਾਇ ਕੇ [3]ਉਸ ਦੇ ਅਗੇ[3] ਰਖਦੇ ਹੈਨ। ਤੇ ਉਹ ਵਿਚ ਚੁੰਜ ਪਾਂਵਦਾ ਹੈ ਤੇ ਦੁਧ ਦੀਆ ਫੁਟੀਆ ਖਾਇ ਲੈਂਦਾ ਹੈ ਤੇ ਪਾਣੀ ਛੋਡ ਦੇਂਦਾ ਹੈ। ਤੈਸੇ ਗੁਰੂ ਦੇ ਸਿਖਾਂ ਦੇ ਮਨ ਵਿਚ ਜੋ ਸਤ ਅਤੇ ਅਸਤ ਦਾ ਵੀਚਾਰ ਹੋਂਦਾ ਹੈ। ਤਾਂ ਦੇਹ ਨੂ ਅਨਿਤ ਜਾਣ ਕੇ ਇਸ ਦਾ ਰਸੁ ਛੋਡ ਦੇਂਦੇ ਹੈਨ। ਤੇ ਪਰਮਾਤਮ ਗਿਆਨ ਕਰ ਸਰੂਪ[4] ਨੂ ਸਤਿ ਜਾਣ ਕੇ ਦ੍ਰਿੜ ਕਰਦੇ[5] ਹੈਨ। ਤੇ ਨਿਹਕਾਮ ਹੋ ਕੇ ਤੇ ਆਪਣਾ ਮਾਨੁ ਵਡਿਆਈ ਛਡ ਕੇ ਸਬਦੁ ਪੜਦੇ ਹੈਨ। ਏਹ ਅਲੂਣੀ ਸਿਲ ਚਟਦੇ ਹੈਨ। ਨਾਮ ਦਾਨ ਇਸਨਾਨ ਵੈਰਾਗ ਏਹ ਮੋਤੀ ਸਬਦੁ ਰੂਪੀ ਸਮੁੰਦਰ ਵਿਚੋਂ ਚੁਗਦੇ ਹੈਨ। ਤੇ ਜਗਤ ਨੂ ਅਨਿਤ ਜਾਣ ਕੇ ਸਭ ਆਸ ਛੋਡ ਕੇ ਇਕ ਵਾਹਗੁਰੂ ਕੀ ਆਸ ਰਖਦੇ ਹੈਨ। ਤੇ ਸਾਧ ਸੰਗਤ ਸਚਖੰਡ ਜਾਣ ਕੇ ਸਬਦ ਨੂ ਨਿਰੰਕਾਰ ਦਾ ਰੂਪ ਜਾਣ ਗੁਰੂ ਕੇ ਤਖਤ ਵਿਚ ਨੇਮ ਨਾਲ ਸਦਾ ਜਾਂਦੇ ਹੈਨ। ਵੀਹ ਵਿਸਵੇ ਜਗਤ ਹੈ ਤੇ ਇਕੀਹਵੀ ਪਤ ਦੀ ਪਉੜੀ[6] ਸਬਦੁ ਨੂ ਸਮਝ ਕੇ ਵਾਹਗੁਰੂ ਦੇ ਭਜਨ ਨੂ ਰਿਦੇ ਵਿਚ ਧਾਰ ਕੈ ਅਕਾਲ

1. ਖਰੜਾ ਜੁੱਟ ਅ 1.1, ਅ 1.3 : ਹਕੀੜੀ।
2. ਸਿਰੈਲਾ 7077 : ਬਰੀਕ।
3. ਖਰੜਾ ਜੁੱਟ ੳ 1.1, ੳ 2.1 : ਪਾਠ ਲੋਪ ਹੈ।
4. ਖਰੜਾ ਜੁੱਟ ੳ 1.1, ੳ 2.2; ਅ 1.2 : ਰਸ।
5. ਸੈਸਲਾ 2827; ਖਾਕਅ 2295, 2300 : ਜਾਣਦੇ।
6. ਭਿੰਨ-ਭਿੰਨ ਖਰੜਿਆਂ ਵਿਚੇ ਸ਼ਬਦ ਜੋੜ ਹਨ : ਪੌੜੀ/ਪਉੜੀ/ਪਵੜੀ।

ਪੁਰਖ ਨਾਲ ਇਕ ਰੂਪ ਹੋਂਦੇ ਹੈਨ। ਜਿਵੈਂ ਗੂੰਗਾ ਮਠਿਆਈ ਖਾਂਦਾ ਹੈ ਤੇ ਮੂਹੌ ਨਹੀ ਕਹਿ ਸਕਦਾ। ਤੈਸੇ ਜੇਹੀ ਬ੍ਰਿਤ ਓਨਾ ਨੂ ਪ੍ਰਾਪਤ ਹੋਈ ਹੈ ਸੋ ਕਹਿ ਨਹੀ ਸਕਦੇ। ਪਰ ਗਿਆਨ ਕਰਿ ਕੈ ਤ੍ਰਿਪਤ ਹੋਇ ਰਹਂਦੇ ਹੈਨ।੫।

## ਪਉੜੀ ਛੇਵੀ

ਗੁਰਮੁਖ ਸੁਖ ਫਲ ਪਿਰਮ ਰਸੁ ਚਰਣੋਦਕ ਗੁਰ ਚਰਣ ਪਖਾਲੇ।
ਸੁਖ ਸੰਪੁਟ ਵਿਚ ਰਖ ਕੈ ਚਰਣ ਕਮਲ ਮਕਰੰਦ ਪਿਆਲੇ।
ਕੌਲਾਲੀ ਸੂਰਜ ਮੁਖੀ ਲਖ ਕਮਲ ਖਿੜਦੇ ਕਲੀਆਲੇ।
ਚੰਦ੍ਰ ਮੁਖੀ ਹੋਇ ਕੁਮਦਨੀ ਚਰਨ ਕਮਲ ਸੀਤਲ ਅਮੀਆਲੇ।
ਚਰਨ ਕਮਲ ਦੀ ਵਾਸਨਾ ਲਖ ਸੂਰਜ ਹੋਵਨ ਭੌਰ ਕਾਲੇ।
ਲਖ ਤਾਰੇ ਸੂਰਜ ਚੜੇ ਜਿਉ ਛਪ ਜਾਨ ਨ ਆਪ ਸਮਾਲੇ।
ਚਰਨ ਕਮਲ ਦਲ ਜੋਤ ਵਿਚ ਲਖ ਸੂਰਜ ਲੁਕ ਜਾਨ ਰਵਾਲੇ।
ਗੁਰੁ ਸਿਖ ਲੈ ਗੁਰਸਿਖ ਸੁਖਾਲੇ।੬।

## ਤਿਸ ਦਾ ਵੀਚਾਰ

ਗੁਰਮੁਖਾਂ ਨੂ ਪ੍ਰੇਮ ਦਾ ਰਸੁ ਗੁਰਾਂ ਦੇ ਚਰਨਾਂ ਦਾ ਧਿਆਨ ਕਰਾਂਵਦਾ[1] ਹੈ। ਤੇ ਸਿਖਾਂ ਦੇ ਚਰਨ ਧੋ ਕੇ ਚਰਨੋਦਕ ਪੀਂਦੇ ਹੈਨ ਤੇ ਸਬਦ ਦਾ ਧਿਆਨ ਕਰਿ ਕੈ ਗਿਆਨ ਰਸ ਪੀਂਦੇ ਹੈਨ। ਮਨ ਆਪਣਾ ਭਵਰ ਦੀ ਨਿਆਈ ਗੁਰਾਂ ਦਾ ਸਬਦੁ ਸੰਪਟ ਵਿਚ ਰਖਦੇ[2] ਹੈਨ। ਜਿਉ ਕਰਿ ਸੂਰਜ ਚੜਿਆਂ[3] ਕਵਲ[4] ਖਿੜਦੇ ਹੈਨ ਤੇ ਕਵੀਆਂ ਮੁਰਝਾਇ ਜਾਂਦੀਆਂ ਹੈਨ। ਤੈਸੇ ਗੁਰਮੁਖਾਂ ਦੇ ਰਿਦੇ ਸਬਦ ਨੂ ਸੁਣ ਕੇ ਪ੍ਰਕਾਸਦੇ ਹੈਨ ਤੇ ਮਨਮੁਖਾਂ ਦੇ ਰਿਦੇ ਮੁਰਝਾਇ ਜਾਂਦੇ ਹੈਨ। ਪਰ ਜੋ ਵਾਹਗੁਰੂ ਕਾ ਸਬਦੁ ਰਿਦੇ ਵਸਾਇੰਦੇ[5] ਹੈਨ ਭਾਵੇਂ ਤਾਮਸੀ ਬਿਰਤ ਵਾਲੇ ਪਾਪੀ ਕਾਲਿਆਂ ਭਵਰਾਂ ਦੀ ਨਿਆਈ ਹੋਵਨ ਸੋ ਭੀ ਗਿਆਨ ਕੇ ਪ੍ਰਕਾਸ ਕਰ ਸਭ ਅੰਨੇਰਾ[6] ਅਗਿਆਨ ਕਾ ਮਿਟਾਵਣ ਜੋਗ ਹੋ ਜਾਂਦੇ ਹੈਨ। ਜਿਉਂ ਕਰ ਸੂਰਜ ਚੜਿਆਂ ਤਾਰੇ ਛਪ ਜਾਂਦੇ ਹੈਨ ਤਿਵੈਂ ਸਬਦੁ ਸੁਣ ਕੈ ਹੋਰ ਮੜੀਆਂ ਮਟਾਂ ਦੀ ਪੂਜਾ ਛਪ ਜਾਂਦੀਆਂ ਹੈਨ। ਹੋਰ ਜਗਤ ਦੇ ਜਿਹੜੇ [7]ਕਰਮ ਤੇ ਬਿਰਤਾਂ ਦੇ ਗਿਆਨ[7] ਹੈਨ ਓਹੁ ਭੀ ਛਪ ਜਾਂਦੇ ਹੈਨ ਜਦ ਸਤਿਗੁਰਾਂ ਦੀ ਸਿਖੀ ਰਿਦੇ ਵਿਚ ਨਿਵਾਸ ਕਰਦੀ ਹੈ।੬।

---

1. ਖਰੜਾ ਵਰਗ ੳ; ਅ 1.1, ਅ 1.2, ਅ 1.3 : ਕਰਦਾ, ਅ 3.1, ਅ 3.2 : ਕਰਦੇ ਹਨ।
2. ਬਸਡੇ 23 : ਕਰਦੇ।
3. ਬਸਡੇ 23 : ਚੜੇ।
4. ਖਰੜਾ ਜੁੱਟ; ੳ 2.1, ੳ 2.2; ਨਿਸੰ 37 : ਕੌਲ।
5. ਖਰੜਾ ਜੁੱਟ; ੳ 2.1, ੳ 2.2; ਅ 1.2, ਅ 2.2 : ਵਸਾਵਦੇ।
6. ਨਿਸੰ 37; ਸੈਸਲਾ 2949 : ਅੰਧੇਰਾ।
7. ਖਰੜਾ ਜੁੱਟ ੳ 2.1, ੳ 2.2; ਨਿਸੰ 37 : ਕਰਮ ਤੇ ਗਿਆਨ ਹੈਨ।

## ਪਉੜੀ ਸਤਵੀ

ਚਾਰ ਵਰਨ ਇਕ ਵਰਨ ਕਰ ਵਰਨ ਅਵਰਨ ਤਮੋਲ ਗੁਲਾਲੇ।
ਅਸਟ ਧਾਤ ਇਕ ਧਾਤ ਕਰ ਵੇਦ ਕਤੇਬ ਨ ਭੇਦ ਵਿਚਾਲੇ।
ਚੰਦਨ ਵਾਸ ਬਣਾਸਪਤ ਅਫਲ ਸਫਲ ਵਿਚ ਵਾਸ ਬਹਾਲੇ।
ਲੋਹਾ ਸੁਇਨਾ ਹੋਇ ਕੈ ਸੁਇਨਾ ਹੋਇ ਸੁਗੰਧ ਵਿਖਾਲੇ।
ਸੋਨੇ ਅੰਦਰ ਰੰਗ ਰਸ ਚਰਨਾਮਤ ਅੰਮ੍ਰਿਤ ਮਤਵਾਲੇ।
ਮਾਣਕ ਮੋਤੀ ਸੁਇਨਿਅਹੁ ਜਗ ਮਗ ਜੋਤ ਹੀਰੇ ਪਰਵਾਲੇ।
ਦਿਬ ਦੇਹ ਦਿਬ ਦਿਸਟ ਹੋਇ ਸਬਦ ਸੁਰਤਿ ਦਿਬ ਜੋਤ ਉਜਾਲੇ।
ਗੁਰਮੁਖ ਸੁਖ ਫਲ ਰਸਕ ਰਸਾਲੇ।੭।

## ਤਿਸ ਦਾ ਵੀਚਾਰ

ਸਤਿਗੁਰਾਂ ਨੇ ਕ੍ਰਿਪਾ ਕਰਿ ਕੇ ਸਿਖਾਂ ਨੂ ਗਿਆਨ ਦੇ ਕਰ ਦੇਹ ਅਭਿਮਾਨ ਨਾਸ ਕਰਿ ਕੇ ਚਾਰ ਵਰਨ ਥੀਂ ਇਕ ਵਰਨ ਕੀਤਾ ਹੈ। ਜਿਉਂ ਕਰਿ ਚੂਨਾ ਉਜਲਾ ਹੋਂਦਾ ਹੈ। ਤੇ ਕਥੁ ਭੂਸਲੀ ਹੋਂਦੀ ਹੈ। ਤੇ ਸੁਪਾਰੀ [1]ਚਿਤ੍ਰ ਮਿਤ੍ਰਾਲਾ ਹੋਂਦਾ ਹੈ[1] ਤੇ ਪਾਨ ਸਾਵਾ ਪੀਲਾ ਹੋਂਦਾ ਹੈ। ਪਰੁ ਜਦ ਬੀੜਾ ਖਾਈਦਾ ਹੈ ਤਾਂ ਰੰਗ ਲਾਲ ਹੋਇ ਜਾਂਦਾ ਹੈ। ਤਿਵੈ ਜਬ ਆਤਮੁ ਗਿਆਨ ਪ੍ਰਾਪਤ ਹੋਂਦਾ ਹੈ ਤਾਂ ਚਾਰੋ ਵਰਨਾਂ ਦਾ ਅਭਿਮਾਨ ਦੂਰ ਕਰਿ ਕੇ ਆਪ ਨੂ ਖਾਲਸਾ ਗੁਰਮੁਖ ਜਾਣਦੇ ਹੈਨ। ਜਿਵੇ ਅਸਟ ਧਾਤਾਂ ਦੀਆਂ ਪੁਤਲੀਆ ਜੋ ਹੋਂਦੀਆਂ ਹੈਨ ਤਾਂ ਪਾਰਸ ਦੇ ਪਰਸਨ ਕਰ ਸਭੇ ਸਵ੍ਰਨ ਹੋਂਦੀਆਂ ਹੈਨ। ਕ੍ਰਿਆ ਹੋਰਨਾ ਪੁਤਲੀਆਂ ਦੀ ਨਿਆਈ ਕਰਦੀਆਂ ਹੈਨ। ਪਰ ਮੁਲ ਸੋਨੇ ਦਾ ਹੋ ਜਾਂਦਾ ਹੈ। ਤੈਸੇ ਗੁਰਾਂ ਕਾ ਸਬਦ ਪਾਰਸ ਹੈ। ਜੋ ਸਿਖ ਚਹੁ ਵਰਨਾਂ ਤੇ ਆਸ੍ਰਮਾਂ ਵਿਚੋ ਸਬਦੁ ਨੂ ਵੀਚਾਰਦੇ ਹੈਨ ਸੋ ਦੇਹ ਅਭਿਮਾਨ ਨੂ ਕਟ ਕੇ ਆਤਮ ਗਿਆਨ ਨੂ ਪ੍ਰਾਪਤ ਹੋ ਕੇ ਸਰੀਰ ਦੇ ਹੁੰਦਿਆਂ ਹੋਰਨਾਂ ਅਗਿਆਨੀਆਂ ਦੀ ਨਿਆਈ ਖਾਨ ਪਾਨ ਆਦਿਕ ਕ੍ਰਿਆ ਕਰਦੇ ਹੈਨ। ਪਰ ਸਰੀਰ ਨੂ ਛਡਿ ਕੇ ਵਾਹਗੁਰੂ ਵਿਚ [2]ਸਮਾਇ ਜਾਂਦੇ ਹੈਨ[2]।

ਤਾਂ ਸਿਖਾਂ ਪ੍ਰਸਨੁ ਕੀਤਾ ਜੀ ਚਾਰ ਵਰਨ ਕੌਨ ਹੈਨ। ਚਾਰ ਆਸ੍ਰਮ ਕੌਨ ਹੈਨ। ਤਾਂ ਭਾਈ ਮਨੀ ਸਿੰਘ ਜੀ ਬਚਨੁ ਕੀਤਾ ਖਤ੍ਰੀ ਬ੍ਰਾਹਮਣ ਸੂਦਰ ਵੈਸ ਚਾਰ ਵਰਨ ਹੈਨ। ਤੇ ਬ੍ਰਹਮਚਾਰੀ ਗ੍ਰਿਹਸਤੀ ਬਾਨਪ੍ਰਸਤੀ ਸੰਨਿਆਸੀ ਚਾਰ ਆਸ੍ਰਮ ਹੈਨ। ਏਹ ਅਸਟ ਧਾਤਾਂ ਹੈਨ ਤੇ ਗੁਰੂ ਕਾ ਸਬਦੁ ਪਾਰਸ ਹੈ। ਜੈਸੇ ਚੰਦਨ ਅਫਲ ਸਫਲ ਬਨਾਸਪਤੀ ਵਿਚ ਵਾਸਨਾ ਪ੍ਰਾਪਤ ਕਰ ਦੇਂਦਾ ਹੈ। ਤੇ ਪਾਰਸ ਲੋਹਾ ਸੋਨਾ ਕਰ ਦੇਂਦਾ[3] ਹੈ। ਪਰੁ ਓਹੁ ਸੋਨਾ ਤਾਂ ਹੋਰਸ ਲੋਹੇ ਨੂ ਸੋਨਾ ਨਹੀਂ ਕਰਦਾ। [4]ਅਰੁ ਗੁਰਾਂ ਦਾ ਸਬਦੁ ਗੁਰਮਤ ਰੂਪੀ ਵਾਸਨਾ[4] ਸਿਖਾਂ ਨੂ ਦੇ ਕੇ ਹੋਰਨਾਂ ਪਾਪੀਆਂ ਧਰਮੀਆਂ ਸਭਸ ਦਾ

1. ਖਰੜਾ ਜੁੱਟ ਅ 1.2, ਅ 1.3, ਅ 2.1, ਅ 2.2 : ਚਿਤ੍ਰ ਪਿਤ੍ਰਾਲੀ ਹੁੰਦੀ/ਹੋਂਦੀ ਹੈ।
ਅ 2.3, ਅ 3.2; ਗੁਨਾਦੇ 233 : ਚਿਤ੍ਰ ਪਿਤ੍ਰਾਲਾ ਹੁੰਦਾ ਹੈ।
ਗੁਨਾਦੇ 834, 999 : ਚ੍ਰਿਤ ਮ੍ਰਿਤਾ ਹੁੰਦਾ ਹੈ।
2. ਬਸਡੇ 23 : ਜਾਇ ਪ੍ਰਾਪਤ ਹੁੰਦੇ ਹਨ।
3. ਖਰੜਾ ਜੁੱਟ ਅ 3.1; ਸਿਰੈਲਾ 7077 : ਕਰਦਾ।
4. ਬਸਡੇ 23 : ਪਰ ਸਿਖ ਗੁਰਾਂ ਥੀਂ ਸਬਦੁ ਗੁਰਮਤਿ ਰੂਪੀ ਵਾਸਨਾ ਪ੍ਰਾਪਤ ਕਰ ਕੇ।

ਕਲਿਆਣ ਕਰਿ ਦੇਂਦਾ ਹੈ। ਤੈਸੇ ਗੁਰਾਂ ਦਾ ਚਰਨਾਮਤ ਜੋ ਪੀਂਵਦੇ ਹੈਨ ਸੋ ਭੀ ਹੀਰੇ ਪਰਵਾਲਿਆ ਦੀ ਨਿਆਈ ਸਭੇ ਅਮੋਲਕ ਹੋਂਦੇ ਹੈਨ। ਜੈਸੇ ਸਿਪ ਸਵਾਤੀ ਬੂੰਦ ਪੀ ਕੇ ਅਮੋਲਕ ਮੋਤੀ ਕਢਦਾ ਹੈ ਤੈਸੇ ਗੁਰੂ ਕੇ ਸਿਖ ਸਬਦੁ ਮਨ ਵਿਚ ਧਾਰ ਕੇ ਨਾਮ ਤੇ ਗਿਆਨ ਅਮੋਲਕ [1]ਮੋਤੀ ਓਨਾ ਦੇ ਮੂਹੋਂ ਨਿਕਲਦੇ[1] ਹੈਨ। ਗੁਰਾਂ ਕਾ ਸਬਦੁ ਸਮਝਣ[2] ਕਰਿ ਦਿਬ ਦਿਸਟ ਹੁੰਦੀ ਹੈ। ਸਰਬ ਵਿਚ ਆਤਮ ਰਾਮ ਜਾਣ ਕੈ ਸਬਦ ਦਾ ਰਸੁ ਚਾਖਦੇ[3] ਹੈਨ।੭।

## ਪਉੜੀ ਅਠਵੀ

ਪਿਰਮ ਪਿਆਲਾ ਸਾਧ ਸੰਗ ਸਬਦੁ ਸੁਰਤਿ ਅਨਹਦ ਲਿਵਲਾਈ।
ਧਿਆਨੀ ਚੰਦ ਚਕੋਰ ਗਤਿ ਅੰਮ੍ਰਿਤ ਦ੍ਰਿਸਟਿ ਸਿਸਟਿ ਵਰਸਾਈ।
ਘਨਹਰ ਚਾਤ੍ਰਿਕ ਮੋਰ ਜਿਉਂ ਅਨਹਦ ਧੁਨਿ ਸੁਣਿ ਪਾਇਲ ਪਾਈ।
ਚਰਣ ਕਵਲ ਮਕਰੰਦ ਰਸੁ ਸੁਖ ਸੰਪਟ ਹੋਇ ਭੌਰ ਸਮਾਈ।
ਸੁਖ ਸਾਗਰ ਵਿਚਿ ਮੀਨ ਹੋਇ ਗੁਰਮੁਖ ਚਾਲ ਨ ਖੋਜ ਖੁਜਾਈ।
ਅਪਿਓ ਪੀਅਣੁ ਨਿਝਰ ਝਰਣ ਅਜਰ ਜਰਣ ਨ ਅਲਖ ਲਖਾਈ।
ਵੀਹ ਇਕੀਹ ਉਲੰਘ ਕੈ ਗੁਰਸਿਖ ਗੁਰਮੁਖ ਸੁਖ ਫਲ ਪਾਈ[4]।
ਵਾਹਗੁਰੂ ਵਡੀ ਵਡਿਆਈ।੮।

## ਤਿਸ ਦਾ ਵੀਚਾਰ

ਏਹ ਸਬਦੁ ਘਰ ਬੈਠ ਕੇ ਭੀ ਪੜੀਂਦਾ ਹੈ। ਪਰ ਜੇ ਸਾਧ ਸੰਗਤਿ ਵਿਚ ਜਾਇ ਕੇ ਕਥਾ ਕੀਰਤਨ ਸੁਣੀਦਾ ਹੈ ਤਾਂ ਉਥੇ ਪਿਰਮ ਦਾ [5]ਪਿਆਲਾ ਪੀਵੀਂਦਾ[5] ਹੈ। ਫੇਰ ਅੰਤਰਮੁਖੀ ਅਨਹਦ ਸਬਦ ਖੁਲ ਜਾਂਦਾ ਹੈ। ਜੈਸੇ ਚੰਦ੍ਰਮਾ ਨੂ ਧਿਆਨ ਲਾਇ ਕੈ ਚਕੋਰ ਦੇਖਦਾ ਹੈ ਤੇ ਅੰਮ੍ਰਿਤ ਕਿਰਣਾ ਪੀਂਵਦਾ ਹੈ ਤਾਂ ਅਗਨ ਭੀ ਉਸ ਨੂ ਸੁਖਦਾਈ ਹੋਂਦੀ[6] ਹੈ। ਤੈਸੇ ਗੁਰੂ ਕੇ ਸਿਖ ਜਬ ਸਬਦ ਦਾ ਧਿਆਨ ਕਰਿ ਕੇ ਸਮਝਦੇ ਹੈਨ ਤਬ ਮਾਇਆ ਦੀ ਕਿਰਤ ਭੀ ਓਨਾ ਨੂ ਪਰਸੁਆਰਥ ਕਰਿ ਕੇ ਸੁਖ ਦੇਂਦੀ ਹੈ। ਜੈਸੇ ਮੋਰ ਮੇਘ ਕੀਆਂ ਧੁਨਾਂ ਨੂ ਸੁਣ ਕੈ ਪ੍ਰਸਨ ਹੋਇ ਕੈ ਪਾਇਲ ਪਾਂਵਦਾ[7] ਹੈ ਤੈਸੇ ਗੁਰੂ ਕੇ ਸਿਖ ਕਥਾ ਕੀਰਤਨ ਨੂ ਸੁਣ ਕੇ ਉਨਾ ਦਾ ਮਨ ਪਇਆ ਪਾਇਲਾਂ ਪਾਂਵਦਾ[7] ਹੈ। ਜਿਵੇ ਭਵਰ ਕਵਲ ਦੀਆਂ ਤੁਰੀਆਂ ਵਿਚ ਬੈਠ ਕੇ ਵਾਸਨਾ ਲੈਂਦਾ ਹੈ ਤਾਂ ਓਸ ਨੂ ਬਾਂਸਾਂ ਦਾ ਬਨੁ ਭੁਲ ਜਾਂਦਾ ਹੈ। ਤੈਸੇ ਸਿਖ ਸਬਦ ਦੇ ਵੀਚਾਰਨ ਵਿਚ ਮਨੁ ਦੇਂਵਦੇ

1. ਬਸਡੇ 23 : ਮੋਤੀ ਮੂਹੋ ਕਢਦੇ।
2. ਬਸਡੇ 23 : ਸਮਝ।
3. ਬਸਡੇ 23 : ਮਾਣਦੇ।
4. ਸਿਰੈਲਾ; 7077, ਸੈਸਲਾ 2827 : ਖਾਈ।
5. ਖਰੜਾ ਜੁੱਟ ਅ 1.3 : ਪ੍ਰੇਮ ਦਾ ਪਿਆਲਾ ਪ੍ਰਾਪਤ ਹੁੰਦਾ ਹੈ।
6. ਖਰੜਾ ਜੁੱਟ ਅ 1.1; ਨਿਸੰ 37 : ਹੁੰਦਾ ਹੈ।
7. ਬਸਡੇ 23 : ਪਾਇੰਦਾ।

ਹੈਨ ਤੇ ਨੇਤ੍ਰ ਤੇ ਕਰਨ ਸਬਦ ਦੇ ਸਾਮੁਹੇ[1] ਰਖਦੇ ਹੈਨ ਤਾਂ ਬਾਹਰ ਦੀ ਗਲ ਓਨਾਂ ਨੂ ਚਿਤ ਨਹੀ ਰਹਿੰਦੀ। ਜੈਸੇ ਸਮੁੰਦਰ ਵਿਚ ਮਛੀ ਦੀ ਚਾਲ ਨਹੀ ਲਖੀ ਜਾਂਦੀ ਤੈਸੇ ਅਠੇ ਪਹਿਰ ਓਨਾ ਦਾ ਮਨੁ ਸਬਦ ਦੇ ਵੀਚਾਰ ਵਿਚ ਰਹਿੰਦਾ ਹੈ। ਗੁਰਸਿਖਾਂ ਦੀ ਚਾਲ ਕੋਈ ਲਖ ਨਹੀ ਸਕਦਾ। ਅੰਮ੍ਰਿਤ ਨਾਮ ਨੂ ਪੀਂਵਦੇ[2] ਹੈਨ। ਤੇ ਪ੍ਰੇਮ ਕਰਿ ਕੇ ਓਨਾ ਦੇ ਇੰਦ੍ਰੀ ਰੂਪੀ ਝਰਨਿਆਂ ਵਿਚੋਂ ਸਬਦ ਦਾ ਰਸਨਾ ਕਰਿ ਕੈ ਉਚਾਰ ਭੀ ਕਰਦੇ ਹੈਨ। [3]ਸੋਈ ਅੰਮ੍ਰਿਤ ਹੈ[3]। ਤੇ ਕਾਮ ਕ੍ਰੋਧ ਨੂ ਅਜਰ ਨੂ ਜਰਦੇ ਹੈਨ। ਪਰ ਆਪਣੀ ਚਾਲ ਕਿਸੇ ਨੂ ਲਖਾਂਵਦੇ ਨਹੀ। ਆਪ ਨੂ ਨੀਚ ਕਹਾਂਵਦੇ[4] ਹੈਨ। ਵੀਹ ਵਿਸਵੇ ਤ੍ਰੈ ਗੁਣ ਹੈਨ ਤੇ ਇਕੀਹ ਤੁਰੀਆ ਪਦ ਹੈ। ਪਰ ਸਿਖ ਤੁਰੀਆ ਥੀਂ ਭੀ ਅਤੀਤ ਹੋਇ ਕੇ ਵਰਤਦੇ ਹੈਨ। ਵਾਹਗੁਰੂ ਦਾ ਜਾਪ ਮਨ ਕਰਿ ਕੈ ਜਪਣਾ ਏਹੁ ਤੁਰੀਆ ਵਡੀ ਵਡਿਆਈ ਹੈ।੮।

## ਪਉੜੀ ਨਾਵੀ

ਕਛੂ ਆਂਡਾ ਧਿਆਨ ਧਰ ਕਰ ਪਰਪਕ ਨਦੀ ਵਿਚ ਆਣੈ।
ਕੂੰਜ ਰਿਦੇ ਸਿਮਰਣੁ ਕਰਿ ਲੈ ਬਚਾ ਉਡਦੀ ਅਸਮਾਣੈ।
ਬਤਕ ਬਚਾ ਤੁਰਤ ਤਰੈ[5] ਜਲ ਥਲ ਵਰਤੈ ਸਹਿਜ ਵਿਡਾਣੈ।
ਕੋਇਲ ਪਾਲੇ ਕਾਵਣੀ ਮਿਲਦਾ ਜਾਇ ਕੁਟੰਬ ਸਿਞਾਣੈ।
ਹੰਸੁ ਵੰਸ ਵਸਿ ਮਾਨਸਰ ਮਾਣਕ ਮੋਤੀ ਚੋਗ ਚੁਗਾਣੈ।
ਗਿਆਨ ਧਿਆਨ ਸਿਮਰਣ ਸਦਾ ਸਤਿਗੁਰ ਸਿਖ ਰਖੇ[6] ਨਿਰਬਾਣੈ।
ਭੂਤ ਭਵਿਖਹੁ ਵਰਤਮਾਨ ਤ੍ਰਿਭਵਣ ਸੋਝੀ ਮਾਣ ਨਿਮਾਣੈ।
ਜਾਤੀ ਸੁੰਦਰ ਲੋਕੁ ਨ ਜਾਣੈ।੯।

### ਤਿਸ ਦਾ ਵੀਚਾਰ

ਹੋਰ ਜੁ ਗੁਰੂ ਹੈਨ ਪ੍ਰਿਥਮੇ ਹੀ ਸਿਖ ਦੇ ਕੈ ਸਿਖਾਂ ਨੂ ਘਰੁ ਬਾਰੁ ਛਡਾਇ ਕੈ ਵੈਰਾਗ ਦਸਦੇ ਹੈਨ। ਤੇ ਸਤਿਗੁਰਾਂ ਨੇ ਕਹਿਆ ਹੈ ਜੁ ਤੁਸੀਂ ਧਰਮ ਦੀ ਕਿਰਤੁ ਕਰਦੇ ਰਹੋ। ਤੇ ਦਵੈ[7] ਵੇਲੇ ਕਥਾ ਕੀਰਤਨ ਸੁਣਿਆ ਕਰੋ। ਰਿਦੇ ਵਿਚ ਸਹਜੇ ਉਦਾਸੀ ਹੋਇ ਆਵੈਗੀ[8]। ਜੈਸੇ ਕਛੂ ਨਦੀ ਵਿਚ ਹੋਂਦਾ ਹੈ ਤੇ ਬਚੇ ਬਰੇਤੀ ਵਿਚ ਰਖਦਾ ਹੈ। ਆਪਣੀ ਦ੍ਰਿਸਟ ਕਰਿ ਪਰਪਕ ਕਰਿ ਕੇ ਨਦੀ ਵਿਚ ਲੈ ਆਂਵਦਾ ਹੈ। ਤੇ ਕੂੰਜ ਬਚਿਆਂ ਨੂ ਸਿਮਰਦੀ ਰਹਿੰਦੀ ਹੈ ਬਚੇ ਕੂੰਜ ਨੂ ਸਿਮਰਦੇ ਹੈਨ। ਤਾਂ ਲੈ ਕੇ ਬਚਿਆਂ ਨੂ ਅਕਾਸ

---

1. ਖਰੜਾ ਜੁੱਟ ਅ 3.2, ਪੰਖੂਚੰ 1187; ਖਾਕਅ 2300 : ਸਾਮਣੇ।
2. ਖਰੜਾ ਜੁੱਟ ਅ 1.1 : ਪੀਂਦੇ।
3. ਖਰੜਾ ਜੁੱਟ ਅ 2.1, ਅ 2.2, ਅ 2.3, ਅ 3.1, ਅ 3.2 : ਪਾਠ ਲੋਪ ਹੈ।
4. ਸਿਰੈਲਾ 7077; ਸਸੈਲਾ 2827 : ਜਾਣਦੇ।
5. ਬਸਡੇ 23; ਸਿਰੈਲਾ 7077 : ਤੁਰਤਰੈ।
6. ਬਸਡੇ 23 : ਸਦਾ।
7. ਖਰੜਾ ਜੁੱਟ ਅ 2.1, ਅ 2.2 : ਦੁਇ।
8. ਨਿਸੰ 37; ਬਸਡੇ 23 : ਹੋਵੈਗੀ।

ਨੂ ਉਡਦੀ ਹੈ। ਬਤਕਿ ਦੇ ਆਂਡੇ ਕੁਕੜੀ ਦੇ ਆਂਡਿਆਂ ਵਿਚ ਰਲਾਇ ਰਖਦੇ ਹੈਨ। ਜੇ ਬਚੇ ਟੁਰਨ ਵਾਲੇ ਹੋਂਦੇ ਹੈਨ ਤਾਂ ਬਤਕ ਪਾਸ ਆਇ ਕੈ ਬੋਲਦੀ ਹੈ ਤਾਂ ਬਚੇ ਬਤਕ ਦੇ ਨਾਲ ਲਗ ਟੁਰਦੇ ਹੈਨ। ਤੇ ਉਨਾਂ ਦੇ ਨਾਲ ਕੁਕੜੀ ਦੇ ਬਚੇ ਭੀ ਲਗੇ ਜਾਂਦੇ ਹੈਨ। ਤੇ ਮੁਰਗੀ ਭੀ ਪਿਛੇ ਲਗੀ ਜਾਂਦੀ ਹੈ। ਪਰੁ ਜਿਥੇ ਤਲਾਉ ਕੇ ਨਦੀ ਹੁੰਦੀ ਹੈ ਤਾਂ ਬਤਕ [1]ਵਿਚ ਜਲ ਦੇ[1] ਤਰਦੀ ਹੈ। ਬਚੇ ਬਤਕ ਦੇ ਭੀ ਵਿਚ ਠਿਲ ਪਉਂਦੇ ਹੈਨ। ਤੇ ਮੁਰਗੀ ਦੇ ਬਚੇ ਤੇ ਮੁਰਗੀ ਫੇਰ ਆਇ ਕੈ ਕਲਰ ਨੂ ਫੋਲਨ ਲਗਦੀ[2] ਹੈ। ਤੈਸੇ ਗੁਰੂ ਕੇ ਸਿਖ ਪਿਛਲਆਂ ਜਨਮਾਂ ਦਾ ਓਨਾ ਨੂ ਸਬਦ ਦਾ ਅਭਿਆਸ ਹੋਂਦਾ ਹੈ। ਤੇ ਸੇਵਕਾਂ ਦੇ ਤੇ ਪੀਰਾਂ ਦੇ ਮਰੀਦਾਂ ਦੇ ਘਰ ਜਨਮ ਲੈਂਦੇ ਹੈਨ। ਪਰੁ ਜਿਸ ਵੇਲੇ ਗੁਰਮੁਖਾਂ ਨੂ ਮਿਲ ਕੇ ਸਬਦੁ ਸੁਣਦੇ ਹੈਨ ਤਾਂ ਉਹ ਭੀ ਚਰਨਾਮਤ ਲੈਕੇ ਸਿਖ ਹੋਂਦੇ ਹੈਨ। ਤੇ ਸਬਦ ਨੂ ਸੁਣ ਕੇ ਅਵਿਦਿਆ ਦੀ ਨਦੀ ਨੂ ਤਰਦੇ ਹੈਨ। ਤੇ ਵਿਖਈ ਫੇਰ ਵਿਖਿਆਂ ਵਿਚ ਵਿਚਰਦੇ ਰਹਿੰਦੇ ਹੈਨ। ਤੇ ਕੋਇਲ [3]ਆਪਣੇ ਆਂਡੇ[3] ਕਾਂਵਣੀ ਦੇ ਆਲਣੇ ਵਿਚ ਪਾਇ ਜਾਂਦੀ ਹੈ। ਪਰੁ ਜੇ ਬਚੇ ਉਡਣ ਵਾਲੇ ਹੋਂਦੇ ਹੈਨ ਤਾਂ ਪਾਸ ਆਣ ਬੋਲਦੀ ਹੈ। ਤਾਂ ਕੋਇਲ ਦੀ ਬੋਲੀ ਪਛਾਣ ਕਰਿ ਉਸ ਦੇ ਬਚੇ ਕੋਇਲ ਨੂ ਜਾਇ ਮਿਲਦੇ ਹੈਨ। ਤੈਸੇ ਗੁਰੂ ਕੇ ਸਿਖ ਸਬਦ ਸੁਣ ਕੇ ਸਿਖਾਂ ਨੂ ਜਾਇ ਮਿਲਦੇ ਹੈਨ। ਤੇ ਹੰਸਾਂ ਦੇ ਬਚੇ ਬਗਲਿਆਂ ਨਾਲ ਉਡ ਕੇ ਹੋਰਨਾਂ ਸਰਾਂ ਤੇ ਜਾਂਦੇ ਹੈਨ। ਤੇ ਉਥੇ ਓਨਾ ਦੀ ਚੋਗ ਨਹੀ ਹੁੰਦੀ ਤਾਂ ਫੇਰ ਮਾਨਸਰੋਵਰ ਤੇ ਮੋਤੀ ਆਣ ਚੁਗਦੇ ਹੈਨ। ਤੈਸੇ ਗੁਰੂ ਕੇ ਸਿਖ ਵਿਖਈਆਂ ਦੀ ਸੰਗਤ ਤਿਆਗ ਕੇ ਫੇਰ ਸਬਦੁ ਗੁਰੂ ਕਾ ਸੁਣ ਕੇ ਪ੍ਰਸੰਨ ਹੋਂਦੇ ਹੈਨ। ਤੈਸੇ ਸਤਿਗੁਰਾਂ ਨੇ ਸਾਧ ਸੰਗਤਿ ਬਣਾਇ ਦਿਤੀ ਹੈ। ਨਿਤ ਸਿਖ ਗਿਆਨ ਧਿਆਨ ਸਿਮਰਣ ਕਰਦੇ ਹੈਨ।

ਵਿਚੇ ਮਾਇਆ ਦੇ [4]ਓਨਾਂ ਨੂ ਉਦਾਸੀ[4] ਹੋਇ ਆਂਵਦੀ ਹੈ। ਜੈਸੇ ਫਲੁ ਤਰੋਵਰ ਥੀਂ ਰਸ ਪੀ ਕੇ ਪਰਪਕ ਹੋਇ ਕੈ ਨਿਆਰਾ ਹੋ ਜਾਂਦਾ ਹੈ। ਤੈਸੇ ਗੁਰੂ ਕਾ ਸਬਦੁ ਸੁਣ ਕੈ ਸਿਖ ਉਦਾਸ ਰਹਿੰਦਾ ਹੈ। ਭੂਤ ਭਵਿਖ ਵਰਤਮਾਨ ਤ੍ਰਿਹਾਂ ਕਾਲਾਂ ਦੀ ਸਿਖ ਨੂ ਸੋਝੀ ਹੋਂਦੀ ਹੈ। ਤੇ ਆਪ ਨੂ ਜਣਾਵਦੇ ਨਹੀ। ਨਿਮਾਣੇ ਹੋਇ ਵਰਤਦੇ ਹੈਨ। ਓਹੁ ਜਾਤੀ ਸੁੰਦਰ ਹੈਨ। ਪਿਛਲਿਆਂ ਜਨਮਾਂ ਦੀ ਸੋਝੀ ਰਖਦੇ ਹੈਨ ਪਰ ਲਖਾਂਵਦੇ ਨਹੀ।੯।

## ਪਉੜੀ ਦਸਵੀ

ਚੰਦਨ[5] ਵਾਸ ਵਣਾਸਪਤ ਬਾਵਣ ਚੰਦਨ ਚੰਦਨ ਹੋਈ।
ਫਲ ਬਿਨੁ ਚੰਦਨ ਬਾਵਨਾ ਆਦ ਅਨਾਦ ਬਿਅੰਤ ਸਦੋਈ[6]।

---

1. ਬਸਡੇ 23 : ਜਲ ਦੇ ਵਿਚ।
2. ਬਸਡੇ 23 : ਲਗ ਜਾਂਦੀ।
3. ਬਸਡੇ 23 : ਆਂਡੇ ਆਪਣੇ।
4. ਖਰੜਾ ਜੁੱਟ ਅ 1.1 ਉਦਾਸੀ ਉਨਾ ਨੂ।
5. ਸਿਰੈਲਾ 7077; ਸੈਸਲਾ 2827 : ਚੰਨਣ।
6. ਖਰੜਾ ਜੁੱਟ ਅ 2.1 : ਅਲੋਈ।

ਚੰਦਨੁ ਬਾਵਨ ਚੰਦਨਹੁ ਚੰਦਨੁ ਵਾਸ ਨ ਚੰਦਨੁ ਹੋਈ[1]।
ਅਸਟ ਧਾਤੁ ਇਕ ਧਾਤੁ ਹੋਇ ਪਾਰਸ ਪਰਸੇ ਕੰਚਨ ਜੋਈ।
ਕੰਚਨ ਹੋਇ ਨ ਕੰਚਨਹੁ ਵਰਤਾਰੇ[2] ਵਰਤੇ ਸਭ ਲੋਈ।
ਨਦੀਆ ਨਾਲੇ ਗੰਗ ਸੰਗ ਸਾਗਰ ਸੰਗਮ ਖਾਰਾ ਸੋਈ।
ਬਗੁਲਾ ਹੰਸੁ ਨ ਹੋਵਈ ਮਾਨਸਰੋਵਰ ਜਾਇ ਖਲੋਈ।
ਵੀਹਾਂ ਦੇ ਵਰਤਾਰੇ ਓਹੀ।੧੦।

## ਤਿਸ ਦਾ ਵੀਚਾਰ

ਐਸੇ ਜੁ ਗੁਰੂ ਕੇ ਸਿਖ ਹੈਨ ਜਿਨਾਂ ਦੇ ਵਿਚ ਏਹ ਲਖਣ ਹੈਨ ਇਕ ਇਕ ਭੀ ਜਿਸ ਦੇਸ ਵਿਚ ਹੋਂਦਾ ਹੈ ਸੋ ਸਾਰੇ ਦੇਸ ਨੂ ਸਿਖੀ ਦਾਨ ਕਰਦੇ ਹੈਨ। ਸਭਸ ਦਾ ਉਧਾਰ ਕਰਦੇ ਹੈਨ। ਜੈਸੇ ਜਿਸ ਬਨ ਮੋ ਬਾਵਨ ਚੰਦਨ ਹੋਂਦਾ ਹੈ ਸੋ ਸਭੇ ਰੁਖ ਸਫਲ ਅਸਫਲ ਚੰਦਨ ਹੁੰਦੇ ਹੈਨ। ਪਰੁ ਆਪ ਚੰਦਨ ਨਿਫਲ ਹੈ। ਤੇ ਸਾਧ ਸੰਗਤਿ ਦੇ ਪ੍ਰਸਾਦ ਤੇ ਪਾਪੀ ਪੁੰਨੀ ਸਭ ਸਬਦੁ ਬਾਣੀ ਸੁਣ ਕੈ ਗਿਆਨ ਨੂ ਪ੍ਰਾਪਤ ਹੋਂਦੇ ਹੈਨ। ਸਭਣਾ ਦਾ ਉਧਾਰ ਹੋਂਦਾ ਹੈ। ਚੰਦਨ ਬਾਵਨ ਥੀ ਜੇਹੜਾ ਚੰਦਨ ਹੋਂਦਾ ਹੈ ਸੋ ਹੋਰ[3] ਬਿਰਖਾਂ ਨੂ ਚੰਦਨ ਨਹੀ ਕਰਦਾ[4]। ਤੇ ਸਾਧ ਸੰਗਤਿ ਥੀਂ ਜੋ ਗਿਆਨ ਨੂ ਪ੍ਰਾਪਤ ਹੋਂਦੇ ਹੈਨ ਸੋ ਹੋਰਨਾ ਨੂ ਭੀ ਗੁਰਮਤ ਪ੍ਰਾਪਤ ਕਰਦੇ ਹੈਨ। ਹੋਰ ਅਸਟ ਧਾਤ ਜੋ ਪਾਰਸ ਨੂ ਪਰਸਦਾ[5] ਹੈ ਸੋ ਸਭ ਸੋਨਾ ਹੋਂਦਾ[6] ਹੈ। ਤੇ ਕੰਚਨ ਹੋਰਸ ਨੂ ਕੰਚਨ ਨਹੀ ਕਰ ਸਕਦਾ। ਨਦੀਆਂ ਨਾਲੇ ਜੇਹੜੇ ਗੰਗਾ ਨਾਲ ਰਲਦੇ ਹੈਨ ਸੋ ਗੰਗਾ ਸਭਣਾ ਨੂ ਪਵਿਤ੍ਰ ਕਰਦੀ ਹੈ। ਤ੍ਰਿਲੋਕੀ ਓਨਾਂ ਨੂ ਪੂਜਦੀ ਹੈ। ਪਰੁ ਸਮੁੰਦ੍ਰ ਨਾਲ ਮਿਲ ਕੈ [7]ਫੇਰ ਪਾਣੀ[7] ਖਾਰਾ ਹੋ ਜਾਂਦਾ ਹੈ। ਤੇ ਬਗੁਲਾ ਹੰਸਾ ਦੇ ਨਾਲ ਹੰਸੁ ਨਹੀ ਹੋ ਜਾਂਦਾ। ਤੇ ਮਾਨਸਰੋਵਰ ਤੇ ਜਾਇ ਬੈਠੇ ਤੇ ਮੋਤੀ ਨਹੀ ਚੁਗਦਾ। ਤੇ ਹੰਸਾਂ ਦਾ ਬਚਾ ਬਗੁਲਿਆਂ ਨਾਲ ਮਿਲ ਕੇ ਹੋਰਨਾ ਸਰਾਂ ਤੇ ਬੈਠਦਾ ਹੈ ਤਾਂ ਓਥੇ ਮੋਤੀ ਨਹੀ ਹੋਂਦੇ। ਤਾਂ ਫੇਰ ਮਾਨਸਰੋਵਰ ਜਾਇ ਬੈਠਦਾ ਹੈ ਤੇ ਮਾਣਕ ਮੋਤੀ ਚੁਗਦਾ ਹੈ। ਤੈਸੇ ਗੁਰੂ ਕੇ ਸਿਖ ਜੁ ਹੈਨ ਸੋ ਇਕੀਹਾਂ ਦੇ ਵਰਤਾਰੇ ਹੈਨ। ਤੁਰੀਆ ਗੁਣ ਵਿਚ ਵਰਤਦੇ ਹੈਨ। ਜੇ ਕੁਸੰਗੀ ਦੇ ਸੰਗਤ ਕਰ ਕੇ ਸੰਤਾਂ ਦੇ ਮਿਲਾਪ ਵਾਲੇ ਵਿਖਿਆਂ ਵਿਚ ਜਾਂਦੇ ਭੀ ਹੈਨ ਤਾਂ ਓਥੇ ਸਬਦ ਦਾ ਪਰਚਾ ਨਹੀ ਹੋਂਦਾ ਤਾਂ ਓਥੋਂ ਉਦਾਸ ਹੋਇ ਕੇ ਫੇਰ ਗੁਰੂ ਕੀ ਬਾਣੀ ਆਨਿ ਸੁਣਦੇ ਹੈਨ। ਤੇ ਕੰਚਨ ਤਾਂ ਹੋਰਸ ਨੂ ਕੰਚਨ ਨਹੀ ਕਰਦਾ[8]। ਤੇ ਜੋ ਸਾਧ ਸੰਗਤਿ ਨੂ ਮਿਲਦੇ ਹੈਨ ਓਨਾ ਨੂ ਗਿਆਨੁ ਪ੍ਰਾਪਤ ਹੋਂਦਾ ਹੈ। ਤਾਂ ਓਨਾ ਦੇ ਮਿਲਣ ਕਰਿ ਹੋਰਨਾ ਨੂ ਭੀ ਗੁਰਮਤਿ

1. ਭਿੰਨ ਭਿੰਨ ਖਰੜਿਆਂ ਦੇ ਪਾਠ ਹੈ: ਓਹੀ/ਕੋਈ/ਜੋਈ/ਹੋਈ।
2. ਖਰੜਾ ਜੁੱਟ ਅ 2.1, ਅ 2.2, ਅ 2.3; ਬਸਡੇ 23 : ਵਰਤਮਾਨ।
3. ਖਰੜਾ ਜੁੱਟ ਅ 1.1, ਅ 1.2, ਅ 1.3, ਅ 2.1, ਅ 2.2, ਅ 2.3 : ਓਹ ਹੋਰ।
4. ਖਰੜਾ ਜੁੱਟ ਅ 2.1, ਅ 2.3 : ਕਰ ਸਕਦਾ।
5. ਖਰੜਾ ਜੁੱਟ ਅ 2.1, ਅ 2.2, ਅ 2.3, ਅ 3.1, ਅ 3.2 : ਪਰਸਦੀ।
6. ਖਰੜਾ ਜੁੱਟ ਅ 2.1, ਅ 2.3 : ਹੁੰਦੀ ਹੈ।
7. ਖਰੜਾ ਜੁੱਟ ੳ 2.1, ੳ 2.2; ਨਿਸੰ 37 : ਪਾਣੀ ਫੇਰ।
8. ਖਰੜਾ ਜੁੱਟ ਅ 2.1; ਸਿਰੈਲਾ 7077 : ਕਰ ਸਕਦਾ।

ਪ੍ਰਾਪਤ ਹੁੰਦੀ ਹੈ। ਤੇ ਬਾਵਨ ਚੰਦਨ ਹੋਰ ਸਭ ਬਿਰਖਾਂ ਨੂ ਚੰਦਨ ਕਰਦਾ ਹੈ। ਪਰ ਬਾਂਸ ਦੇ ਵਿਚ ਚਾਰ ਵਿਕਾਰ ਹੈਨ ਸੋ ਚੰਦਨ ਨਹੀ ਹੋਂਦਾ। ਇਕ ਆਪ ਨੂ ਵਡਾ ਜਾਣਦਾ ਹੈ। ਦੂਜਾ ਵਿਚੋਂ ਪੋਲਾ ਹੈ। ਤੀਜਾ ਵਿਚ ਗੰਢਾਂ ਹੈਨ। ਚੌਥਾ ਵਰਨ ਦੋਖੀ ਹੈ। ਜਿਸ ਬਾਂਸ ਨਾਲ ਖਹਿੰਦਾ ਹੈ ਸੋ ਦੋਨੋ ਜਲਦੇ ਹੈਨ। ਓਨਾ ਦੇ ਨਾਲ ਬਨਾਸਪਤੀ ਭੀ ਜਲ ਜਾਂਦੀ ਹੈ। ਪਰ ਗੁਰੂ ਕੇ ਸਿਖ ਚੈਤੰਨ ਹੈਨ। ਆਪਣੀ ਬ੍ਰਿਤ ਦੇ ਜੋ ਸਾਖੀ ਹੋਂਦੇ ਹੈਨ ਤੇ ਖੋਟੀ ਬ੍ਰਿਤ ਛੋਡ ਦੇਂਦੇ ਹੈਨ ਓਨਾ ਦਾ ਭੀ ਕਲਿਆਣ ਹੋ ਜਾਂਦਾ ਹੈ। ਪਰ ਜੋ ਗੁਰੂ ਕੇ ਸਿਖਾਂ ਦਾ ਸੰਗ ਕਰਦਾ ਹੈ ਫੇਰ ਉਹ ਕੁਸੰਗ ਵਿਚ ਖੜਾ[1] ਨਹੀ ਹੁੰਦਾ।੧੦।

## ਪਉੜੀ ਯਾਰਵੀ

ਗੁਰਮੁਖ ਇਕੀਹ ਪਉੜੀਆ ਗੁਰਮੁਖ ਸੁਖ ਫਲ ਨਿਜ ਘਰ ਹੋਈ[2]।
ਸਾਧ ਸੰਗਤ ਹੈ ਸਹਜ ਘਰ ਸਿਮਰਣ ਦਰਸ ਪਰਸ ਗੁਣ ਗੋਈ।
ਲੋਹਾ ਸੁਇਨਾ ਹੋਇ ਕੈ ਸੁਇਨਿਅਹੁ ਸੁਇਨਾ ਜਿਉ ਅਵਲੋਈ।
ਚੰਦਨ ਬੋਹੇ[3] ਨਿੰਮ ਵਣ ਨਿੰਮਹੁ ਚੰਦਨ ਬਿਰਖ ਪਲੋਈ।
ਗੰਗੋਦਕ ਚਰਣੋਦਕਹੁ ਗੰਗੋਦਕ ਮਿਲਿ ਗੰਗਾ ਹੋਈ।
ਕਾਗਹੁ ਹੰਸ ਸੁਵੰਸ ਹੋਇ ਹੰਸਹੁ ਪਰਮਹੰਸ ਵਿਰਲੋਈ।
ਗੁਰਮੁਖ ਵੰਸੀ ਪਰਮਹੰਸ ਕੂੜ ਸਚੁ ਨੀਰ ਖੀਰ ਵਿਲੋਈ।
ਗੁਰ ਚੇਲਾ ਚੇਲਾ ਗੁਰ ਹੋਈ।੧੧।

## ਤਿਸ ਦਾ ਵੀਚਾਰ

ਤ੍ਰਿਹੁ ਗੁਣਾ ਦਾ ਵਰਤਾਰਾ ਜੋ ਹੈ ਸੋ ਵੀਹ ਵਿਸਵੇ ਬਹੁਤ ਹੈ। ਤੇ ਚੌਥੇ ਗੁਣ ਵਿਚ ਗੁਰੂ ਕੇ ਸਿਖ ਵਿਰਲੇ ਵਰਤਦੇ ਹੈਨ। ਤ੍ਰੈ ਗੁਣ ਕੇਹੜੇ ਹੈਨ। ਜਾਗ੍ਰਤ ਜੋ ਹੈ ਸੋ ਸਾਂਤਕੀ ਗੁਣ ਹੈ। ਅਰੁ ਸੁਪਨ ਜੋ ਹੈ ਸੋ ਰਾਜਸੀ ਗੁਣ ਹੈ। ਅਰੁ ਸੁਖੋਪਤ ਜੋ ਹੈ ਸੋ ਤਾਮਸੀ ਗੁਣ ਹੈ। ਅਰੁ ਸਮਾਧ ਜੁ ਹੈ [4]ਤਿਨਾਂ ਹੀ ਬਿਵਸਥਾ ਵਿਚ ਭਜਨ ਦੇ ਵਿਚ ਜੁੜੇ ਰਹਣਾ[4] ਸੋ ਤੁਰੀਆ ਹੈ। ਸੋ ਗੁਰਮੁਖ ਸਦਾ ਸਮਾਧ ਵਿਚ ਰਹਿੰਦੇ ਹੈਨ। ਜੋਗੀਆਂ ਦੀ ਹਠ ਸਮਾਧ ਹੈ। ਜੋ ਇੰਦ੍ਰੀਆ ਤੇ ਵਾਸਨਾ ਰੋਕਦੇ ਹੈਨ ਤਾਂ ਸਮਾਧ ਹੁੰਦੀ ਹੈ। ਪਰੁ ਜੇ ਉਤਰਦੇ ਹੈਨ ਤਾਂ ਇੰਦ੍ਰੀਆਂ ਦੇ ਰਸਾਂ ਵਿਚ ਪਰਚ ਜਾਂਦੇ ਹੈਨ। ਤੇ ਸਿਖਾਂ ਦੀ ਸਹਜ ਸਮਾਧ ਹੈ। ਅਠੇ ਪਹਿਰ ਓਨਾ ਦੇ ਕਥਾ ਕੀਰਤਨ ਬਾਣੀ ਵਿਚ ਗੁਜਰਦੇ ਹੈਨ। ਤੇ ਓਨਾ ਦੇ ਸਵਾਸ ਬਿਰਥਾ ਨਹੀ ਜਾਂਦੇ। ਓਹੁ ਇਕੀਹਾਂ ਦੇ ਵਰਤਾਰੇ ਵਰਤਦੇ ਹੈਨ। [5]ਓਨਾ ਦਾ ਜੋ ਚਰਣੋਦਕ ਸਿਖ ਪੀਂਵਦੇ ਹੈਨ[5] ਸੋ ਭੀ ਗੰਗਾ ਦੇ ਸਮਾਨ

---

1. ਖਰੜਾ ਜੁੱਟ ਅ 2.1, ਅ 2.2 : ਭੀ ਖੜਾ।
2. ਖਰੜਾ ਜੁੱਟ ਅ 3.1, ਅ 3.2 : ਭੋਈ।
3. ਨਿਸੰ 37 : ਬੋਏ।
4. ਨਿਸੰ 37; ਬਸਡੇ 23; ਗੁਨਾਦੇ 999 : ਪਾਠ ਲੋਪ ਹੈ।
5. ਇਹ ਪਾਠ-ਭੇਦ ਤਿੰਨਾਂ ਖਰੜਿਆਂ ਦਾ ਇਕ ਮੂਲ ਦੇ ਹੋਣ ਦਾ ਪ੍ਰਮਾਣ ਹੈ। ਖਰੜਾ ਵਰਗ ੳ : ਪਾਠ ਲੋਪ ਹੈ; ਗੁਨਾਦੇ 834 ਵਿਚ ਪਿੱਛੋਂ ਸੁਧਾਈ ਕਰ ਕੇ ਹਾਸ਼ੀਏ ਵਿਚ ਦਿੱਤਾ ਹੈ। ਖਰੜਿਆਂ ਦੀ ਵਰਗ ਵੰਡ ਲਈ ਇਹ ਮਹੱਤਵਪੂਰਣ ਪਾਠ-ਭੇਦ ਹੈ।

ਜਗਤ ਨੂ ਪਵਿਤਰ ਕਰਨ ਵਾਲੇ ਹੋਇ ਜਾਂਦੇ ਹੈਨ। ਕਾਗ ਹੰਸਾ ਦੀ ਸੰਗਤ ਮਿਲ ਕੈ ਮੋਤੀ ਨਹੀ ਚੁਗਦੇ। [1]ਤੇ ਨੀਰ ਖੀਰ ਨੂ ਨਿਰਾਲਾ ਨਹੀ ਕਰਦੇ[1]। ਤੇ ਗੁਰੂ ਕੇ ਸਿਖਾਂ ਦੀ ਸਾਧ ਸੰਗਤ ਕੀਤਿਆਂ ਨਾਲੇ ਸਬਦੁ ਰੂਪੀ ਮੋਤੀਆਂ ਦਾ ਅਹਾਰ ਹੁੰਦਾ ਹੈ ਸਾਥ ਹੀ ਸਚ ਅਰੁ ਝੂਠ ਦਾ ਨਿਰਨਉ ਹੁੰਦਾ ਹੈ। ਸੋ ਸਿਖ ਭੀ ਗੁਰਾਂ ਦੇ ਗਿਆਨ ਨੂ ਪ੍ਰਾਪਤ ਹੋ ਕੈ ਹੋਰਨਾ ਦੇ ਉਧਾਰ ਕਰਨ ਜੋਗ ਹੁੰਦੇ ਹੈਨ।੧੧।

## ਪਉੜੀ ਬਾਰਵੀ

ਕਛੂ ਬਚਾ ਨਦੀ ਵਿਚ ਗੁਰਮੁਖ ਲਹਰ ਨ ਭਉਜਲ ਵਿਆਪੈ।
ਕੂੰਜ ਬਚਾ ਲੈ ਊਡਰੈ ਸੁੰਨ ਸਮਾਧ ਅਗਾਧ ਨ ਜਾਪੈ।
ਹੰਸ ਵੰਸੁ ਹੈ ਮਾਨਸਰ ਸਹਜ ਸਰੋਵਰ ਵਡ ਪਰਤਾਪੈ।
ਬਤਕ ਬਚਾ ਕੋਇਲੈ ਨੰਦ ਨੰਦਨ ਬਸੁਦੇਵ[2] ਮਿਲਾਪੈ।
ਰਵਿ ਸਸਿ ਚਕਵੀ ਤੇ ਚਕੋਰ ਸਿਵ ਸਕਤੀ ਲੰਘ ਵਰੈ ਸਰਾਪੈ।
ਅਨਿਲ ਪੰਖ ਬਚਾ ਮਿਲੇ ਨਿਰਾਧਾਰ ਹੋਇ ਸਮਝੈ ਆਪੈ।
ਗੁਰਸਿਖੀ ਸੰਧ ਮਿਲਾਵੜਾ[3] ਸਬਦੁ ਸੁਰਤਿ ਪਰਚਾਇ ਪਛਾਪੈ।
ਗੁਰਮੁਖ ਸੁਖ ਫਲ ਥਾਪ ਅਥਾਪੈ[4]।੧੨।

## ਤਿਸ ਦਾ ਵਿਚਾਰ

ਜੈਸੇ ਕਛੂ ਬਚੇ ਨੂ ਬਰੇਤੀ ਵਿਚ ਪਰਪਕ ਕਰਿ ਕੇ ਨਦੀ ਵਿਚ ਲਿਆਂਵਦਾ ਹੈ। ਤੇ ਭਉਜਲ ਦੀ ਲਹਰ ਉਸ ਨੂ ਨਹੀ ਵਿਆਪਦੀ। ਤੇ ਕੂੰਜ ਬਚੇ ਨੂ ਆਪਣੇ ਸਿਮਰਣ ਕਰਿ ਕੈ ਪਰਪਕ ਕਰਿ ਕੈ ਅਕਾਸ ਵਿਚ ਲੈ ਉਡਦੀ ਹੈ। ਬਤਕ ਬਚੇ ਨੂ ਨਦੀ ਵਿਚ ਲੈ ਤਰਦੀ ਹੈ। ਤੇ ਕੋਇਲ ਬਚੇ ਨੂ ਕਾਂਵਣੀ ਦੇ ਆਲਣੇ ਵਿਚੋ ਕਢ ਕੇ ਅੰਬ ਦੇ ਬਿਰਖ ਤੈ ਲੈ ਜਾਂਦੀ ਹੈ। ਤੇ ਸ੍ਰੀ ਕ੍ਰਿਸਨ ਮਹਾਰਾਜ ਜੀ ਨੰਦ ਦੇ ਘਰ ਵਸ ਕੇ ਆਪ ਨੂ ਗੋਪ ਕਹਾਂਵਦੇ ਸਿਨ। ਜਿਸ ਵੇਲੇ ਬਾਸਦੇਵ ਦਾ ਮਿਲਾਪ ਹੋਇਆ ਫੇਰ ਖਤ੍ਰੀ ਧਰਮ ਕਰਿ ਕੇ ਗੋਪਾਂ ਨੂ ਨ ਮਿਲੇ। ਤੈਸੇ ਗੁਰੂ ਕੈ ਸਿਖ ਸਿਖਾਂ ਨੂ ਸਬਦ ਦੀ ਸੋਝੀ ਦੇ ਕੈ ਆਤਮ ਗਿਆਨ ਕਰ ਪਰਪਕ ਕਰਦੇ ਹੈਨ। ਦੇਹ ਅਭਿਮਾਨ ਉਨਾਂ ਦਾ ਮਿਟ ਜਾਂਦਾ ਹੈ। ਤੇ ਜੀਵਨ ਮੁਕਤ ਹੋਇ ਕੈ ਵਿਚਰਦੇ ਹੈਨ। ਆਪਣੀ ਧਰਮ ਦੀ ਕਿਰਤ ਕਰਿ ਕੈ ਵੰਡ ਖਾਂਦੇ ਹੈਨ। ਤੇ ਦੇਹ ਅਭਿਮਾਨ ਨੂ ਛੋਡ ਕੇ ਨਿਮਾਣੇ ਹੋਇ ਵਰਤਦੇ ਹੈਨ। ਤੇ ਫੇਰ ਅਗਿਆਨ ਦੀ ਕ੍ਰਿਆ ਨਹੀ ਕਰਦੇ। ਤੇ ਫੇਰ ਸਿਖਾਂ ਪ੍ਰਸਨ ਕੀਤਾ ਜੁ ਐਸੇ ਗਿਆਨਵਾਨ ਜੋ ਜੀਵਨ ਮੁਕਤ ਹੋਇ ਕੇ ਵਰਤਦੇ ਹੈਨ ਸੋ ਅਗਲਿਆਂ ਜੁਗਾਂ ਵਿਚ ਕੋਈ ਵਿਰਲੇ ਸੁਣੀਦੇ ਹੈਨ। ਇਸ ਕਲਜੁਗ ਵਿਚ ਤਾਂ ਕੋਈ ਨਦਰ ਨਹੀ ਆਂਵਦੇ।

---

1. ਨਿਸੰ 37; ਬਸਡੇ 23; ਗੁਨਾਦੇ 999: ਪਾਠ ਲੋਪ ਹੈ।
2. ਬਸਡੇ 23: ਵਾਸਦੇਵ।
3. ਖਰੜਾ ਜੁੱਟ ਅ 2.1: ਮਿਲਾਪੜਾ।
4. ਬਸਡੇ 23: ਉਥਾਪੈ।

ਤਾਂ ਭਾਈ ਮਨੀ ਸਿੰਘ ਜੀ ਬਚਨੁ ਕੀਤਾ। ਜਿਵੈਂ ਤੁਸਾਂ ਪ੍ਰਸਨ ਕੀਤਾ ਹੈ ਤਿਵੈਂ ਭਾਈ ਗੁਰਦਾਸ ਥੀਂ ਸਿਖਾਂ ਪੁਛਿਆ ਸੀ ਜੋ ਕਲਜੁਗ ਵਿਚ ਤਾਂ ਏਡੇ ਤਪ ਭੀ ਨਹੀ ਸਾਧੇ ਜਾਂਦੇ। ਏਡੇ ਜੋਗ ਭੀ ਨਹੀ ਹੋ ਸਕਦੇ। ਏਡੇ ਜਗੁ ਭੀ ਨਹੀ ਹੋ ਸਕਦੇ। ਅਜੇਹੇ ਬਿਬੇਕਵਾਨ ਭਗਤ ਕਲਜੁਗ ਵਿਚ ਤਾਂ ਦੁਰਲਭ ਹੈਨ। ਤਾਂ ਭਾਈ ਗੁਰਦਾਸ ਜੀ ਵਚਨੁ ਕੀਤਾ। ਜੈਸੇ ਸਕਾਲ ਦੇ ਸਮੇ [1]ਕਿਸੇ ਦੇਸ[1] ਵਿਚ ਕੋਈ ਸਾਧ ਪਰਾਹੁਣ ਜਾਂਦਾ ਹੈ। ਜੇ ਉਸਦੀ ਵਡੀ ਸੇਵਾ ਟਹਲ ਸਭ ਪਦਾਰਥਾਂ ਕਰਿ ਕਰੀਦੀ ਹੈ ਤਾਂ ਪ੍ਰਸੰਨ ਹੋਂਦਾ ਹੈ। ਪਰ ਜੇ ਅੰਨ ਕਾਲ ਦੇ ਸਮੇ ਪਰਾਹੁਣੇ ਨੂ ਪ੍ਰਸਾਦਿ ਪਾਣੀ ਜੁਗਤਿ ਨਾਲ ਭੀ ਸੇਵਾ ਕਰੀਂਦੀ ਹੈ ਤਾਂ ਓਹੁ ਬਹੁਤ ਪ੍ਰਸੰਨ[2] ਹੋਂਦਾ ਹੈ। ਜੁ ਅਜੇਹੇ ਸਮੇ ਕੋਈ ਕਿਸੇ ਦੀ ਸੇਵਾ ਨਹੀ ਕਰਦਾ। ਤਾਂ ਇਸ ਅਸਾਡੀ ਟਹਲ ਕੀਤੀ ਹੈ। ਅਸੀਂ ਬਹੁਤ ਪ੍ਰਸੰਨ[2] ਹਾਂ। ਤੈਸੇ ਹੋਰਨਾ ਜੁਗਾਂ ਵਿਚ ਜਗ ਹੋਮ ਤਪ ਜੋਗ ਸਭ ਕਰਮ ਹੋ ਸਕਦੇ ਸਿਨ। ਤਾਂ ਕਈ ਹਜਾਰ ਬਰਸਾਂ ਤੀਕ ਜਗ ਤੇ ਤਪ ਤੇ ਹੋਮ ਤੇ ਪੂਜਾ ਕਰਦੇ ਸਿਨ ਤਾਂ ਭਗਵਾਨ ਪ੍ਰਸੰਨ ਹੋਂਦਾ ਸੀ। ਤੇ ਇਸ ਕਲਜੁਗ ਵਿਚ ਜੋ ਧਰਮ ਦੀ ਕ੍ਰਿਤ ਕਰਿ ਕੇ ਵੰਡ ਖਾਂਦੇ[3] ਹੈਨ। ਤੇ ਗਿਆਨ ਅਗਨ ਕਰਿ ਕੈ ਜਿਨਾਂ ਦੇਹ ਅਭਿਮਾਨ ਦਗਧ ਕੀਤਾ ਹੈ। ਤੇ ਸਾਧ ਸੰਗਤਿ ਟੁਰ ਜਾਂਦੇ ਹੈਨ। ਤੇ ਗੁਰਾਂ ਦੇ ਸਬਦੁ ਤੇ ਦ੍ਰਿੜ ਪਰਤੀਤ ਰਖਦੇ ਹੈਨ। ਤੇ ਓਨਾ ਨੂ ਵਾਹਗੁਰੂ ਤੁਰਤ ਹੀ ਆਪਣੀ ਪ੍ਰੇਮ ਭਗਤਿ ਦੇ ਕੈ ਉਧਾਰ ਕਰਿ ਲੈਂਦਾ ਹੈ।

ਗੁਰੂ ਨਾਨਕ ਜੀ ਦਾ ਔਤਾਰੁ ਜਗਤਿ ਦੇ ਉਧਾਰ ਵਾਸਤੇ ਹੀ ਹੋਆ ਹੈ। ਜੇਹੜੇ ਤਾਂ ਰਖੀਸੁਰ ਮੁਨੀਸਰ ਗੋਸਟਾਂ ਕਰਿ ਕੈ ਉਧਾਰ ਕੀਤੇ ਹੈਨ ਉਨਾਂ ਦੀ ਸੰਖਿਆ ਗਣੀ ਨਹੀ ਜਾਂਦੀ। ਪਰ ਜਿਤਨੇ ਸਿਖਾਂ ਦਾ ਉਧਾਰੁ ਹੋਆ ਹੈ ਤੇ ਓਨਾ ਦੇ ਪਿਛੇ ਸਭ ਦੇਸ ਦਾ ਉਧਾਰੁ ਹੋਆ ਹੈ ਓਹੁ ਭੀ ਸਭੇ ਨਹੀ ਗਿਣੇ ਜਾਂਦੇ। ਪਰ ਜੇਹੜੇ [4]ਮੇਰੇ ਸਮਝਣ[4] ਵਿਚ ਆਂਵਦੇ ਹੈਨ ਤਿਨਾਂ ਦੇ [5]ਨਾਉਂ ਥਾਉਂ[5] ਮੈਂ ਤੁਸਾਨੂ ਉਚਾਰ ਕਰਿ ਕੇ ਸੁਣਾਵਦਾ ਹਾਂ।੧੨।

## ਪਉੜੀ ਤੇਰਵੀ

ਤਾਰੂ ਪੋਪਟੁ ਤਾਰਿਆ ਗੁਰਮੁਖ ਬਾਲ ਸੁਭਾਇ ਉਦਾਸੀ।
ਮੂਲਾ ਕੀੜ ਵਖਾਣੀਐ ਚਲਿਤੁ ਅਚਰਜ ਲੁਭਤ ਗੁਰਦਾਸੀ।

---

1. ਭਿੰਨ-ਭਿੰਨ ਖਰੜਿਆਂ ਵਿਚ ਪਾਠ ਹੈ : ਕਿਸੇ ਦੇ/ਕਿਸੇ ਪਾਸ/ਕਿਸੇ ਵਿਚ/ਕਿਸੇ ਵਲ/ਕਿਸੇ ਘਰ। ਖਰੜਾ ਜੁੱਟ; ਅ 1.1, ਅ 1.2, ਅ 1.3, ਅ 2.1, ਅ 2.3, ਅ 3.1, ਅ 3.2 ਵਿਚ ਪਾਠ 'ਕਿਸੇ ਦੇਸ' ਹੈ ਜੋ ਬਹੁਗਿਣਤੀ ਅਤੇ ਮੁੱਖ ਧਾਰਾ ਨਾਲ ਸੰਬੰਧਤ ਹੋਣ ਕਰਕੇ ਮੂਲ ਪਾਠ ਸਹੀ ਹੁੰਦਾ ਹੈ। ਇਸ ਪਾਠ-ਭੇਦ ਵਿਚ ਧਾਂਦਲੀ 'ੳ' ਵਰਗ ਵਾਲੇ ਖਰੜਿਆਂ ਵਿਚ ਵਧੇਰੇ ਵਿਆਪਕ ਰੂਪ ਵਿਚ ਮਿਲਦੀ ਹੈ। ਕੁੱਲ ਪ੍ਰਾਪਤ ਖਰੜਿਆਂ ਵਿੱਚੋਂ ਕੇਵਲ ਇਕ ਨੁਸਖ਼ੇ, ਬਸਡੇ 23, ਵਿਚ ਪਾਠ 'ਕਿਸੇ ਨਗਰ' ਹੈ। ਇਹ ਨੁਸਖ਼ਾ ਬਹੁਤਾ ਪੁਰਾਣਾ ਨਹੀਂ। ਇਸ ਦਾ ਉਤਾਰਕ ਪਾਠ ਨਾਲ ਖੁਲ੍ਹ ਲੈਣ ਦੀ ਪਰਵਿਰਤੀ ਦਾ ਸ਼ਿਕਾਰ ਹੈ। ਇਸ ਇਕੱਲੀ-ਕਹਿਰੀ ਮਿਸਾਲ, ਜੋ ਬਾਕੀ ਸਮੁੱਚੇ ਖਰੜਾ-ਸਮੂਹ ਦੇ, ਪਰੋਖ ਰੂਪ ਵਿਚ, ਵਿਰੋਧ ਵਿਚ ਖੜੀ ਹੈ, ਨੂੰ ਸਹੀ ਪਾਠ ਨਹੀਂ ਮੰਨਿਆ ਜਾ ਸਕਦਾ।
2. ਖਰੜਾ ਜੁੱਟ ਅ 2.1, ਅ 2.2, ਅ 2.3 : ਰਾਜੀ।
3. ਖਰੜਾ ਜੁੱਟ ਅ 2.1, ਅ 2.2; ਅ 3.1, ਅ 3.2 : ਖਾਵਦੇ।
4. ਬਸਡੇ 23 : ਮੇਰੀ ਸਮਝ।
5. ਖਰੜਾ ਜੁੱਟ ਅ 1.1 : ਨਾਵ ਥਾਵ।

ਪਿਰਥਾ ਖੇੜਾ[1] ਸੋਇਰੀ[2] ਚਰਣ ਸਰਣ ਸੁਖ[3] ਸਹਜ ਨਿਵਾਸੀ।
ਭਲਾ ਰਬਾਬ ਵਜਾਇਦਾ ਮਜਲਸ ਮਰਦਾਨਾ ਮੀਰਾਸੀ।
ਪਿਰਥੀ ਮਲ ਸਹਗਲੁ ਭਲਾ ਰਾਮਾ ਡਿਡੀ ਭਗਤਿ ਅਭਿਆਸੀ।
ਦੌਲਤ ਖਾ ਲੋਦੀ ਭਲਾ ਹੋਆ ਜਿੰਦ ਪੀਰ ਅਬਿਨਾਸੀ।
ਮਾਲੋ ਮਾਂਗਾ ਸਿਖ ਦੁਇ ਗੁਰਬਾਣੀ ਰਸ ਰਸਕ ਬਿਲਾਸੀ।
ਸਨਮੁਖ ਕਾਲੂ ਆਸ ਧਾਰ ਗੁਰਬਾਣੀ ਦਰਗਹ ਸਾਬਾਸੀ।
ਗੁਰਮਤਿ ਭਾਉ ਭਗਤਿ ਪਰਗਾਸੀ।੧੩।

### ਤਿਸ ਦਾ ਵੀਚਾਰ

ਤਾਰੂ ਪੋਪਟ ਸਿਖ ਪਹਿਲੀ ਪਾਤਿਸਾਹੀ ਨੂ ਮਿਲਿਆ ਹੈ। ਬਰਸਾਂ ਦਸਾਂ ਦੀ ਆਰਜਾ ਓਸ ਦੀ ਹੈਸੀ। ਸਾਹਿਬ ਦੇ ਦਰਸਨ ਨੂ ਆਇਆ ਤੇ ਅਰਦਾਸ ਕੀਤੀਅਸੁ। ਜੋ ਗਰੀਬ ਨਿਵਾਜ ਸੁਣਿਆ ਹੈ ਜੁ ਸੰਤਾ ਨੂ ਮਿਲਦਾ ਹੈ ਤਿਸ ਨੂ ਸਾਂਤ ਪ੍ਰਾਪਤ ਹੁੰਦੀ ਹੈ। ਮੈ ਭੀ ਤੁਸਾਡੀ ਸਰਨਿ ਆਇਆ ਹਾਂ।

ਤਾਂ ਸਾਹਿਬ ਬਚਨੁ ਕੀਤਾ ਭਾਈ ਤਾਰੂ ਅਜੇ ਤੇਰੀ ਛੋਟੀ ਅਵਸਥਾ ਹੈ। ਤੁਧ ਆਪਣੇ ਘਰ ਬਾਰ ਦਾ ਸੁਖ ਕੋਈ ਨਹੀ ਮਾਣਿਆ। ਤੈਨੇ ਪਰਮੇਸਰ ਦੀ ਗਲ ਕਿਥੌ ਜਾਤੀ ਹੈ। ਤਾਂ ਅਗੋ ਓਹੁ ਬੋਲਿਆ ਜੋ ਜੀ ਮੇਰੀ ਮਾਈ ਅਗਨਿ ਜਲਾਵਣ[4] ਲਗੀ ਸੀ। ਜੋ ਪਹਿਲੇ ਨਿਕੀਆਂ ਲਕੜੀਆਂ ਨੂ ਅਗਨ ਲਗੀ ਤਾਂ ਪਿਛੋ ਵਡੀਆਂ ਭੀ ਬਲੀਆਂ। ਤਾਂ ਮੇਰੇ ਮਨ ਵਿਚ ਭੌ ਆਇਆ ਜੋ ਮੈ ਭੀ ਸਾਧਾਂ ਨੂ ਮਿਲਾਂ ਜੋ ਮੇਰਾ ਭੀ ਕਲਿਆਣੁ ਹੋਵੈ। ਮ੍ਰਿਤੁ ਦਾ ਵਿਸਾਹ ਕਛੁ ਨਹੀ। ਕਿ ਜਾਣੀਏ[5] ਜੋ ਛੋਟੇ ਨੂ ਹੀ ਅਗੋਂ ਦੇ ਮ੍ਰਿਤੂ ਆਵੈ।

ਤਾਂ ਸਾਹਿਬ ਬਚਨੁ ਕੀਤਾ ਭਾਈ ਤਾਰੂ ਤੂ ਕੁਲਤਾਰੂ ਹੋਵੈਂਗਾ। ਧਰਮ ਦੀ ਕ੍ਰਿਤ ਕਰਿ ਕੈ ਵੰਡ ਖਾਵਣਾ। ਤੇ ਜੋ ਸੁਵਾਸ ਅੰਦਰ ਆਵੈ ਤਾਂ ਵਾਹਗੁਰੂ ਜਪਣਾ ਤੇ ਬਾਹਰ ਆਵੈ ਤਾਂ ਵਾਹਗੁਰੂ ਜਪਣਾ। ਤੇ ਮਨ ਰਾਗ ਦਵੈਖ ਥੀਂ ਸੁਧ ਕਰਣਾ। ਏਕ ਰਾਜੇ ਫਟਕ ਦਾ ਮੰਦਰ ਬਣਾਇਆ ਸੀ। ਤੇ ਏਕ ਦਿਵਾਰ[6] ਵਿਚ ਮੂਰਤਾਂ ਸੁਵਰਨ ਦੀਆਂ ਤੇ ਨਗਾਂ ਨਾਲ [7]ਜੜੀਆਂ। ਤੇ ਇਕਨਾ ਨੇ ਦੂਜੀ ਦੀਵਾਰ ਘੋਟ[8] ਕੇ ਸੁਧ ਕੀਤੀ। ਸਭੇ ਮੂਰਤਾਂ ਓਸ ਵਿਚ ਭਾਸਣ ਲਗੀਆਂ। ਤਾਂ ਤੇ ਰਿਦੇ ਸੁਧ ਵਿਚ ਸਭੇ ਗੁਣ ਭਾਸਦੇ ਹੈਨ। ਤਾਂ ਇਸੇ ਤਰਾਂ ਭਾਈ ਤਾਰੂ ਵਰਤੇ ਤੇ ਧਰਮ ਦੀ ਕ੍ਰਿਤ ਕਰੇ ਤੇ ਸਦਾ ਭਜਨੁ ਕਰੇ। ਆਇਆਂ ਸਿਖਾਂ ਦੀ ਸੇਵਾ ਕਰੇ। ਤੇ ਤੁਰਨੁ ਤਾਂ ਨਾਲ ਜਾਇ

1. ਸੈਸਲਾ 2827; ਬਸਡੇ 23 : : ਖੇਡਾ।
2. ਸੈਸਲਾ 2827; ਬਸਡੇ 23 : ਸੋਇਨੀ।
3. ਨਿਸੰ 37 : ਗੁਰ।
4. ਖਾਕਅ; 2295 : ਬਾਲਣ।
5. ਖਰੜਾ ਜੁੱਟ ਅ 1.2, ਅ 2.2, ਅ 3.1, ਅ 3.2 : ਜਾਣੀਦਾ ਹੈ।
6. ਖਰੜਾ ਜੁੱਟ ਅ 2.1, ਅ 2.2, ਅ 2.3 : ਇਕਸ ਦਿਵਾਲ।
7. ਖਰੜਾ ਜੁੱਟ ਅ 2.1, ਅ 2.2, ਅ 3.1, ਅ 3.2 : ਨਾਲ ਜੁੜੀਆਂ।
8. ਖਰੜਾ ਜੁੱਟ ਅ 1.1, ਅ 1.3 : ਘੋਟ ਕੈ।

ਕੈ ਪਹੁਚਾਇ ਆਵੈ। ਸਭਨਾ ਨਾਲ ਭਾਉ ਭਗਤਿ ਕਰੇ। ਤਿਸ ਦਾ ਉਧਾਰ ਇਸੇ ਤਰਾਂ[1] ਹੋਇਆ।੧।

## ਅਗੇ ਮੂਲੇ ਕੀੜ ਦੀ ਸਾਖੀ

ਮੂਲਾ ਕੀੜ ਭੀ ਪਹਿਲੀ ਪਾਤਸਾਹੀ ਗੁਰੂ ਨਾਨਕ ਜੀ ਨੂ ਮਿਲਿਆ ਸੀ। ਉਸ ਨੇ ਅਰਦਾਸ ਕੀਤੀ ਜੋ ਬਚਨੁ ਹੋਇਆ ਹੈ

[2]ਚੰਚਲ ਚੀਤ ਨ ਜਾਇ ਤਮਾਸੇ ਜੂਏ ਜਾਇ ਨ ਖੇਲੇ ਪਾਸੇ[2]

[3]ਇਸ ਕਾ ਕੀ ਵੀਚਾਰ ਹੈ[3]। ਤਾਂ ਬਚਨ ਹੋਆ ਜੋ ਅਗਲੇ ਜੁਗਾਂ ਵਿਚ ਜੂਆ ਰਾਜੇ ਸਾਰਖੇ[4] ਖੇਲਦੇ ਸਿਨ। ਤੇ ਮੰਗਲਾਚਾਰ ਤੇ ਵੇਸਵਾ ਆਦਿਕ ਦਾ ਕੌਤਕ ਦੇਖਦੇ ਸਿਨ। ਤੇ ਹੁਣ ਕਲਜੁਗ ਵਿਚ ਮਿਰਜਾਦਾ ਸਿਖੀ ਦੀ ਠਹਰਾਈ ਹੈ। ਜੋ ਜੂਏ ਕਰਿ ਵਡੀਆ ਅਪਦਾ ਹੋਂਦੀਆ[5] ਹੈਨ। ਜੋ ਸਿਖ ਹੋਵੈ ਸੋ ਜੂਆ ਤੇ ਵੇਸਵਾ ਦਾ ਤਿਆਗੁ ਕਰੇ ਤੇ ਸਿਖਾਂ ਨੂ ਗੁਰਦੇਵ ਰੂਪ ਕਰਿ ਜਾਣੇ। ਤੇ ਸਬਦ ਨਾਲ ਪ੍ਰੀਤ ਕਰੇ। ਰਾਗ ਪਾਇ ਕੈ ਸਬਦ ਨੂ ਗਾਵੈ। ਤੇ ਧਰਮ ਦੀ ਕ੍ਰਿਤ ਕਰੇ ਤੇ ਸਿਖਾਂ ਨੂ ਤਨ ਮਨ ਧਨ ਕਰਿ ਕੈ ਰੀਝਾਵੈ। ਕਈ ਸਿਖ ਦਿਨੇ ਆਵਨਿ ਕਈ ਸਿਖ ਰਾਤੀ ਆਵਨਿ। ਪ੍ਰਸਾਦਿ ਦੀ ਲੋੜ ਵਾਲੇ ਨੂ ਰੀਝ ਨਾਲ ਖਵਾਵੈ[6]। ਬਸਤ੍ਰ ਦੀ ਲੋੜ ਵਾਲੇ ਨੂ ਬਸਤ੍ਰ ਦੇਵੈ।

ਤੇ ਇਕੁ ਠਗੁ ਸੀ। ਓਹੁ ਸਬਦੁ ਬਾਣੀ ਬਹੁਤੀ ਕੰਠ ਕਰਿ ਕੈ ਮੂਲੇ ਦੇ ਘਰ ਗਇਆ[7]। ਮੂਲੇ ਬਹੁਤ ਸੇਵਾ ਟਹਲ ਕੀਤੀ। ਰਾਤ ਨੂ ਮੂਲੇ ਦੀ ਸਿਖਣੀ ਆਪਣੇ ਭੂਖਣ ਲਾਹਿ ਕੇ ਆਲੇ ਦੇ ਵਿਚ ਡਬਾ [8]ਰਖ ਕੇ[8] ਸੋਇ ਰਹੀ। ਤੇ ਮੂਲਾ ਭੀ ਸੋਇ ਰਹਿਆ। ਤਾਂ ਠਗੁ ਉਠ ਕੈ ਡਬਾ ਭੂਖਣਾ ਦਾ ਲੈ ਕੇ ਉਠਿ ਚਲਿਆ। ਤੇ ਹਵੇਲੀ ਦੇ ਬਾਹਰ ਦੇ ਦਰਵਾਜੇ ਨੂ ਤਾਲਾ ਲਗਾ ਹੋਇਆ ਸੀ। ਤੇ ਤਾਲੀ ਮੂਲੇ ਦੇ ਪਾਸ ਹੈਸੀ। ਜਾਂ ਓਥੋ ਫੇਰ ਆਇਆ ਤਾਂ ਡਬਾ ਬਾਹਰ ਹੀ ਛਡ ਆਇਆ। ਤਾਂ ਮੂਲੇ ਨੂ ਕਹਿਆ ਮੈ ਬਾਹਰ ਰਮਣੇ ਜਾਂਦਾ ਹਾਂ ਮੈਨੂ ਕੁੰਜੀ ਦੇਹੋ। ਤਾਂ ਮੂਲੇ ਕਹਿਆ [9]ਬਾਹਰ ਨਾ ਜਾਵਹੁ।

---

1. ਖਰੜਾ ਜੁੱਟ; ਓ 2.2 : ਕਰ।
2. ਇਹ ਗੁਰਬਾਣੀ ਨਹੀਂ। ਇਹ ਤੁਕਾਂ ਪ੍ਰਾਚੀਨ ਬੀੜਾਂ ਵਿਚ ਅੰਤ ਉੱਤੇ ਦਰਜ ਕੱਚੀ ਬਾਣੀ 'ਰਤਨ-ਮਾਲਾ' ਵਿੱਚੋਂ ਲਈਆਂ ਗਈਆਂ ਹਨ। 'ਰਤਨਮਾਲਾ' ਬਾਅਦ ਵਿਚ 'ਪ੍ਰਾਣ ਸੰਗਲੀ' ਗਰੰਥ ਦਾ 18ਵਾਂ ਧਿਆਇ ਬਣੀ। ਉਥੇ ਪਾਠ ਹੈ:
   ਚੰਚਲ ਚਾਇ ਨ ਜਾਇ ਤਮਾਸੇ, ਜੂਐ ਜਾਇ ਨਾ ਖੇਲੈ ਪਾਸੇ।
   *(ਪ੍ਰਾਣ ਸੰਗਲੀ, ਪਟਿਆਲਾ, 1999, ਪੰਨਾ 228)*
3. ਖਰੜਾ ਜੁੱਟ ਓ 2.1, ਓ 2.2; ਅ 1.3, ਅ 2.1, ਅ 3.1, ਅ 3.2 : ਇਸ ਦਾ ਕੀ ਵੀਚਾਰ ਹੈ ਸਿਰੈਲਾ 7077 : ਇਸ ਕਾ ਕਿਆ ਵੀਚਾਰ ਹੈ।
4. ਖਰੜਾ ਵਰਗ ਅ : ਵੰਗਾਰ ਕੇ; ਖਰੜਾ ਜੁੱਟ ਓ 1.3, ਓ 2.1 : ਸਾਰਕੇ ਖਰੜਾ ਜੁੱਟ ਓ 1.1 : ਸਾਰੇ ਰਾਜੇ।
5. ਖਰੜਾ ਜੁੱਟ ਓ 2.1, ਓ 2.2; ਅ 2.1, ਅ 2.2, ਅ 3.1, ਅ 3.2 : ਹੋਈਆ।
6. ਖਰੜਾ ਜੁੱਟ ਓ 1.1 : ਛਕਾਵੈ। ਭਿੰਨ ਭਿੰਨ ਖਰੜਿਆਂ ਵਿਚ ਪਾਠ ਹੈ : ਖਵਾਏ/ਖੁਲਾਵੈ/ਖਲਾਵੇ।
7. ਖਰੜਾ ਜੁੱਟ ਅ 2.1, ਅ 2.2, ਅ 2.3; ਬਸਡੋ 23 ਗੁਨਾਦੇ 821 : ਆਇਆ।
8. ਖਰੜਾ ਜੁੱਟ ਓ 1.1, ਓ 1.2, ਓ 2.1, ਓ 2.2 : ਧਰ ਕੇ।
9. ਖਰੜਾ ਜੁੱਟ ਅ 2.1, ਅ 2.2 : ਵਾਧੂ ਪਾਠ ਹੈ : ਜੀ ਤੁਸੀ ਬਾਹਰ।

ਏਥੇ ਹੀ ਰਮਣੇ ਫਿਰੋ[1]। ਮੈ ਤੁਸਾਡਾ ਰਮਣਾ ਸੁਟ ਘਤਾਂਗਾ। ਨਾਲੇ[2] ਤੁਸਾਨੂ ਇਸਨਾਨੁ ਕਰਾਵਾਂਗਾ। ਤਾਂ ਓਸ ਆਖਿਆ ਮੈਨੂ ਜਰੂਰ ਕੁੰਜੀ ਦੇਵਹੁ। ਤਾਂ ਮੂਲੇ ਨਾਲ ਹੋਇ ਕੈ ਤਾਲਾ ਖੋਲਿਆ। ਤਾਂ ਓਹ ਡਬਾ ਲੇ ਕੈ ਤੁਰਿਆ ਤਾਂ ਓਸ ਦੀ ਬਗਲ ਥੀਂ ਡਬਾ ਢਹਿ ਪਇਆ। ਤਾਂ ਮੂਲੇ ਓਸ ਨੂ ਫੇਰ ਡਬਾ ਉਠਾਇ ਦਿਤਾ। ਤੇ ਝਲਾਂਘੁ ਹੋਇਆ ਤਾਂ ਮੂਲੇ ਦੀ ਸਿਖਣੀ ਉਠੀ ਤਾਂ ਵੇਖੇ ਤਾਂ ਭੂਖਣਾ ਦਾ ਡਬਾ ਹੈ ਨਹੀ। ਤਾਂ ਮੂਲੇ ਨੂ ਲਗੀ ਪੁਛਣ। ਤਾਂ ਮੂਲੇ ਆਖਿਆ ਰਾਤੀ ਚੋਰ ਅਸਾਡੇ ਘਰ ਆਇਆ ਸੀ ਓਹੁ ਭੂਖਣ ਲੈ ਗਇਆ ਹੈ। ਤੇ ਸਿਖੁ ਸਰਮਿੰਦਾ ਹੋਇ ਕੈ ਉਠਿ ਗਇਆ ਹੈ ਜੋ ਮਤੁ ਮੈਨੂ ਬਦਨਾਵੀ ਹੁੰਦੀ ਹੋਵੈ। ਤਾਂ ਓਸ ਇਸਤ੍ਰੀ ਨੂ ਹੋਰ ਭੂਖਣ ਘੜਾਇ ਦਿਤੇ। ਸਾਹਿਬ ਮੂਲੇ ਤੇ ਬਹੁਤ ਪਰਸੰਨ ਹੋਏ। ਤੁਧ ਮੇਰਾ ਪੜਦਾ ਢਕਿਆ ਹੈ। ਤੇਰਾ ਪੜਦਾ ਗੁਰੂ ਢਕੇਗਾ। ਤੁਸਾਂ ਸਬਦੁ ਨੂ ਤੇ ਗੁਰੂ ਨੂ ਇਕੋ ਜਾਣਨਾ। ਸਬਦੁ ਸਤਿਗੁਰਾਂ ਦਾ ਰਿਦੈ ਜਾਣ ਕੈ ਸ੍ਰਵਨ ਮਨਨ ਕਰਨਾ। ਤੇਰਾ ਉਧਾਰੁ ਹੋਵੈਗਾ।੨।

## ਸਾਖੀ ਹੋਰੁ ਚਲੀ

ਪਿਰਥਾ ਤੇ ਖੇੜਾ ਸੋਇਰੀ[3] ਜਾਤ ਦੇ ਖਤ੍ਰੀ ਹੈਸਨ। ਸਤਿਗੁਰਾਂ ਦੇ ਦਰਸਨ ਨੂ ਕਰਤਾਰ ਪੁਰ ਆਏ। ਅਗੇ ਬਾਣੀ ਦਾ ਵੀਚਾਰ ਹੁੰਦਾ ਸੀ। ਜਿਸ ਵੇਲੇ ਗੁਰੂ ਕੇ ਹਜੂਰ ਆਇ ਬੈਠੇ ਦੋਨੋਂ ਦਾ ਮਨੁ ਇਕਾਗਰ ਹੋਇ ਗਇਆ। ਸਤਿਗੁਰਾਂ ਬਚਨੁ ਕੀਤਾ ਜਿਸ ਕਾਮਨਾ ਵਾਸਤੇ ਤੁਸੀ ਆਏ ਹੋ ਸੋ ਮੰਗੋ। ਓਨਾ ਅਰਦਾਸਿ ਕੀਤੀ ਗਰੀਬ ਨਿਵਾਜ ਅਸਾਨੂ ਆਪਣਿਆ ਚਰਨਾ ਦੀ ਸਰਨੀ ਰਖੀਏ। ਤੇ ਏਹੁ ਦਾਨ ਦਿਚੇ ਜੁ ਜਗਤਿ ਨੂ ਅਸਾਰ ਜਾਣ ਕੈ ਅਸੀ ਮੰਗੀਏ ਕਛੁ ਨਹੀ। ਬਚਨ ਹੈ

> [4]ਅਣ ਮੰਗਿਆ ਦਾਨ ਦੀਜੈ ਮੇਰੇ ਦਾਤੇ
> ਤੇਰੀ ਭਗਤਿ ਭਰੇ ਭੰਡਾਰਾ।[4]

ਤੇਰੀ ਭਗਤਿ ਦੇ ਭੰਡਾਰ ਤਾਂ ਨਿਖੁਟਦੇ ਨਹੀ। ਅਗੇ ਭੀ ਸਿਖ ਖਾਇ ਕੇ ਅਘਾਏ ਹੈਨ ਤੇ ਹੁਣ ਭੀ ਖਾਂਦੇ ਹੈਨ ਤੇ ਅਗੋ ਭੀ ਖਾਵਨਗੇ। ਅਸਾਂ ਨੂ ਇਹ ਦਾਨ ਦਿਚੈ ਜੁ ਤੇਰਾ ਇਹੋ ਹੁਕਮ ਅਸਾਨੂ ਮਿਠਾ ਲਗੇ ਤੇ ਹੋਰ ਮੰਗਣ ਦੀ ਆਸਾ ਨਿਵਰਤ ਹੋਵੈ। ਤੇਰੇ ਚਰਨਾ ਦੀ ਸਰਨ ਰਹੀਏ। ਬਚਨ ਹੋਆ ਅਸਾਡੇ ਚਰਨ ਸਾਧ ਸੰਗਤਿ ਵਿਚ ਸਦਾ ਰਹਿੰਦੇ ਹੈਨ। ਤੁਸਾਂ ਸਾਧਾਂ ਦੀ ਸੇਵਾ ਕਰਨੀ ਤੇ ਧਰਮਸਾਲਾ ਦੁਇ ਵੇਲੇ ਟੁਰ ਜਾਵਣਾ। ਸੰਤਾਂ ਵਿਚ ਤੇ ਸਤਿਗੁਰਾਂ ਵਿਚ ਤੇ ਪਰਮੇਸਰ ਵਿਚ ਭੇਦੁ ਨਹੀ ਜਾਣਨਾ। ਤੇ ਧਰਮ ਦੀ ਕ੍ਰਿਤ ਕਰਿ ਕੈ ਅਥਿਤਾਂ ਸਿਖਾਂ ਨਾਲ ਵੰਡ ਖਾਵਣਾ। ਤੁਸੀ ਸਦਾ ਮੇਰੇ ਚਰਨਾ ਦੀ ਸਰਨ ਹੋ। ਸਰੀਰੁ ਮੇਰਾ ਸਰਗੁਣ ਰੂਪ ਹੈ। ਤੇ ਸਬਦੁ ਮੇਰਾ ਰਿਦਾ ਹੈ ਨਿਰਗੁਣ ਰੂਪ ਹੈ। ਸਰੀਰ ਨਾਲ ਮਿਲੋਗੇ ਤਾ ਫੇਰ ਭੀ ਵਿਛੜੋਗੇ। ਤੇ ਜੇ ਸਬਦ ਨਾਲ ਮਿਲੋਗੇ ਤਾ ਵਿਛੜੋਗੇ ਨਾਹੀ।੩।

---

1. **ਖਰੜਾ ਜੁੱਟ ਅ** 1.1 : ਫਿਰ ਲੇਵਹੁ।
2. **ਖਰੜਾ ਜੁੱਟ ਅ** 2.1, ਅ 2.2 : ਵਾਧੂ ਪਾਠ ਹੈ : ਨਾਲੇ ਗਰਮ ਪਾਣੀ ਕਰ ਕੇ।
3. **ਸੈਸਲਾ** 2827; **ਬਸਡੋ** 23 : ਸੋਇਨੀ।
4. ***ਸ਼ੁੱਧ ਪਾਠ ਹੈ:*** ਅਣਮੰਗਿਆ ਦਾਨੁ ਦੀਜੈ ਦਾਤੇ, ਤੇਰੀ ਭਗਤਿ ਭਰੇ ਭੰਡਾਰਾ॥
*(ਆਸਾ ਮਹਲਾ ੧, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 437)*

## ਸਾਖੀ ਹੋਰੁ ਚਲੀ

ਇਕ ਸਮੇ ਗੁਰੂ ਨਾਨਕ ਜੀ ਰਾਇ ਭੋਇ ਦੀ ਤਲਵੰਡੀ ਬੈਠੇ ਸਿਨ। ਤੇ ਇਕ ਡੂਮ ਆਇ ਕੈ ਰਬਾਬੁ ਵਜਾਇਆ ਤੇ ਰਾਗੁ ਅਲਾਪਿਆ। ਤਿਸ ਦਾ ਰਾਗੁ ਸੁਣਿ ਕੈ ਮਨੁ ਇਕਾਗ੍ਰ ਹੋਇਆ। ਤਾਂ ਸਾਹਿਬ ਪੁਛਿਆ ਭਾਈ ਤੇਰਾ ਨਾਉ[1] ਕਿਆ ਹੈ। ਤਾਂ ਓਸ ਨੈ ਕਹਿਆ ਮੇਰਾ ਨਾਉਂ ਦਾਨਾ ਮੀਰਾਸੀ ਲੋਕ ਕਹਿੰਦੇ ਹੈਨ। ਬਚਨੁ ਹੋਆ ਤੂ ਰਬਾਬ ਭਲਾ ਵਜਾਇੰਦਾ ਹੈ। ਤੇ ਤੈਨੂ ਰਾਗਾ ਦੀ ਭਲੀ ਸੋਝੀ ਹੈ। ਪਰ ਜੇ ਤੂ ਅਸਾਡੀ ਸੰਗਤੁ ਕਰੇਂ ਤੇ ਏਹ ਰਾਗ ਸਬਦੁ ਪਾਇ ਕੈ ਗਾਵੈਂ ਤਾਂ ਅਸੀ ਤੇਰਾ ਦੀਨ ਦੁਨੀਆ[2] ਵਿਚ ਉਧਾਰੁ ਕਰੀਏ।

ਤਾਂ ਓਸ ਆਖਿਆ ਜੀ ਅਸੀ ਧਨੀ ਲੋਕਾਂ ਨੂ ਰਾਗ ਸੁਣਾਇ ਕੈ ਚਾਰ ਪੈਸੇ ਲਿਆਂਵਦੇ[3] ਹਾਂ। ਆਪਣੇ ਪੁਤ੍ਰਾਂ ਧੀਆ ਵਿਚ ਬੈਠਿ ਕੇ ਦੁਨੀਆ ਦੀ ਗੁਜਰਾਨ ਕਰਦੇ ਹਾਂ। ਤੇ ਪੰਜ ਵੇਲੇ ਨਿਵਾਜ ਪੜਦੇ ਹਾਂ। ਤੇ ਤੀਹ ਰੋਜੇ ਰਮਜਾਨ ਨੂ ਰਖਦੇ ਹਾਂ। ਅਸਾਡਾ ਦੀਨ ਦਾ ਭਲਾ ਹੁੰਦਾ ਹੈ। ਤੇ ਤੂ ਤਾਂ ਉਦਾਸੀ ਕੀਤੀ ਚਾਹਨਾ ਹੈ। ਅਸੀਂ ਜੋ ਤੇਰੇ ਨਾਲ ਲਗਾਂਗੇ ਤਾਂ ਦੁਨੀਆ ਦੇ ਜੁ ਕੁਟੰਬੀ ਹੈਨ ਸੋ ਤਾਂ[4] ਭੁਖ ਨਾਲ ਮਰ ਜਾਵਨਗੇ ਤੇ ਅਗੋ ਨਿਵਾਜ ਰੋਜਾ ਨਾ ਹੋਵੈਗਾ। ਦੀਨ ਭੀ ਤੇ ਦੁਨੀਆ[5] ਭੀ ਅਸਾਡੇ ਏਵੈ ਜਾਵੈਂਗੇ। ਤੁਸੀ ਉਧਾਰ ਕਿਸ ਤਰਾਂ ਕਰੋਗੇ। ਤਾਂ ਸਾਹਿਬ ਬਚਨੁ ਕੀਤਾ ਭਾਈ ਦਾਨਿਆ ਤੂ ਦਿਵਾਨਾ ਹੋਇਆ ਹੈਂ। ਸਾਰੀ ਸ੍ਰਿਸਟ ਦੀ ਪਾਲਨਾ ਈਸਰ ਕਰਦਾ ਹੈ ਕਿ ਤੂ ਕਰਦਾ ਹੈਂ। ਏਹ ਦਿਵਾਨਿਆ ਦੀ ਬ੍ਰਿਤ ਹੈ।

ਤੂ ਆਪਣੇ ਸਿਰ ਕੁਟੰਬੀਆਂ ਦਾ ਭਾਰ ਚੁਕ ਲੀਤਾ ਹੈ। ਨਹੀ ਤਾਂ ਸਭਨਾ ਜੀਆਂ ਦੀ ਪਾਲਨਾ ਆਪ ਵਾਹਗੁਰੂ ਕਰਦਾ ਹੈ। ਤੇ ਦੂਜਾ ਤੁਧ ਕਹਿਆ ਜੋ ਨਿਵਾਜ ਰੋਜਾ ਕਰਿ ਕੇ ਮੇਰਾ [6]ਭਲਾ ਹੋਵੇਗਾ ਤਾਂ ਆਖ ਵੇਖਾਂ ਨਿਮਾਜ ਤੇ ਰੋਜੇ ਦਾ ਅਰਥੁ ਕਿਆ ਹੈ ਤੇ ਕਿਤਨੇ ਵੇਲੇ ਇਹ ਨਿਮਾਜ ਤੇ ਰੋਜਾ ਜਗਤ ਵਿਚ ਆਂਵਦਾ ਹੈ। ਤਾਂ ਅਗੋ ਉਸ ਡੂਮ ਆਖਿਆ ਜੀ ਨਿਵਾਜ ਰੋਜੇ ਦਾ ਅਰਥੁ ਤਾਂ ਮੈ ਨਹੀ ਜਾਣਦਾ। ਪਰੁ ਇਤਨਾ ਜਾਣਦਾ ਹਾਂ ਜੋ ਪੰਜ ਵੇਲੇ ਨਿਮਾਜ ਨਿਤ ਆਂਵਦੀ ਹੈ। ਤੇ ਇਕੁ ਮਹੀਨਾ ਰਮਜਾਨ ਦੇ ਰੋਜੇ ਨਿਤ ਵਰਸ ਦੇ ਵਰਸ ਜਗਤ ਵਿਚ ਆਂਵਦੇ ਹੈਨ। ਬਚਨੁ ਹੋਆ ਹੋਰਸ ਵੇਲੇ ਨਿਮਾਜ ਤੇ ਰੋਜੇ ਕਿਥੇ ਰਹਿੰਦੇ ਹੈਨ। ਤਾਂ ਓਸ ਆਖਿਆ ਜੀ ਓਹ ਖੁਦਾਇ ਦੇ ਘਰ ਰਹਿੰਦੇ ਹੈਨ। ਬਚਨ ਹੋਆ ਖੁਦਾਇ ਦਾ ਘਰੁ ਕੌਨ ਹੈ। ਓਸ ਆਖਿਆ ਜੀ ਮੈ ਤਾਂ ਡਿਠਾ ਨਹੀ।

ਤਾਂ ਸਾਹਿਬ ਬਚਨੁ ਕੀਤਾ ਖੁਦਾਇ ਦਾ ਘਰੁ ਸੰਤਾਂ ਦਾ ਰਿਦਾ ਹੈ। ਤੇ ਸੰਤ ਖੁਦਾਇ ਦੇ ਰਿਦੇ ਵਿਚ ਵਸਦੇ ਹੈਨ। ਜੋ ਸਵਾਸ ਸਵਾਸ ਵਾਹਗੁਰੂ ਦਾ ਨਾਮ ਜਪਦੇ

---

1. ਸਿਰੈਲਾ 7077 : ਨਾਮ।
2. ਖਰੜਾ ਜੁੱਟ ੳ 1.1 : ਦੁਨੀ।
3. ਖਰੜਾ ਜੁੱਟ ਅ 1.1, ਅ 1.2, ਅ 1.3 : ਲੇਆਵਨੇ।
4. ਖਰੜਾ ਜੁੱਟ ਅ 1.1 ਸੈ ਸਭਾ।
5. ਖਰੜਾ ਜੁੱਟ ੳ 1.1 ਦੁਨੀ।
6. ਖਰੜਾ ਜੁੱਟ ਅ 1.3, ਅ 2.1, ਅ 2.2, ਅ 3.2 : ਦੀਨ ਦਾ ਭਲਾ।

ਹੈਨ ਸਦਾ ਨਿਮਾਜ ਓਨਾ ਦੇ ਰਿਦੇ ਵਿਚ ਵਸਦੀ ਹੈ। ਤੇ ਪੰਜ ਵੇਲੇ ਜਗਤ ਵਿਚ ਆਂਵਦੀ ਹੈ। ਸੰਤ ਜੋ ਸੰਜਮ ਨਾਲ ਸਦਾ ਅਹਾਰ ਕਰਦੇ ਹੈਨ ਸਦਾ ਰੋਜੇ ਓਨਾ ਦੇ ਘਰ ਰਹਿੰਦੇ ਹੈਨ। ਤੇ ਇਕ ਮਹੀਨਾ ਜਗਤ ਵਿਚ ਆਂਵਦੇ ਹੈਨ। ਜੋ ਸੰਤਾ ਦਾ ਸੰਗੁ ਕਰਦੇ ਹੈਨ ਓਨਾ ਨੂ ਸੰਜਮੁ ਪ੍ਰਾਪਤ ਹੋਂਦਾ ਹੈ। ਓਨਾ ਨੂ ਭੀ ਸਦਾ ਨਿਵਾਜ ਰੋਜੇ ਦਾ ਫਲ ਹੋਂਦਾ ਹੈ। ਤਾਂ ਅਗੋ ਓਸ ਡੂਮ ਕਹਿਆ[1] ਜੀ ਤੁਸਾਂ ਜੋ ਨਿਮਾਜ ਰੋਜੇ ਦਾ ਅਰਥੁ ਕਹਿਆ ਸੀ ਸੋ ਅਸਾਂ ਨੂ ਕਿਰਪਾ ਕਰਿ ਕੈ ਸੁਣਾਵਹੁ।

ਤਾਂ ਸਾਹਿਬ ਬਚਨੁ ਕੀਤਾ ਸੁਣ ਦਾਨਿਆ ਜਿਸ ਸਮੇ ਮਹਾ ਪਰਲੋ ਹੋਵੇਗੀ ਤਾਂ ਸਭ ਜੀ ਖੜੇ ਕੀਚਨਗੇ। ਤੇ ਮਹਾਰਾਜ ਪੁਛਨਗੇ ਤੁਸਾਨੂ ਜੁ ਮਨੁਖਾ ਜਨਮ ਦਿਤਾ ਸੀ ਤੇ ਸਭ ਪਦਾਰਥ ਦਿਤੇ ਸਨਿ ਤੇ ਚੋਵੀ ਹਜਾਰ ਸੁਆਸ ਤੁਸਾਡਾ ਨਿਤ ਅਜਾਈ ਜਾਂਦਾ ਸੀ। ਤੁਸਾਂ ਮਹਾਰਾਜ ਦਾ ਭਜਨੁ ਕਿਉਂ ਨ ਕੀਤਾ। ਤੇ ਪਦਾਰਥ ਗੋਬਿੰਦ ਦੇ ਨਮਿਤ ਕਿਉ ਨ ਦਿਤੇ। ਤਾਂ ਤੁਸੀ ਸਾਮਣੇ ਦੇਖ ਨ ਸਕੋਗੇ। ਤੇ ਹਥ ਦੋਨੋ ਕਮਰ ਤੇ ਰਖ ਕੇ ਖੜੇ ਰਹੋਗੇ। ਤਾਂ ਫਰੇਸਤਿਆ ਨੂ ਆਗਿਆ ਹੋਵੈਗੀ[2]। ਏਨਾਂ ਨੂ ਮਾਰੋ। ਤਾਂ ਮਾਰੀਦੇ ਹੋਏ ਗੋਡਿਆ ਪਰਨੈ[3] ਡਿਗ ਪਵੋਗੇ। ਤਾਂ ਫੇਰ ਫਰੇਸਤਿਆਂ ਨੂ ਆਗਿਆ ਹੋਵੈਗੀ। ਫੇਰ ਓਹ ਮਾਰਨਿ ਲਗਨਗੇ ਤਾਂ ਤੁਸੀ ਸਿਰ ਦੇ ਪਰਨੇ ਡਿਗ ਪਵੋਗੇ। ਤਾਂ ਫੇਰ ਮਾਰ ਕੇ ਉਠਾ ਖੜਾ ਕਰਨਗੇ। ਫੇਰ ਪੁਛਨਗੇ ਤੁਸਾਂ ਆਰਜਾ ਬਿਰਥੀ ਕਿਉ ਗਵਾਈ। ਜਦ ਦੁਇ ਤਿੰਨ ਵੇਰੀ ਮਾਰ ਕੇ ਉਠਾਈਓਗੇ ਤਾਂ ਤੁਸੀ ਸਜੇ ਪਾਸੇ ਦੇਖੋਗੇ। ਓਥੇ ਗੁਰ ਪੀਰ ਮੁਰਸਦ ਪੈਕੰਬਰ ਖੜੋਤੇ ਹੋਵਨਗੇ। ਤਾਂ ਓਨਾ ਅਗੇ ਤੁਸੀ ਬੇਨਤੀ ਕਰੋਗੇ। ਜੋ ਅਸੀ ਤੁਸਾਡੇ ਸਿਖ ਮੁਰੀਦ ਹੋਏ ਸਾਂ। ਹੁਣ ਤੁਸੀ ਅਸਾਨੂ ਛਡਾਵਹੁ। ਤਾਂ ਅਗੋਂ ਗੁਰ ਪੀਰ ਆਖਣਗੇ। ਜਿਸ ਵੇਲੇ ਤੁਸਾਡੇ ਸਰੀਰ ਅਰੋਗ ਹੈਸਨਿ ਤਾਂ ਤੁਸਾਨੂ ਅਸੀ ਪੁਕਾਰ ਕੇ ਕਹਿੰਦੇ ਸਾਂ ਜੁ ਤੁਸੀਂ ਮਹਾਰਾਜ ਦਾ ਭਜਨੁ ਕਰਹੁ। ਪਰਮੇਸਰ ਨਮਿਤ ਦਾਨੁ ਦੇਵਹੁ। ਸੰਤਾਂ ਦੀ ਸੇਵਾ ਕਰਹੁ। ਓਸ ਵੇਲੇ ਅਸਾਡਾ ਕਹਿਆ ਮਨਦੇ ਨਹੀ ਸੇ ਤੇ ਆਪਣਿਆਂ ਕੁਟੰਬੀਆਂ ਨੂ ਮਿਤ੍ਰ ਜਾਣਦੇ ਸੇ। ਹੁਣ ਭੀ ਓਨਾ ਨੂ ਹੀ ਆਖੋ। ਤਾਂ ਤੁਸੀ ਬਾਏਂ ਪਾਸੇ ਦੇਖੋਗੇ। ਓਥੇ ਅਗੇ ਕੁਟੰਬੀ ਮਾਰੀਂਦੇ ਹੋਵਨਿਗੇ। ਤਾਂ ਓਹ ਆਖਨਗੇ ਅਸੀਂ ਆਪਣਿਆਂ ਕਰਮਾ ਨੂ ਪਕੜੇ ਹੋਏ ਹਾਂ।

ਤਾਂ ਤੁਸੀ [4]ਦੁਹੀ ਪਾਸਿਓਂ[4] ਨਿਰਾਸ ਹੋ ਕੇ ਫੇਰ ਮਹਾਰਾਜ ਦੇ ਅਗੇ ਹਥ ਅਡੋਗੇ ਜੋ ਹੁਣ ਤੂ ਅਸਾਨੂ ਬਖਸੁ। ਜਿਵੈਂ ਚੋਰ ਨੂ ਅਨੇਰੀ ਕੋਠੀ ਵਿਚ ਪਾਇ ਦੇਈਦਾ ਹੈ। ਤੇ ਇਕ ਵੇਲੇ ਕਛੁ ਖਾਵਣ ਨੂ ਦੇਈਦਾ ਹੈ ਤਿਵੇ ਤੁਸਾਂ ਥੀਂ ਰੋਜੇ ਬਰਤ ਕਰਾਈਅਨਗੇ। ਜੇ ਹੁਣ ਤੂ ਮਰਦਾਨਾ ਹੋਵੈ ਤਾਂ ਸੰਤਾਂ ਦਾ ਸੰਗ ਕਰੈਂ। ਤੇ ਸਬਦੂ ਪਾਇ ਕੇ ਰਾਗ ਨੂ ਗਾਵੈਂ ਤਾਂ ਤੇਰਾ ਅਸੀਂ ਦੋਹਾ ਲੋਕਾਂ ਦਾ ਕਾਰਜੁ ਕਰਾਂਗੇ।

ਓਸ ਆਖਿਆ ਜੀ ਜਿਵੈ ਤੁਸਾਡੀ ਰਜਾਇ ਹੋਵੈ। ਬਚਨ ਹੋਆ ਤੇਰਾ ਨਾਉ ਅਸਾਂ ਮਰਦਾਨਾ ਰਖਿਆ ਹੈ। ਵਾਹਗੁਰੂ ਦਾ ਭਜਨ ਕਰ। ਤੇਰੇ ਕੁਟੰਬੀਆ ਦੀ ਭੀ

---

1. ਖਰੜਾ ਜੁੱਟ ਅ 1.1 : ਆਖਿਆ।
2. ਖਰੜਾ ਜੁੱਟ ਅ 1.1 : ਹੋਈ।
3. ਖਰੜਾ ਜੁੱਟ ੳ 2.1, ੳ 2.2; ਅ 2.1, ਅ 2.2 : ਤੇ।
4. ਖਰੜਾ ਜੁੱਟ ਅ 1.2, ਅ 1.3 : ਦੋਹਾਂ ਪਾਸਿਆ ਤੋਂ।

ਤੇ ਤੇਰੀ ਭੀ ਅਸੀ ਖਬਰ ਲੇਵਾਂਗੇ। ਤਾਂ ਮਰਦਾਨਾ ਬਾਬੇ ਦੇ ਨਾਲ ਹੋਇਆ। ਤਾਂ ਬਾਬਾ ਬੋਲਿਆ

[1]ਪੰਜ ਨਿਵਾਜਾ ਵਖਤ ਪੰਜ ਪੰਜਾ ਪੰਜੇ ਨਾਉ।
ਪਹਿਲਾ ਸਚੁ ਹਲਾਲੁ ਦੁਇ ਤੀਜਾ ਖੈਰ ਖੁਦਾਇ।
ਚੌਥੇ ਨੀਅਤ ਰਾਸ ਮਨ ਪੰਜਵੀ ਸਿਫਤ ਸਨਾਇ।
ਕਰਣੀ ਕਲਮਾ ਆਖਿ ਕੇ ਤਾ ਮੁਸਲਮਾਨੁ ਸਦਾਇ।
ਨਾਨਕ ਜੇਤੇ ਕੂੜਿਆਰ ਕੂੜੋ ਪਲੈ ਪਾਇ।[1]

ਤਾਂ ਬਾਬੇ ਆਖਿਆ ਮਰਦਾਨਿਆ ਪਹਿਲੀ ਨਿਵਾਜ ਸਚੁ ਬੋਲਣ ਸਚੁ ਕਮਾਵਣਾ। ਦੂਜੀ ਨਿਵਾਜ ਧਰਮ ਦੀ ਕਿਰਤ ਕਰ ਕੇ ਖਾਵਣੀ ਤੇ ਮਨ ਨੂ ਗੁਰਾਂ ਦੇ ਬਚਨਾਂ ਦੀ ਕਰਦ ਕਰ ਕੁਹਣਾ ਹਲਾਲ ਕਰਨਾ। ਤੀਜਾ ਸਭਸੇ ਦਾ ਭਲਾ ਚਿਤਵਣਾ ਤੇ ਪਰਮੇਸਰ ਦੇ ਨਮਿਤ ਵੰਡ ਖਾਵਣਾ। ਚੌਥੇ ਸੁਧ ਮਨਸਾ ਰਖਣੀ ਕਿਵੈਂ ਮਹਾਰਾਜ ਦੇ ਨਾਮ ਦੀ ਪਰਤੀਤ ਪ੍ਰਾਪਤ ਹੋਵੈ। ਤੇ ਪੰਜਵੇ ਜੋ ਸਵਾਸ ਹੈਨ ਸੋ ਪਰਮੇਸਰ ਦੀ ਸਿਫਤ ਤੇ ਸੰਤਾਂ ਦੀ ਸਿਫਤ ਵਿਚ ਗੁਜਾਰਣੇ ਭਲਿਆਂ ਕਰਮਾਂ ਵਿਚ ਗੁਜਾਰਨੇ[2] ਤੇ ਸੰਤਾ ਦੀ ਟਹਲ ਕਰਨੀ। ਏਹੋ ਕਲਮਾ ਹੈ। ਜੇ ਇਉ ਵਰਤੇਗਾ ਤਾਂ ਦੋਜਕ ਨ ਜਾਵੈਂਗਾ।8।

## ਸਾਖੀ ਹੋਰੁ ਚਲੀ

ਪਿਰਥੀ ਮਲ ਸਹਿਗਲੁ ਤੇ ਰਾਮਾ ਡਿਡੀ ਏਹ ਭੀ ਬਾਬੇ ਨਾਨਕ ਥੀਂ ਵਰਸਾਣੇ ਹੈਨ। ਜਿਸ ਦਿਨ ਓਨਾ ਪਹਿਲੀ ਪਾਤਿਸਾਹੀ ਦਾ ਦਰਸਨੁ ਕੀਤਾ ਹੈ ਤਾਂ ਏਨਾਂ ਅਰਦਾਸਿ ਕੀਤੀ ਜੋ ਅਸਾਨੂ ਅਜੇਹਾ ਸੁਖਾਲਾ ਰਾਹੁ ਦਸੋ ਜੋ ਅਸੀ ਵਿਸਨ ਨਾਲ ਇਕ ਰੂਪ ਹੋਈਐ। ਤਾਂ ਸਾਹਿਬ ਕਹਿਆ ਤਿਨ ਪ੍ਰਕਾਰ ਦਾ ਤਪੁ ਹੈ। ਇਕ ਤਾਮਸੀ ਹੈ ਜੋ ਨੰਗਾ ਰਹਿਣਾ ਭੁਖਾ ਮਰਨਾ ਜਲ ਵਿਚ ਬੈਠਣਾ। ਇਸ ਕਰ ਕੇ ਭੀ ਜੋ ਸਹਿਕਾਮ ਹੈਨ ਓਨਾ ਨੂ ਰਿਧਾ ਸਿਧਾ ਫੁਰਦੀਆਂ ਹੈਨ। ਤੇ ਜੋ ਨਿਹਕਾਮ ਹੈਨ ਤਿਨਾਂ ਦਾ ਰਿਦਾ ਸੁਧ ਹੁੰਦਾ ਹੈ। ਪ੍ਰਿਥਮੈ ਏਹ ਤਪੁ ਕਰਨਾ ਕਠਨੁ ਹੈ। ਬਹੁਰੋ ਮਨ ਵਿਚ ਕਾਮ ਕਰੋਧ

---

1. *ਸ਼ੁੱਧ ਪਾਠ ਹੈ:* ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥੩॥
*(ਮਾਝ ਵਾਰ, ਸਲੋਕ ਮਹਲਾ ੧, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 141)*

2. ਖਰੜਾ ਜੁੱਟ ੳ 1.1, ੳ 1.3, ੳ 2.1, ੳ 2.2; ਅ 1.1, ਅ 1.2, ਅ 1.3; ਗੁਜਾਰਨੀ ਸਿਰੈਲਾ 751 ਦੇ ਸੂਝਵਾਨ ਲਿਖਾਰੀ ਨੇ ਗ਼ਲਤੀ ਤਾੜ ਕੇ ਗੁਜਾਰਨੀ ਨੂੰ ਸੋਧ ਕੇ 'ਗੁਜਾਰਨੇ' ਕੀਤਾ ਹੈ। ਇਹ ਸੋਧ ਗੁਨਾਦੇ 233 ਅਤੇ ਖਰੜਾ ਜੁੱਟ ਅ 3.1, ਅ 3.2 ਨਾਲ ਸੰਬੰਧਤ ਖਰੜਿਆਂ ਵਿਚ ਅੱਗੇ ਚਲੀ ਗਈ। ਇਹ ਸੋਧ ਪ੍ਰਵਾਨ ਕਰਨ ਯੋਗ ਹੈ।

ਬਸਡੇ 23 ਦੇ ਲਿਖਾਰੀ ਨੇ ਗੁਜਾਰਨੀ ਤੋਂ ਸੰਕੇਤ ਲੈ ਕੇ ਵਾਕ ਦੇ ਮੁੱਢ ਵਿਚ 'ਆਯੂ' ਪਦ ਜੋੜ ਦਿੱਤਾ (ਆਯੂ ਭਲਿਆ ਕਰਮਾ ਵਿਚ ਗੁਜਾਰਨੀ) ਪਾਠ ਵਿਚ ਇਹ ਵਾਧਾ ਪ੍ਰਵਾਨਣਯੋਗ ਨਹੀ ਕਿਉਂਕਿ ਆਯੂ ਦਾ ਸਵਾਸਾਂ ਵਾਲੇ ਪ੍ਰਸੰਗ ਨਾਲ ਮੇਲ ਨਹੀਂ।

ਫੁਰ ਆਂਵਦਾ ਹੈ। ਤਾਂ ਤੇ ਤੁਸੀ ਰਾਜਸੀ ਤੇ ਸਾਂਤਕੀ ਤਪੁ ਕਰੋ ਤੇ ਭਗਤਿ ਕਰੋ। ਤੁਸਾਡਾ ਤੁਰਤ ਕਲਿਆਣ ਹੋਵੇਗਾ। ਤਾਂ ਓਨਾਂ ਕਹਿਆ ਜੀ ਅਸੀਂ ਜਾਣਦੇ ਨਹੀ ਜੋ ਰਾਜਸੀ ਤੇ ਸਾਂਤਕੀ ਤਪੁ ਅਰੁ ਭਗਤਿ ਕਿਸ ਨੂ ਕਹਿੰਦੇ ਹੈਨ।

ਬਚਨ ਹੋਆ ਅਖੀਂ ਨੂ ਸੁੰਦਰ ਰੂਪ ਵਲੋ ਹਟਾਵਣਾ। ਤੇ ਕਰਨਾ ਨੂ ਨਿੰਦਿਆ ਉਸਤਤਿ ਵਲੋਂ ਹਟਾਵਣਾ ਤੇ ਹਥਾਂ ਨੂ ਚੋਰੀ ਯਾਰੀ ਵਲੋ ਹਟਾਵਣਾ। ਤੇ ਪੈਰਾਂ ਨੂ ਕੁਸੰਗ ਤੇ ਬੁਰੇ ਕੰਮਾ ਵਲੋ ਹਟਾਵਣਾ। ਤੇ ਅਖੀਂ ਨੂ ਸੰਤਾਂ ਦੇ ਦਰਸਨ ਤੇ ਪੋਥੀਆਂ ਗਿਰੰਥਾਂ ਦੇ ਦਰਸਨ ਵਲ ਜੋੜਨਾ। [1]ਕਰਨਾ ਨੂ ਗੋਵਿੰਦ ਦੇ ਜਸ ਸੁਣਨ ਵਲ ਜੋੜਨਾ[1]। ਤੇ ਰਸਨਾ ਨੂ ਝੂਠ ਥੀਂ ਮੋੜ ਕੇ ਮਿਠੇ ਬੋਲਣ ਤੇ ਸਿਫਤ ਵਲ ਜੋੜਨਾ। ਤੇ ਹਥਾਂ ਨੂ ਸੰਤਾ ਦੀ ਸੇਵਾ ਨਾਲ ਤੇ ਦਾਨ ਨਾਲ ਜੋੜਨ। ਪੈਰਾਂ ਨੂ ਗੁਰਦੁਆਰੇ ਤੇ ਸਤ ਸੰਗਤਿ ਨੂ ਲੈ ਜਾਵਣਾ। ਏਹੁ ਰਾਜਸੀ ਤਪੁ ਹੈ।

ਤੇ ਸਾਂਤਕੀ ਤਪੁ ਕਿਆ ਹੈ। ਜੋ ਜਿਸ ਵੇਲੇ ਪੁਰਖ ਨਾਮੁ ਦਾ ਕੇ ਬਾਣੀ ਵਲ ਧਿਆਨੁ ਕਰਦਾ ਹੈ ਤਾਂ ਮਨੁ ਵਿਚੋ ਨਿਕਲ ਜਾਂਦਾ ਹੈ। ਤਾਂ ਮਨੂ ਨੂ ਹੋਰਨਾ ਵਾਸਨਾ ਵਲੋ ਬਾਰੰਬਾਰ ਹਟਾਇ ਕੈ ਤੇ ਨਾਮ ਵਲ ਜੋੜਨਾ। ਅਪੁ ਨਹੀ ਥਕਣਾ ਜੋ ਮਨੁ ਤਾਂ ਜੁੜਦਾ ਨਹੀ। ਏਸੇ ਮਨ ਨੂ ਥਕਾਵਣਾ। ਜਿਉ ਕਰਿ ਘੋੜੇ ਨੂ ਕਿਸੇ ਮਸਾਲਾ ਖਵਾਵਣਾ ਹੁੰਦਾ ਹੈ। ਤੇ ਓਹ ਖਾਂਦਾ ਨਹੀ। ਸੁਟ ਘਤਦਾ ਹੈ। ਪਰੁ ਜੇ ਖਵਾਵਣ[2] ਵਾਲਾ ਢਿਲਾ ਭਾਉ ਕਰਿ ਕੈ ਓਸ ਦੇ ਮੂਹ ਵਿਚ ਹਥ ਪਾਈ ਰਖਦਾ ਹੈ ਤਾਂ ਘੋੜਾ ਥਕ ਕੇ ਮਸਾਲਾ ਖਾਂਦਾ ਹੈ। ਪਰ ਜੇ ਖਵਾਵਣ ਵਾਲਾ ਓਦਰ ਜਾਂਦਾ ਹੈ ਤੇ ਛੋਡ ਦੇਂਦਾ ਹੈ ਤਾਂ ਘੋੜਾ ਮੂਹ ਵਿਚ ਰਖਿਆ ਹੋਇਆ ਮਸਾਲਾ ਭੀ ਸੁਟ ਘਤਦਾ ਹੈ। ਤੇ ਮਸਾਲਾ ਖਵਾਇ ਕੇ ਕਾਜਾ ਕਰਦਾ ਹੈ ਤਾਂ ਘੋੜੇ ਦਾ ਰੋਗ ਦੂਰ ਹੁੰਦਾ ਹੈ। ਤੈਸੇ ਮਨ ਨੂ ਦੁਰਵਾਸਨਾ ਵਲੋ ਹਟਾਂਵਦਾ ਰਹੈ ਤੇ ਸਬਦ ਦੇ ਧਿਆਨ ਵਿਚ ਜੋੜਦਾ ਰਹੈ। ਜਿਸ ਵੇਲੇ ਸਬਦ ਇਸ ਦੇ ਮਨ ਵਿਚ ਸਮਝ ਦੇਵੈਗਾ ਤਾਂ ਇਸ ਦਾ ਜਨਮ ਮਰਨ ਦਾ ਰੋਗੁ ਕਟੀਐਗਾ।

ਤਾ ਓਨਾ ਨੈ ਏਹੋ ਬਚਨੁ ਦ੍ਰਿੜ ਕਰ ਲੀਤਾ। ਜਿਥੇ ਸਾਧ ਸੰਗਤਿ ਹੋਵੈ ਓਥੇ ਤੁਰ ਜਾਵਨ। ਨਾਲੇ ਟਹਲ ਕਰਨ ਸਾਥ ਹੀ ਸਬਦੁ ਦਾ ਅਭਿਆਸ ਕਰਨ। ਓਨਾ ਦਾ ਸਭ ਕੁਟੰਬੀਆਂ ਸਮੇਤ ਕਲਿਆਣੁ ਹੋਆ।੫।

## ਸਾਖੀ ਹੋਰੁ ਚਲੀ

ਦੋਲਤ ਖਾਂ ਲੋਦੀ ਸੁਲਤਾਨ ਪੁਰ ਵਿਚ ਰਹਿੰਦਾ ਸੀ। ਓਸ ਜਾਗਾ ਦਾ ਸਿਰਦਾਰੁ ਸੀ ਤੇ ਜੈਰਾਮ ਬਾਬੇ ਦਾ ਬਹਿਣੋਈਆ ਸੀ। ਓਸ ਦਾ ਮੋਦੀਖਾਨਾ ਕਰਦਾ ਸੀ। ਓਥੇ ਬਾਬਾ ਜੀ ਗਏ ਤਾਂ ਜੈਰਾਮ ਦਾ ਸਾਰਾ ਮੋਦੀਖਾਨੇ ਦਾ ਕੰਮੁ ਬਾਬੇ ਦੇ ਹਵਾਲੇ ਕੀਆ। ਤਾਂ ਬਾਬੇ ਦੇ ਅਗੇ ਸਭੇ ਵਟੇ ਆਣ ਰਖੇ। ਜਬ ਬਾਬੇ ਪਾਉ ਦਾ ਵਟਾ ਡਿਠਾ ਤਾਂ ਉਸ ਦੇ ਅਗੇ ਮਥਾ ਟੇਕਿਆ। ਧੰਨ ਏਹ ਵਟਾ ਹੈ ਜਿਨ ਆਪ ਨੂ ਘਟ ਸਦਾਇਆ ਹੈ। ਪੈਰ ਜੋ ਸਭਨਾ ਅੰਗਾ ਥੀਂ ਨੀਵੇ ਹੈਨ। ਤੇ ਪੂਜਾ ਹੋਰਨਾ ਅੰਗਾ ਦੀ ਨਹੀ ਹੁੰਦੀ ਚਰਨਾ ਹੀ ਦੀ ਪੂਜਾ ਹੁੰਦੀ ਹੈ।

---

1. ਖਰੜਾ ਜੁੱਟ ੳ 1.1, ੳ 1.2, ੳ 2.1, ੳ 2.2 ਸਮੁੱਚਾ ਵਾਕ ਲੋਪ ਹੈ।
2. ਬਸਡੇ 23; ਨਿਸੰ 37 : ਖੁਲਾਵਣ : ਖਰੜਾ ਜੁੱਟ ੳ 2.1, ੳ 2.1 : ਖਲਾਵਣ।

ਤਾਂ ਤੇ ਸਭ ਸਾਧ ਸੰਤ ਜੋ ਓਸ ਸਹਿਰ ਵਿਚ ਆਵਨਿ ਤਾਂ ਬਾਬਾ ਜੀ ਸਭਣਾ ਨੂ ਨਾਨਾ ਪ੍ਰਕਾਰ ਕਾ ਪ੍ਰਸਾਦਿ ਤੇ ਬਸਤ੍ਰ ਤੀਕ ਪੂਜਾ ਕਰੈ। ਦਉਲਤ ਖਾਂ ਦੇ ਖਰਚ ਨਾਲੋ ਭੀ ਪਰਮੇਸਰ ਦੀ ਨਮਿਤ ਖਰਾਇਤ ਬਹੁਤੁ ਹੋਵੈ। ਇਕ ਦਿਨ ਖਾਨ ਦਾ ਦੀਵਾਨ ਜੁ ਹੈਸੀ ਸੋ ਜਾਇ ਕੈ ਖਾਨ ਪਾਸ ਪੁਕਾਰਿਆ। ਜੀ ਜੈਰਾਮ ਦਾ ਜੋ ਸਾਲਾ ਇਕ ਆਇਆ ਹੈ ਅਸਾਡਾ ਸਾਰਾ ਧਨੁ ਜੋ ਹੈਸੀ ਫਕੀਰਾਂ ਨੂ ਲੁਟਾਇ ਦਿਤਾ ਹੈਸੁ। ਸਿਪਾਹ ਦਾ ਖਰਚੁ ਸੌ ਰੁਪਯਾ ਰੋਜ ਉਠਦਾ ਹੈ ਤੇ ਖਰਾਇਤ ਰੋਜ ਪੰਜ ਸੈ ਰੁਪਯਾ ਉਠਦਾ ਹੈ। ਜਾਂ ਖਾਨ ਨੇ ਜੈਰਾਮ ਨੂ ਸਦ ਕੇ ਪੁਛਿਆ ਤੁਧੁ ਅਸਾਡਾ ਸਾਰਾ ਧਨੂ ਖਰਚ ਕਰਿ ਦਿਤਾ ਹੈ। ਦਿਵਾਨ ਨਾਲ ਲੇਖਾ ਕਰੋ। ਤਾਂ ਜੈਰਾਮ ਨੇ ਬਾਬੇ ਨੂ ਕਹਿਆ ਖਾਨ ਲੇਖਾ ਮੰਗਦਾ ਹੈ। ਤਾਂ ਬਾਬੇ ਕਹਿਆ ਮੈ ਲੇਖਾ ਦੇਵਾਂਗਾ। ਤਾਂ ਜਬ ਬਾਬੇ ਪਾਸੋ ਲੇਖਾ ਲੀਤਾ ਤਾਂ ਦਸੂਣੇ ਪਦਾਰਥ ਸਭੇ ਘਰ ਵਿਚ ਪਏ ਹੈਨ। ਤੇ ਜਿਤਨੀ ਖਾਨ ਥੀਂ ਮਾਇਆ ਲੀਤੀ ਹੈ ਓਹੁ ਭੀ ਖਾਨ ਦੇ ਖਰਚ ਲਗੀ ਹੈ। ਤੇ ਦਸ ਹਜਾਰ ਰੁਪਯਾ ਵਧੀਕ ਭੀ ਖਾਨ ਵਲ ਲਹਿਣਾ ਨਿਕਲਦਾ ਹੈ। ਤਾਂ ਖਾਨ ਆਖਿਆ ਭਾਈ ਏਹੁ ਕੋਈ ਵਡਾ ਵਲੀ ਹੈ। ਇਸ ਨੂ ਮੇਰੀ ਦਿਵਾਨਗੀ ਭੀ ਦੇਹੋ। ਤਾਂ ਬਾਬੇ ਕਹਿਆ ਮੈ ਤੁਸਾਡਾ ਕੰਮੁ ਨਹੀ ਲੈਂਦਾ। ਕਉ ਜੁ ਤੁਸਾਨੂ ਕਿਸੇ ਤੇ ਵਿਸਾਹੁ ਨਾਹੀ।

ਤਾਂ ਬਾਬੇ ਮੋਦੀਖਾਨਾ ਸਭ ਛੋਡ ਦਿਤਾ। ਤੇ ਜੇ ਸੰਤਾਂ ਪਾਸ ਜਾਏ ਤਾਂ ਓਥੇ ਹੀ ਬੈਠਾ ਰਹੈ। ਜੇ ਘਰ ਵਿਚ ਬੈਠੇ ਤਾਂ ਓਥੇ ਹੀ ਕਈ ਦਿਨ ਸਮਾਧ ਲਗੀ ਰਹੇ। ਇਕਸ ਦਿਨ ਖਾਨ ਨੇ ਬਾਬੇ ਨੂ ਸਦਾਇ ਭੇਜਿਆ। ਤਾਂ ਬਾਬੇ ਦੇ ਬੈਠਿਆਂ ਕਾਜੀ ਭੀ ਆਇਆ[1]। ਤੇ ਖਾਨ ਭੀ ਪੇਸੀ ਦੀ ਨਿਮਾਜ ਪੜਨ ਲਗਾ। ਤਾਂ ਬਾਬਾ ਦੇਖ ਕੇ ਹਸਿਆ। ਤਾਂ ਕਾਜੀ ਕਹਿਆ ਡਿਠਾ[2] ਖਾਨ ਏਹ ਕਾਫਰੁ ਅਸਾਡੀ ਨਿਮਾਜ ਨੂ ਹਸਿਆ ਹੈ। ਤਾਂ ਖਾਨ ਪੁਛਿਆ ਬਾਬਾ ਜੀ ਤੁਸੀ ਅਸਾਡੀ ਨਿਮਾਜ ਨੂ ਕਿਉ ਹਸੇ ਹੋ। ਤਾਂ ਬਾਬੇ ਕਹਿਆ ਜਿਸ ਵੇਲੇ ਤੁਸੀ ਉਜੂ ਕਰਦੇ ਸੋ ਓਸ ਵੇਲੇ ਤੁਸਾਡਾ ਮਨੁ ਨਿਮਾਜ ਵਲ ਹੈਸੀ। ਤਾਂ ਤੁਸਾਡੇ ਉਪਰ ਖੁਦਾਇ ਪ੍ਰਸੰਨੁ ਸੀ। ਪਰ ਜੇ ਤੁਸੀ ਨਿਮਾਜ ਪੜਨ ਲਗੇ ਹੋ ਤਾਂ ਤੁਸਾਡੀ ਨਿਮਾਜ ਕਬੂਲ ਨਹੀ ਪਈ[3]।

ਤਾਂ ਬਾਬੇ ਕਹਿਆ [ਕਾਜੀ ਨੂ][4] ਇਨਾਂ ਦਾ ਇਮਾਮੁ ਤੂ ਹੈ। ਤੇਰੇ ਘਰ ਘੋੜੀ ਸੂਈ ਸੀ। ਤੇਰੇ ਘਰ ਵਿਚ ਖੂਹਾ ਹੈਸੀ। ਤੇਰਾ ਧਿਆਨੁ ਓਧਰ ਗਇਆ ਸੀ। ਮਤੂ ਮੇਰੀ ਵਛੇਰੀ ਖੂਹ ਵਿਚ ਪੈ ਜਾਂਦੀ ਹੋਵੈ। ਜੇ ਇਮਾਮ ਦਾ ਮਨੁ ਨਾ ਠਹਿਰਿਆ ਤਾਂ ਹੋਰਨਾ ਦੀ ਨਿਮਾਜ ਕਿਥੌਂ ਕਬੂਲ ਪਵੈ। ਤਾਂ ਖਾਨ ਕਹਿਆ ਕਾਜੀ ਏਹੁ ਵਲੀ ਪੈਦਾ

---

1. ਖਰੜਾ ਜੁੱਟ ਅ 1.1 : ਆਇ ਨਿਕਲਿਆ।
2. ਖਰੜਾ ਜੁੱਟ ਅ 1.1 : ਦੇਖਿਆ।
3. ਖਰੜਾ ਜੁੱਟ ਅ 2.1, ਅ 2.2, ਅ 3.2 : ਅੱਗੇ ਵਾਧੂ ਪਾਠ ਹੈ 'ਤਾ ਕਾਜੀ ਕਹਿਆ ਜੋ ਕਿਉ ਨਹੀ ਕਬੂਲ ਪੜੀ' ਇਹ ਉਕਤੀ ਬਿਆਨ ਵਿਚਲਾ ਖੱਪਾ ਪੂਰਨ ਲਈ ਕਿਸੇ ਚਤੁਰ ਲਿਖਾਰੀ ਦੀ ਘੜੀ ਹੋਈ ਹੈ; ਇਹ ਮੂਲ ਪਾਠ ਦਾ ਹਿੱਸਾ ਨਹੀਂ।
4. 'ਕਾਜੀ ਨੂ' ਪਾਠ ਸਾਰੇ 'ੳ' ਵਰਗ ਦੇ ਖਰੜਿਆਂ ਵਿਚ ਪ੍ਰਾਪਤ ਹੈ ਜੋ ਪ੍ਰਮਾਣ ਹੈ ਇਸ ਗੱਲ ਦਾ ਕਿ ਇਹ ਸਾਰੇ ਖਰੜੇ ਸਾਂਝੇ ਸਰੋਤ ਤੋਂ ਆਏ ਹਨ। ਇਹ ਫ਼ਰਕ *ਸਿੱਖਾਂ ਦੀ ਭਗਤਮਾਲਾ* ਦੀ ਉਤਾਰਾ-ਪ੍ਰਕਿਰਿਆ ਦੇ ਮੁੱਢਲੇ ਪੜਾਅ ਉੱਤੇ ਹੀ ਪੈ ਗਇਆ ਜਾਪਦਾ ਹੈ।

ਹੋਇਆ ਹੈ। ਇਸ ਦੀ ਸੇਵਾ ਕਰਨੀ ਪਰਵਾਨੁ ਹੈ। ਤਾਂ ਕਾਜੀ ਕਹਿਆ ਜੇ ਵਲੀ ਹੋਵੈ ਤਾਂ ਅਸਾਡੀ ਸਰਾ ਦੀ ਆਨਿ ਮੰਨੇ।

ਤਾਂ ਇਕ ਦਿਨ ਬਾਬਾ ਜੀ ਬੇਈ ਵਿਚ ਨਾਵਣ ਗਇਆ। ਅਠ ਦਿਨ ਸਮਾਧ ਲਾਇ ਕੈ ਜਲ ਰੂਪ ਹੋਇ ਕੇ ਬੈਠ ਰਹਿਆ। ਖਾਨ ਨੂ ਖਬਰ ਪਹੁਚੀ। ਖਾਨ ਓਥੇ ਮਹਾ ਜਾਲ ਪਾਇ ਰਹਿਆ। ਤਾਂ ਭੀ ਬਾਬਾ ਜੀ ਬਾਹਰ ਨਾ ਨਿਕਸੇ। ਤਾਂ ਅਠਵੇ ਦਿਹਾੜੇ ਓਥੋ ਹੀ ਨਿਕਲੇ। ਤਾਂ ਖਾਨ ਮਿਲਣ ਗਇਆ। ਕਾਜੀ ਨਾਲ ਗਇਆ। ਕਾਜੀ ਕਹਿਆ ਏਹੁ ਕੋਈ ਜਾਦੂ ਵਾਲਾ ਫਕੀਰੁ ਹੈ ਜਿਸ ਤੇ ਖਾਨ ਤੂ ਭੁਲਾ ਹੈਂ। ਤਾਂ ਕਾਜੀ ਪੁਛਿਆ ਨਾਨਕ ਤੂ ਹਿੰਦੂ ਕੇ ਮੁਸਲਮਾਨੁ ਹੈ। ਤਾਂ ਬਾਬਾ ਬੋਲਿਆ

ਕੋਈ ਆਖੈ ਭੂਤਨਾ ਕੋਈ ਕਹੈ ਬਿਤਾਲਾ।
ਕੋਈ ਆਖੈ ਆਦਮੀ ਨਾਨਕੁ ਵੇਚਾਰਾ।
ਭਇਆ ਦਿਵਾਨਾ ਸਾਹ ਕਾ ਨਾਨਕ ਬਉਰਾਨਾ।
ਮੈ ਹਰਿ ਬਿਨੁ ਅਵਰੁ ਨ ਜਾਨਾ[1]।

## ਤਿਸ ਦਾ ਵੀਚਾਰ

ਬਾਬੇ ਕਹਿਆ ਏਹੁ ਪੰਜਾ ਤਤਾਂ ਦਾ ਸਗੀਰੁ ਹੈ। ਕੋਈ ਇਸ ਨੂ ਭੂਤਨਾ ਕਹਿੰਦਾ ਹੈ ਕੋਈ ਇਸ ਨੂ ਬੇਤਾਲਾ। ਕੋਈ ਇਸ ਨੂ ਆਦਮੀ ਕਹਿੰਦਾ ਹੈ। ਤੇ ਮੈਨੂ ਜਦ ਦੀ ਸੰਤਾਂ ਸੋਝੀ ਦਿਤੀ ਹੈ ਤਾਂ ਮੈ ਆਪ ਨੂ ਇਸ ਦਾ ਸਾਖੀ ਜਾਣਦਾ ਹਾਂ। ਜੇਹੜਾ ਮਾਤਾ ਪਿਤਾ ਨੂ ਮਿਲ ਕੈ ਤੇ ਮੈਨੂ ਦੇਹ ਅਭਿਮਾਨ ਹੋਇਆ ਸੀ ਓਸ ਵਲੋ ਮੈ [2]ਬਉਰਾ ਹੋਇ[2] ਗਇਆ ਹਾਂ। ਤੇ ਗੁਰਾਂ ਦਾ ਉਪਦੇਸ ਮੈ ਦ੍ਰਿੜ ਕੀਤਾ ਹੈ। ਤੇ ਜੋ ਮੈ ਇਸ ਸਗੀਰ ਦੇ ਪਵਿਤ੍ਰ ਕਰਨ ਵਾਲਾ ਆਤਮਾ ਹਾਂ। ਅਗੇ ਆਤਮਾ ਤੇ ਪਰਮਾਤਮਾ ਵਿਚ ਭੇਦ ਕੋਈ ਨਹੀ। ਜੈਸੇ ਤਰੰਗ ਮੈ ਜਲ ਇਕ ਹੈ। ਜੈਸੇ ਘਟਾਂ ਮਟਾਂ ਮੈ ਅਕਾਸੁ ਇਕ ਹੈ। ਜੈਸੇ ਭੂਖਨਾਂ ਵਿਚ ਕੰਚਨੁ ਇਕ ਹੈ। ਤੈਸੇ ਸਗੀਰਾਂ ਮੈ ਸਤਿਆ ਪਰਮਾਤਮਾ ਦੀ ਇਕੁ ਹੈ। ਜਦੂ ਦਾ ਮੈ ਗੁਰਾਂ ਥੀਂ ਇਹੁ ਗਿਆਨ ਦ੍ਰਿੜ ਕੀਤਾ ਹੈ ਤਾਂ ਮੈ ਵਾਹਗੁਰੂ ਬਿਨਾਂ ਦੂਜਾ ਕਛੁ ਨਹੀ ਜਾਣਦਾ। ਤੇ ਦੇਹ ਹੀ ਹਿੰਦੂ ਹੈ ਦੇਹ ਹੀ ਮੁਸਲਮਾਨੁ ਹੈ। ਮੈ ਦੇਹ ਦਾ ਸਾਖੀ ਨਿਆਰਾ ਹਾਂ।

ਤਾਂ ਖਾਨ ਸੁਣ ਕੈ ਮਥਾ ਟੇਕਿਆ। ਜੋ ਮੈ ਤੈਨੂ ਖੁਦਾਇ ਦਾ ਵਲੀ ਜਾਣਦਾ ਹਾਂ। ਪਰੁ ਇਕੁ ਮੇਰੇ ਮਨੁ ਵਿਚ ਆਸਾ ਹੈ। ਜੋ ਮੈ ਸੁਣਿਆ ਹੈ ਜੁ ਖਿਜਰੁ ਜਿੰਦਾ ਪੀਰੁ ਹੈ। ਪ੍ਰਿਥੀ ਅਕਾਸ ਭੀ ਮਿਟ ਜਾਂਦੇ ਹੈਨ ਤੇ ਜਲੁ ਤੇ ਵਰਨੁ ਨਹੀ ਮਿਟਦਾ। ਇਕ ਵਾਗੀ ਮੈ ਖਿਜਰ ਦਾ ਦਰਸਨ ਕਰਾਂ।

ਤਾਂ ਬਾਬਾ ਬੋਲਿਆ ਜੇ ਤੂ ਆਖਹਿ ਤਾ ਤੈਨੂ ਖਿਜਰ ਦਾ ਦਰਸਨੁ ਕਰਾਈਐ।

---

1. *ਸ਼ੁੱਧ ਪਾਠ ਹੈ:* ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥
ਹਉ ਹਰਿ ਬਿਨੁ ਅਵਰੁ ਨ ਜਾਨਾ॥੧॥
*(ਮਾਰੂ ਮਹਲਾ ੧, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 991)*

2. ਖਰੜਾ ਜੁੱਟ ਅ 1.1, ਅ 1.2, ਅ 1.3, ਅ 2.1 : ਬਉਰਾਇ ਗਇਆ।

ਜੇ ਤੂ ਕਹੇ ਤਾਂ ਤੈਨੂ ਹੀ ਖਿਜਰ ਬਣਾਈਐ। ਤਾਂ ਖਾਨ ਬੋਲਿਆ ਜੀ ਤੁਸਾਂ ਥੀਂ ਸਭ ਕਛੁ ਹੁੰਦਾ ਹੈ। ਪਰ ਮੈਨੂ ਦਰਸਨੁ ਖਿਜਰ ਦਾ ਕਰਵਾਈਐ[1]। ਤਾਂ ਬਾਬਾ ਬੋਲਿਆ ਜੁ ਤੂ ਧਿਆਨ ਕਰਿ ਕੈ ਬੈਠ। ਜਿਤਨੇ ਪ੍ਰਿਥੀ ਅਕਾਸ ਵਿਚ ਪਦਾਰਥ ਹੈਨ ਸਭ ਜਲ ਮਈ ਹੈਨ। ਤੇ ਜਲ ਵਿਚ ਜੋ ਦ੍ਰਵਤਾ ਸਕਤਿ ਹੈ ਸੋ ਆਤਮਾ ਦੀ ਹੈ। ਸੋ ਆਤਮਾ ਮੈ ਹੀ ਹਾਂ। ਤਾਂ ਖਾਨ ਕਹਿਆ ਮੇਰਾ ਧਿਆਨ ਰਹਿੰਦਾ ਨਹੀ। ਤਾਂ ਬਾਬੇ ਕਹਿਆ ਜਿਉਂ ਜਿਉਂ ਤੇਰਾ ਧਿਆਨੁ ਨਿਕਲ ਜਾਵੈ ਤਿਉਂ ਤਿਉਂ ਫੇਰ ਦ੍ਰਿੜ ਕਰੋ। ਤੇ ਨਾਸਕਾ ਦੇ ਅਗੇ ਧਿਆਨ ਰਖੋਗੇ ਤਾਂ ਤੁਸਾਨੂ ਵਰਨ ਦਾ ਦਰਸਨੁ ਹੋਵੈਗਾ। ਤਾਂ ਤੇ ਤੁਸਾਡੇ ਉਪਰ ਮੈਂ ਭੀ ਦ੍ਰਿਸਟਿ ਕਰਾਂਗਾ। ਤਾਂ ਅਜ ਹੀ ਰਾਤ ਦੇ ਸਮੇ ਤੁਸਾਨੂ [2]ਖਿਜਰ ਦਾ ਦਰਸਨ[2] ਹੋਵੈਗਾ। ਜਬ ਤਿਨ ਪਹਰ ਖਾਨ ਧਿਆਨੁ ਕਰਿ ਕੈ ਬੈਠਾ ਤਾਂ ਪਿਛਲੀ ਰਾਤ ਵਰਨ ਪ੍ਰਾਪਤ ਭਇਆ। ਹਥ ਵਿਚ ਵਡੇ ਰਤਨ ਲਿਆਇਆ ਜਿਨਾਂ ਦੇ ਪ੍ਰਕਾਸ ਕਰਿ ਕੈ ਉਜਿਆਲਾ ਹੋਇ ਗਇਆ। ਪ੍ਰਿਥਮੇ ਬਾਬੇ ਦੀ ਚਰਨੀ ਲਗਾ ਤੇ ਰਤਨ ਭੇਟ ਗੁਜਾਰੇ। ਬਾਬੇ ਕਹਿਆ ਖਾਨ ਜੀ ਖਿਜਰ ਜਿੰਦਾ ਪੀਰੁ ਆਇਆ ਹੈ। ਤਾਂ ਖਾਨ ਖਿਜਰ ਦੀ ਪੈਰੀ ਪਇਆ। ਖਿਜਰ ਫੇਰ ਖਾਨ ਦੇ ਅਗੇ ਮਥਾ ਟੇਕਿਆ।

ਤਾਂ ਬਾਬੇ ਕਹਿਆ ਖਿਜਰ ਜੀ ਅਸਾਂ ਜਲਾਂ ਦਾ ਰਾਜਾ ਖਾਨ ਨੂ ਕੀਤਾ ਹੈ। ਤਾਂ ਖਿਜਰ ਕਹਿਆ ਜੀ ਵਡੀ ਮਿਹਰ ਕੀਤੀ। ਜੇ ਮੈਨੂ ਕਹੋ ਤਾਂ ਅਪਣਾ ਰਾਜ ਛੋਡ ਕੈ ਤੁਸਾਡੀ ਟਹਲ ਵਿਚ ਰਹਾਂ। ਜੇ ਕਹੋ ਤਾ ਖਾਨ ਦੀ ਟਹਲ ਵਿਚ ਰਹਾਂ। ਤਾਂ ਖਾਨ ਬੋਲਿਆ ਜੋ ਤੂ ਜਲਾਂ ਦਾ ਰਾਜ ਭਲੀ ਪ੍ਰਕਾਰ ਕਰ ਜਾਣਦਾ ਹੈਂ। ਤੂ ਮੇਰਾ ਮੰਤ੍ਰੀ ਹੋ ਕੇ ਰਹੁ। ਤਾਂ ਬਾਬੇ ਕਹਿਆ ਜੋ ਪੰਜ ਵਰਸ ਖਾਨ ਇਥੇ ਹੋਰੁ ਰਹੇਗਾ। ਤੇ ਸਰੀਰੁ ਛੋਡਿ ਕੈ ਤੇਰੇ ਪਾਸ ਆਵੈਗਾ। ਤੂ ਇਸ ਦਾ ਮੰਤ੍ਰੀ ਹੋ ਕੇ ਰਹੇਗਾ। ਅਸੀਂ ਇਸ ਨੂ ਗਿਆਨ ਦੇਂਦੇ ਹਾਂ। ਤੇਰੀ ਤੇ ਇਸ ਦੀ ਮੁਕਤਿ ਇਕਠੀ ਹੋਵੇਗੀ।੬।

### [3]ਸਾਖੀ ਹੋਰੁ ਚਲੀ[3]

ਭਾਈ ਮਾਲੋ ਤੇ ਮਾਂਗਾ ਬਾਣੀ ਕੀਰਤਨ ਤੇ ਕਥਾ ਰਸਨਾ[4] ਨਾਲ ਕਰਦੇ ਸਿਨ। ਇਕ ਦਿਨ ਗੁਰੂ ਨਾਨਕ ਕੇ ਦਰਸਨ ਨੂ ਭਾਈ ਮਾਲੋ ਤੇ ਭਾਈ ਮਾਂਗਾ ਆਏ। ਓਨਾ ਅਰਦਾਸ ਕੀਤੀ ਜੋ ਕ੍ਰਿਪਾ ਕਰ ਕੇ ਅਸਾਨੂ ਸੋ ਉਪਦੇਸੁ ਕਰੋ ਜਿਸ ਕਰਿ ਕੈ ਅਸਾਡਾ ਉਧਾਰ ਹੋਵੈ।

ਤਾਂ ਬਾਬਾ ਬੋਲਿਆ ਜੇ ਤਾਮਸੀ ਤਪ ਕਰੋ ਅਗਨ ਦਾ ਤਾਪਨਾ। ਤੇ ਜਲ ਵਿਚ ਨਿਵਾਸ ਕਰਨਾ ਤੇ ਸੀਤ ਉਸਨ ਸਹਾਰਨਾ। ਤੇ ਤੀਰਥਾਂ ਦਾ ਨਿਵਾਸੁ ਕਰਨਾ। ਤੇ ਚੰਦ੍ਰਾਇਣ ਆਦਿਕ ਬ੍ਰਤ ਕਰਨੇ। ਤੇ ਭੂਮ ਦਾ ਭ੍ਰਮਣਾ। ਤੇ ਕੰਦ ਮੂਲ ਦਾ ਅਹਾਰੁ ਕਰਨਾ। ਏਹ ਸਭ ਕਠਨ ਕਰਮ ਹੈਨ। ਤੇ ਇੰਦ੍ਰੀਆਂ ਤੇ ਮਨ ਨੂ ਇਕਾਗਰ ਕਰਨਾ ਤੇ ਕਥਾ ਕੀਰਤਨ ਰੁਚ ਸੋ ਗਾਵਣਾ ਸੁਣਨਾ ਏਹ ਕਰਮ ਸੁਗਮ ਹੈਨ। ਏਹ ਰਾਜਸੀ ਤਪੁ ਹੈ। ਅਰੁ ਫਲ ਇਸ ਦਾ ਵਡਾ ਹੈ ਤੇ ਖੇਚਲ ਥੋੜੀ ਹੈ। ਤਾਂ ਅਗੋ ਮਾਲੋ ਪੁਛਿਆ

1. ਖਰੜਾ ਜੁੱਟ ਅ 1.1 : ਕਰਾਈਐ।
2. ਸਿਰੈਲਾ 7077; ਬਸਡੇ 23 : ਦਰਸ਼ਨ ਖਿਜਰ ਦਾ।
3. ਖਰੜਾ ਜੁੱਟ ਅ 3.1 : ਸਾਖੀ ਭਾਈ ਮਾਲੋ ਤੇ ਮਾਗੋ ਦੀ।
4. ਖਰੜਾ ਜੁੱਟ ਅ 1.1 : ਰਸ।

ਜੀ ਅਸਾਂ ਤਾਂ ਸੁਣਿਆ ਹੈ ਜੇਹੀ ਮਿਹਨਤ ਤੇਹਾ ਫਲੁ। ਜੋ [1]ਵਡੀ ਮਜੂਰੀ[1] ਕਰੇਗਾ ਸੋ ਵਡਾ ਫਲ ਪਾਏਗਾ। ਥੋੜੀ ਮਜੂਰੀ ਕਰੇਗਾ ਸੋ ਥੋੜਾ ਫਲੁ ਪਾਏਗਾ। ਤੁਸਾਂ ਬਚਨੁ ਕੀਤਾ ਜੁ ਕਰਮ ਸੁਗਮ ਹੈ। ਕਥਾ ਕੀਰਤਨ ਕਰਨ ਤੇ ਫਲ ਵਡਾ ਹੈ। ਏਹ ਅਸਾਡੇ ਸਮਝ ਵਿਚ ਕੈਸੇ ਆਵੈ।

ਤਾਂ ਬਾਬਾ ਬੋਲਿਆ ਜੋ ਲਕੜੀਹਾਰੇ ਲਕੜੀਆਂ ਲਿਆਂਵਦੇ ਹੈਨ ਤੇ ਪਾਂਡੀ ਪੰਡਾਂ ਲਿਆਂਵਦੇ ਹੈਨ। ਸੋ ਮਜੂਰੀ ਵਡੀ ਕਰਦੇ ਹੈਨ ਤਾਂ ਨਫਾ ਥੋੜਾ ਹੋਂਦਾ ਹੈ। ਤੇ ਲੂਣ ਅੰਨ ਦੀ ਹਟੀ ਕਰਦੇ ਹੈਨ ਮਜੂਰੀ ਓਨਾ ਦੀ ਥੋੜੀ ਹੁੰਦੀ ਹੈ ਤੇ ਨਫਾ ਵਧੀਕ ਹੁੰਦਾ ਹੈ। ਤੇ ਸਰਾਫ ਤੇ ਬਜਾਜੁ ਓਨਾ ਥੀਂ ਭੀ ਮਜੂਰੀ ਥੋੜੀ ਕਰਦੇ ਹੈਨ। [2]ਤੈਸੇ ਜੋ ਸੈਕੜਿਆਂ ਰੁਪਯਾ ਦਾ[2] ਸੌਦਾ ਕਰਦੇ ਹੈਨ ਨਫਾ ਬਹੁਤ ਹੁੰਦਾ ਹੈ। ਤੇ ਜਵਾਹਿਰੀ ਮੋਤੀ ਹੀਰੇ ਦਾ ਸੌਦਾ ਕਰਦੇ ਹੈਨ ਤੇ ਸੁਖ ਨਾਲ ਬੈਠੇ ਰਹਿੰਦੇ ਹੈਨ। ਤੇ ਨਫਾ ਓਨਾ ਨੂ ਬਹੁਤ ਹੁੰਦਾ ਹੈ। ਤੇ ਜੋ ਓਨਾ ਦੀ ਸੇਵਾ ਕਰਦਾ ਹੈ ਸੋ ਭੀ ਮੋਤੀ ਹੀਰੇ ਦੀ ਪਰਖ ਸਿਖਦਾ ਹੈ। ਤੈਸੇ ਹੋਰ ਤਪੁ ਹੈਨ। ਜੋ ਸਰੀਰ ਉਪਰ ਕਸਟ ਹੁੰਦਾ ਹੈ। ਤੇ ਗਿਆਨ ਦੀ ਪ੍ਰਾਪਤੀ ਨਹੀ ਹੁੰਦੀ। ਤੇ ਕਥਾ ਕੀਰਤਨ ਦੇ ਪੜਨ ਸੁਣਨ ਕਰਿ ਪ੍ਰਿਥਮੇ ਤਾਂ ਉਪਾਸਨਾ ਦ੍ਰਿੜ ਹੁੰਦੀ ਹੈ। ਪਿਛੇ ਇਸ ਦੇ ਵਿਚੋਂ ਗਿਆਨ ਪ੍ਰਾਪਤ ਹੋ ਜਾਂਦਾ ਹੈ। ਤਾਂ ਤੇ ਇਹ ਸਾਂਤਕੀ ਤਪੁ ਹੈ ਨਫਾ ਬਹੁਤ ਹੈ। ਤਾਂ ਏਹੁ ਵਚਨੁ ਸੁਣ ਕੈ ਭਾਈ ਮਾਲੋ ਪੋਥੀ ਗੁਰੂ ਕੀ ਬਾਣੀ ਦੀ ਕਥਾ ਕਰੇ। ਤੇ ਭਾਈ ਮਾਂਗਾ ਸਨਮੁਖ ਬੈਠ ਕੇ ਸਭ ਇੰਦ੍ਰੀਆਂ ਤੇ ਮਨ ਨੂ ਸੰਕੋਚ ਕੈ ਸੁਣੇ। ਤੇ ਦੋਨੋ ਮਿਲ ਕੈ ਫੇਰ ਕੀਰਤਨੁ ਕਰਨ। ਤਾਂ ਓਨਾ ਦੀ ਰਸਨਾ ਥੀਂ ਐਸਾ ਸਭ ਸਿਖਾਂ ਨੂ ਰਸੁ ਆਵੈ ਤਾਂ ਜੇ ਕੋਈ ਸੁਣੇ ਸਭ ਪਾਪਾਂ ਦਾ ਤਿਆਗੁ ਕਰਨ। ਤੇ ਧਰਮ ਦੀ ਕ੍ਰਿਤ ਕਰਿ ਕੈ ਵੰਡ ਖਾਵਨ। ਤੇ ਆਏ ਗਏ ਸਾਧਾਂ ਸੰਤਾਂ ਦੀ ਟਹਲ ਕਰਨ। ਸਾਰੇ ਦੇਸ ਦਾ ਕਲਿਆਣੁ ਹੋਆ।੭।

## ਸਾਖੀ ਹੋਰੁ ਚਲੀ

ਕਾਲੂ ਖਤ੍ਰੀ ਆਸਾ ਧਾਰ ਕੇ ਬਾਬੇ ਨੂ ਮਿਲਿਆ। ਤਾਂ ਓਸ ਕਹਿਆ ਗਰੀਬ ਨਿਵਾਜ ਸਨਮੁਖ ਕਿਸ ਨੂ ਕਹਿੰਦੇ ਹੈਨ ਤੇ ਵੇਮੁਖ ਕਿਸ ਨੂ ਕਹਿੰਦੇ ਹੈਨ। ਤਾਂ ਵਚਨੁ ਹੋਆ ਜੋ ਪਾਪਾਂ ਨੂ ਪਿਠ ਦੇਂਦੇ ਹੈਨ ਤੇ ਪੁੰਨਾ ਦੇ ਸਾਮਣੇ ਹੁੰਦੇ ਹੈਨ ਸੋ ਸਨਮੁਖ ਹੈਨ। ਤੇ ਗੁਰੂ ਕੇ ਦਰਸਨ ਨੂ ਤੇ ਸਬਦ ਨੂ ਸਨਮੁਖ ਬੈਠਿ ਕੇ ਸੁਣੇ ਤੇ ਆਪਣੇ ਮਨ ਦੀ ਬ੍ਰਿਤ ਦਾ ਸਾਖੀ ਹੋਵੈ। ਚਾਰ ਸਾਖੀਆਂ ਸਨਮੁਖਾਂ [3]ਦੀਆਂ ਹੈਨ ਜਿਸ ਕਰਿ ਕੈ ਗੁਰੂ ਕੇ ਸਨਮੁਖ ਹੁੰਦੇ ਹੈਨ।

ਤਾ ਕਾਲੂ ਅਰਦਾਸ ਕੀਤੀ ਜੀ ਓਹ ਕਿਹੜੀਆ ਸਾਖੀਆਂ ਹੈਨ।

---

1. ਖਰੜਾ ਜੁੱਟ ਅ 1.1 ਮਜੂਰੀ ਵਡੀ।
2. ਖਰੜਾ ਵਰਗ ੳ : ਭੂਖਣਾ ਤੇ ਰੁਪਯਾ ਦਾ।
ਖਰੜਾ ਜੁੱਟ ਅ 3.2 : ਸੈਕੜੇ ਰੁਪਯਾ ਦੇ ਵਟ ਕੇ।
ਸਹੀ ਪਾਠ ਅ ਵਰਗ ਦੇ ਖਰੜਿਆਂ ਵਾਲਾ ਹੈ। ਕਿਉਂਕਿ ਭੂਖਣ ਸਰਾਫੀ ਨਾਲ ਸੰਬੰਧਤ ਹਨ ਜਿਸ ਦੀ ਗੱਲ ਪਹਿਲਾਂ ਹੋ ਚੁੱਕੀ ਹੈ। ਇਸ ਮਹੱਤਵਪੂਰਨ ਪਾਠ ਭੇਦ ਦੀ ਮਦਦ ਨਾਲ ਸਮੁੱਚੇ ਖਰੜੇ ਖੜੇ-ਦਾਓ ਦੋ ਸਪੱਸ਼ਟ ਵਰਗਾਂ ਵਿਚ ਵੰਡੇ ਜਾਂਦੇ ਹਨ।
3. ਖਰੜਾ ਜੁੱਟ ਅ 2.1, ਅ 2.3 : ਸਿਖਾਂ ਦੀਆਂ।

ਤਾ ਬਾਬੇ ਆਖਿਆ ਇਕ ਮੈਤ੍ਰੀ ਹੈ। ਇਕੁ ਕਰਨਾ ਹੈ। ਇਕ ਮੁਦਤਾ ਹੈ। ਇਕੁ ਓਪੇਖਿਆ ਹੈ। ਤਾਂ ਕਾਲੂ ਅਰਦਾਸ ਕੀਤੀ ਜੀ ਅਸਾਨੂ ਇਸ ਦਾ ਅਰਥੁ ਸਮਝਾਵਹੁ।

ਤਾਂ ਬਾਬਾ ਜੀ ਬੋਲਿਆ। ਜੁ ਏਹੁ ਜੀਉ ਕਹੈ ਸਾਰੇ ਜਗਤ ਦੇ ਸੁਖ ਮੈਨੂ ਹੀ ਹੋਵਨ। ਤਾਂ ਇਸ ਨੂ ਤਾਂ ਓਹੋ ਹੋਵਨਗੇ ਜੇਹੜੇ ਇਸ ਦੇ ਕਰਮਾ ਵਿਚ ਲਿਖੇ ਹੈਨ। ਪਰ ਜੇ ਸਭਣਾ ਸਿਖਾਂ ਨੂ ਆਪਣਾ ਮਿਤ੍ਰ ਕਰ ਜਾਣੇ ਤਾਂ ਮਿਤ੍ਰ ਦਾ ਸੁਖ ਆਪਣਾ ਹੀ ਸੁਖ ਹੁੰਦਾ ਹੈ[1]। ਤੇ ਆਪਣੇ ਪਾਸ ਜੋ ਕਛੁ ਧਨੁ ਹੋਵਸੁ ਕੈ ਵਿਦਿਆ ਕੈ ਕੋਈ ਗੁਣ ਹੋਵੈ ਤਾਂ ਭੀ ਮਿਤ੍ਰ ਜਾਣ ਕੈ ਵੰਡਿ ਖਾਵੈ। ਜੇ ਕੁਝ ਬੁਧ ਹੋਵਸੁ ਉਸ ਕਰਿ ਕੈ ਭੀ ਸਿਖਾਂ ਨੂ ਸੁਖੀ ਕਰੈ। ਏਹ ਤਾਂ ਮੈਤ੍ਰੀ ਹੈ।

ਕਰਨਾ ਕਿਸ ਨੂ ਕਹਿੰਦੇ ਹੈਨ। ਜੁ ਆਪ ਥੀਂ ਧਨ ਕਰਿ ਕੈ ਨੀਵਾਂ ਹੋਵੈ। ਬੁਧਿ ਕਰਿ ਕੈ ਨੀਵਾਂ ਹੋਵੈ। ਵਿਦਿਆ ਕਰਿ ਕੈ ਨੀਵਾਂ ਹੋਵੈ। ਅਥਵਾ ਬਲ ਕਰਿ ਕੈ ਨੀਵਾਂ ਹੋਵੈ। ਤਾਂ ਓਸ ਨੂ ਛੋਟੇ ਭਾਈ ਕੈ ਪੁਤ੍ਰ ਨਿਆਈ[2] ਜਾਣੈ। ਓਸ ਨਾਲ ਸਹਾਇਤਾ ਕਰੈ। ਗਰਬੁ ਨਾ ਕਰੈ। ਏਹੁ ਕਰਨਾ ਹੈ। ਤੇ ਮੁਦਤਾ ਕਿਸ ਨੂ ਕਹਿੰਦੇ ਹੈਨ। ਜੋ ਆਪ ਥੀਂ [3]ਗੁਣਾ ਕਰਿ ਕੈ ਬੁਧਿ ਕਰਿ ਕੈ[3] ਵਿਦਿਆ ਕਰਿ ਕੈ ਵਡਾ ਹੋਵੈ ਤਾਂ ਸੁਣਿ ਕੈ ਦੇਖ ਕੈ ਪ੍ਰਸੰਨੁ ਹੋਵੈ। ਆਖੈ ਧੰਨ ਵਾਹਗੁਰੂ ਹੈ ਐਸੇ ਭੀ ਸਿਖ ਕੀਤੇ ਹੈਸੁ। ਜਿਵੈਂ ਆਪਣੇ ਪਿਤਾ ਦਾ ਤੇ ਗੁਰਾਂ ਦਾ ਜਸੁ ਸੁਣ ਕੈ ਕੋਈ ਪ੍ਰਸੰਨੁ ਹੁੰਦਾ ਹੈ ਤੈਸੇ ਹੀ ਪ੍ਰਸੰਨੁ ਹੋਵੈ। ਨਿੰਦਾ ਕਿਸੇ ਕੀ ਨਾ ਕਰੇ।

ਤੇ ਉਪੇਖਿਆ ਓਸ ਨੂ ਆਖਦੇ ਹੈਨ ਜੁ ਆਪਣੀ ਬੁਧਿ ਤੇ ਗੁਰਾਂ ਦੇ ਵਚਨਾ ਦੇ ਇਨਸਾਰ[4] ਸਭਣਾ ਨੂ ਉਪਦੇਸ ਕਰੈ। ਪਰ ਜੋ ਸਤਿ ਕਰਿ ਕੈ ਮੰਨੈ ਓਸ ਨੂ ਫੇਰ ਭੀ ਉਪਦੇਸ ਦੇਵੈ। ਪਰ ਜੋ ਨਾ ਮੰਨੈ ਓਸ ਦੇ ਨਾਲ ਹਠੁ ਨ ਕਰੈ। ਜਾਣੈ ਜੁ ਇਸ ਦੀ ਪਰਾਲਬਧ ਨਹੀ। ਚੁਪ ਕਰਿ ਰਹੈ। ਜਦ ਏਹੁ ਵਚਨ ਭਾਈ ਕਾਲੂ ਸੁਣੇ ਤਾਂ ਇਸੇ ਪ੍ਰਕਾਰ ਵਰਤਣ ਲਗਾ। ਤਾਂ ਓਸ ਦਾ ਭੀ ਉਧਾਰੁ ਹੋਆ। ਹੋਰਨਾਂ ਸਿਖਾਂ ਦਾ ਓਸ ਦੇ ਮਿਲਣ ਕਰਿ ਉਧਾਰੁ ਹੋਆ।੮।[5]

## ਪਉੜੀ ਚੌਧਵੀ ਚਲੀ

ਭਗਤੁ ਜੋ ਭਗਤਾ ਓਹਰੀ ਜਾਪੂਵੰਸੀ ਸੇਵ ਕਮਾਵੈ।
ਸੀਹਾਂ ਉਪਲ ਜਾਣੀਐ ਗਜਣੁ ਉਪਲ ਸਤਿਗੁਰ ਭਾਵੈ।
ਮੈਲਸੀਹਾ ਵਿਚ ਆਖੀਐ ਭਾਗੀਰਥੁ ਕਾਲੀ ਗੁਣ ਗਾਵੈ।
ਜਿਤਾ ਰੰਧਾਵਾ ਭਲਾ ਬੂੜਾ ਬੁਢਾ[6] ਇਕ ਮਨ ਧਿਆਵੈ।

---

1. ਖਰੜਾ ਜੁੱਟ ਅ 2.1, ਅ 2.2, ਅ 2.3, ਅ 3.1, ਅ 3.2, ਵਿਚ ਅੱਗੇ ਵਾਧੂ ਪਾਠ ਹੈ: 'ਤਾਂ ਸਭੋ ਸੁਖ ਇਸ ਦਾ ਹੋਇਆ'।
   ਇਹ ਪਾਠ ਦੋਵਾਂ ਵਰਗਾਂ ਦੇ ਮੁੱਖ ਖਰੜਿਆਂ ਵਿਚ ਪ੍ਰਾਪਤ ਨਹੀਂ, ਪਿੱਛੋਂ ਕੀਤਾ ਵਾਧ ਹੈ, ਇਸ ਲਈ ਰੱਦਣ ਯੋਗ ਹੈ।
2. ਬਸਡੇ 23; ਨਿਸੰ 37 : ਸਮਾਨ।
3. ਬਸਡੇ 23 : ਬੁਧਿ ਕਰਕੇ ਗੁਣਾ ਕਰਿਕੈ।
4. ਖਰੜਾ ਜੁੱਟ ੳ 1.1, ੳ 1.3; ਅ 1.3, ਅ 2.3 : ਅਨੁਸਾਰ।
5. ਅਠਵੀਂ ਸਾਖੀ ਦੇ ਅੰਤ ਉੱਤੇ ਖਰੜਾ ਜੁੱਟ ੳ 1.2, ੳ 2.1, ੳ 2.2 ਨੂੰ ਛੱਡ ਕੇ ਬਾਕੀ ਦਿਆਂ ਖਰੜਿਆਂ ਵਿਚ ਸੂਚਨਾ ਦਿੱਤੀ ਹੈ: 'ਸਾਖੀਆਂ ਤੇਰਵੀ ਪੌੜੀ ਦੀਆ ਪੂਰੀਆ ਹੋਈਆ'।
6. ਵਾਰ ਦੇ ਮੂਲ-ਪਾਠ ਵਿਚ ਬੂੜਾ ਬੁੱਢਾ ਦਾ ਜ਼ਿਕਰ ਬੜਾ ਦਿਲਚਸਪ ਹੈ। ਬਾਬਾ ਬੁੱਢਾ ਸਿੱਖ ☛

ਫਿਰਣਾ ਖਹਿਰਾ ਜੋਧੁ ਸਿਖ ਜੀਵਾਈ ਗੁਰ ਸੇਵ ਸਮਾਵੈ।
ਗੁਜਰ ਜਾਤਿ ਲੁਹਾਰੁ ਹੈ ਗੁਰ ਸਿਖ ਗੁਰਸਿਖੁ ਸੁਣਾਵੈ।
ਨਾਈ ਧਿਙਾ[1] ਵਖਾਣੀਐ ਸਤਿਗੁਰ ਸੇਵਿ ਕੁਟੰਬ ਤਰਾਵੈ।
ਗੁਰਮੁਖਿ ਸੁਖ ਫਲ ਅਲਖ ਲਖਾਵੈ।੧੪।

## ਤਿਸ ਦਾ ਵੀਚਾਰ

ਭਗਤਾ ਓਹਰੀ ਤੇ ਜਾਪੂਵੰਸੀ ਖਤਰੀ ਸਿਨ। ਜਬ ਬਾਬੇ ਜੀ ਦਾ ਓਨਾ ਦਰਸਨ ਕੀਤਾ ਤਾਂ ਦੇਖ ਕੈ ਬਹੁਤ ਪ੍ਰਸੰਨ ਹੋਏ। ਤਾਂ ਓਨਾ ਅਰਦਾਸ ਕੀਤੀ ਮਹਾਰਾਜ ਜੇਹੜੇ ਵੇਦਾਂ ਦੇ ਅਧਿਕਾਰੀ ਹੈਨ ਓਨਾ ਦਾ ਤਾਂ ਵਿਦਿਆ ਕਰਿ ਕੈ ਗਿਆਨ ਕਰ ਕੈ ਉਧਾਰੁ ਹੋਆ। ਪਰੁ ਅਸੀਂ ਤਾਂ ਪੜ ਸੁਣ ਕਛੁ ਨਹੀ ਜਾਣਦੇ। ਅਸਾਡਾ ਉਧਾਰੁ ਕਿਉਂ ਕਰਿ ਹੋਵੈ। ਬਚਨੁ ਹੋਆ ਜੋ ਤੁਸੀਂ ਮਨਮੁਖਾਂ ਦੇ ਕਰਮਾਂ ਦਾ ਤਿਆਗੁ ਕਰੋ ਤੇ ਸਿਖਾਂ ਦੀ ਟਹਿਲ ਕਰੋ ਤਾਂ ਤੁਸਾਡਾ ਭੀ ਕਲਿਆਣੁ ਹੋਵੈਗਾ। ਤਾਂ ਓਨਾ ਪੁਛਿਆ ਜੋ ਮਨੁਮੁਖਾਂ ਦੇ ਕੌਨ ਕਰਮ ਹੈਨ। ਕ੍ਰਿਪਾ ਕਰਿ ਕੈ ਜਣਾਈਐ ਜੀ।

ਤਾਂ ਬਾਬਾ ਬੋਲਿਆ ਚਾਰ ਸਾਖੀਆਂ ਮਨੁਮੁਖਾਂ ਦੀਆਂ ਹੈਨ। ਪ੍ਰਿਥਮੇ ਈਰਖਾ ਹਰਿ ਕਿਸੇ ਨਾਲ ਬਖੀਲੀ ਕਰਨੀ। ਜੁ ਸਭੇ ਪਦਾਰਥ ਤੇ ਸਭੇ ਗੁਣ ਮੈਥੇ ਹੀ ਹੋਵਨ। ਪਰ ਜੇ ਕਿਸੇ ਹੋਰਸ ਥੇ ਹੋਵਨ ਤਾਂ ਰਿਦਾ ਪ੍ਰਸੰਨ ਨ ਹੋਵਣਾ। ਸਭਣਾ ਨੂ ਅਪਣਾ ਵੈਰੀ ਜਾਣਨਾ। ਤੇ ਦੂਜੀ ਅਕੂਣਾ ਹਉਮੈ ਕਰਣੀ। ਜੇ ਆਪ ਥੀਂ ਘਟ ਵੇਖਣਾ ਤਾਂ ਉਸ ਨੂ ਬੁਧਿ ਨ ਦੇਵਣੀ। ਓਸ ਨੂ ਹਸਣਾ। ਤੇ ਹਉਮੈ ਕਰਣੀ ਜੋ ਮੇਰੇ ਜੇਹਾ ਕੋਈ ਨਹੀ। ਤੇ ਤੀਜੀ ਨਿੰਦਾ ਜੇ ਆਪ ਥੀਂ ਕੋਈ ਵਸੇਖ ਹੋਵੈ ਤਾਂ ਓਸ ਦੀ ਕੋਈ ਉਸਤਤਿ ਕਰੇ ਤਾਂ ਸਹਾਰ ਨ ਸਕਣੀ। ਸਗੋਂ ਉਸ ਦੀ ਨਿੰਦਾ ਕਰਨੀ ਜੁ ਓਹੁ ਭੀ ਮੇਰਾ ਡਿਠਾ ਹੋਇਆ ਹੈ। ਜੇ ਆਪਣੇ ਸਮਾਨ ਹੋਵੈ ਤਾਂ ਗਰਬੁ ਕਰਨਾ। ਈਰਖਾ ਕਰਨੀ ਜੁ ਮੇਰੇ ਵਿਚ ਵਡੇ ਗੁਣ ਹੈਨ ਓਹੁ ਕਿਆ ਹੈ। ਤੇ ਚੌਥੀ ਹਠ ਬ੍ਰਿਤ। ਅਗੋਂ ਕੋਈ ਉਪਦੇਸੁ ਮੰਨੇ ਨਹੀ ਤਾਂ ਓਸ ਨੂ ਜੋਰੀ ਹਠ ਕਰਿ ਕੈ ਕਹਣਾ। ਏਹ ਚਾਰੋ ਸਾਖੀਆਂ ਮਨਮੁਖਾਂ ਦੀਆਂ ਹੈਨ। ਇਨਾਂ ਦਾ ਤਿਆਗ ਕਰਨਾ। ਤਾਂ ਸਿਖਾਂ ਨੂ [2]ਗੁਰਦੇਵ ਰੂਪ ਜਾਣ ਕੈ[2] ਤੇ ਧਰਮ ਦੀ ਕਿਰਤ ਕਰਿ ਕੈ ਸਿਖਾਂ ਨਾਲ ਵੰਡ ਖਾਵਣਾ।

ਤਾਂ ਭਗਤੇ ਓਹਰੀ ਤੇ ਜਾਪੂਵੰਸੀ ਦਾ ਇਸੇ ਕਰ ਕਲਿਆਣੁ ਹੋਇਆ।੯।

---

☛ ਮਿਸ਼ਨ-ਮੰਡਲ ਦੇ ਪ੍ਰਸਿੱਧ ਵਿਅਕਤੀ ਹਨ। ਇਨ੍ਹਾਂ ਦੇ ਖ਼ਾਨਦਾਨ ਦੀ ਸਿੱਖ ਇਤਿਹਾਸ ਅਤੇ ਸਭਿਆਚਾਰ ਨੂੰ ਬਹੁਮੁੱਲੀ ਦੇਣ ਹੈ। ਵਾਰ ਦੇ ਟੀਕਾਕਾਰ ਨੇ ਬੂੜਾ ਬੁੱਢਾ ਨੂੰ ਇੱਕੋ ਵਿਅਕਤੀ ਮੰਨ ਕੇ ਕਹਾਣੀ ਕੀਤੀ ਹੈ। ਅਸਲ ਵਿਚ ਬਾਬਾ ਬੁੱਢਾ ਦਾ ਮੁੱਢਲਾ ਨਾਂ ਬੁੱਧਾ ਸੀ ਜੋ ਸ਼ਾਇਦ ਉਮਰ ਵੱਡੀ ਹੋਣ ਦੇ ਨਾਲ ਬੁੱਢਾ ਬਣ ਗਿਆ। ਬੁੱਧਾ ਦੇ ਪਿਤਾ ਦਾ ਨਾਂ ਸੁੱਘਾ ਅਤੇ ਬਾਬੇ ਦਾ ਨਾਂ ਬੂੜਾ ਸੀ। ਵੇਖੋ, ਬਾਬਾ ਬੁੱਢਾ ਜੀ ਕਾ ਸ਼ਜਰਾ, *ਪੰਜਾਬੀ ਟ੍ਰਿਬਿਊਨ*, ਅਕਤੂਬਰ 3, 2001. ਸੰਭਵ ਹੈ, ਭਾਈ ਗੁਰਦਾਸ ਦਾਦੇ ਪੋਤੇ ਦੋਵਾਂ ਦਾ ਜ਼ਿਕਰ ਕਰ ਰਹੇ ਹੋਣ।

1. ਖਰੜਾ ਜੁੱਟ ਅ 1.1 : ਧਿੰਙਾ।
2. ਖਰੜਾ ਜੁੱਟ ਅ 1.1 : ਗੁਰਦੇਵ ਦਾ ਰੂਪ।
ਖਰੜਾ ਜੁੱਟ ੳ 2.1, ੳ 2.2 : ਗੁਰਾਂ ਦੇ ਰੂਪ।
ਬਸਤੇ 23 : ਗੁਰਦੇਵ ਦਾ ਪਯਾ।

## ਸਾਖੀ ਹੋਰੁ ਚਲੀ

ਸੀਹਾਂ ਤੇ ਗਜਣ ਦੋਨੋ ਭਾਈ ਚਾਚੇ ਤਾਏ ਦੇ ਪੁਤ੍ਰ ਸਿਨ। ਜਬ ਬਾਬੇ ਦਾ ਓਨਾ ਦਰਸਨੁ ਕੀਤਾ ਤਾਂ ਓਨਾ ਅਰਦਾਸ ਕੀਤੀ [1][ਅਸਾਂ ਨੂ ਸੋ ਓਪਦੇਸ ਕੀਚੈ][1] ਜਿਸ ਕਰਿ ਕੈ ਅਸਾਡਾ ਜਨਮੁ ਮਰਨੁ ਕਟੀਐ। ਤੇ ਚਾਰੇ ਪਦਾਰਥ ਅਸਾਂ ਨੂ ਪ੍ਰਾਪਤ ਹੋਵਨ।

ਤਾਂ ਬਾਬਾ ਬੋਲਿਆ ਏਹੁ ਜੁ ਵਾਹਗੁਰੂ ਦਾ ਨਾਮੁ ਹੈ [2]ਇਸ ਦੇ ਜਾਪ ਕਰਨੇ[2] ਤੇ ਚਾਰੋ ਪਦਾਰਥ ਪ੍ਰਾਪਤ ਹੋਂਦੇ ਹੈਨ। ਤਾਂ ਓਨਾਂ ਪੁਛਿਆ ਜੀ ਵਾਹਗੁਰੂ ਦਾ ਅਰਥ ਕੀ ਹੈ। ਤਾ ਬਾਬਾ ਬੋਲਿਆ। ਵਵਾ ਵਾਸੁਦੇਵ। ਹਾਹਾ ਹਰਿ। ਗਗਾ ਗੋਵਿੰਦ। ਰਾਰਾ ਰਾਮ। ਇਕ ਵਾਰੀ ਦੇ ਨਾਮ ਜਪਣ ਕਰ ਚਾਰੋਂ ਔਤਾਰਾਂ ਦਾ ਜਾਪੁ ਹੁੰਦਾ ਹੈ। ਤੇ ਦੂਜੇ ਏਸ ਦਾ ਏਹ ਅਰਥੁ ਹੈ। ਜੁ ਵਾਹ ਨਾਮ ਅਚਰਜ ਦਾ ਹੈ। ਜਿਸ ਦੀ ਸਤਿਆ ਕਰਿ ਕੈ ਸਭ ਪਦਾਰਥ [3]ਜਾਤੇ ਜਾਵਨ[3] ਤੇ ਓਸ ਨੂ ਜਾਣ ਨ ਸਕੀਐ। ਗੋ ਨਾਮ ਅੰਧਕਾਰ ਦਾ ਹੈ। ਤੇ ਰੋ ਨਾਮ ਪ੍ਰਕਾਸ ਦਾ ਹੈ। ਜੋ ਐਸੇ ਜੜ ਅਨਿਤ ਦੇਹ ਨੂ ਜੁ ਪ੍ਰਕਾਸ ਦੇ ਰਿਹਾ ਹੈ ਓਸ ਦਾ ਨਾਮੁ ਵਾਹਗੁਰੂ ਹੈ। ਓਸ ਦੇ ਜਪਣੇ ਅਰੁ ਜਾਨਣੇ ਤੇ ਚਾਰੋ ਪਦਾਰਥ ਪ੍ਰਾਪਤ ਹੁੰਦੇ ਹੈਨ। ਤਾਂ ਓਨਾ ਪੁਛਿਆ ਕਿਸ ਤਰਾਂ ਚਾਰ ਪਦਾਰਥ ਮੂਹੋ ਵਾਹਗੁਰੂ ਆਖਿਆਂ ਮਿਲਦੇ ਹੁੰਦੇ ਹੈਨ।

ਤਾਂ ਬਾਬਾ ਬੋਲਿਆ ਜੇ ਸਾਧ ਸੰਗਤਿ ਨੂ ਟੁਰ ਜਾਈਐ ਤਾਂ ਚਰਨ ਚਰਨ ਵਿਚ ਅਸੁਮੇਧ ਸੌ ਸੌ ਜਗ ਦਾ ਫਲੁ ਹੋਂਦਾ ਹੈ। ਤੇ ਜਿਸ ਮਾਇਆ ਵਾਸਤੇ ਵਡੇ ਜਤਨ ਕਰੀਦੇ ਹੈਨ ਸੋ ਮਾਇਆ ਭੀ ਮਹਾਰਾਜ ਦੇ ਭਗਤਾਂ ਨੂ ਪੈਰੀ ਪੈ ਕੈ ਲੋਕ ਆਣ ਦੇਂਦੇ ਹੈਨ। ਤੇ ਜੋ ਜੋ ਕਾਮਨਾ ਆਪਣੇ ਭਗਤਾਂ ਦੇ ਮਨਾਂ ਵਿਚ ਹੋਂਦੀ ਹੈ ਸੋ ਸੋ ਕਾਮਨਾ ਸਭ ਮਹਾਰਾਜ ਪੂਰੀ [4]ਕਰ ਦੇਂਦਾ ਹੈ[4]। ਤੈਸੇ ਵਾਹਗੁਰੂ ਦੇ ਨਾਮ ਦਾ ਅਰਥ ਸਮਝੀਐ ਤਾਂ ਗਿਆਨ ਪ੍ਰਾਪਤਿ ਹੁੰਦਾ ਹੈ। ਤੇ ਮੁਕਤਿ ਹੋਂਦੀ ਹੈ। ਤਾਂ ਚਾਰ ਪਦਾਰਥ ਵਾਹਗੁਰੂ ਦੇ ਨਾਮ ਦੇ ਅਧੀਨ ਹੈਨ।

ਪਿਛਲੀ ਰਾਤ੍ਰ ਓਹ ਇਸਨਾਨੁ ਕਰਿ ਕੈ ਬਾਣੀ ਪੜਨਿ। ਤੇ ਦਿਨੇ ਆਪਣੀ ਕਿਰਤ ਭੀ ਕਰਨ। ਤੇ ਸਵਾਸ ਤਲੇ ਜਾਵੈ ਤਾਂ ਵਾਹ ਉਚਾਰਨ ਤੇ ਜੋ ਸਵਾਸ ਊਪਰ ਆਵੈ ਤਾਂ ਗੁਰੂ ਦਾ ਉਚਾਰਣ ਕਰਨ। ਇਸ ਪ੍ਰਕਾਰ ਬੀਤਾਵਨ। ਤੇ ਆਏ ਗਏ ਸਾਧ ਸੰਤ ਦੀ ਸੇਵਾ ਟਹਲ ਕਰਨ। ਤੇ ਸੰਗਰਾਂਦ ਉਮਾਵਸ ਵੈਸਾਖੀ ਦੀਪਮਾਲਾ ਸਭ ਦਿਨ ਵੀਚਾਰ ਕੇ ਕੜਾਹੁ ਕਰਨ ਤੇ ਸਿਖਾਂ ਨੂ ਪ੍ਰਸਾਦਿ ਕਰਨ। ਇਸ ਪ੍ਰਕਾਰ ਕਈ ਦਿਨ ਬੀਤੇ।

---

1. 'ਅਸਾਂ ਨੂ ਸੋ ਓਪਦੇਸ ਕੀਚੈ' ਇਹ ਵਾਕਾਂਸ਼ ਖਰੜਾ ਜੁੱਟ ਅ 3.2 ਤੋਂ ਲਿਆ ਹੈ। ਹੋਰ ਕਿਸੇ ਖਰੜੇ ਵਿਚ ਪ੍ਰਾਪਤ ਨਹੀਂ। ਪ੍ਰਧਾਨ ਉਪਵਾਕ ਤੋਂ ਬਿਨਾਂ ਵਾਕ ਅਧੂਰਾ ਅਤੇ ਪਾਠ ਨੁਕਸਦਾਰ ਹੈ। ਮੂਲ ਪਾਠ ਵਿਚ ਇਹ ਖੱਪਾ ਮੂਲ ਖਰੜੇ ਤੋਂ ਹੋਏ ਪਹਿਲੇ ਉਤਾਰੇ ਵਿਚ ਹੀ ਪੈ ਗਿਆ ਦਿਸਦਾ ਹੈ ਅਤੇ ਅੱਗੋਂ ਦੋਵੇਂ ਵਰਗਾਂ ਦੇ ਖਰੜਿਆਂ ਵਿਚ ਚਲਾ ਗਿਆ। ਇਸ ਸੋਧ ਨੂੰ ਸਵੀਕਾਰ ਕੀਤਾ ਗਿਆ ਹੈ ਕਿਉਂਕਿ ਇਸ ਪ੍ਰਕਾਰ ਦੇ ਵਾਕਾਂਸ਼ ਪਾਠ ਵਿਚ ਹੋਰਨਾਂ ਥਾਵਾਂ 'ਤੇ ਵੀ ਪ੍ਰਾਪਤ ਹਨ ਜਿਵੇਂ ਮਾਲੋ ਮਾਂਗਾ ਵਾਲੀ ਸਾਖੀ ਨੰ. 7 ਵਿਚ: 'ਆਸਾਨੂ ਸੋ ਉਪਦੇਸ ਕਰੋ ਜਿਸ ਕਰ ਕੇ'।
2. ਬਸਡੇ 23: ਨਾਮ ਜਪਣ।
3. ਸਿਰੈਲਾ 7077 ਜਾਤੇ ਜਾਨਿ।
4. ਖਰੜਾ ਜੁੱਟ ਅ 2.1: ਕਰਦੇ ਹੈਨਿ।

ਇਕ ਦਿਨ ਸੀਹੇਂ ਦੀ ਬੇਟੀ ਦਾ ਵੀਵਾਹੁ ਹੈਸੀ। ਤੇ ਭਲਕੇ ਜੰਞ ਆਵਣੀ ਸੀ। ਤੇ ਇਕ ਦਿਨ [1]ਅਗੇ ਹੀ ਬਹੁਤੇ ਸਿਖ ਓਥੇ ਆਏ[1]। ਗੁਰੂ ਕੇ ਦਰਸਨੁ ਨੂ ਚਲੇ ਸਿਨ। ਤਾਂ ਜੇਹੜਾ ਪਕਵਾਨ ਜੰਞ ਵਾਸਤੇ ਤਿਆਰੁ ਕੀਤਾ ਸੀ ਸੋ ਸਭ ਸਿਖਾਂ ਨੂ ਖਵਾਲ ਦਿਤਾ। ਤਾਂ ਓਸ ਦੀ ਇਸਤ੍ਰੀ[2] ਸੋਚ ਚਿੰਤਾ ਲਗੀ ਕਰਨ। ਜੰਞ ਨੂ ਅਸੀਂ ਕੀ ਖਵਾਲਾਂਗੇ। ਤਾਂ ਸੀਹੇਂ ਕਹਿਆ ਅਸਾਡੀ ਪੈਜ ਬਾਬਾ ਰਖੈਗਾ। ਤਾਂ ਅਗਲੇ ਦਿਨ ਜੰਞ ਆਈ। ਤਾਂ ਇਸਤ੍ਰੀ ਕਹਿਆ ਏਨਾ ਨੂ ਕਿਥੋਂ ਜਿਵਾਈਐ। ਤਾਂ ਭਾਈ ਸੀਹੇਂ ਅਰਦਾਸ ਕਰਿ ਕੈ ਜੰਦ੍ਰਾ ਖੋਲਿਆ। [3]ਤਾਂ ਸਾਰੀ ਜੰਞ ਖਾਇ ਕੈ ਤ੍ਰਿਪਤਿ ਭਈ। ਤੇ ਮਾਞੀ ਵੀ ਪ੍ਰਸਾਦ ਖਾਇ ਕੈ ਤ੍ਰਿਪਤ ਭਏ[3]। ਪੰਜ ਦਿਨ ਜੰਞ ਨੂ ਰਖਿਆ। ਸਭ ਪ੍ਰਸੰਨ ਹੋਏ। ਤਾਂ ਓਨਾ ਕਹਿਆ ਗੁਰੂ ਆਪਣੇ ਸਿਖਾਂ ਦੀ ਪੈਜ ਰਖਦਾ ਹੈ।੧੦।

## ਸਾਖੀ ਹੋਰੁ ਚਲੀ

ਮੈਲਸੀਹਾਂ ਦਾ ਚੌਧਰੀ ਭਗੀਰਥੁ ਕਾਲੀ ਦਾ ਉਪਾਸਕ ਹੈਸੀ। ਜਬ ਬਾਬਾ ਓਸ ਨਗਰੀ ਮਹਿ ਆਇਆ ਤਾਂ ਭਗੀਰਥ ਵਡੀ ਸੇਵਾ ਟਹਿਲ ਕੀਤੀ। ਰਾਤ ਨੂ ਬਾਬਾ ਓਸੇ ਨਗਰੀ ਰਹਿਆ। ਤਾਂ ਭਗੀਰਥ ਓਥੇ ਹੀ ਸਉ ਰਹਿਆ। ਜਬ ਪਿਛਲੀ ਰਾਤ ਬਾਬਾ ਉਠਿਆ ਤਾਂ ਭਗੀਰਥ ਭੀ[4] ਉਠ ਕਰਿ ਇਸਨਾਨ ਨੂ ਜਲੁ ਲੈ ਆਇਆ। ਅਗੇ ਦੇਖੇ ਤਾਂ ਮਹਾ ਸੁੰਦਰ ਇਸਤ੍ਰੀ ਹੈ ਅਸਟ ਭੁਜਾ ਹੈਸੁ। ਤੇ ਝਾੜੂ ਕਰਦੀ ਹੈ। ਤਾਂ ਭਗੀਰਥ ਪੁਛਿਆ ਤੂੰ ਕੌਨੁ ਹੈ ਜੁ ਅਜੇਹੇ ਸਮੇ ਆਪਣੇ ਘਰ ਥੀਂ ਬਾਹਿਰ ਆਈ ਹੈਂ। ਤਾਂ ਓਸ ਕਹਿਆ ਭਗੀਰਥਾ ਤੂ ਅਸਾਨੂ[5] ਨਹੀ ਜਾਣਦਾ ਮੈਂ ਦੇਵੀ ਹਾਂ। ਤਾਂ ਭਗੀਰਥੁ ਚਰਨੀ ਲਗਾ। ਤੂ [6]ਜਗਤ[6] ਦੀ ਮਾਤਾ ਹੈਂ। ਸਭਣਾ ਦੇਵਤਿਆਂ ਦੇ ਸਹਾਇ ਕਰਨ ਵਾਲੀ ਹੈਂ। ਰਾਕਸਾਂ ਦੇ ਨਾਸ ਕਰਨ ਵਾਲੀ ਹੈਂ। ਇਥੇ ਝਾੜੂ ਕਿਉਂ ਕਰਨੀ ਹੈਂ। ਤਾਂ ਦੇਵੀ ਬੋਲੀ ਏਹੁ ਸੰਤ ਮਹਾਰਾਜ ਦਾ ਨਿਰਗਣ ਰੂਪ ਹੈਨ। ਤੇ ਮੇਰਾ ਸਰਗੁਣ ਰੂਪ[7] ਹੈ। ਤੇ ਜੇ ਸੰਤਾਂ ਦੀ ਮੈਂ ਸੇਵਾ ਕਰਨੀ ਹਾਂ ਤਾਂ ਮੇਰੇ ਵਿਚ ਏਹੁ ਸਕਤਿ ਹੁੰਦੀ ਹੈ। ਤਾਂ ਭਗੀਰਥ ਗੁਰੂ ਕਾ ਸਿਖੁ ਹੋਇਆ। ਸੰਤਾ ਦੀ ਸੇਵਾ ਕਰਨ ਲਗਾ। ਤਾਂ ਓਸ ਦਾ ਉਧਾਰ ਹੋਇਆ।੧੧।

---

1. ਖਰੜਾ ਜੁੱਟ ਅ 2.1, ਅ 2.3 : ਅਗੋ ਦੀ ਹੀ ਬਹੁਤ ਸਿੱਖ ਓਸ ਦੇ ਘਰਿ ਅਏ।
   ਬਸਡੇ 23 : ਅਗੋ ਦੇ ਚਹੀ ਓਸ ਦੇ ਘਰ ਬਹੁਤੇ ਸਿਖ।
2. ਖਰੜਾ ਜੁੱਟ ਅ 2.1, ਅ 2.3 : ਸਿਖਣੀ।
3. ਖਰੜਾ ਜੁੱਟ ਅ 2.1, ਅ 2.3; ਬਸਡੇ 23 : 'ਸਾਰੇ ਜਾਞੀ ਭੀ ਤੇ ਮਾਞੀ ਭੀ ਖਾਇ ਕੇ ਤ੍ਰਿਪਤਿ ਭਏ' ਇਹ ਪਾਠਭੇਦ ਲਿਖਾਰਿਆਂ ਦੀ ਦੇਣ ਹੈ।
4. ਖਰੜਾ ਜੁੱਟ ਅ 3.1 : ਭੀ ਉਠਿਆ ਤੇ।
5. ਖਰੜਾ ਜੁੱਟ ਅ 3.1 : ਮੈਨੂ।
6. ਖਰੜਾ ਜੁੱਟ ਅ 3.1 : ਤੇ ਕਹਿਆ ਸਾਰੇ ਜਗਤ।
   ਖਰੜਾ ਜੁੱਟ ਅ 2.1 : ਤਾਂ ਭਗੀਰਥ ਕਹਿਆ ਤੂੰ ਤਾਂ ਸਾਰੇ ਜਗਤ।
7. ਪੰਜਚੰ 802 : ਸਰੂਪ।

## ਸਾਖੀ ਹੋਰੁ ਚਲੀ

[1]ਸਮਾ ਪਾਇ ਕੇ[1] ਭਾਈ ਜਿਤਾ ਰੰਧਾਵਾ ਗੁਰੂ ਨਾਨਕ ਜੀ ਕੇ ਪਾਸ ਆਇ ਕੈ ਮਥਾ ਟੇਕਿਆ ਅਰਦਾਸ ਕੀਤੀ। ਜੁ ਮੈ ਬਹੁਤ ਸਾਧਾਂ ਸੰਤਾਂ ਦਾ ਦਰਸਨ ਕੀਤਾ ਹੈ। ਪਰ ਮੇਰੇ ਮਨ ਦਾ ਸੰਸਾ ਨਹੀ ਮਿਟਿਆ। ਤੁਸਾਡਾ ਹੁਣ ਦਰਸਨੁ ਕੀਤਾ ਹੈ। ਮੇਰਾ ਸੰਸਾ ਨਿਵਰਤ ਕਰੋ ਜੋ ਮੈਨੂ ਸਾਂਤ ਪ੍ਰਾਪਤ ਹੋਵੈ। ਤਾਂ ਬਾਬਾ ਬੋਲਿਆ ਜੋ ਦੋਇ ਪ੍ਰਕਾਰ ਸਾਂਤ ਦੇ ਉਪਾਇ ਬੇਦਾਂ ਨੇ ਭੀ ਤੇ ਸੰਤਾਂ ਨੇ ਭੀ ਕਹਿਆ ਹੈ। ਜੋ ਤੇਰੇ ਮਨ ਵਿਚ ਉਪਾਉ ਹੋ ਸਕਦਾ ਹੈ ਸੋ ਤੁਮ ਕਰੋ। ਤਾਂ ਜਿਤਾ ਬੋਲਿਆ ਜੋ ਮੈਨੂ ਦੋਨੋ ਉਪਾਉ ਤੁਮ ਕ੍ਰਿਪਾ ਕਰਿ ਕੇ ਬਤਾਵੋ। ਜੋ ਮੈ ਥੀਂ ਹੋ ਸਕੈਗਾ ਸੋ ਮੈ ਕਰਾਂਗਾ। ਤਾਂ ਬਾਬਾ ਬੋਲਿਆ ਇਕ ਕਸਟੁ ਜੋਗੁ ਹੈ। ਇਕ ਭਗਤਿ ਜੋਗੁ ਹੈ। ਤਾਂ ਜਿਤਾ ਬੋਲਿਆ ਕਸਟੁ ਜੋਗੁ ਕੌਨ ਹੈ। ਭਗਤਿ ਜੋਗੁ ਕੌਨ ਹੈ।

ਤਾਂ ਬਾਬਾ ਬੋਲਿਆ ਅਸਟ ਅੰਗ ਕਸਟ ਜੋਗ ਦੇ ਹੈਨ। ਪ੍ਰਿਥਮੇ ਯਮ ੧ ਦੂਜੇ ਨੇਮ ੨ ਤੀਜੇ ਇਕਾਂਤ ਦੇਸ ੩ ਚੌਥੇ ਆਸਨ ੪ ਪੰਜਵਾਂ ਪ੍ਰਾਣਾਯਾਮ ੫ ਛਿਵਾਂ ਧਿਆਨ ੬ ਸਤਵਾਂ ਧਾਰਨਾ ੭ ਅਠਵਾਂ ਸਮਾਧ ੮। ਤਾਂ ਜਿਤਾ ਬੋਲਿਆ ਅਸੀਂ ਜਟ ਸਿਖ ਹਾਂ। ਜੌ ਲਗ ਖੋਲ ਕੇ ਏਹੁ ਅਠ ਅੰਗ ਤੁਸੀਂ ਨਾ ਸੁਣਾਵਹੁ ਤੌ ਲਗੁ ਅਸੀਂ ਸਮਝਦੇ ਨਹੀ।

ਤਾਂ ਬਾਬਾ ਬੋਲਿਆ ਦਸ ਯਮ ਹੈਨ। ਪ੍ਰਿਥਮੇ ਅਹਿੰਸਾ। ਇਕ ਮਨ ਦੀ ਹਿੰਸਾ ਹੈ। ਜੋ ਮਨ ਕਰਿ ਕੈ ਕਿਸੇ ਦਾ ਬੁਰਾ ਚਿਤਵਨਾ। ਇਕ ਵਚਨਾਂ ਦੀ ਹਿੰਸਾ ਹੈ। ਕਿਸੇ ਨੂ ਫਿਕਾ ਬੋਲ ਕੇ ਦੁਖਾਵਣਾ। ਕੈ ਮੁਹੁ ਕਹਿ ਕੈ ਕਿਸੇ ਦਾ ਵਿਘਨੁ ਕਰਾਵਣਾ। ਇਹੁ ਵਚਨਾਂ ਦੀ ਹਿੰਸਾ ਹੈ। ਹੋਰੁ ਕਰਮਾਂ ਦੀ ਹਿੰਸਾ ਏਹੁ ਹੈ ਜੋ ਹਥਾਂ ਨਾਲ ਕਿਸੇ ਨੂ ਮਾਰਨਾ। ਸੋ ਏਹੁ ਤ੍ਰੈ ਪ੍ਰਕਾਰ ਦੀ ਹਿੰਸਾ ਦਾ ਤਿਆਗੁ ਕਰਨਾ ਅਹਿੰਸਾ ਹੈ। ਦੂਜਾ ਪਰਮਾਤਮਾ ਦਾ ਸਤਿ ਜਾਣਨਾ। ਤੀਜਾ ਚੋਰੀ ਦਾ ਤਿਆਗੁ ਕਰਨਾ। ਇਕ ਸਰੀਰ ਦੀ ਚੋਰੀ ਹੈ ਜੁ ਕਿਸੇ ਦਾ ਕੁਝ ਛਪਾਵਣਾ। ਦੂਜੀ ਮਨ ਦੀ ਚੋਰੀ ਹੈ ਜੋ ਪਾਪ ਕਰਨੇ ਤੇ ਛਪਾਇ ਰਖਣੇ। ਏਹੁ ਭੀ [2]ਤਿਆਗੁ ਕਰਨਾ[2]। ਬ੍ਰਹਮਚਰਜ ਚੌਥਾ ਹੈ। ਬ੍ਰਹਮਚਰਜ ਕਿਸੇ ਨੂ ਕਹੀਦਾ ਹੈ। ਅਠ ਪ੍ਰਕਾਰ ਕਾ ਕਾਮ ਜੀਤਣਾ।

ਤਾਂ ਅਜਿਤੇ ਕਹਿਆ ਅਠ ਪ੍ਰਕਾਰ ਕੌਨ ਹੈਨ। ਤਾਂ ਬਾਬਾ ਬੋਲਿਆ ਜੋ ਪ੍ਰਿਥਮੇ ਇਸਤ੍ਰੀਆਂ ਦੀਆਂ ਗਲਾਂ ਕਰਨੀਆਂ। ਦੂਜੇ ਗਲਾਂ ਸੁਣਨੀਆਂ। ਤੀਜਾ ਇਕਾਂਤ ਦੇਸ ਇਸਤ੍ਰੀ ਪਾਸ ਬੈਠਣਾ। ਚੌਥਾ ਉਸ ਨਾਲ ਸਪ੍ਰਸ ਕਰਨਾ। ਪੰਜਵਾਂ ਹਿਤ ਨਾਲ ਇਸਤ੍ਰੀਆਂ ਨੂ ਦੇਖਣਾ। ਛਠਵਾਂ ਅਲਿੰਗਨ ਕਰਨਾ। ਸਤਵਾਂ ਸੀਗਾਰ ਇਸਤ੍ਰੀਆਂ ਦਾ ਬਣਾਵਣਾ। ਅਠਵਾਂ ਇਸਤ੍ਰੀਆਂ ਨਾਲ ਭੋਗ ਕਰਨਾ। ਏਹੁ ਅਠ ਪ੍ਰਕਾਰ ਦਾ ਕਾਮੁ ਤਿਆਗਣਾ। ਬ੍ਰਹਮਚਰਜ ਏਹੁ ਹੈ। ਖਿਮਾ ਏਹੁ ਹੈ ਜੁ ਭਲਾ ਬੁਰਾ ਕਹੈ ਓਸ ਦਾ ਸਹਾਰਨਾ। ਦੁਖ ਹੋਵੈ ਭਾਵੈ ਸੁਖੁ ਹੋਵੈ ਓਸ ਦਾ ਸਹਾਰਨਾ। ਖਸਟਮੇ ਧ੍ਰਿਤ ਕਹੀਐ ਧੀਰਜੁ ਜੋ ਕੁਛ ਦੁਖ ਸੁਖ ਹੋਵੈ ਸੀਤਲ ਤਪਤ ਅਪਦਾ ਸੰਪਦਾ ਵਿਆਕੁਲ ਨ ਹੋਵਣਾ।

---

1. ਖਰੜਾ ਜੁੱਟ ਅ 1.1, ਅ 2.2; ਨਿਸੰ 37 : ਪਾਇ ਕੇ ਸਮਾ।
2. ਖਰੜਾ ਜੁੱਟ ਅ 3.1 : ਤਿਆਗਣਾ।

ਧੀਰਜ ਕਰਨਾ। ਸਪਤਮ ਦਇਆ ਜੋ ਆਪਣੀ ਸਕਤ ਹੋਵੈ ਸੋ ਸਭ ਤੇ ਦਇਆ ਕਰਨੀ। ਅਸਟਮ ਆਰਜਵ[1] ਰਿਦਾ ਕੋਮਲ ਰਖਣਾ। ਕਿਸੇ ਦਾ ਬੁਰਾ ਨ ਚਿਤਵਣਾ। ਨੌਂਵਾਂ ਮਿਰਜਾਦਾ ਦਾ ਅਹਾਰ ਕਰਨਾ। ਜੋ ਅਹਾਰੁ ਹੋਵੈ ਓਸ ਥੀਂ ਚੌਥਾ ਹਿਸਾ ਘਟ ਖਾਵਣਾ। ਦਸਵਾਂ ਸੌਚ ਸਰੀਰ ਦੀ ਜਲ ਮਿਰਤਕਾ ਕਰਿ ਕੈ ਮੁਖ ਮੰਜਨ ਇਸਨਾਨੁ ਕਰਨਾ। ਤੇ ਰਿਦੇ ਦੀ ਸੌਚ ਏਹੁ ਹੈ ਜੋ ਰਾਗੁ ਦੁਵੈਖ ਨ ਕਰਨਾ। ਏਹੁ ਮੈਲ ਨਿਵਰਤ ਕਰਨੀ। ਏਹੁ ਦਸ ਯਮ ਹੈਨ।

ਔਰ ਦਸ ਨੇਮ ਕਹਿਤੇ ਹੈ। ਪ੍ਰਿਥਮੇ ਤਪ। ਤਪ ਭੀ ਤੀਨ ਪ੍ਰਕਾਰ ਕੇ ਹੈਨ[2]। ਰਾਜਸੀ ਤਾਮਸੀ ਸਾਂਤਕੀ। ਤਾਮਸੀ ਤਪੁ ਕਿਆ ਹੈ। ਕਿ ਸਰੀਰ ਦਾ ਤਾਵਣਾ ਕਿ ਜਲਾਂ ਵਿਚ ਬੈਠਣਾ ਤੇ ਭੁਖਾ ਰਹਿਣਾ। ਇਹੁ ਤਾਮਸੀ ਤਪੁ ਹੈ। ਇਸ ਕਰ ਫਲੁ ਹੁੰਦਾ ਹੈ ਪਰ ਗਿਆਨੁ ਨਹੀ ਹੁੰਦਾ। ਬਹੁੜੋ ਇਕ ਰਾਜਸੀ ਤਪੁ ਹੈ। ਇੰਦ੍ਰੀਆਂ ਆਪਣੀਆਂ ਨੂ ਬੁਰੇ ਕਰਮਾਂ ਵਲੋਂ ਹਟਾਇ ਕੇ ਸੁਭ ਕਰਮਾਂ ਵਲ ਲਾਵਣੀਆਂ। ਬਹੁੜੋ ਇਕ ਸਾਂਤਕੀ ਤਪੁ ਹੈ। ਆਪਣੀਆਂ ਵਾਸਨਾ ਬੁਰੇ ਕਰਮਾਂ ਵਲੋ ਹਟਾਵਣੀਆਂ। ਤੇ ਸਬਦ ਵਿਚ ਜੋੜਨੀਆਂ। ਤਾ ਏਹੁ ਪ੍ਰਾਣੀ ਰਾਜਸੀ ਅਰੁ ਸਾਂਤਕੀ ਤਪ ਕਰੇ। ਬਹੜੋ ਸੰਤੋਖ। ਸੰਤੋਖ ਭੀ ਦੁਇ ਪ੍ਰਕਾਰ ਕਾ ਹੈ। ਇਕ ਚੀਜ ਨ ਪ੍ਰਾਪਤ ਭਈ ਅਰੁ ਕਹਿਆ ਮੈ ਸੰਤੋਖ ਕਰਨਾ ਹਾਂ। ਤਾਂ ਉਸ ਸੰਤੋਖ ਕਰ ਰਿਦਾ ਪਰਸੰਨ ਨਹੀ ਹੁੰਦਾ। ਅਰੁ ਦੂਜਾ ਯਥਾ ਲਾਭ ਸੰਤੋਖ। ਜੇ ਕਰਿ ਚੀਜ ਨਾ ਪ੍ਰਾਪਤ ਹੋਵੈ ਤਾਂ ਭੀ ਵਾਹਗੁਰੂ ਦੀ ਰਜਾਇ ਉਪਰ ਰਾਜੀ ਰਹੈ। ਅਰੁ ਜੋ ਕਦਾਂਚ ਚੀਜ ਥੋੜੀ ਪ੍ਰਾਪਤ ਹੋਵੈ ਤਦ ਭੀ ਸ੍ਰੀ ਵਾਹਗੁਰੂ ਜੀ ਦੀ ਰਜਾਇ ਉਪਰ ਰਾਜੀ ਰਹੇ। ਅਰੁ ਬਹੁਤੀ ਪ੍ਰਾਪਤ ਹੋਵੈ ਤਦ ਭੀ ਰਾਜੀ ਰਹੇ। ਤੀਜਾ ਆਸਤਕੁ ਬੁਧ ਗੁਰਾਂ ਦੇ ਵਚਨਾਂ ਤੇ ਦ੍ਰਿੜ ਪਰਤੀਤ। ਚੌਥਾ ਦਾਨੁ ਸਮਝ ਕੇ ਦੇਵਣਾ। ਤਾਮਸੀ ਦਾ ਦਾਨੁ ਦਿਤਾ ਫਲੁ ਤੁਛ ਹੁੰਦਾ ਹੈ। ਤੇ ਰਾਜਸੀ ਜੋ ਆਪਣੀ[3] ਸੋਭਾ ਵਾਸਤੇ ਦਾਨੁ ਦੇਂਦਾ ਹੈ ਸੋ ਭੀ ਥੋੜਾ ਫਲੁ ਹੁੰਦਾ ਹੈ। ਤੇ ਸਾਂਤਕੀ ਪੁਰਖ ਨੂ ਬਿਨਉ ਕਰਿ ਕੈ ਦਾਨ ਦੇਂਦਾ ਹੈ ਸੋ ਉਸ ਕਾ ਬਹੁਤ ਫਲੁ ਹੁੰਦਾ ਹੈ। ਤੇ ਸਭ ਪਦਾਰਥ ਵਾਹਗੁਰੂ ਦੇ ਜਾਣ ਕੇ ਦੇਂਦਾ ਹੈ। ਤੇ ਆਪਦਾ ਕਛੁ ਨਹੀ ਜਾਣਦਾ। ਸੁ ਅਖੈ ਦਾਨੁ ਹੁੰਦਾ ਹੈ। ਭਾਵੈ ਧਨ ਦਾ ਦਾਨੁ ਦੇਵੈ ਭਾਵੈ ਵਿਦਿਆ ਦਾ ਦਾਨੁ ਦੇਵੈ। ਕੋਈ ਦਾਨੁ ਹੋਵੈ ਸਾਂਤਕੀ ਇਸਥਾਨ ਤੇ ਦਿਤਾ ਬਹੁਤ ਲਾਭ ਪ੍ਰਾਪਤ ਹੋਂਦਾ ਹੈ। ਪੰਜਵਾ ਪੂਜਾ ਜੋ ਕਰੇ ਸੋ ਮਨ ਕਰਿ ਕੈ ਕਰੈ। ਜੋ ਮਨ ਦੀ ਭਾਵਨੀ ਨਾਲ ਪੂਜਾ ਕਰਦਾ ਹੈ ਸੋ ਸਫਲ ਹੋਂਦੀ ਹੈ। ਛਿਵਾਂ ਵਚਨੁ ਅਪਣੇ ਗੁਰਾਂ ਦੇ ਇਨਸਾਰ ਹੋਵੈ ਸੋਈ ਸੁਣੇ ਸੋਈ ਪੜੇ। ਗੁਰਾਂ ਦੇ ਸਿਧਾਂਤ ਤੋਂ ਬਿਨਾਂ ਹੋਰ ਬਚਨੁ ਨਾ ਸੁਣੇ। ਸਪਤਮ ਆਪਣੇ ਪੜੇ ਸੁਣੇ ਪਰ ਲਜਾ ਰਖੇ। ਉਸੇ ਪ੍ਰਕਾਰ ਕਮਾਵਣ ਵਿਚ ਲਿਆਵੈ। ਅਸਟਮ ਮਤੁ ਆਪਦੀ ਸਾਂਤਕੀ ਰਖੇ। ਸਭ ਕਿਸੇ ਨਾਲ ਨਿਵ ਚਲਣਾ ਮਿਠਾ ਬੋਲਣਾ। ਨਾਂਵਾ ਜਾਪੁ ਸਬਦ ਦਾ ਜੇਹੜਾ ਨੇਮ ਨਾਲ ਕਰਨਾ ਹੋਵੈ ਉਸ ਦੇ ਵਿਚ ਬੋਲੈ ਨਹੀ। ਤੇ ਦਸਵਾਂ ਹੋਮੁ ਜੋ ਅਗਨਿ ਵਿਚ ਕਰਦੇ

1. ਖਰੜਾ ਜੁੱਟ ਅ 1.3; ੳ 2.1, ੳ 2.2; ਨਿਸੰ 37; ਖਾਕਾਅ 2295 : ਆਰਜਵ ਲੋਪ ਹੈ।
2. ਖਰੜਾ ਜੁੱਟ ਅ 2.1, ਅ 2.2, ਅ 2.3 : ਕਾ ਹੈ।
3. ਖਰੜਾ ਜੁੱਟ ਅ 1.1 : ਆਪਣੇ।

ਹੈਨ ਸੋ ਦੇਵਤਿਆਂ ਦੇ ਪ੍ਰਸਿੰਨਤਾ ਵਾਸਤੇ ਕਰਦੇ ਹੈਨ। ਖੁਧਿਆਰਥੀ ਸਿਖ ਦੇ ਮੁਹ ਵਿਚ ਪਾਵਣਾ ਏਹੁ ਬ੍ਰਹਮੁ ਹੋਮ ਹੈ। ਕਿਉ ਮੁਖ ਕਾ ਦੇਵਤਾ ਅਗਨ ਹੈ। ਓਹ ਵਾਹਗੁਰੂ ਦਾ ਨਾਮੁ ਜਪ ਕੇ ਮੁਖ ਵਿਖੇ ਪਾਂਵਦਾ ਹੈ। ਸਾਥ ਹੀ ਬ੍ਰਹਮੁ ਪ੍ਰਸੰਨ ਹੋਂਦਾ ਹੈ ਸਾਥ ਹੀ ਸਭੇ ਦੇਵਤੇ ਪ੍ਰਸੰਨ ਹੋਤੇ ਹੈਨ। ਇਕ ਔਰ ਗਿਆਨੁ ਹੋਮ ਹੈ। ਸਭ ਇੰਦ੍ਰੀਆਂ ਕੇ ਜਿਤਨੇ ਰਸ ਹੈਨ ਸਭ ਗਿਆਨ ਅਗਨਿ ਮੈ ਹੋਮ ਕਰੈ। ਇਹ ਨਿਸਚੈ ਜਾਣੈ ਜੈਸਾ ਸਰੀਰ ਅਨਿਤ ਹੈ ਤੈਸੇ ਰਸ ਅਨਿਤ ਹੈ। ਬ੍ਰਹਮ ਕਾ ਜਾਨਣਾ ਸਤ ਹੈ। ਏਹੁ ਦਸ ਨੇਮ ਹਠ ਜੋਗ ਕਾ ਦੂਜਾ ਅੰਗ ਹੈ।

ਅਰੁ ਤੀਜਾ ਅੰਗੁ ਇਕਾਂਤ ਦੇਸ ਹੈ। ਜਿਥੈ ਦੂਸਰਾ ਮਨੁਖ ਕੋਈ ਨ ਹੋਵੈ ਓਥੈ ਜਾਇ ਬੈਠਣਾ।

ਚੌਥਾ ਅੰਗ ਜੋਗ ਕਾ ਆਸਣੁ ਹੈ। ਸੋ ਆਸਣੁ ਭੀ ਜੇਤੇ ਚਉਰਾਸੀ ਲਖ ਜੀਆ ਜੰਤ ਹੈ ਤੇਤੇ ਹੀ ਉਨ ਕੇ ਬੈਠਣ ਕੇ ਆਸਣ ਹੈਨ। ਤਿਨਾਂ ਥੀ ਸਿਧਾਂ ਚਉਰਾਸੀ ਆਸਣ ਚੁਣ ਲੀਏ ਹੈਨ। ਤਿਨਾਂ ਥੋਂ ਮਹਾ ਪੁਰਖਾਂ ਨੇ ਦੁਇ ਆਸਣ ਲੀਏ ਹੈਨ। ਏਕ ਪਦਮ ਆਸਣ ਦੂਜਾ ਸਿਧ ਆਸਣ। ਪਦਮ ਆਸਣ ਏਹੁ ਹੈ ਜੋ ਬਾਏ ਉਰੂ[1] ਪਰ ਸਜਾ ਪੈਰ ਠਹਿਰਾਵਣਾ। ਅਰੁ ਦਾਹਨੇ ਉਰੂ[1] ਪਰ ਖਬਾ ਪੈਰੁ ਠਹਿਰਾਵਣਾ। ਅਰੁ ਦੋਨੋ ਭੁਜਾ ਮਗਰ ਪਿਛੇ ਫੇਰ ਕਰਿ ਦੋਨੋ ਅੰਗੂਠੇ ਪੈਰਾਂ ਕੇ ਦ੍ਰਿੜ ਹਾਥੋਂ ਸੋ ਪਕੜਨੇ ਅਰੁ ਪ੍ਰਿਥਮੀ ਖੋਦ ਕੇ ਕੋਮਲ ਕਰਿ ਕੇ ਉਪਰ ਘਾਸ ਵਿਛਾਇ ਕੇ ਆਸਣੁ ਡਾਲਣਾ। ਉਸ ਪਰ ਬੈਠ ਕਰਿ ਭਉਹਾਂ ਕਾ ਧਿਆਨ ਕਰਨਾ। ਕੈ ਨਾਸਕਾ ਕਾ ਧਿਆਨੁ ਕਰਨਾ। ਏਹੁ ਪਦਮ ਆਸਣੁ ਹੈ। ਦੂਜਾ ਸਿਧ ਆਸਣੁ ਹੈ। ਜੋ ਵੈਸੇ ਹੀ ਕੋਮਲ ਪ੍ਰਿਥੀ[2] ਪਰ ਆਸਣੁ ਡਾਲ ਕਰ ਬੈਠ ਕੇ ਅਡੀ ਬਾਂਮੇ ਪਾਉ ਕੀ ਗੁਦਾ ਕੇ ਬੀਚ ਦਬਾਵਣੀ। ਅਰੁ ਦਾਹਨਾ ਪਾਉ ਬਾਂਏ ਉਰੂ[3] ਪਰ ਕੈ ਇੰਦ੍ਰੀ ਪਰ ਠਹਿਰਾਵਣਾ। ਤੇ ਨਾਸਕਾ ਕੈ ਅਗ੍ਰ ਧਿਆਨੁ ਰਖਣਾ। ਏਹੁ ਸਿਧ ਆਸਣ ਹੈ।

ਔਰੁ ਪੰਜਵਾਂ ਅੰਗੁ ਜੋਗ ਕਾ ਪ੍ਰਾਣਾਯਾਮ ਹੈ। [4]ਸੋ ਪ੍ਰਾਣਾਯਾਮ[4] ਪੂਰਕ ਕੁੰਭਕ ਰੇਚਕ ਤੀਨ ਪ੍ਰਕਾਰ ਕਾ ਹੋਤਾ ਹੈ। ਪ੍ਰਿਥਮੈ ਤੋ ਮਨ ਕੀ ਸੁਰਤਿ ਕਰ ਪ੍ਰਾਣਾ ਕੋ ਦਾਹਨੀ ਨਾਸਕਾ ਤੇ ਤ੍ਰਿਕੁਟੀ ਨੂ ਖੈਚਣਾ। ਖੈਚਣ ਦੇ ਸਮੈ ਦੁਆਦਸ ਮਾਤ੍ਰਾ ਓਅੰਕਾਰ ਜਪਣਾ। ਬਹੁਰੋ ਭਉਹਾਂ ਮੈ ਕੁੰਭਕ ਕਰ ਕੈ ਠਹਿਰਾਵਣਾ। ਤੇ ਚੋਬੀਸ ਮਾਤ੍ਰਾ ਓਅੰਕਾਰ ਕੁੰਭਕ ਮੈ ਜਪਣਾ। ਬਹੁਰੋ ਬਾਂਈ ਨਾਸਕਾ ਸੇ ਰੇਚਕ ਕਰਨਾ। ਦਆਦਸ ਮਾਤ੍ਰਾ ਓਅੰਕਾਰ ਕੀਆ ਰੇਚਕ ਮੈ ਜਪਣੀਆ। ਤੈਸੇ ਹੀ ਬਾਏ ਸੇ ਉਤਾਰੇ ਆਰ ਦਾਹਨੇ ਸੇ ਚੜਾਏ।

---

1. ਖਰੜਾ ਜੁੱਟ ੳ 2.1, ੳ 2.2; ਅ 1.1, ਅ 1.2, ਅ 1.3; ਨਿਸ਼ੰ 37 : ਊਪਰ।
2. ਖਰੜਾ ਜੁੱਟ ਅ 2.1, ਅ 2.2 : ਪ੍ਰਿਥਮੀ : ਅ 2.3 : ਪ੍ਰਿਥਵੀ।
3. ਖਰੜਾ ਜੁੱਟ ੳ 2.1, ੳ 2.2; ਅ 1.1, ਅ 1.2, ਅ 1.3; ਨਿਸ਼ੰ 37 : ਊਪਰ ਉਰੂ ਦਾ ਅਰਥ ਜੰਘਾਂ ਜਾਂ ਪੱਟ ਹੈ। ਸੰਸਕ੍ਰਿਤ ਤੋਂ ਅਣਜਾਣ ਲਿਖਾਰੀਆਂ ਨੇ ਉਰੂ ਪਰ ਨੂੰ 'ਉਪਰ' ਬਣਾ ਦਿੱਤਾ। ਹੈਰਾਨੀ ਇਹ ਹੈ ਕਿ ਇਹ ਸ਼ਬਦ-ਬਦਲੀ ਵਾਲਾ ਪਾਠ-ਵਿਗਾੜ ਦੋਵਾਂ ਵਰਗਾਂ ਦੇ ਪ੍ਰਮੁੱਖ ਖਰੜਾ ਜੁੱਟਾਂ ਵਿਚ ਦੇਖਣ ਨੂੰ ਮਿਲਦਾ ਹੈ। ਅਤੇ ਸ਼ੁੱਧ ਪਾਠ (ਉਰੂ ਪਰ) ਅਸ਼ੁੱਧਤਾ ਲਈ ਜਾਣੇ ਜਾਣ ਵਾਲੇ, ਦੂਜੇ ਦਰਜੇ ਦੇ ਖਰੜਿਆਂ (ਅ 2.1, ਅ 2.2, ਅ 2.3) ਵਿਚ ਮਿਲਦਾ ਹੈ।
   ਸਿਧਾਂਤ ਇਹ ਕਿ ਨਿਕੰਮੇ ਸਮਝੇ ਜਾਣ ਵਾਲੇ ਵੀ ਕੰਮ ਦੇ ਹੋ ਸਕਦੇ ਹਨ।
4. ਖਰੜਾ ਜੁੱਟ ੳ 2.1, ੳ 2.2; ਅ 1.1 ਨਿਸ਼ੰ 37 : ਵਿਚ ਪਾਠ ਲੋਪ ਹੈ।

ਅਰੁ ਦਾਹਨੇ ਸੇ ਉਤਾਰੇ ਅਰੁ ਬਾਏ ਸੇ ਚੜਾਏ। ਇਸੀ ਪ੍ਰਕਾਰ ਤ੍ਰਿਕੁਟੀ ਕਾ ਰਾਹੁ ਖੁਲਤਾ ਹੈ। ਅਰ ਪ੍ਰਾਣ ਦਸਵੇਂ ਦੁਆਰੇ ਠਹਿਰਤਾ ਹੈ। ਤਬ ਅਨਾਹਦ ਕੀਆ ਧੁਨਾ ਖੁਲਤੀਆ ਹੈ। ਅਰੁ ਜੋਤ ਕਾ ਦਰਸਨੁ ਹੋਤਾ ਹੈ। ਜਿਉਂ ਜਿਉਂ ਧੁਨ ਮੈ ਧਿਆਨ ਧਾਰੀਤਾ ਹੈ ਤਿਉ ਤਿਉ ਧੁਨਿ ਵਧਤੀ ਹੈ।

ਛਿਵਾਂ ਅੰਗ ਜੋਗ ਕਾ ਧਿਆਨੁ ਹੈ। ਧਿਆਨੁ ਭੀ ਦੁਇ ਪ੍ਰਕਾਰ ਕਾ ਹੈ। ਇਕ ਬਾਹਰ ਕਾ ਹੈ ਇਕ ਅੰਤਰ ਕਾ ਹੈ। ਬਾਹਰ ਕਾ ਏਹ ਧਿਆਨ ਹੈ ਜੋ ਵਿਸਨ ਚਤੁਰ ਭੁਜ ਕਾ ਧਿਆਨੁ ਕਰਨਾ। ਕੈ ਗੁਰਾਂ ਕੇ ਸਬਦ ਕਾ ਧਿਆਨੁ ਧਰਨਾ। ਤੇ ਅੰਤਰ ਕਾ ਧਿਆਨੁ ਏਹੁ ਹੈ ਜੁ ਨਾਭ ਕਾ ਧਿਆਨ ਕਰਨਾ। ਕੈ ਰਿਦੈ ਕਾ ਧਿਆਨੁ ਕਰਨਾ। ਕੈ ਨਾਸਕਾ ਕਾ ਧਿਆਨੁ ਧਰਨਾ। ਕੈ ਭਾਉਹਾਂ ਕਾ ਧਿਆਨ ਕਰਨਾ। ਕੈ ਦਸਵੇ ਦੁਆਰ ਕਾ ਧਿਆਨ ਕਰਨਾ। ਬਹੁੜ ਜਬ ਅਨਾਹਦ ਦੀ ਧੁਨ ਖੁਲੈ ਅਰ ਜੋਤ ਪ੍ਰਕਾਸੈ ਤੌ ਧੁਨਿ ਕਾ ਅਰੁ ਜੋਤਿ ਕਾ ਧਿਆਨੁ ਧਰਨਾ[1]। ਏਹੁ ਧਿਆਨ ਹੈ।

ਸਪਤਮ ਅੰਗੁ ਧਾਰਨਾ ਹੈ। ਧਾਰਨਾ ਕਿਆ ਜੋ ਧਿਆਨੁ ਠਹਿਰਤਾ ਨਹੀ। ਪ੍ਰਤਿਬੰਧ ਜੋ ਹੈਨ ਸੋ ਸੰਕਲਪਾਂ ਵਿਚ ਜਾਇ ਡਾਲਤੇ ਹੈਨ। ਤਾਂ ਸੰਕਲਪਾਂ ਥੀਂ ਮਨ ਨੂ ਫੇਰ ਕੈ ਬਹੁੜੋ ਧਿਆਨ ਮੋ ਜੋੜਨਾ। ਬਹੁੜ ਬਹੁੜ ਠਹਿਰਾਵਣਾ। ਏਹੁ ਧਾਰਨਾ ਹੈ।

ਜੇ ਮਨੁ ਜਾਇ ਠਹਿਰਤਾ ਹੈ ਤਾਂ ਇਸ ਕਾ ਨਾਮ ਸਮਾਧ ਅਠਵਾਂ ਅੰਗ ਹੈ। ਅਗੇ ਸਮਾਧ ਭੀ ਦੋ ਪ੍ਰਕਾਰ ਕੀ ਹੈ। ਇਕ ਸਵਿਕਲਪ ਸਮਾਧ ਹੈ। ਇਕ ਨਿਰਵਕਲਪ ਸਮਾਧ ਹੈ। ਸਵਿਕਲਪ ਸਮਾਧ ਧਿਆਤਾ ਧਿਆਨ ਧੇਇ। ਆਪ ਨੂ ਧਿਆਨ ਕਰਨ ਵਾਲਾ ਜਾਣੇ। ਤੇ ਪਰਮੇਸਰ ਨੂ ਧੇਇ ਜਾਣ ਕੈ ਉਸ ਕਾ ਧਿਆਨੁ ਕਰੈ। ਤੇ ਨਿਰਵਿਕਲਪ ਸਮਧ ਏਹੁ ਹੈ। ਜੋ ਆਪ ਨੂ ਭੀ ਭਿੰਨ ਨ ਜਾਣੈ। ਅਰੁ ਧਿਆਨੁ ਭੀ ਭਿੰਨ ਨ ਕਰੈ। ਸਭ ਕਛੁ ਧੇਇ ਹੀ ਬ੍ਰਹਮ ਰੂਪ ਕਰਿ ਕੈ ਜਾਣੈ। ਇਸ ਪ੍ਰਕਾਰ ਅਠ ਅੰਗ ਜੋਗ ਕੇ ਸਾਧੇ।

ਜੌ ਲਗ ਬ੍ਰਿਤ ਜੋਗ ਵਿਚ ਅਰੂੜ ਰਹੈ ਤਾਂ ਜੋਗ ਰਸੁ ਲੇਵੇ। ਜਬ ਬ੍ਰਿਤ ਉਤਰੈ ਤਾਂ ਗੁਰਾਂ ਦੀ ਬਾਣੀ ਦਾ ਪਰਚਾ ਰਖੈ। ਏਹੁ ਹਠ ਜੋਗ ਹੈ। ਇਸ ਪ੍ਰਕਾਰ ਕਰਿ ਕੈ ਭੀ ਬਹੁਤਿਆਂ ਦਾ ਕਲਿਆਣ ਹੋਆ ਹੈ।

ਦੂਜਾ ਭਗਤਿ ਜੋਗ ਹੈ। ਭਗਤਿ ਜੋਗ ਕੇ ਅਸਟ ਅੰਗ ਏਹੁ ਹੈ। ਪ੍ਰਿਥਮੇ ਏਹੁ ਯਮ ਹੈ ਜੋ ਆਪਣੇ ਮਨ ਨੂ ਹੀ ਨੀਵਾਂ ਰਖਣਾ। ਕਿਸੇ ਗੁਣ ਦੇ ਅਭਿਮਾਨ ਨੂ ਮਨ ਵਿਚ ਨ ਲਿਆਵਣਾ। ਦੂਸਰਾ ਨੇਮੁ ਏਹੁ ਹੈ ਜੋ ਸਾਧ ਸੰਗਤਿ ਵਿਖੈ ਕਥਾ ਕੀਰਤਨ ਦੇ ਵਿਚ ਮਨ ਨੂ ਠਹਿਰਾਵਣਾ। ਤੇ ਪੜਨ ਦੀ ਸਕਤ ਹੋਵੈ ਤਾ ਨੇਮ ਨਾਲ ਪੜਨਾ। ਜੇ ਸੁਣਨ ਦੀ ਸਕਤ ਹੋਵੈ ਤਾਂ ਨੇਮ ਨਾਲ ਸੁਣਨਾ। ਤੀਸਰਾ ਇਕੰਤ[2] ਦੇਸ ਇਹੁ ਹੈ ਜੋ ਸਰਬ ਵਿਖੈ ਇਕ ਗੋਬਿੰਦ ਜਾਣਨਾ। ਔਰ ਦੂਸਰਾ ਕੋਈ ਨ ਜਾਣਨਾ। ਚੌਥਾ ਆਸਣੁ ਇਹੁ ਹੈ ਜੋ ਗੋਬਿੰਦ ਵਿਖੈ ਬ੍ਰਿਤ ਨੂ ਇਸਥਿਤ ਕਰਣਾ। ਪੰਜਵਾਂ ਪ੍ਰਾਣਾਯਾਮ ਪੂਰਕ ਕੁੰਭਕ ਰੇਚਕ ਤਿਨ ਪ੍ਰਕਾਰ ਕਾ ਪ੍ਰਾਣਾਯਾਮ ਏਹੁ ਹੈ। ਸੋ ਪੂਰਕ[3] ਗੁਰਾਂ ਦੇ ਬਚਨਾਂ

1. ਖਰੜਾ ਜੁੱਟ ਅ 2.1, ਅ 2.3 : ਕਰਨਾ।
2. ਖਰੜਾ ਜੁੱਟ ਅ 2.1, ਅ 2.2, ਅ 2.3 : ਇਕਾਂਤ।
3. ਖਰੜਾ ਜੁੱਟ ੳ 2.1, ੳ 2.2; ਬਸਡੇ 23 : ਪੂਰਨ।

ਨੂ ਸੁਣ ਕੇ ਤੇ ਤਨ ਮਨ ਵਿਖੈ ਇਕਤ੍ਰ ਸਮਝਣੇ। ਮਨ ਵਿਖੇ ਖੈਚਣੇ। ਤੇ ਦੂਸਰਾ ਕੁੰਭਕ ਇਹੁ ਹੈ ਜੋ ਗੁਰਾਂ ਦੇ ਬਚਨਾ ਨੂ ਸੁਣ ਕੇ ਜੇਹੜੀ ਵਸਤੁ ਸਮਝੀ ਹੈ ਸੋ ਰਿਦੈ ਵਿਖੈ ਉਸ ਦੇ ਤਿਆਗ ਕਦੇ ਨਾ ਕਰੈ। ਠਹਰਾਵਣਾ ਰਿਦੈ ਵਿਖੈ। ਸਦਾ ਓਸ ਦਾ ਅਭਿਆਸੁ ਕਰਨਾ। ਤੀਸਰਾ ਰੇਚਕ ਜੋ ਗੁਰਾਂ ਦੇ ਬਚਨਾ ਕਰ ਕੇ ਜੋ ਪਦਾਰਥ ਤਿਆਗਣੇ ਕਹੇ ਹੈਨ ਤਿਨ ਕਾ ਤਿਆਗ ਕਰਨਾ। ਤੇ ਛਠਵਾਂ ਧਿਆਨੁ ਇਹੁ ਹੈ ਜੋ ਗੁਰਾਂ ਦੇ ਵਚਨ ਸੁਣਨ ਪੜਨ ਬੈਠੇ ਧਿਆਨੁ ਓਨਾ ਦੇ ਅਰਥਾਂ ਵਿਖੈ ਰਖੇ। ਕੋਈ ਸੰਕਲਪ ਮਨ ਵਿਚ ਫੁਰਨ ਨਾ ਦੇਵੈ। ਸਤਵਾਂ ਧਾਰਨਾ ਇਹੁ ਹੈ ਜੋ ਮਨੁ ਕਿਸੇ ਸੰਕਲਪ ਵਿਖੇ ਧਾਵੈ ਭੀ ਫੇਰ ਮਨ ਨੂ ਆਨ ਕੇ ਜੋੜੈ ਸਬਦ ਵਿਖੇ। ਅਸਟਮ ਦੁਇ ਚਾਰ ਘੜੀਆਂ ਮਨੁ ਸਬਦ ਵਿਚ ਜਿਤ ਵੇਲੇ ਠਹਿਰਿਆ ਤਿਸ ਕਾ ਨਾਮ ਸਮਾਧ ਹੈ। ਓਸ ਨੂ ਵਧਾਏ।

ਜੇ ਤੇ ਅਠੇ ਪਹਿਰ ਮਨ ਸਬਦ ਵਿਖੇ ਜੁੜਿਆ ਰਹੈ ਤਾਂ ਸਵਿਕਲਪ ਸਮਾਧ ਪੂਰਨ ਹੋਤੀ ਹੈ। ਸਵਿਕਲਪ ਸਮਾਧ ਇਹੁ ਹੈ ਜੋ ਜਾਣੇ ਮੈ ਸਬਦ ਕੇ ਸੁਣਨੇ ਵਾਲਾ ਹਾਂ। ਤੇ ਸਬਦ ਦੇ ਅਰਥ ਨੂ ਭੀ ਸਮਝਿਆ[1] ਹੈ। ਨਿਰਵਿਕਲਪ ਸਮਾਧ ਏਹੁ ਹੈ ਜੋ ਸਬਦ ਦੇ ਤਾਤਪਰਯ ਵਿਖੇ ਮਨੁ ਠਹਿਰਾਵੇ। ਤਾਂ ਇਹੁ ਭਗਤਿ ਜੋਗ ਹੈ।

ਭਾਈ ਅਜਿਤੇ ਇਸੇ ਸਬਦ ਨੂ ਸਮਝ ਕੇ ਅਰਦਾਸ ਕੀਤੀ ਗਰੀਬ ਨਿਵਾਜ ਮੈਨੂ ਇਹੁ ਦਾਨ ਦਿਚੈ ਜੋ ਤੇਰੀ ਰਜਾਇ ਮਿਠੀ ਲਗੈ। ਤਾਂ ਬਚਨ ਹੋਆ ਅਜਿਤਿਆ ਤੇਰੇ ਪਿਛੇ ਕਿਤਨਿਆਂ ਦਾ ਉਧਾਰੁ ਹੋਵੈਗਾ।੧੨।

## ਸਾਖੀ ਹੋਰੁ ਚਲੀ

[2]ਤਾਂ ਇਕ ਦਿਨ ਬਨ[2] ਵਿਖੈ ਭਈ ਬੂੜਾ ਗਊਆ ਚਰਾਂਵਦਾ ਸੀ। ਸਾਹਿਬ ਦਾ ਦੀਦਾਰ ਆਨਿ ਕੀਤੋਸੁ। ਤੇ ਦੁਧ ਅਗੇ ਆਨਿ ਰਖਿਓਸੁ ਤੇ ਅਰਦਾਸ ਆਨਿ ਕੀਤੀ।

ਗਰੀਬ ਨਿਵਾਜ ਤੇਰਾ ਦਰਸਨ ਕੀਤਾ ਹੈ ਕਿਵੈ ਮੇਰਾ ਜਨਮ ਮਰਨੁ ਕਟੀਐ। ਤਾਂ ਬਚਨ ਹੋਆ ਤੂ ਤਾਂ ਅਜੇ ਬਾਲਕੁ ਹੈ। ਤੈਨੂ ਏਹੁ ਬੁਧ ਕਿਥੋ ਪ੍ਰਾਪਤ ਹੋਈ ਹੈ।

ਤਾ ਓਸ ਅਖਿਆ ਜੀ ਸਾਡੇ ਪਿੰਡ ਵਿਚ ਮੁਗਲ ਅਨ ਉਤਰੇ ਸਨ। ਨਾਲੇ ਕਚੀਆਂ ਖੇਤੀਆਂ ਵਢ ਲਈਆਂ ਨਾਲੇ ਪਕੀਆਂ ਨਾਲੇ ਡਭੁਰੀਆਂ। ਤਾਂ ਮੇਰੇ ਮਨ ਵਿਚ ਆਈ ਜੋ ਏਨਾ ਡਾਢਿਆਂ ਦਾ ਹਥੁ ਕਿਸੇ ਨਹੀ ਫੜਿਆ ਤਾਂ ਜਮੁ ਦਾ ਹਥੁ ਕਿਸ ਫੜਨਾ ਹੈ।

ਤਾਂ ਬਚਨੁ ਹੋਆ ਤੂ ਤਾਂ ਬਾਲਕੁ ਨਹੀ। ਤੇਰੀ ਤੋ ਬੁਢਿਆਂ ਕੀ ਜੈਸੀ ਮਤਿ ਹੈ। ਤੂ ਤਾਂ ਬੁਢਾ ਹੈ। ਤੂ ਇਕ ਮਨ ਹੋਇ ਕੇ ਵਾਹਿਗੁਰੂ ਕਾ ਨਾਮੁ ਧਿਆਵੈਗਾ ਤਾਂ ਤੇਰਾ ਕਲਿਆਣੁ ਹੋਵੈਗਾ।

ਤਾਂ ਓਸ ਕਹਿਆ ਜੀ ਬਾਣੀ ਕੋਈ ਡਾਢੀ ਜਪਦੇ ਹੈਨ ਕੋਈ ਹੌਲੀ ਜਪਦੇ ਹੈਨ। ਮੈ ਕਿਸ ਤਰਾਂ ਜਪਾਂ।

---

1. ਸਿਰੈਲਾ 7077 : ਸਮਝੀਐ।
2. ਖਰੜਾ ਜੁੱਟ ਅ 2.2, ਅ 3.2 : ਇਕ ਦਿਨ ਵਿਖੇ।
   ਅ 2.3 : ਇਕ ਦਿਨ ਭਾਈ ਬੂੜਾ।

ਤਾਂ ਬਚਨੁ ਹੋਆ ਚਾਰ ਪ੍ਰਕਾਰ ਕੀਆਂ ਬਾਣੀਆਂ ਹੈਨ। ਇਕ ਪਰਾ ਬਾਣੀ ਹੈ। ਤੇ ਜੋ ਪਰਾ ਦੁਆਰੇ ਨਾਭ ਕੇ ਬਿਖੈ ਧਿਆਨ ਧਰਤੇ ਹੈ। [1]ਪਸੰਤੀ ਬਾਣੀ ਦੁਆਰੇ ਰਿਦੇ ਬੀਚ ਧਿਆਨੁ ਧਰਤੇ ਹੈ[1]। ਤੇ ਇਕ ਮਧਮਾ ਬਾਣੀ ਦੁਆਰੇ ਸਵਾਸਾ ਕਰ ਕੇ ਜਪਤੇ ਹੈਨ। ਇਕ ਬੈਖਰੀ ਬਾਣੀ ਦੁਆਰੇ ਬਾਹਰਿ ਪ੍ਰਗਟ ਪੜਤੇ ਹੈ। ਤਾਂ ਪਰੋਜਨੁ ਮਨੁ ਕੇ ਇਕਾਗ੍ਰ ਹੀ ਕਾ ਹੈ। ਜੈਸੇ ਘੀਓ ਸਭ ਬਿੰਜਨ ਮੈ ਮਿਲਿਆ ਹੂਆ ਸਨਗੰਧ[2] ਕਰਤਾ ਹੈ। ਤੈਸੇ ਨਾਮ ਇਕਾਗ੍ਰ ਮਨ ਜਪਿਆ ਕਲਿਆਣ ਕਰਤਾ ਹੈ। ਪਰ ਤੂ ਪਰਾ ਬਾਣੀ ਦੁਆਰੇ ਨਾਮ ਜਪੁ ਅਰ ਸੰਤਾਂ ਕੀ ਸੇਵਾ ਕਰੁ। ਇਸ ਮੈ ਤੇਰੀ ਅਰਾਜਾ ਭੀ ਵਧੇਗੀ। ਤੇ ਤੇਰਾ ਕਲਿਆਣੁ ਭੀ ਹੋਵੈਗਾ। ਮੈ ਚੌਥਾ ਜਾਮਾ ਧਾਰ ਕੈ ਤੈਨੂ ਗਿਆਨੁ ਉਪਦੇਸੁ ਕਰਾਂਗਾ। ਤੇ ਤੇਰੇ ਵੰਸ ਵਿਖੈ ਭੀ ਮੇਰੀ ਭਗਤਿ ਪ੍ਰਾਪਤ ਹੋਵੈਗੀ। ਤਾਂ ਭਾਈ ਬੁਢੇ ਪੰਜਵੀਂ ਪਾਤਿਸਾਹੀ ਤੀਕਰ ਅਪਣਾ ਸਰੀਰੁ ਭੀ ਰਖਿਆ ਤੇ ਟਹਿਲ ਭੀ ਕਰਦਾ ਰਹਿਆ[3] ।੧੩।

## ਸਾਖੀ ਹੋਰੁ ਚਲੀ

ਫਿਰਣਾ ਖਹਿਰਾ ਤੇ ਜੋਧ ਦੁਇ ਗੁਰੂ ਨਾਨਕ ਜੀ ਦੀ ਸਰਨੀ ਆਏ ਤੇ ਵਹਗੁਰੂ ਕੇ ਸਿਖ ਆਨ ਕੇ ਹੋਏ। ਤਾਂ ਓਨਾ ਨੇ ਅਰਦਾਸ ਕੀਤੀ ਕੋਈ ਐਸਾ ਉਪਦੇਸੁ ਕਰੋ ਜਿਸ ਕਰਿ ਕੇ ਅਸਾਡਾ ਕਲਿਆਣੁ ਹੋਵੈ। ਸਿਖੀ ਪ੍ਰਾਪਤਿ ਹੋਵੈ।

ਤਾਂ ਬਚਨ ਹੋਆ ਮਨੁ ਨੀਵੇਂ ਕਰ ਸਿਖੀ ਪ੍ਰਾਪਤਿ ਹੋਂਦੀ ਹੈ। ਜੋ ਤੁਸਾਡੇ ਸਰੀਰ ਪਾਸੋ ਸੇਵਾ ਸਿਖਾਂ ਦੀ ਹੋਇ ਆਵੈ ਸੋ ਕਰਨੀ। ਤੇ ਪਿਛਲੀ ਰਾਤ ਉਠ ਕੈ ਇਸਨਾਨ ਕਰਿ ਕੈ ਸਬਦ ਦਾ ਅਭਿਆਸੁ ਕਰਨਾ। ਤੇ ਮਨ ਨੀਵਾਂ ਰਖਣਾ। ਤੇ ਵਾਹਗੁਰੂ ਨੂ ਸੁਆਮੀ ਜਾਣਨਾ ਤੇ ਆਪ ਨੂ ਸੇਵਕ ਜਾਣਨਾ। ਤੇ ਸਾਧ ਸੰਗਤਿ ਵਿਚ ਜਾਇ ਕੈ ਪ੍ਰੀਤ ਕਰ ਕੈ ਗੁਰੂ ਕਾ ਸਬਦੁ ਸੁਣਨਾ। ਤੇ ਉਠ ਕੇ ਦੋਨੋ ਨੇ ਆਪ ਵਿਚ ਬਾਣੀ ਦਾ ਮਨਨੁ ਕਰਨਾ। ਤਾਂ ਓਨਾ ਦਾ ਏਸੇ ਪ੍ਰਕਾਰ ਉਧਾਰ ਹੋਇਆ।੧੪।

## ਸਾਖੀ ਹੋਰੁ ਚਲੀ

ਤਾਂ ਭਾਈ ਜੀਵਾ[4] ਦੂਸਰੀ ਪਾਤਿਸਾਹੀ ਦੀ ਸੇਵਾ ਟਹਿਲ ਕਰਦਾ ਸੀ ਨਿਤ

---

1. 'ਪਸੰਤੀ ਬਾਣੀ...ਧਰਤੇ ਹੈ' ਇਹ ਪਾਠ ੳ ਵਰਗ ਵਿੱਚੋਂ ਕੇਵਲ ਬਸਡੇ 23 ਅਤੇ ਗੁਨਾਦੇ 233, ਅਤੇ ਅ ਵਰਗ ਵਿੱਚੋਂ ਖਰੜਾ ਜੁੱਟ ਅ 2.2, ਅ 3.1, ਅ 3.2 ਵਿਚ ਪ੍ਰਾਪਤ ਹੈ। ਬਾਕੀ ਸਭ ਖਰੜੇ ਪਾਠ-ਲੋਪ ਦਾ ਸ਼ਿਕਾਰ ਹਨ।
2. ਭਿੰਨ ਭਿੰਨ ਖਰੜਿਆਂ ਵਿਚ ਸਬਦ ਜੋੜ ਹਨ: ਸਨਿਗਧ/ਸਨਿਗੰਧ/ਨਿਸੁਧਿ/ਅਨਿਸੁਗਧ।
3. ਇਹ ਇਤਿਹਾਸਕ ਗ਼ਲਤੀ ਹੈ, ਬਾਬਾ ਬੁੱਢਾ ਜੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤਕ ਜਿਉਂਦੇ ਰਹੇ। 125 ਵਰ੍ਹੇ ਦੀ ਉਮਰ ਭੋਗ ਕੇ ਇਨ੍ਹਾਂ ਦਾ ਦੇਹਾਂਤ ਸੰ. 1688/1631 ਈ. ਵਿਚ ਪਿੰਡ ਰਮਦਾਸ (ਅੰਮ੍ਰਿਤਸਰ) ਵਿਚ ਹੋਇਆ। ਗੁਰੂ ਸਾਹਿਬ ਨੇ ਬਾਬਾ ਜੀ ਦਾ ਸਸਕਾਰ ਆਪਣੇ ਹੱਥੀਂ ਕੀਤਾ। ਇਸ ਸਿੱਖ ਪਿਤਾਮਾ ਨੇ ਗੁਰੂ ਅੰਗਦ ਸਾਹਿਬ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤਕ ਗੁਰਿਆਈ ਦਾ ਤਿਲਕ ਗੁਰੂਆਂ ਨੂੰ ਆਪਣੇ ਹੱਥੀਂ ਦਿੱਤਾ, ਵੇਖੋ: *ਮਹਾਨ ਕੋਸ਼*, ਪੰਨਾ 659-60.
4. ਵਾਰ ਦਾ ਪਾਠ 'ਜੀਵਾਈ' ਹੈ ਪਰ ਟੀਕਾ ਵਿਚ 'ਜੀਵਾ' ਹੋ ਗਿਆ। ਖਰੜਾ ਸੈਸਲਾ 2949 ਵਿਚ 'ਭਾਈ ਜੀਵਾਈ' ਹੋ ਗਿਆ। ਅੱਗੋਂ ਇਸ ਖਰੜੇ ਤੋਂ ਵਿਕਸਤ ਹੋਏ ਖਰੜਾ ਜੁੱਟ ਅ 3.2 ਦੇ ਖਰੜਿਆਂ ਵਿਚ ਪਾਠ ਹੋ ਗਿਆ 'ਮਾਈ ਜੀਵਾਈ ਦੂਸਰੀ ਪਾਤਿਸਾਹੀ ਦੀ ਸੇਵਾ ਟਹਿਲ ਕਰਦੀ ਸੀ'।

ਖਿਚੜੀ ਤੇ ਦਹੀ ਸਾਹਿਬ ਦੇ ਲੰਗਰ ਵਾਸਤੇ ਕਰਿ ਲੈ ਆਵੈ। ਤਾਂ ਇਕ ਦਿਨ ਓਸ ਅਰਦਾਸ ਕੀਤੀ। ਜੋ ਜੀ ਗਰੀਬ ਨਿਵਾਜ ਜੇ ਅੰਧੇਰੀ ਅਜੁ ਬੰਦ ਹੋਵੈ ਤਾਂ ਮੈਂ ਪ੍ਰਸਾਦ ਸਵੇਰੇ ਸਾਹਿਬ ਦੀ ਰਸਨਾ ਵਾਸਤੇ ਲੈ ਆਵਾਂ।

ਤਾਂ ਬਚਨ ਹੋਆ ਇਸ ਅੰਧੇਰੀ ਕਰਿ ਕੈ ਕਿਤਨੇ ਜਹਾਜ ਚਲਤੇ ਹੈਨ। ਕਿਤਨਿਆ ਸਰਪਾਂ ਨੂ ਤਾਂਬੇ ਦੀ ਪ੍ਰਿਥੀ ਮੈ ਅਹਾਰੁ ਪਹੁੰਚਦਾ ਹੈ। ਪ੍ਰਸਾਦੁ ਚਾਰ ਘੜੀਆਂ ਪਿਛੋ ਹੋਵੈਗਾ। ਪਰ ਗੁਰੂ ਦੀ ਰਜਾਇ ਤੇ ਰਾਜੀ ਰਹਿਣਾ। ਏਹੁ ਸਿਖੀ ਦਾ ਧਰਮੁ ਹੈ। ਜੈਸੇ ਇਸਤ੍ਰੀ ਨੂ ਭਰਤੇ ਦੀ ਆਗਿਆ ਮਨਣੀ ਪਰਵਾਣ ਹੈ ਤੈਸੇ ਭਗਤਾਂ ਨੂ ਮਹਾਰਾਜ ਦੀ ਆਗਿਆ ਪਰਵਾਣ ਹੈ। ਤੂ ਪਰਮੇਸਰ ਦੀ ਆਗਿਆ ਤੇ ਰਾਜੀ ਰਹੁ। ਸਭ ਸੇਵਾ ਕਾ ਫਲ ਤੈਨੂ ਇਸੇ ਥੀ ਪ੍ਰਾਪਤਿ ਹੋਵੈਗਾ। ਤਾਂ ਓਸ ਦਾ ਉਧਾਰੁ ਵਾਹਗੁਰੂ ਦੀ ਇਛਾ ਮਨਣ ਕਰਿ ਕੈ ਹੋਇਆ।੧੫।

## ਸਾਖੀ ਹੋਰੁ ਚਲੀ

ਗੁਜਰ ਜਾਤ ਦਾ ਲੁਹਾਰੁ ਸੀ। ਗੁਰੂ ਅੰਗਦ ਜੀ ਨੂ ਮਿਲਿਆ। ਤਾਂ ਓਸ ਅਰਦਾਸ ਕੀਤੀ ਜੁ ਮੈਂ ਸਾਰਾ ਦਿਨੁ ਆਪਣੇ ਕੰਮ ਵਿਚ ਲਗਾ ਰਹਿੰਦਾ ਹਾਂ।

ਮੇਰਾ ਭੀ ਕਿਵੈਂ ਉਧਾਰੁ ਹੋਵੈ। ਤਾਂ ਬਚਨ ਹੋਇਆ ਅੰਮ੍ਰਿਤ ਵੇਲੇ ਉਠਿ ਕੈ ਜਪਜੀ ਪੜਨਾ। ਤੇ ਜੇ ਕੋਈ ਗਰੀਬ ਦਾ ਕੰਮੁ ਹੋਵੈ ਸੋ ਗੁਰੂ ਕੇ ਨਮਿਤ ਜਾਣ ਕੇ ਕਰਿ ਦੇਵਣਾ। ਤੇ ਜੋ ਕਮਾਈ ਕਰੋ ਸੋ ਦਸਵੰਧ ਉਸ ਦਾ ਗੁਰੂ ਕੇ ਨਮਿਤ ਦੇਵਣਾ। ਓਸ ਨੂ ਇਸ ਪ੍ਰਕਾਰ ਕਈ ਬਰਸ ਸਿਖਾਂ ਦੀ ਸੇਵਾ ਕਰਦਿਆਂ ਬੀਤੇ। ਇਕ ਦਿਨ ਕੇਈ ਸਾਧ ਹੈਸਨ ਅਤੇ ਕਿਸੇ ਨੇ ਤੁਹਮਤ ਦੇ ਕੈ ਰਾਜ ਦੁਆਰੇ ਬੰਧਾਇ ਦਿਤੇ ਹੈਸਨ। ਤੇ ਅਧੀ ਰਾਤ ਦੇ ਸਮੇ ਓਹ ਪੰਡਤਖਾਨੇ[1] ਥੀਂ ਨਿਕਸੇ। ਗੁਜਰ ਲੁਹਾਰ ਦੇ ਘਰ ਆਏ। ਓਨਾ ਕਹਿਆ ਪਰਮੇਸਰ ਦੇ ਨਮਿਤ ਅਸਾਡੀਆਂ ਗਟੀਆਂ[2] ਵਢੋ। ਜਾਂ ਓਸ ਗਟੀਆਂ[2] ਵਢੀਆਂ। ਤਾਂ ਓਨਾ ਦੀ ਖੁਸੀ ਕਰਿ ਕੈ ਗੁਜਰ ਨੂ ਤੀਨ ਕਾਲ ਦੀ ਸੋਝੀ ਹੋਈ[3]। ਜਾਂ ਗੁਰਾਂ ਪਾਸ ਗਇਆ ਤਾਂ ਸਤਿਗੁਰ ਭੀ ਪ੍ਰਸੰਨ ਹੋਏ। [ਇਸ ਕਰਿ ਕੈ ਗੁਜਰ ਦਾ ਉਧਾਰ ਹੋਇਆ][4] ।੧੬।

---

1. ਦੋਵਾਂ ਵਰਗਾਂ ਦੇ ਪ੍ਰਮੁੱਖ ਖਰੜਿਆਂ ਵਿਚ ਪਾਠ 'ਪੰਡਤਖ਼ਾਨਾ' ਹੈ ਪਰ ਵਰਤਿਆ ਜੇਲ ਜਾਂ ਕੈਦਖ਼ਾਨਾ ਲਈ ਹੈ। ਸਿਰੈਲਾ 751 ਦੇ ਉਤਾਰਕ ਨੇ ਇਸ ਨੂੰ ਸੋਧ ਕੇ 'ਬੰਦਤ' ਕਰ ਦਿੱਤਾ। ਗੁਨਾਦੇ 999 ਅਤੇ 834 ਵਿਚ 'ਬੰਡਿਤ' ਹੈ। ਪਰ ਇਹ ਸਭ ਪਿਛਲੇਰੀਆਂ ਸੋਧਾਂ ਹਨ। ਬਸਡੇ 23 ਹੈ ਜਿਸ ਵਿਚ ਪਾਠ 'ਬੰਦੀ ਖਾਨਾ' ਹੈ। ਇਹ ਬਦਲ ਕਬੂਲਣਯੋਗ ਨਹੀਂ।
2. ਖਰੜਾ ਜੁੱਟ ਅ 2.1, ਅ 2.2; ਬਸਡੇ 23 : ਬੇੜੀਆ।
3. ਖਰੜਾ ਜੁੱਟ ੳ 1.2; ਅ 1.3, ਅ 3.1, ਅ 3.2; ਬਸਡੇ 23 : ਸੋਝੀ ਹੋਇ ਗਈ।
4. ਇਹ ਪਾਠ ਖਰੜਾ ਜੁੱਟ ਅ 3.1, ਅ 3.2 ਅਤੇ ਬਸਡੇ 16 ਵਿਚ ਪ੍ਰਾਪਤ ਹੈ। ਬਸਡੇ 16, ਅ 2.1 ਜੁੱਟ ਦਾ ਸਭ ਤੋਂ ਪੁਰਾਣਾ (1807 ਈ.) ਤੇ ਭਰੋਸੇਯੋਗ ਨੁਸਖ਼ਾ ਹੈ। ਇਸ ਨੂੰ ਛੱਡ ਕੇ ਇਸ ਜੁੱਟ ਦੇ ਹੋਰਨਾਂ ਖਰੜਿਆਂ ਵਿਚ ਇਹ ਪਾਠ ਪ੍ਰਾਪਤ ਨਹੀਂ। ਅ 2.1 ਅਤੇ ਅ 3.1 ਦੇ ਅੰਤਰ ਸੰਬੰਧ ਨੂੰ ਸਥਾਪਤ ਕਰਨ ਵਾਲੀ ਮਹੱਤਵ ਪੂਰਨ ਕੜੀ ਹੋਣ ਕਰਕੇ ਇਸ ਸੋਧ ਨੂੰ ਪ੍ਰਵਾਨ ਕਰ ਲਿਆ ਗਿਆ ਹੈ।

## ਸਾਖੀ ਹੋਰੁ ਚਲੀ

ਨਾਈ ਧਿੰਙਾ ਗੁਰੂ ਅੰਗਦ ਜੀ ਦੇ ਦਰਬਾਰ ਅਗੇ ਆਇ ਰਹਿਆ। ਨਾਲੇ ਪਾਣੀ ਗਰਮੁ ਕਰਿ ਕੈ ਸਿਖਾਂ ਨੂ ਇਸਨਾਨੁ ਕਰਾਵੈ। ਨਾਲ ਸਿਖਾਂ ਨੂ ਚਾਪੀ ਕਰੈ ਰੁਗ ਛਕਾਵੈ। ਸਾਥ ਹੀ ਗੁਰੂ ਕੀ ਸੇਵਾ ਪੂਜਾ ਕਰੈ। ਇਕ ਦਿਨ ਸਾਹਿਬ ਦੇ ਪਾਸ ਓਸ ਅਰਦਾਸ ਕੀਤੀ ਜੁ ਮੈਨੂ ਉਪਦੇਸੁ ਕਰੋ।

ਬਚਨੁ ਹੋਆ ਮੁਰੀਦ ਮੁਰਦਾ ਕਹੀਂਦਾ ਹੈ। ਤੇ ਗੁਰੂ ਗੋਰ ਹੈ। ਜਬ ਮਿਰਤਕ ਦਾ ਅੰਗੁ ਕੋਈ ਨਹੀ ਹਲਦਾ ਤਾਂ ਗੋਰ ਦੀ ਲਾਇਕ ਹੁੰਦਾ ਹੈ। ਜਬ ਸਿਖ ਦੇ ਮਨ ਵਿਚਹੁ ਅਹੰਕਾਰ ਦੂਰ ਹੋਂਦਾ ਹੈ ਤਾਂ ਸਿਖੁ ਗੁਰਾਂ ਦੇ ਗਿਆਨੁ ਵਿਚ ਜਾਇ ਸਮਾਂਵਦਾ ਹੈ। ਦੇਖੋ ਸੈਨੁ ਨਾਈ ਜਬ ਮਨੁ ਲਾਇ ਕੇ ਸਾਧਾਂ ਦੀ ਟਹਿਲ ਕੀਤੀ ਤਾਂ ਭਗਵਾਨ ਓਸ ਦਾ ਰੂਪ ਧਾਰਿ ਕੈ ਰਾਣੇ ਨੂ ਰੀਝਾਇ ਆਏ। ਤੂ ਭੀ ਐਸਾ ਹੀ ਹੋਇ ਵਿਚਰੁ। ਤਾਂ ਓਸ ਨੇ ਐਸੇ ਹੀ ਸਿਖਾਂ ਦੀਆਂ ਟਹਿਲਾਂ ਕੀਤੀਆਂ ਓਸ ਨੂ ਸਿਖੀ ਪ੍ਰਾਪਤਿ ਹੋਈ ਤੇ ਓਸ ਦੇ ਸਾਰੇ ਕੁਟੰਬ ਦਾ ਉਧਾਰੁ ਹੋਆ।੧੭।

### ਪਉੜੀ ਪੰਦ੍ਰਵੀ

ਪਾਰੋ ਜੁਲਕਾ ਪਰਮਹੰਸੁ ਪੂਰੇ ਸਤਿਗੁਰ ਕਿਰਪਾ ਧਾਰੀ।
ਮਲੂ ਸਾਹੀ ਸੂਰਮਾ ਵਡਾ ਭਗਤੁ ਭਾਈ ਕੇਦਾਰੀ।
ਦੀਪਾ ਦੇਉ ਨਰਾਇਣ ਦਾਸ ਬੂਲੇ ਦੇ ਜਾਈਐ ਬਲਿਹਾਰੀ।
ਲਾਲੂ ਸੁਲਾਲੂ ਬੁਧਵਾਰ ਦੁਰਗਾਂ ਜੀਵੰਦਾ ਪਰਉਪਕਾਰੀ।
ਜਗਾ ਧਰਣੀ ਜਾਣੀਐ ਸੰਸਾਰੂ ਨਾਲੇ ਨਿਰੰਕਾਰੀ।
ਖਾਨੂ ਮਾਈਆ ਪਿਉ ਪੁਤੁ ਹੈ ਗੁਣ ਗਾਹਕੁ ਗੋਵਿੰਦ ਭੰਡਾਰੀ।
ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰ ਤਾਰੀ।
ਪੂਰੇ ਸਤਿਗੁਰ ਪੈਜ ਸਵਾਰੀ।੧੮।

## ਸਾਖੀ ਹੋਰੁ ਚਲੀ

ਪਾਰੋ ਜੁਲਕਾ ਗੁਰੂ ਅੰਗਦ ਦੇ ਪਾਸ ਆਇਆ। ਆਇ ਕੈ ਅਰਦਾਸ ਕੀਤੀ ਗਰੀਬ ਨਿਵਾਜ ਜੀ ਪਰਮਹੰਸ ਕੈਸੇ ਹੋਤੇ ਹੈ। ਬਚਨੁ ਹੋਇਆ ਭਾਈ ਪਾਰੋ ਤੈਨੁ ਅਸੀਂ ਪਰਮਹੰਸਾਂ ਦੀ ਸਾਖੀ ਸੁਣਾਓਨੇ[1] ਹਾਂ। ਤੇ ਜੇ ਸੁਣੇ ਤੇ ਮਨਿ ਵਿਚ ਵਸਾਏਂਗਾ ਤਾਂ ਤੂ ਭੀ ਪਰਮਹੰਸੁ ਹੋਵੈਂਗਾ ਤੇ ਜੋ ਤੇਰੀ ਸੰਗਤਿ ਕਰੇਗਾ ਤਿਸ ਨੂ ਭੀ ਪਰਮਹੰਸੁ ਦੀ ਦਸਾ ਪ੍ਰਾਪਤਿ ਹੋਵੈਗੀ।

ਹੰਸ ਇਸ ਕੇ ਤਾਈਂ ਕਹੀਤਾ ਹੈ ਜੋ ਸਮੰਦ੍ਰ[2] ਕੇ ਬੀਚ ਜਇ ਕੈ ਮੋਤੀ ਚੁਗਤੇ ਹੈਨ। ਜਲ ਤੇ ਦੁਧ ਇਕਠਾ ਕਰਿ ਕੈ ਓਨਾ ਦੇ ਅਗੇ ਰਖੀਦਾ ਹੈ। ਤਾਂ ਓਨਾ ਦੀ ਚੁੰਜ ਖਟੀ ਹੋਤੀ ਹੈ। ਚੁੰਜ [3]ਪਾਉਂਦੇ ਹੈਨ ਤਾਂ ਦੁਧ ਦੀਆ ਫੁਟੀਆ ਭਿੰਨ ਹੋ

---

1. ਖਰੜਾ ਜੁੱਟ ੳ 2.2; ਅ 2.2; ਬਸਡੇ 23 : ਸਣਾਵਨੇ/ਸੁਣਾਵਦੇ/ਸਨਾਉਂਦੇ, ਕ੍ਰਮ ਅਨੁਸਾਰ।
2. ਗੋਸਿੰਲਾ : ਮਾਨਸਰੋਵਰ।
3. ਖਰੜਾ ਜੁੱਟ ਅ 2.1, ਅ 2.2, ਅ 3.1, ਅ 3.2 : ਵਿਚ ਪਾਉਦੇ।

ਜਾਤੀਆਂ ਹੈਨ। ਤਾਂ ਓਹ ਦੂਧ ਦੀਆ ਫੁਟੀਆਂ ਖਾ ਜਾਤੇ ਹੈਨ ਤੇ ਜਲ ਨੂ ਛਡ ਦੇਤੇ ਹੈਨ।

ਤੇ ਪਰਮਹੰਸੁ ਓਹ ਕਹੀਤੇ ਹੈਨ ਜੋ ਗੁਰਾਂ ਦਾ ਸਬਦੁ ਜੋ ਹੈ ਸੋਈ ਮਾਣਕੁ ਮੋਤੀ ਹੈ। ਇਸ ਕੇ ਪੜਨੇ ਸੁਣਨੇ ਕਰਿ ਉਨਾ ਕੀ ਬੁਧਿ ਬੀਚ ਬੀਚਾਰ ਆਨ ਪ੍ਰਾਪਤਿ ਹੋਤਾ ਹੈ। ਸੋਈ ਉਸ ਕੀ ਚੁੰਜ ਹੈ। ਦੇਹ ਅਰ ਆਤਮਾ ਜੋ ਏਕਠੇ ਪਏ ਭਾਸਤੇ ਹੈਨ। ਏਕਠਾ ਪੁਤਲਾ ਕਾ ਪੁਤਲਾ। ਸੋ ਵਿਚਾਰ ਕਰਿ ਕੈ ਜਾਣਤਾ ਹੈ ਜੋ ਦੇਹ ਅਨਿਤ ਹੈ। ਜੜ ਹੈ ਦੁਖ ਰੂਪ ਹੈ। ਤੇ ਆਤਮਾ ਸਤਿ ਹੈ ਚੇਤਨ ਹੈ ਅੰਨਦ ਰੂਪ ਹੈ। ਏਹੁ ਭਰਮ ਕਰਿ ਕੇ ਦੇਹ ਦੇ ਧਰਮ ਆਤਮਾ ਵਿਖੇ ਪਏ ਭਾਸਤੇ ਹੈ।

ਮਰਨਾ ਦੇਹ ਕਾ ਧਰਮੁ ਹੈ ਏਹੁ ਕਹੰਦਾ ਹੈ ਮੈ ਮਰਨਾ ਹੈ। ਜੜ ਧਰਮ ਦੇਹ ਕਾ ਹੈ ਤੇ ਏਹੁ ਕਹੰਦਾ ਹੈ ਮੈ ਆਪ ਨੂ ਨਹੀ ਜਾਣਤਾ। ਦੁਖ ਧਰਮ ਦੇਹ ਕਾ ਹੈ ਏਹੁ ਕਹੰਦਾ ਹੈ ਮੈ ਦੁਖੀ ਹਾਂ। ਜਬ ਵੀਚਾਰ ਬੁਧ ਸਿਓ ਦੇਖਤਾ ਹੈ ਤਾਂ ਕਹਿਤਾ ਹੈ ਮੈ ਤੋ ਤ੍ਰਈ ਕਾਲ ਇਸਥਿਤ ਹਾਂ। ਜਾਂ ਪਿਛੇ ਦੇ ਕਰਮ ਹੁਣ ਭੋਗਤਾ ਹੈਂ। ਤੇ ਹੁਣ ਦੇ ਅਗੇ ਭੋਗਾਂਗਾ। ਤਾਂ ਤ੍ਰੈ ਕਾਲ ਸਤਿ ਹੋਆ। ਬਹੁੜੋ ਏਹੀ ਪਰਮੇਸਰ ਨੂ ਜਾਣਤਾ ਹੈ। ਤੇ ਏਹੀ ਜੜ ਨੂ ਜਾਣਤਾ ਹੈ। ਏਹੀ ਚੇਤੰਨ ਨੂ ਜਾਣਤਾ ਹੈ। ਤਾਂ ਤੇ ਏਹੁ ਚੇਤੰਨੁ ਹੈ।

ਜੋ ਨਾਨਾ ਪ੍ਰਕਾਰ ਦੇ ਛਤੀ ਅਮ੍ਰਿਤ ਬਾਸਨਾਂ ਦੇ ਵਿਚ ਹੋਤੇ ਹੈਨ ਤਾਂ ਬਾਸਨਾਂ ਨੂ ਤਾਂ ਅੰਨਦੁ ਨਹੀ। ਜੇ ਏਹੀ ਖਾਂਵਦਾ ਹੈ ਤਾਂ ਇਸ ਨੂ ਅੰਨਦ ਹੋਂਦਾ ਹੈ। ਨਾਨਾ ਪ੍ਰਕਾਰ ਦੇ ਬਸਤ੍ਰ ਬੁਗਚੇ[1] ਬੀਚ ਹੁੰਦੇ ਹੈਨ। ਤਾਂ ਬੁਗਚੇ[1] ਨੂ ਤਾਂ ਅਨੰਦ ਨਹੀ। ਜੇ ਏਹੋ ਪਹਿਰੇ ਤਾਂ ਇਸ ਨੂ ਅਨੰਦੁ ਹੋਤਾ ਹੈ। ਨਾਨਾ ਪ੍ਰਕਾਰ ਦੇ ਪੁਰਾਣ ਕਾਗਤਾਂ ਤੇ ਲਿਖੇ ਹੋਏ ਹੈਨ। ਤਾਂ ਕਾਗਤਾਂ ਨੂ ਤਾ ਅਨੰਦੁ ਨਹੀ। ਜੇ ਏਹੋ ਸੁਣਦਾ ਪੜਦਾ ਹੈ ਤਾਂ ਇਸ ਨੂ ਹੀ ਅੰਨਦੁ ਹੋਤਾ ਹੈ। ਤਾਂ ਅੰਨਦ ਰੂਪੀ ਭੀ ਏਹੀ ਹੈ। ਤੇ ਜੇ ਬੁਧ ਵੀਚਾਰ ਕਰਿ ਕੈ ਆਪ ਨੂ ਸਰੀਰ ਤੇ ਭਿੰਨ ਜਾਣੈ ਤਾਂ ਏਹੀ ਪਰਮਹੰਸ ਹੋਂਦਾ ਹੈ। ਜੇ ਆਪ ਨੂ ਸਰੀਰ ਤੇ ਨਿਆਰ ਜਾਣੈਗਾ ਤਾਂ ਸਰੀਰ ਦੇ ਰਸਾਂ ਵਾਸਤੇ ਪਾਪ ਨ ਕਰੈਗਾ। ਜੈਸੇ ਕਮਲੁ ਜਲ ਮੈ ਹੋਤਾ ਹੈ ਤੇ ਧਿਆਨ ਉਸ ਕਾ ਸੂਰਜ ਵਲ ਹੋਤਾ ਹੈ। ਤਾਂ ਜਲ ਕਾ [2]ਉਸ ਨੂ ਸਪਰਸ[2] ਨਹੀ ਹੋਤਾ। ਤੈਸੇ ਪਰਮਹੰਸ ਵਿਚੇ ਜਗਤ ਦੇ ਰਹਿੰਦੇ ਹੈਨ। ਤੇ ਧਿਆਨ ਓਨਾ ਦਾ ਆਤਮਾ ਵਲ ਹੋਂਦਾ ਹੈ। ਤਾਂ ਦੇਹ ਦੇ ਦੁਖਾਂ ਸੁਖਾਂ ਦਾ ਹਰਖ ਸੋਗ ਨਹੀ ਕਰਦੇ। ਤੇ ਵਰਤਣ ਹੋਰੁ ਅਗਿਆਨੀਆਂ ਦੀ ਨਿਆਈ ਕਰਦੇ ਹੈਨ। ਤੇ ਜਗਤਿ ਨੂ ਸੁਪਨ ਵਤਿ ਜਾਣਦੇ ਹੈਨ। ਓਨਾ ਨੂ ਬੰਧਨ ਨਹੀ ਹੋਂਦਾ। ਤਾਂ ਤੈਸੇ ਹੀ ਭਾਈ ਪਾਰੋ ਵਰਤਣ ਲਗਾ। ਆਪ ਭੀ ਉਧਰੇ ਤੇ ਸਭੇ ਸਨਬੰਧੀਆ ਦਾ ਭੀ ਉਧਾਰੁ ਕੀਆ[3] ।੨੦।

## ਸਾਖੀ ਹੋਰੁ ਚਲੀ

ਮਲੂ ਸਾਹੀ ਗੁਰੂ ਅੰਗਦ ਜੀ ਦੇ ਪਾਸ ਆਇ ਕੈ ਅਰਦਾਸ ਕੀਤੀ ਜੁ ਅਸੀ

1. ਖਰੜਾ ਜੁੱਟ ੳ 2.1, ੳ 2.2 : ਬੁਚਕੇ : ਅ 3.2 : ਬੁਕਚੇ।
2. ਖਰੜਾ ਜੁੱਟ ਅ 1.1 : ਸਪਰਸ ਉਸ ਨੂੰ।
3. ਸਰੈਲਾ 2827; ਸਿਰੈਲਾ 7077 : ਹੋਇਆ।

ਨੌਕਰੀ ਮੁਗਲਾਂ ਦੀ ਕਰਦੇ ਹਾਂ। ਕੋਈ ਐਸ ਉਪਦੇਸ ਕਰੋ ਜਿਸ ਕਰ ਅਸਾਡਾ ਐਥੇ ਵੀ ਮੁਖ ਉਜਲਾ ਹੋਵੈ ਤੇ ਅਗੇ ਭੀ ਉਜਲਾ ਹੋਵੈ।

ਤਾਂ ਗੁਰੂ ਅੰਗਦ ਜੀ ਬੋਲੇ[1]। ਭਾਈ ਮਲੂ ਦੇਹਾਂ ਅਨਿਤ ਹੈਨ। ਏਹ ਤਾਂ ਅਗੇ ਹੀ ਬਿਨਸੀਆਂ ਹੋਈਆਂ ਹੈਨ। ਤੇ ਆਤਮਾ ਸਤਿ ਹੈ। ਏਹ ਕਿਸੇ ਦਾ ਮਾਰਿਆ ਮਰਦਾ ਨਹੀ। ਆਪਣੇ ਵਰਨ ਆਸ੍ਰਮ ਦੀ ਕਿਰਿਆ ਭੀ ਸੁਪਨੇ ਦੀ ਜਾਣ ਕੈ ਕਰੀਐ ਤੇ ਗਿਆਨ ਭੀ ਦ੍ਰਿੜ ਹੋਵੈ। ਏਹੀ ਸ੍ਰੀ ਕਿਸਨ ਜੀ ਅਰਜਨ ਨੂ ਉਪਦੇਸੁ ਕੀਤਾ ਹੈ। ਜੋ ਜੁਧੁ ਭੀ ਕਰੀਐ ਅਰੁ ਦਾਨੁ ਭੀ ਕਰੀਐ। ਤੇ ਆਪਣੀ ਦੇਹ ਦੇ ਬਿਨਸਨ ਦਾ ਸਹਿਸਾ ਨ ਕਰੀਐ। ਜੇ ਤੀਨ ਬਾਤਾਂ ਏਕਠੀਆ ਹੁੰਦੀਆਂ ਹੈਨ ਤਾਂ ਏਹੁ ਸਰੀਰ ਬਿਨਸਦਾ ਹੈ। ਇਕ ਸਮਾ ਜੋ ਸਵਾਸਾਂ ਦਾ ਪੂਰਾ ਹੋਇ ਰਹਿੰਦਾ ਹੈ। ਦੂਜਾ ਜਿਸ ਪ੍ਰਿਥਮੀ ਤੇ ਸਰੀਰ ਗਿੜਨਾ ਹੁੰਦਾ ਹੈ ਜੋ ਓਹਾ ਜਾਗਾ ਹੁੰਦੀ ਹੈ। ਤੀਸਰਾ ਜਿਸ ਤੀਰ ਗੋਲੀ ਕਰਿ ਪ੍ਰਾਣ ਜਾਵਣੇ ਹੁੰਦੇ ਹੈਨ ਕੈ ਜਿਸ ਦੁਖ ਕਰਿ ਬਿਨਸਣੇ ਹੁੰਦੇ ਹੈਨ। ਜਾਂ ਓਹਾ ਗੋਲੀ ਕੈ ਦੁਖ ਲਗਦਾ ਹੈ ਤਾਂ ਪ੍ਰਾਣਾ ਦਾ ਅੰਤ ਹੁੰਦਾ ਹੈ। ਜੇ ਏਹੁ ਤੀਨ ਇਕਠੇ ਨਾ ਹੋਵਨ ਤਾਂ ਆਪ ਕਾਲੁ ਇਸ ਦੀ ਰਛਿਆ ਕਰਦਾ ਹੈ।

ਪਰ ਆਪੋ ਉਪਾਧ ਕਿਸੇ ਨਾਲ ਨ ਕੀਜੈ। ਜੇ ਜੁਧ ਜਰੂਰ ਆਇ ਬਣੈ ਤਾਂ ਬਹੁਤਿਆ ਥੋੜਿਆ ਦੀ ਸੰਕਾ ਨਾ ਕੀਜੈ। ਜੋ ਕੁਝ ਖਟਿ ਲਿਆਵੀਐ। ਸੋ ਸਿਖਾਂ ਸਾਧਾਂ ਨਾਲ ਵੰਡ ਖਾਈਐ। ਤਾਂ ਭਾਈ ਮਲੂ ਏਸੇ ਪ੍ਰਕਾਰ ਲਗਾ ਵਰਤਣ। ਤਾਂ ਭਾਈ ਮਲੂ ਦਾ ਵੰਡ ਖਾਵਣ ਕਰ ਕਲਿਆਣ ਹੋਇਆ।੨੧।

## ਸਾਖੀ ਹੋਰੁ ਚਲੀ

ਭਾਈ ਕਿਦਾਰੀ ਗੁਰੂ ਅੰਗਦ ਜੀ ਦੀ ਸਰਣ ਗਇਆ[2] [3][ਤੇ ਅਰਦਾਸ ਕੀਤੀਓਸ][3] ਕੇ ਸਾਰਾ ਜਗਤੁ ਕਾਮ ਕਰੋਧ ਵਿਚ ਪਇਆ ਜਲਦਾ ਹੈ। ਕਿਵੈ ਮੈਨੂ ਤੁਸੀ ਰਖ ਲਹੋ[4]। ਤਾਂ ਬਚਨੁ ਹੋਆ ਜਿਵੈਂ ਬਨ ਨੂ ਅਗਨ ਲਗਦੀ ਹੈ। ਤੇ ਮ੍ਰਿਗ ਬਨ ਸੇ[5] ਕੂਦ ਕੈ ਨਦੀ ਵਿਚ ਜਾਇ ਪ੍ਰਵੇਸ ਕਰਦੇ ਹੈਨ। ਸੋ ਸੁਖੀ ਹੁੰਦੇ ਹੈਨ। ਤੈਸੇ ਜਗਤ ਵਿਚ ਕਾਮ ਕ੍ਰੋਧ ਵਰਤਿਆ ਹੋਇਆ ਹੈ। ਜੋ ਸਾਧ ਸੰਗਤਿ ਵਿਚ ਆਂਵਦੇ ਹੈਨ। ਸੋ ਸੀਤਲੁ ਹੋ ਜਾਂਦੇ ਹੈਨ। ਤੇ ਜੋ ਸਬਦ ਬਾਣੀ ਦੇ ਸਮਝਣ[6] ਵਿਚ ਟੁਬਕੀ ਲੈਂਦੇ ਹੈਨ ਤਿਨਾਂ ਦਾ ਮਨੁ ਭੀ ਸੀਤਲੁ [7]ਹੋਇ ਆਂਵਦਾ[7] ਹੈ। ਤੇ ਤੂ ਸਦਾ ਸਾਧ

---

1. ਖਰੜਾ ਜੁੱਟ ੳ 2.1, ੳ 2.2; ਨਿਸੰ 37 : ਬੋਲਿਆ।
2. ਖਰੜਾ ਜੁੱਟ ਅ 3.2 : ਆਇਆ।
3. ਇਹ ਪਾਠ ਬਸਡੇ 23 ਅਤੇ ਅ 3.1, ਅ 3.2 ਸਿਰੈਲਾ 751 ਵਿਚ ਪ੍ਰਾਪਤ ਹੈ। ਸਿਰੈਲਾ 751 ਵਿਚ ਇਹ ਪਿੱਛੋਂ ਸੁਧਾਈ ਕਰ ਕੇ ਹਾਸ਼ੀਏ ਵਿਚ ਦਿੱਤਾ ਹੋਇਆ ਹੈ। ਇਸ ਜੁੱਟ ਦਾ ਦੂਜਾ ਮਹੱਤਵਪੂਰਨ ਨੁਸਖ਼ਾ ਗੁਨਾਦੇ 436 ਹੈ, ਪਰ ਉਸ ਵਿਚ ਇਹ ਪਾਠ ਨਹੀਂ। ਬਸਡੇ 23 ਵਿਚ ਵੀ ਇਸ ਦੀ ਪ੍ਰਾਪਤੀ ੳ-ਵਰਗ ਦੇ ਖਰੜਿਆਂ ਵਿਚ ਇਸ ਦੀ ਹੋਂਦ ਦਾ ਸੰਕੇਤ ਹੈ। ਸਿਰੈਲਾ 751 ਤੋਂ ਪ੍ਰਭਾਵਤ ਹੋਣ ਵਾਲੇ ਖਰੜਿਆਂ ਵਿਚ ਅੱਗੇ ਪਰਵੇਸ਼ ਕਰ ਗਿਆ।
4. ਖਰੜਾ ਜੁੱਟ ੳ 2.1, ੳ 2.2 : ਲਵੋ।
5. ਖਰੜਾ ਜੁੱਟ ਅ 2.1 : ਸਿਓ।
6. ਬਸਡੇ 23 : ਪੜਨ।
7. ਭਿੰਨ ਭਿੰਨ ਖਰੜਿਆਂ ਦੇ ਪਾਠ ਹੈ: ਹੋ ਆਵਦਾ, ਹੋਵਦਾ, ਹੋ ਜਾਵਦਾ।

ਸੰਗਤਿ ਕਰੁ। ਤੇ ਸਿਖਾਂ ਦੀ ਸੇਵਾ ਟਹਿਲ ਕਰੁ[1] ਏਸੇ ਥੀਂ ਤੈਨੂ ਗਿਆਨ ਹੋਵੈਗਾ। ਤਾਂ ਭਾਈ ਕਿਦਾਰੀ ਗੁਰੂ ਅੰਗਦੁ ਜੀ ਦਾ ਬਚਨੁ ਦ੍ਰਿੜ ਕੀਤਾ। ਓਸ ਦਾ ਉਧਾਰੁ ਹੋਇਆ।੨੨।

## ਸਾਖੀ ਹੋਰੁ ਚਲੀ

ਦੀਪਾ ਜਾਤਿ ਦਾ ਦੇਉ ਤੇ ਨਰਾਇਣ ਦਾਸੁ ਤੇ ਬੂਲਾ ਤੀਨੇ ਅੰਗਦ ਜੀ ਪਾਸ ਆਇ ਸਰਨਿ ਪਰੇ ਜੁ ਅਸਾਨੂ ਜਨਮ ਮਰਨ ਥੀਂ ਰਖੀਏ[2]। ਤਾਂ ਵਚਨੁ ਹੋਆ ਤੁਸੀ ਵਾਹਗੁਰੂ ਦੀ ਭਗਤਿ ਕਰੋ। ਤਾਂ ਓਨਾ ਅਰਦਾਸ ਕੀਤੀ ਜੀ ਅਸਾਨੂ ਕ੍ਰਿਪਾ ਕਰਿ ਕੈ ਸੁਣਾਈਐ ਜੋ ਭਗਤਿ ਕਿਸੇ ਨੂ ਕਹਿੰਦੇ ਹੈਨ। ਤਾਂ ਬਚਨ ਹੋਆ ਜਿਸ ਸਮੇ ਮਹਾਰਾਜ ਨੇ ਮਾਇਆ ਉਤਪਤ ਕੀਤੀ ਤੇ ਓਸ ਨੂ ਬਚਨੁ ਕੀਤਾ ਤੂ ਸਭਨਾ ਜੀਆਂ ਨੂ ਉਤਪਤ ਭੀ ਕਰਿ ਤੇ ਆਪਣੇ ਅਧੀਨ ਕਰਿ ਕੈ ਏਨਾਂ ਨੂ ਭਰਮਾਉ। ਤੇ ਚਾਰ ਦੇਵਤੇ ਆਪਣੇ ਪ੍ਰਾਪਤ ਹੋਵਣ ਵਾਸਤੇ ਕੀਤੇ। ਤਿੰਨ ਪੁਰਖ ਤੇ ਇਕ ਇਸਤ੍ਰੀ। ਜੋ ਏਨਾ ਚਹੁੰ ਵਿਚਹੁ ਇਕ ਦੀ ਭੀ ਸਰਨ ਜੋ ਆਵੈ ਸੋ ਮੈਨੂ ਆਇ ਮਿਲੈਗਾ। ਏਕ ਵੈਰਾਗ ੧ ਦੂਜਾ ਜੋਗੁ ੨ ਤੀਜਾ ਗਿਆਨੁ ੩ ਚਉਥੀ ਭਗਤਿ ੪। ਪਰ ਵੈਰਾਗ ਤੇ ਜੋਗੁ ਤੇ ਗਿਆਨ ਏਹੁ ਤੀਨੋ ਪੁਰਖ ਹੈਨ। ਓਨਾ ਨੂ ਕੁਸੰਗ ਦੇ ਬਲ ਮਾਇਆ ਭ੍ਰਮਾਇ ਲੈਂਦੀ ਹੈ। ਪਰ ਭਗਤਿ ਮਹਾਰਾਜ ਦੀ ਪਤਿਬ੍ਰਤਾ ਇਸਤ੍ਰੀ ਹੈ। ਤੇ ਮਾਇਆ ਨਟਣੀ ਹੈ। ਤਾਂ ਭਗਤਾਂ ਨੂ ਮਾਇਆ ਨਹੀ ਮੋਹ ਸਕਦੀ ਹੋਰਨਾ ਕਰਮਾਂ ਨੂ ਮੋਹ ਲੈਂਦੀ ਹੈ। ਤਾਂ ਓਨਾ ਸਿਖਾਂ ਅਰਦਾਸ ਕੀਤੀ ਜੋ ਮਹਾਰਾਜ ਏਨਾਂ ਚੌਹਾਂ ਦਾ ਸਰੂਪ ਕ੍ਰਿਪਾ ਕਰਿ ਕੈ ਕਹੀਐ। ਜੋ ਅਸੀ ਸਮਝ ਕੈ ਓਨਾ ਦੀ ਸਰਨ ਨੂ ਪ੍ਰਾਪਤਿ ਹੋਈਐ।

ਤਾਂ ਗੁਰੂ ਅੰਗਦ ਜੀ ਬੋਲੇ ਜੋ ਬੈਰਾਗ ਭੀ ਦੁਇ ਪ੍ਰਕਾਰ ਦਾ ਹੈ। ਇਕ ਏਹੁ ਹੈ ਜੋ ਘਰ ਬਾਰੁ ਬਸਤ੍ਰ ਭੋਜਨ ਸਭ ਤਿਆਗ ਕਰਨਾ ਪਰਮੇਸਰ ਦੀ ਪ੍ਰੀਤ ਵਾਸਤੇ। ਤੇ ਦੂਜਾ ਬੈਰਾਗ ਏਹੁ ਹੈ ਜੋ ਸਤਿਗੁਰਾਂ ਥੀ ਜੋ ਸੁਣਿਆ ਹੈ ਜੋ ਜਗਤੁ ਅਨਿਤ ਹੈ। ਤਾ ਰਿਦੇ ਕਰਿ ਕੈ ਪਦਾਰਥ ਵਿਚ ਲੀਨੁ ਨ ਹੋਵਣਾ ਤੇ ਵਰਤਣ ਮਾਤ੍ਰ ਵਰਤਣ ਕਰ ਲੇਵਣੀ।

ਤੇ ਜੋਗ ਭੀ ਦੁਇ ਪ੍ਰਕਾਰ ਕਾ ਹੈ। ਇਕ ਤਾ ਕਸਟ ਜੋਗੁ ਹੈ ਜੋ ਅਸਟਾਂਗ ਜੋਗੁ ਪ੍ਰਣਾਯਾਮ ਥੀਂ ਆਦਿ ਕਰਣਾ। ਦੂਜਾ ਏਹੁ ਜੋਗੁ ਹੈ ਮਨ ਨੂ ਵਾਸਨਾ ਥੀਂ ਰੋਕ ਕੈ ਵਾਹਗੁਰੂ ਦੇ ਭਜਨ ਸਬਦ ਨਾਲ ਜੋੜਨਾ। ਤੇ ਗਿਆਨ ਭੀ ਦੁਇ ਪ੍ਰਕਾਰ ਕਾ ਹੈ। ਸਤਿਗੁਰਾਂ ਥੀਂ ਜੋ ਸਮਝਿਆ ਹੈ ਜੋ ਜਗਤ ਝੂਠਾ ਹੈ ਤੇ ਆਤਮਾ ਹੀ ਸਰਬ ਵਿਖੇ ਸਤਿ ਹੈ। ਜੋ ਸਰਬ ਵਿਖੇ ਵਾਹਗੁਰੂ ਦਾ ਰੂਪ ਜਾਣ ਕੈ ਰਾਗ ਦ੍ਵੈਖ ਰੂਪੀ ਮੈਲ ਰਿਦੇ ਥੀਂ ਧੋਵਣੀ। ਤੇ ਦੂਜਾ ਸਰਵਨ ਗਿਆਨੁ ਹੈ ਜੋ ਸੁਣਨਾ ਅਰੁ ਕਮਾਵਨਾ।

[3]ਏਕ ਭਗਤਿ ਹੈ ਤੇ ਦੂਜਾ ਨੌਧਾ ਭਗਤਿ ਹੈ[3]। ਤੇ ਭਗਤਿ ਏਹੁ ਹੈ ਜੋ ਵਾਹਗੁਰੂ

1. ਸਿਰੈਲਾ 7398 ਬਸਡੇ 23 : ਕਰਿਆ ਕਰ।
2. ਖਰੜਾ ਜੁੱਟ ਅ 1.1 : ਰਖੀਐ।
3. ਖਰੜਾ ਜੁੱਟ ਅ 2.1 : ਵਾਧੂ ਪਾਠ ਹੈ : ਏਕ ਨੌਧ ਭਗਤ ਹੈ। ਤੇ ਦੂਜੀ ਪ੍ਰੇਮਾ ਭਗਤ ਹੈ ਤੇ ਤੀਜੀ ਪਰਾ ਭਗਤ ਹੈ, ਤਿੰਨ ਪ੍ਰਕਾਰ ਦੀ ਭਗਤਿ ਦਾ ਜ਼ਿਕਰ ਪਹਿਲੀ ਵਾਰ ਸਿਰੈਲਾ 7398 ਵਿਚ ☛

ਨੂ ਸੁਆਮੀ ਜਾਣਨਾ। ਆਪ ਨੂ ਸੇਵਕ ਜਾਣਨਾ। ਤੇ ਤਨ ਮਨ ਧਨੁ ਵਾਹਗੁਰੂ ਨੂ ਸੌਂਪ ਛਡਨਾ।

> [1]ਜਿਸ ਕੀ ਵਸਤੁ ਤਿਸ ਆਗੇ ਰਾਖੇ।
> ਪ੍ਰਭ ਕੀ ਅਗਿਆ ਮਾਨੇ ਮਾਥੇ।
> ਤਿਸ ਤੇ ਚੌਗੁਨੁ ਕਰੈ ਨਿਹਾਲੁ।
> ਨਾਨਕ ਸਾਹਿਬ ਸਦਾ ਦਿਆਲੁ[1]।

ਤਾਂ ਏਹੁ ਵਚਨ ਸੁਣ ਕੈ ਸਭੈ ਸਿਖ ਨਰਾਇਣ ਦਾਸ ਥੀਂ ਆਦਿਕ ਸਿਖਾਂ ਦੀ ਸੇਵਾ ਟਹਿਲ ਕਰਨ ਲਗੇ[2] ਤੇ ਗੁਰੂ ਕੀ ਬਾਣੀ ਨਾਲ ਹਿਤੁ ਕੀਤੋਨੇ। ਸਭਨਾ ਦਾ ਉਧਾਰੁ ਹੋਆ।੨੩।

## ਸਾਖੀ ਹੋਰੁ ਚਲੀ

ਭਾਈ ਲਾਲੂ ਬੁਧਵਾਰੁ[3] ਤੇ ਦੁਰਗਾ ਤੇ ਜੀਵੰਦਾ ਹਜੂਰੁ ਗੁਰੂ ਅੰਗਦ ਜੀ ਦੇ ਆਏ ਤੇ ਅਰਦਾਸ ਕੀਤੀ ਜੋ ਅਸਾਡਾ ਉਧਾਰੁ ਕਿਉਂ ਕਰਿ ਹੋਵੈ। ਤਾਂ ਬਚਨੁ ਹੋਆ ਪਰਉਪਕਾਰ ਦੇ ਸਮਾਨ ਹੋਰੁ ਕੁਝ ਨਹੀ। ਪਰਉਪਕਾਰ ਭੀ ਤੀਨ ਪ੍ਰਕਾਰ ਕਾ ਹੈ। ਇਕ ਜੋ ਆਪਣੇ ਪਾਸ ਪਦਾਰਥ ਹੋਵਨ ਸੋ ਆਪ ਭੀ ਜੁਗਤ ਨਾਲ ਵਰਤਣਾ ਨਾਲੇ ਗਰੀਬਾਂ ਨੂ ਤੇ ਅਨਾਥਾਂ ਨੂ ਭਜਨ ਵਾਲਿਆਂ ਨੂ ਵੰਡ ਖਾਵੀਐ[4]। ਬਹੁੜੋ ਜੋ ਆਪਣੇ ਸਰੀਰ ਥੀਂ ਕਿਸੇ ਦੀ ਸੇਵਾ ਟਹਿਲ ਕਰੀਐ। ਤੇ ਰਸਨਾ ਕਰਿ ਕੈ ਭੀ ਜੇ ਬਚਨੁ ਮੰਨੀਦਾ ਹੋਵੈ ਤਾਂ ਭੀ ਕਿਸੇ ਦਾ ਭਲਾ ਕਰੀਐ। ਬਹੁੜੋ ਗਿਆਨ ਧਿਆਨ ਦਾ ਭੀ ਰਸਨਾ ਕਰ ਉਪਦੇਸ ਕੀਚੈ[5]। ਤੇ ਮਨ ਕਰਿ ਕੈ ਭੀ ਸਭਸ ਦਾ ਭਲਾ ਮੰਗੀਐ। ਤਾਂ ਓਹੁ ਸਿਖ ਐਸੇ ਹੀ ਸਭਾ ਸਿਖਾਂ ਦੇ ਨਾਲ ਪਰਉਪਕਾਰ ਕਰਨ। ਤਾਂ ਓਨਾ ਦਾ ਏਸੇ ਸੇਵਾ ਟਹਿਲ ਕਰਿ ਕੈ ਉਧਾਰੁ ਹੋਆ।੨੪।

## ਸਾਖੀ ਹੋਰੁ ਚਲੀ

ਜਗਾ ਜਾਤ ਧਰਣੀ ਗੁਰੂ ਅੰਗਦ ਜੀ ਦੀ ਸਰਨਿ ਗਇਆ। ਜੇ ਮੈਨੂ ਤੁਸੀ ਬਚਨੁ ਕਰੋ ਤਾਂ ਮੈ ਘਰ ਬਾਰੁ ਛਡਿ ਕੇ ਫਕੀਰੁ ਹੋ ਜਾਂਦਾ ਹਾ। ਮੈ ਇਕੁ ਜੋਗੀ ਨੂ ਮਿਲਿਆ ਸਾਂ ਤਾਂ ਓਸ ਆਖਿਆ ਹੈ ਜੋ ਘਰ ਬੰਧਨੁ ਰੂਪ ਹੈ। ਜੋ ਤੂ ਪ੍ਰਿਥਮੇ ਘਰ

---

☛ਹੋਇਆ ਮਿਲਦਾ ਹੈ। ਖਰੜਾ 7398 ਰਾਹੀਂ ਅੱਗੇ ਪੰਜੂਚੰ 802 ਅਤੇ ਪ੍ਰੋਪ੍ਰੀਸਿੰ 188 ਵਿਚ ਚਲਾ ਗਿਆ। ਸਿਰੈਲਾ 751 ਅਤੇ ਗੁਨਾਦੇ 436 ਇਸ ਦਖ਼ਲ-ਅੰਦਾਜ਼ੀ ਤੋਂ ਬਚੇ ਹਨ। ਪੰਜੂਚੰ 802 ਵਿਚ ਇਸ ਪਾਠ ਤੋਂ ਪਹਿਲਾਂ ਇਕ ਵਾਕੰਸ ਹੋਰ ਜੋੜ ਦਿੱਤਾ 'ਭਗਤਿ ਭੀ ਤੀਨ ਪ੍ਰਕਾਰ ਕੀ ਹੈ।

1. *ਸ਼ੁੱਧ ਪਾਠ ਹੈ:* ਜਿਸ ਕੀ ਬਸਤੁ ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ ਮਾਨੈ ਮਾਥੈ॥
ਉਸ ਤੇ ਚਉਗੁਨ ਕਰੈ ਨਿਹਾਲੁ॥ ਨਾਨਕ ਸਾਹਿਬੁ ਸਦਾ ਦਇਆਲ॥੨॥
*(ਗਉੜੀ ਸੁਖਮਨੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 268)*
2. ਖਰੜਾ ਜੁੱਟ ਅ 1.1: ਲਗੇ ਕਰਨ।
3. ਖਰੜਾ ਸਿਰੈਲਾ 7398: ਵਾਰ (ਹੜਤਾਲਿਆ ਹੋਇਆ ਹੈ)।
ਸਿਰੈਲਾ 751: ਸੋਧ ਕੇ 'ਬੁਧਵਾਨ' ਬਣਾ ਦਿੱਤਾ।
4. ਭਿੰਨ ਭਿੰਨ ਖਰੜਿਆਂ ਵਿਚ ਸ਼ਬਦ ਜੋੜ ਹਨ: ਖਾਇਐ/ਖੁਲਾਈਐ।
5. ਖਰੜਾ ਜੁੱਟ ਅ 1.1, ਅ 1.2, ਅ 3.1, ਅ 3.2: ਕੀਜੈ।

ਬਾਰ ਦਾ ਤਿਆਗ ਕਰ ਆਵੈਂ ਤਾਂ ਬਹੁੜੋ ਮੈ ਤੁਸਾਨੂ ਉਪਦੇਸੁ ਕਰਨਾ ਹਾਂ। ਤਾਂ ਬਚਨ ਹੋਆ ਜੋਗ ਕੀਤਿਆਂ ਤੇ ਘਰੁ ਛੋਡਿਆਂ ਉਧਾਰੁ ਹੁੰਦਾ ਹੋਵੈ ਤਾਂ ਫਕੀਰ ਹਟੀਆਂ ਤੇ ਕਿਉਂ ਝਗੜਦੇ ਫਿਰਨ। ਜਿਵੇ ਕੰਵਲ ਵਿਚ ਹੀ ਜਲ ਦੇ ਰਹਿੰਦਾ ਤੇ ਸੂਰਜ ਵਲ ਧਿਆਨੁ ਰਖਦਾ ਹੈ। ਤੈਸੇ ਗੁਰਮੁਖਿ ਵਿਚੇ ਗ੍ਰਿਸਤ ਦੇ ਰਹਿੰਦੇ ਹੈਨ। ਤੇ ਗੁਰੂ ਕੇ ਨਮਿਤ ਸੇਵਾ ਟਹਿਲ ਕਰਦੇ ਹੈਨ। ਜੇ ਫਕੀਰ ਹੋਇ ਕੇ ਕਿਸੇ ਥੀਂ ਲੈ ਖਾਵੈਂਗਾ ਤਾਂ ਆਪਣੇ ਤਪ ਦਾ ਬਲੁ ਓਨਾ ਨੂ ਵੰਡਿ ਦੇਵੈਂਗਾ। ਤੇ ਜੇ ਗ੍ਰਿਸਤੀ ਹੋ ਕੇ ਭਗ੍ਰਤਿ ਕਰੇਗਾ ਤਾਂ ਓਹ ਭੀ ਉਸ ਤੇ ਰਹੇਗੀ ਤੇ ਜਿਸ ਸਾਧ ਸੰਤ ਦੀ ਸੇਵਾ ਟਹਿਲ ਕਰੇਗਾ ਓਹ ਭੀ ਉਸ ਨੂ ਫਲ ਹੋਵੇਗਾ। ਜੈਸੇ ਗਉ ਨੂ ਕੋਈ ਘਾਸ ਅਰੁ ਖੁਇਦ ਖਵਾਵਦਾ[1] ਹੈ ਤਾਂ ਓਸ ਦਾ ਦੁਧ ਦੁਹਿ ਲੈਂਦਾ ਹੈ। ਤਾਂ ਭਾਈ ਜਗਾ ਵਿਚੋਂ ਗ੍ਰਿਸਤ ਦੇ ਸਿਖਾਂ ਦੀ ਸੇਵਾ ਟਹਿਲ ਕਰੇ। ਉਸ ਦਾ ਉਧਾਰ ਏਸੇ ਕਰਿ ਹੋਆ।੨੫।

## ਸਾਖੀ ਹੋਰੁ ਚਲੀ

ਭਾਈ ਖਾਨੂ ਤੇ ਭਾਈ ਮਾਈਆ ਦੋਨੋ ਪਿਉ ਪੁਤ ਹੈਸਨ। ਤੇ ਗੋਵਿੰਦ ਭੰਡਾਰੀ ਖਤ੍ਰੀ ਹੈਸੀ। ਏਹੁ ਭੀ ਗੁਰੂ ਅੰਗਦ ਜੀ [2]ਦੀ ਸਰਨਿ ਗਏ[2]। ਗਰੀਬ ਨਿਵਾਜ ਕੋਈ ਐਸਾ ਗੁਣ ਕਹੀਐ ਜਿਸ ਵਿਚ ਸਭੇ ਗੁਣ ਪ੍ਰਾਪਤ ਹੋਵਨਿ।

ਤਾਂ ਬਚਨੁ ਹੋਇਆ ਮਹਾਰਾਜ ਦੀ ਭਗਤਿ ਸਭਣਾ ਗੁਣਾ ਦਾ ਗੁਣ ਹੈ। ਤਾਂ ਓਨਾ ਕਹਿਆ ਭਗਤਿ ਕਿਤਨੇ ਪ੍ਰਕਾਰ ਦੀ ਹੈ। ਤਾਂ ਹੁਕਮ ਹੋਆ ਤਿਨ ਪ੍ਰਕਾਰ ਦੀ ਭਗਤਿ ਹੈ। ਪ੍ਰਿਥਮੇ ਨੌਧਾ ਭਗਤਿ ਹੈ। ਤੇ ਦੂਜਾ ਪ੍ਰੇਮਾ ਭਗਤਿ ਹੈ। ਤੀਜੇ ਪਰਾ ਭਗਤਿ ਹੈ। ਤਾਂ ਓਨਾ ਅਰਦਾਸ ਕੀਤੀ ਜੋ ਜੀ ਖੋਲ ਕੇ ਤਿਨਾਂ ਹੀ ਭਗਤਾਂ ਦਾ ਸਰੂਪ ਕਹੀਐ।

ਤਾਂ ਬਚਨੁ ਹੋਆ ਨੋਧਾ ਭਗਤਿ ਨੌਂ ਪ੍ਰਕਾਰ ਦੀ ਹੈ। ਪਰ ਜੇ ਨਵਾਂ ਵਿਚੋਂ ਇਕ ਭੀ ਪ੍ਰਾਪਤਿ ਹੋਵੈ ਸੋ ਭੀ ਕਲਿਆਣੁ ਕਰਦੀ ਹੈ। ਜੇ ਨਵਾਂ ਹੀ ਪ੍ਰਕਾਰ ਦੀ ਪ੍ਰਾਪਤਿ ਹੋਵੈ ਤਾਂ ਵਾਹਗੁਰੂ ਵਿਚ [3]ਮਿਲਾਇ ਦੇਂਦੀ[3] ਹੈ। ਪ੍ਰਿਥਮੇ ਏਹੁ ਭਗਤਿ ਹੈ। ਜੋ ਸਤਿਗੁਰਾਂ ਦੇ ਵਚਨ ਸਰਧਾ ਸੰਜੁਗਤ ਸਰਵਨ ਕਰਨੇ। ਦੂਜੀ ਏਹੁ ਭਗਤਿ ਹੈ ਜੋ ਰਾਮ ਨਾਮ ਬਿਨਾਂ ਆਪਣਾ ਸਮਾ ਨ ਗੁਜਾਰਨਾ। ਸਾਸਿ ਸਾਸਿ ਸਿਮਰਨੁ ਕਰਨਾ। ਚੌਥੀ ਏਹੁ ਹੈ ਜੋ ਪਰਮੇਸਰ ਦੇ ਚਰਨਾਂ ਦਾ ਧਿਆਨੁ ਕਰਨਾ। ਤੇ ਸੰਤਾਂ ਦੇ ਚਰਨ ਧੋਵਣੇ। ਸੰਤਾਂ ਦੀ ਪਾਣੀ ਪਖੇ ਚਾਪੀ ਦੀ ਟਹਿਲ ਕਰਨੀ। ਪੰਜਵੀ ਸੰਤਾਂ ਸਾਧਾਂ ਨੂ ਉਤਮ ਭੋਜਨ ਦੀ ਬਸਤ੍ਰਾਂ ਦੀ ਸੇਵਾ ਕਰਨੀ। ਛਿਵੀਂ ਗੁਰਾਂ ਦੇ ਚਰਨਾਂ ਦੀ ਗੁਰਾਂ ਦੇ ਦੁਆਰੇ ਦੀ ਸਦਾ ਨਮਸਕਾਰ ਕਰਨੀ। ਸਤਵੀਂ ਭਗਤਿ ਆਪ ਨੂ ਦਾਸ ਜਾਣਨਾ ਤੇ ਮਹਾਰਾਜ ਨੂ ਸੁਆਮੀ ਜਾਣਨਾ ਤੇ ਸਭ ਤਨ ਮਨੁ ਧਨੁ ਪਰਮੇਸਰ ਦਾ ਜਾਣਨਾ। ਅਠਵੀਂ ਏਹੁ ਭਗਤਿ ਹੈ ਜੋ ਮਹਾਰਾਜ ਨੂ ਆਪਣਾ ਸਖਾ ਮਿਤ੍ਰ ਜਾਣਨਾ ਜੋ ਮੀਤ ਦਾ ਭਲਾ ਹੀ ਚਿਤਵਤਾ[4] ਹੈ। ਤੇ ਮੇਰੇ ਮਹਾਰਾਜ ਮੀਤ ਹੈਨ। ਜੋ ਕਰਨਗੇ ਸੋ ਮੇਰਾ ਭਲਾ ਹੀ ਕਰਨਗੇ।

---

1. ਖਰੜਾ ਜੁੱਟ ਅ 1.1 : ਖਵਾਉਂਦਾ।
   ਅ 1.3 : ਖਵਾਇੰਦਾ।
2. ਖਰੜਾ ਜੁੱਟ ੳ 2.1, ੳ 2.2 : ਦੇ ਦਰਸਨ ਗਇਆ।
3. ਖਰੜਾ ਜੁੱਟ ੳ 2.1, ੳ 2.2; ਨਿਸੰ : ਮਿਲਾਵਦੀ।
4. ਖਰੜਾ ਜੁੱਟ ਅ 2.1 : ਚਿਤਵਦਾ।

ਤੇ ਨਾਵੀਂ ਏਹੁ ਭਗਤਿ ਹੈ ਤਨੁ ਮਨੁ ਧਨੁ ਸਭੁ ਵਾਹਗੁਰੂ ਨੂ ਸੌਂਪ ਛਡਣਾ। ਆਪਣਾ ਕੁਛ ਨ ਜਾਣਨਾ। ਏਹੁ ਨੌਧਾ ਭਗਤਿ ਹੈ।

ਬੁਹਰੋ ਪ੍ਰੇਮਾ ਭਗਤਿ ਕਹਿਤੇ ਹੈ। ਜੈਸੇ ਬ੍ਰਿਛ ਕਾ ਫਲੁ ਹੋਤਾ ਹੈ। ਜੋ ਸਾਵਾ ਹੋਤਾ ਹੈ ਤੋ ਕੌੜਾ ਹੋਤਾ ਹੈ। ਜੋ ਪੀਲਾ ਹੋਤਾ ਹੈ ਤੌਂ ਖਟਾ ਹੋਤਾ ਹੈ। ਜੋ ਬ੍ਰਿਛ ਕੇ ਬੀਚ ਹੀ ਰਸੁ ਲੇਤਾ ਰਹਿਤਾ ਹੈ ਤੌਂ ਲਾਲ ਹੋਤਾ ਹੈ। ਸਵਾਦ ਉਸ ਕਾ ਮਿਠਾ ਹੋਤਾ ਹੈ। ਤੈਸੇ ਜੋ ਮਹਾਰਾਜ ਕੇ ਪ੍ਰੇਮੀ ਹੈਨ ਸੋ ਏਹੁ ਓਨਾ ਕੇ ਲਛਣ ਹੈਨ। ਪ੍ਰਿਥਮੇ ਰੁਦਨ ਕਰਤੇ ਹੈ। ਅਰੁ ਉਭੇ ਸਾਸ ਲੇਤੇ ਹੈ। ਤਾਂ ਤੇ ਉਨਾ ਕਾ ਮੁਖ ਪਿਥਮੇ ਸਾਵਾ ਹੋਤਾ ਹੈ। ਅਰੁ ਜਿਉਂ ਪ੍ਰੇਮੁ ਵਧਤਾ ਹੈ ਤੌਂ [1]ਅਹਾਰ ਵਿਉਹਾਰ ਘਟਤਾ[1] ਜਾਤਾ ਹੈ। ਤਾਂ ਤੇ ਓਨਾ ਦਾ ਮੁਖ ਪੀਲਾ ਹੋਤਾ ਹੈ। ਅਰੁ ਜਿਉਂ ਜਿਉਂ ਸੰਤਾਂ ਕਾ ਸੰਗੁ ਹੋਤਾ ਹੈ ਤਿਉਂ ਤਿਉਂ ਉਨਾ ਕੇ ਵਚਨਾਂ ਕੇ ਸਮਝਣ ਕਰਿ ਮੁਖ ਲਾਲ ਹੋਤਾ ਹੈ। ਤਾਂ ਮਹਾਰਾਜ ਦੀ ਪ੍ਰੀਤ ਰੂਪ ਮਿਸਟਾਨ ਉਨ ਕੇ ਬੀਚ ਆਨ ਪ੍ਰਾਪਤਿ ਹੋਤੀ ਹੈ। ਤਾਂ ਗਿਆਨ ਕੀ ਸਮਝ ਉਨ ਕਉ ਹੋਇ ਆਂਵਦੀ ਹੈ। ਜਿਉਂ ਜਿਉਂ ਗਿਆਨ ਕਾ ਅਭਯਾਸ ਕਰਤੇ ਹੈ ਤਿਉਂ ਤਿਉਂ ਪਰਾ ਭਗਤਿ ਆਨ ਪ੍ਰਾਪਤਿ ਹੋਤੀ ਹੈ। ਤੋ ਜੀਉ ਅਰੁ ਈਸਰ ਮੈ ਅਭੇਦਤਾ ਦ੍ਰਿਸਟਿ ਆਵਤੀ ਹੈ। ਸੋਈ ਸਤ ਚਿਤ ਅੰਨਦ ਰੂਪ ਈਸਰ ਹੈ। ਸੋਈ ਸਤ ਚਿਤ ਅੰਨਦ ਰੂਪੀ ਜੀਵ ਹੈ। ਪਰੁ ਏਤਾ ਕੁ ਭੇਦੁ ਹੈ ਸਹਿਕਾਮਤਾ ਅਰੁ ਨਿਹਕਾਮਤਾ ਕਾ। ਜੀਉ ਅਗਿਆਨ ਕਰਿ ਸਹਿਕਾਮੀ ਹੈ ਈਸਰ ਗਿਆਨ ਕਰਿ ਨਿਹਕਾਮੀ ਹੈ। ਸੋ ਕਾਮਨਾ ਅਰੁ ਨਿਹਕਾਮਤਾ ਦੋਵੈ ਕਲਪਤ ਹੈ। ਜੇ ਈਸਰ ਨਿਹਕਾਮਤਾ ਕੇ ਭੇਦ ਕੌਂ ਤਿਆਗ ਦੇਵੈ ਅਰੁ ਜੀਉ ਸਹਿਕਾਮਤਾ ਤਿਆਗ ਦੇਵੈ ਤਾਂ ਦੋਨੋ ਬ੍ਰਹਮ ਰੂਪ ਹੈਨ।

ਤਾਂ ਖਾਨੂ ਮਾਈਏ ਤੇ ਗੋਵਿੰਦ ਦਾ ਇਸ ਪ੍ਰਕਾਰ ਕਲਿਆਣ ਹੋਆ।੨੬।

## ਸਾਖੀ ਹੋਰੁ ਚਲੀ

ਜੋਧ ਰਸੋਈਆ ਗੁਰੂ ਅੰਗਦ ਜੀ ਦੇ ਹਜੂਰ ਰਹਿੰਦਾ ਸੀ। ਬ੍ਰਹਮਣ ਦਾ ਸਰੀਰ ਉਸ ਦਾ ਸੀ। ਤੇ ਸਾਹਿਬ ਦੇ ਹਜੂਰ ਮਾਯਾ ਨੂ ਛੁਹਿੰਦਾ ਨਹੀਂ ਸੀ। ਤਾਂ ਜੋਧੁ ਰਸੋਈਆ ਜੋ ਕੁਝ ਲੰਗਰ ਨੂ ਲਗੇ ਸੋ ਸਿਖਾਂ ਥੀਂ ਲੈ ਕੈ ਪ੍ਰਸਾਦਿ ਪਕਾਇ ਕੇ ਸਿਖਾਂ ਨੂ ਸਾਰਾ ਦਿਨ ਛਕਾਂਵਦਾ[2] ਰਹੈ। ਤੇ ਆਪ ਪਤਲਾਂ ਜੂਠੀਆਂ ਧੋ ਕੇ ਪੀ ਲੈਏ। ਜੋ ਏਹੁ ਵਾਹਗੁਰੂ ਕੇ ਸਿਖ ਹੈਨ। ਜਿਤਨੀ [3]ਏਨਾਂ ਦੀ ਟਹਿਲ[3] ਮੈ ਕਰਾਂਗਾ ਉਤਨਾ ਮੇਰਾ ਭਲਾ ਹੈ। ਜਿਸ ਸਮੇ ਕੋਈ ਸਿਖ ਆਵੈ ਓਸ ਨੂ ਓਸੇ ਸਮੇ ਪ੍ਰਸਾਦ ਛਕਾਵੈ। ਆਲਸ ਨਾ ਕਰੈ। ਤਾਂ ਜੋਧ ਰਸੋਈਏ ਦਾ ਇਸ ਪ੍ਰਕਾਰ ਕਰਿ ਕਲਿਆਣ ਹੋਆ।੨੭।

---

1. ਖਰੜਾ ਜੁੱਟ ਅ 1.1, ਅ 1.2, ਅ 1.3; ਨਿਸੰ 37 : ਅਹਾਰ ਵਿਚ ਅਹਾਰ।
ਸਹੀ ਪਾਠ 'ਅਹਾਰ ਵਿਵਹਾਰ' ਹੀ ਹੈ ਜੋ ਬਸਡੇ 23 ਅਤੇ ਖਰੜਾ ਜੁੱਟ ਅ 3.1, ਅ 3.2 ਵਿਚ ਪ੍ਰਾਪਤ ਹੈ। ਪਹਿਲਾ ਇਹ ਅਹਾਰ ਵਿਚ ਵਿਹਾਰ/ਵਿਉਹਾਰ ਬਣਿਆ, ਉਸ ਤੋਂ ਅਹਾਰ ਵਿਚ ਅਹਾਰ। ਗੁਨਾਦੇ 01 ਵਿਚ ਅਹਾਰ ਵਿੱਚੋ ਅਹਾਰ ਉੱਤੇ ਹੜਤਾਲ ਫੇਰ ਨੇ ਅਹਾਰ ਵਿਉਹਾਰ ਕੀਤਾ ਹੈ। ਬਸਡੇ 16 ਵਿਚ ਵੀ ਇਹੋ ਪਾਠ ਹੈ।
2. ਖਰੜਾ ਜੁੱਟ ਅ 1.3 : ਛਕਾਇਦਾ; ਨਿਸੰ 37 : ਛਕਾਉਂਦਾ।
3. ਖਰੜਾ ਜੁੱਟ ਅ 1.1 : ਟਹਲ ਏਨਾ ਦੀ।

## ਪਉੜੀ ਸੋਲਵੀ

ਪ੍ਰਿਥੀ ਮਲੁ ਤੁਲਸਾ[1] ਭਲਾ ਮਲਣ ਗੁਰ ਸੇਵਾ ਹਿਤਕਾਰੀ।
ਰਾਮੂ ਦੀਪਾ ਉਗ੍ਰਸੈਣੁ ਨਾਗਉਰੀ ਗੁਰ ਸਬਦ ਵੀਚਾਰੀ।
ਮੋਹਣੁ ਰਾਮੂ ਮਹਿਤਿਆ ਅਮਰੂ ਗੋਪੀ ਹਉਮੈ ਮਾਰੀ।
ਸਾਹਾਰੂ ਗੰਗੂ ਭਲੇ ਭਾਗੂ ਭਗਤੁ ਭਗਤਿ ਹੈ ਪਿਆਰੀ।
ਖਾਨੂ ਛੁਰਾ ਤਾਰੂ ਤਰੇ ਬੇਗਾ ਪਾਸੀ ਕਰਣੀ ਸਾਰੀ।
ਉਗਰੂ ਨੰਦੂ ਸੂਦਨਾ ਪੂਰੋ ਝੰਟਾ[2] ਪਾਰਿ ਉਤਾਰੀ।
ਮਲੀਆ ਸਹਾਰੂ ਭਲੇ ਛੀਂਬੇ ਗੁਰ ਦਰਗਾਹ ਦਰਬਾਰੀ।
ਪਾਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ।
ਡਲੇ ਵਾਸੀ ਸੰਗਤਿ ਭਾਰੀ।੨੮।

### ਸਾਖੀ ਹੋਰੁ ਚਲੀ

ਡਲੇ ਜਬ ਤੀਸਰੀ ਪਾਤਿਸਾਹੀ ਗੁਰੂ ਅਮਰਦਾਸ ਜੀ ਆਇ ਉਤਰੇ ਪ੍ਰਿਥੀ ਮਲੁ ਤੇ ਤੁਲਸਾ ਭਲੇ ਜਾਤ ਦੇ ਹੈਸਨ। ਸੋ ਭੀ ਦਰਸਨ ਨੂ ਆਇ ਪ੍ਰਾਪਤ ਹੋਏ। ਓਹ ਕਹਣ ਲਗੇ ਅਸੀਂ ਤੁਸਾਡੀ ਜਾਤ ਹਾਂ।

ਤਾਂ ਗੁਰੂ ਅਮਰਦਾਸ ਜੀ ਬੋਲੇ ਗੁਰੂ ਕੀ ਜਾਤ ਕੋਈ ਨਹੀਂ ਜਾਤ ਸਰੀਰਾਂ ਦੀ ਹੈ। ਸੋ ਸਰੀਰ ਬਿਨਸ ਜਾਵਣੇ ਹੈਨ।

[3]ਅਗੇ ਜਾਤ ਨ ਜੋਰ ਹੈ ਅਗੇ ਜੀਉ ਨਵੇ।
ਜਿਨ ਕੀ ਲੇਖੇ ਪਤ ਪਵੇ ਚੰਗੇ ਸੇਈ ਕੇਇ[3]।

ਬਾਬੇ ਕਹਿਆ ਜੋ ਸਰੀਰ ਏਥੇ ਹੀ ਉਪਜੇ ਹੈਨ ਏਥੇ ਹੀ ਏਨਾ ਰਹਿਣਾ ਹੈ। ਤੇ ਅਗੇ ਜਾਤ ਕਿਸੇ ਨਾਲ ਨਹੀਂ ਜਾਂਦੀ। ਜਿਨਾਂ ਨਾਮੁ ਜਪਿਆ ਤੇ ਸੇਵਾ ਸਿਖਾਂ ਦੀ ਕੀਤੀ ਹੈ ਪਤ ਓਨਾ ਦੀ ਲੇਖੇ ਪਵੈਗੀ।

ਤਾਂ ਮਲਣ ਆਇ ਮਥਾ ਟੇਕਿਆ ਜੀ ਮੈਨੂ ਭੀ ਉਪਦੇਸ ਕੀਜੈ। ਤਾਂ ਓਸ ਨੂ ਭੀ ਬਚਨੁ ਹੋਇਆ ਤੁਸਾਂ ਹਿਤੁ ਲਾਇ ਕੈ ਸਾਧਾਂ ਦੀ ਸੇਵਾ ਕਰਨੀ। ਬਹੁੜੋ ਰਾਮੂ ਤੇ ਦੀਪਾ ਤੇ ਉਗ੍ਰਸੈਣੁ ਨਗੌਰੀ ਆਇ ਚਰਨੀ ਲਗੇ। ਤਾਂ ਓਨਾ ਨੂ ਬਚਨੁ ਹੋਆ ਆਇਆਂ ਸਿਖਾਂ ਦੀ ਸੇਵਾ ਕਰਨੀ ਤੇ ਚਾਰ ਘੜੀਆਂ ਅੰਮ੍ਰਿਤ ਵੇਲੇ ਬੈਠ ਕੇ ਸਬਦ ਦਾ ਵੀਚਾਰ ਕਰਨਾ। ਜਿਉਂ ਕਰਿ ਬੇੜੀ ਬੋਝ ਨਾਲ ਭਾਰੀ ਹੋਂਦੀ ਹੈ ਤੇ ਚਾਰ ਉਂਗਲੀਆਂ ਬਾਹਰ ਰਹਿੰਦੀ ਹੈ। ਤਾਂ ਸਭਣਾ ਨੂ ਪਾਰ ਉਤਾਰਦੀ ਹੈ। ਤਿਉਂ ਅਠੇ ਪਹਿਰ ਆਪਣੇ ਘਰ ਦੇ ਕੰਮ ਕਰੀਂਦੇ ਹੈਨ। ਤੇ ਚਾਰ ਘੜੀਆਂ ਗੁਰਾਂ ਦੀ ਬਾਣੀ ਵੀਚਾਰੀਂਦੀ ਹੈ। ਤਾਂ ਗੁਰੂ ਸਭ ਕੰਮ ਸਵਾਰਦਾ ਹੈ।

---

1. ਖਰੜਾ ਜੁੱਟ ਅ 1.1 : ਸਹਿਗਲ।
2. ਖਰੜਾ ਜੁੱਟ ਅ 1.1, ਅ 1.2 : ਝਟਾ; ਅ 1.3 : ਜਟਾ।
ਸਿਰੈਲਾ 751 : ਭੰਟਾ, ਸਾਖੀ ਵਿੱਚੋਂ ਸੰਕੇਤ ਲੈ ਕੇ ਝੰਟਾ ਨੂੰ ਸੋਧ ਕੇ ਝੰਡਾ ਕੀਤਾ ਹੈ।
3. ਸ਼ੁੱਧ ਪਾਠ ਹੈ: ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥੩॥
*(ਵਾਰ ਆਸਾ, ਮਹਲਾ ੧, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 469)*

ਬਹੁੜੋ ਮੋਹਣ ਤੇ ਰਾਮੂ ਮਹਿਤੇ ਅਮਰੂ ਤੇ ਗੋਪੀ ਆਇ ਚਰਨੀ ਲਗੇ। ਗਰੀਬ ਨਿਵਾਜ ਅਸਾਂ ਨੂ ਉਪਦੇਸ ਕਰੀਏ। ਤਾਂ ਬਚਨੁ ਹੋਆ ਭਾਈ ਏਹੁ ਹਉਮੈ ਬੁਰੀ ਬਲਾਇ ਹੈ। ਤੇ ਅਣਿ ਹੋਂਦੀ ਹੀ ਬਣ ਖਲੋਂਦੀ ਹੈ। ਤਾਂ ਏਹ ਪਰਮੇਸਰ ਵਲੋਂ ਭੁਲਾਇ ਛੋਡਦੀ ਹੈ। ਜੇ ਇਸ ਨੂ ਵਿਚੋਂ ਦੂਰ ਕਰੋਗੇ ਦਾ ਤੁਸਾਡਾ ਪਰਮੇਸਰ ਨਾਲ ਗੰਢ ਹੋਵੈਗਾ। ਤਾਂ ਓਨਾ ਪੁਛਿਆ ਗਰੀਬ ਨਿਵਾਜ ਹਉਮੈ ਕਿਉਂ ਕਰਿ ਮਰਦੀ ਹੈ। ਤਾਂ ਬਚਨੁ ਹੋਆ ਸਰੀਰ ਨੂ ਝੂਠਾ ਜਾਣਨਾ। ਜੇ ਕੋਈ ਭਲਾ ਬੁਰਾ ਕਹੇ ਤਾਂ ਸਹਾਰਨਾ।

ਬਹੁੜੋ ਸਹਾਰੂ ਤੇ ਗੰਗੂ ਤੇ ਭਾਗੂ ਆਇ ਚਰਨੀ ਲਗੇ। ਤਾਂ ਓਨਾ ਨੂ ਬਚਨੁ ਹੋਆ ਸਿਖਾਂ ਨਾਲ ਭਾਉ ਭਗਤਿ ਕਰਨਾ। ਤੇ ਪ੍ਰਸਾਦੁ ਵਰਤਾਇ ਛਕਣਾ। ਜਿਸ ਵੇਲੇ ਸਿਖ ਕੋਈ ਆਵੈ ਉਸ ਵੇਲੇ ਪ੍ਰਸਾਦੁ ਦੀ ਸੇਵਾ ਕਰਨੀ। ਤੇ ਵਾਹਗੁਰੂ ਦੇ ਨਾਮ ਨਾਲ ਪਿਆਰ ਕਰਨਾ। ਤੇ ਗੁਰੂ ਕੇ ਸਬਦ ਨੂ ਮੰਨਣਾ। ਮਟ ਮੜੀ ਕਬਰ ਟੋਭਰੀ ਨੂ ਨਹੀਂ ਸੇਵਣਾ।

ਬਹੁੜੋ ਖਾਨੂ ਛੁਰਾ ਤਾਰੂ ਤੇ ਵੇਗਾ ਪਾਸੀ ਤੇ ਉਗਰੂ ਤੇ ਨੰਦੂ ਸੂਦਨਾ ਤੇ ਪੂਰੋ ਤੇ ਝੰਟਾ[1] ਏਹ ਆਣ ਚਰਨੀ ਲਗੇ। ਤੇ ਓਨਾ ਨੂ ਬਚਨ ਹੋਆ ਭਾਈ ਸਿਖੋ ਇਸ ਕਲਜੁਗ ਵਿਚ ਜੋ ਗੁਰੂ ਕੇ ਸਿਖਾਂ ਨੂ [2]ਰੀਝ ਨਾਲ ਪ੍ਰਸਾਦੁ ਖਵਾਂਵਦਾ[2] ਹੈ ਓਸ ਦਾ ਜਗ ਦੇ ਸਮਾਨ ਫਲੁ ਹੁੰਦਾ ਹੈ। ਕਲਜੁਗ ਦਾ ਜਗ ਏਹੋ ਹੈ। ਜੋ ਵੰਡ ਖਾਵਣ ਵਾਲੇ ਹੈਨ ਓਨਾ ਦਾ ਭੀ ਧਨੁ ਵਧਦਾ ਹੈ। ਅਗੇ ਭੀ ਓਨਾ ਨੂ ਅਨੇਕ ਫਲੁ ਪ੍ਰਾਪਤਿ ਹੁੰਦੇ ਹੈਨ।

ਬਹੁੜੋ ਮਲੀਆ ਤੇ ਸਹਾਰੂ ਛੀਂਬੇ ਅਦਿ ਚਰਨੀ ਲਗੇ। ਤਾਂ ਬਚਨ ਹੋਆ ਸਿਖਾਂ ਦੇ ਮੈਲੇ ਬਸਤ੍ਰ ਧੋਵਣੇ ਪਾਟੇ ਸੀਵ ਦੇਣੇ[3] ਤੁਸੀਂ ਵੀ ਓਜਲੁ ਹੋਵੋਗੇ। ਤੇ ਤੁਸਾਡਾ ਗੁਰੂ ਨਾਲ ਗੰਢਿ ਹੋਵੈਗਾ। ਸਿਖ ਤੁਸਾਡੇ ਰਿਦੇ ਦੀ ਮੈਲ ਧੋਵਣਗੇ।

ਬੂਲਾ ਪਾਧਾ ਆਇ ਚਰਨੀ ਲਗਾ। ਓਸ ਅਰਦਾਸ ਕੀਤੀ ਜੀ ਮੈ ਥੀ ਤਾਂ ਸੇਵਾ ਟਹਿਲ ਕੁਝ ਹੋ ਨਹੀ ਸਕਦੀ। ਤਾਂ ਬਚਨੁ ਹੋਆ ਗੁਰਾਂ ਦੀ ਬਾਣੀ ਕਥਾ ਕਰਿ ਕੈ ਸਿਖਾਂ ਨੂ ਸੁਣਾਵਣੀ। ਨਾਲੇ ਪੋਥੀ ਗੁਰੂ ਕੇ ਨਮਿਤ ਲਿਖ ਦੇਵਣੀ। ਮੰਗਣਾ ਕੁਝ ਨਹੀ। ਤੇਰੀ ਪਰਾਲਬਧ ਆਪ ਕੋਈ ਦੇ ਜਾਵੈ ਤਾਂ ਵਰਤ ਲੈਵਣੀ। ਤੇਰੀ ਏਹਾ ਸੇਵਾ ਹੈ।

ਜਿਤਨੇ ਤੁਸੀਂ ਡਲੇਵਾਲੀਏ ਸਿਖ ਹੋ ਸਭਣਾ ਨੂ ਏਹੁ ਸਾਂਝਾ ਉਪਦੇਸ ਹੈ। ਜੋ ਗੁਰਾਂ ਦੇ ਪੁਰਬ ਦੇ ਦਿਨ ਸੰਗਰਾਂਦ ਓਮਾਵਸ ਵੈਸਾਖੀ ਦੀਪਮਾਲਾ ਦਸਿਹਰਾ ਸਭਣਾ ਦਿਨਾਂ ਵਿਚ ਸਭਣਾ ਸਿਖਾਂ ਆਪ ਵਿਚ ਅਰਦਾਸ ਕਰਿ ਕੈ ਆਪਣੀ ਸਰਧਾ ਨਾਲ ਮਾਇਆ ਰੁਜੂ ਕਰਣੀ। ਪ੍ਰਸਾਦੁ ਕਰਨਾ ਕੜਾਹੁ ਕਰਨਾ ਗੁਰੂ ਕੇ ਨਮਿਤ ਵਰਤਾਵਣਾ। ਗਰੀਬਾਂ ਸਿਖਾਂ ਨੂ ਬਸਤ੍ਰ ਦੀ ਲੋੜ ਵਾਲੇ ਨੂ ਬਸਤ੍ਰ ਦੇਵਣਾ। ਤੇ ਪਰਸਾਦ ਦੀ ਲੋੜ ਹੋਵੈ ਤਿਸ ਨੂ ਪਰਸਾਦੁ ਛਕਾਵਣਾ। ਅਰਦਾਸ ਕਰਿ ਕੈ ਪੈਸਾ ਰੁਪਯਾ ਜੇਹੀ ਕਿਸੇ ਦੀ ਸਰਧਾ ਹੋਵੈ ਸਿਖ ਨੂ ਇਕਠਾ ਕਰਿ ਕੈ ਉਸ ਦਾ ਕਾਰਜ ਕਰਿ ਦੇਵਣਾ। ਤੁਸਾਡਿਆਂ

---

1. ਬਸਡੇ 23; ਸਿਰੇਲਾ 751 : ਝੰਡਾ।
2. ਬਸਡੇ 23 : ਪ੍ਰਸਾਦ ਖਵਾਵਦਾ ਹੈ ਰੀਝ ਨਾਲ।
3. ਖਰੜਾ ਜੁੱਟ ਅ 1.1, ਅ 1.3 : ਦੇਵਣਾ।

ਪੁਤ੍ਰ ਪੋਤ੍ਰਿਆਂ ਤੀਕੁ ਏਹੁ ਰਹੁਰਾਸ ਚਲੈਗੀ। ਸਦਾ ਸਿਖੀ ਤੁਸਾਡੇ ਘਰੁ ਹੋਵੈਗੀ। ਤੁਸਾਂ ਸੰਸਾ ਕੋਈ ਨਹੀਂ ਕਰਨਾ।੨੯।

### ਪਉੜੀ ਸਤਾਰਵੀ

ਸਨਮੁਖ ਭਾਈ ਤੀਰਥਾ ਸਭਰਵਾਲ ਸਭੇ ਸਰਦਾਰਾ।
ਪੂਰੋ ਮਾਣਕ ਚੰਦ ਹੈ ਬਿਸਨ ਦਾਸ ਪਰਵਾਰ ਸਧਾਰਾ।
ਪੁਰਖ ਪਦਾਰਥੁ ਜਾਣੀਐ ਤਾਰੂ ਭਾਰੂ ਦਾਸ ਦੁਆਰਾ।
ਮਹਾਂ ਪੁਰਖ ਹੈ ਮਹਾਨੰਦੁ ਬਿਧੀ ਚੰਦ ਬੁਧ ਬਿਮਲ ਵੀਚਾਰਾ।
ਧਰਮਦਾਸ ਹੈ ਖੇਟੜਾ ਡੂਗਰ ਦਾਸੁ ਭਲੇ ਤਕਿਆਰਾ।
ਦੀਪਾ ਜੇਠਾ ਤੀਰਥਾ ਸੈਸਾਰੂ ਬੂਲਾ ਸਚਿਆਰਾ।
ਮਾਈਆ ਜਾਪਾ ਜਾਣੀਅਨਿ ਨਈਆ ਖੁਲਰੁ ਗੁਰੂ ਪਿਆਰਾ।
ਤੁਲਸਾ ਵਹੁਰਾ ਜਾਣੀਐ ਗੁਰ ਉਪਦੇਸੁ ਅਵੇਸ ਅਚਾਰਾ।
ਸਤਿਗੁਰ ਸਚੁ ਸਵਾਰਣਹਾਰਾ।੩੦।

## ਸਾਖੀ ਹੋਰੁ ਚਲੀ

ਭਾਈ ਤੀਰਥਾ ਸਭਰਵਾਲ ਆਣ ਕੇ ਗੁਰੂ ਰਾਮ ਦਾਸ ਜੀ ਦੀ ਸਰਨਿ ਪਇਆ। ਕੇ ਅਸਾਡਾ ਕਿਵੇਂ ਉਧਾਰੁ ਹੋਵੈ। ਤਾਂ ਬਚਨੁ ਹੋਇਆ ਸਚ ਜੇਹਾ[1] ਹੋਰ ਧਰਮ ਕੋਈ[2] ਨਹੀਂ। ਮੁਖੋਂ ਭੀ ਸਚੁ ਬੋਲਣਾ ਤੇ ਰਿਦਿਓਂ ਭੀ ਸਚਿਆਂ ਰਹਿਣਾ। ਤੇ ਝੂਠ ਜੈਸਾਂ ਪਾਪੁ ਕੋਈ ਨਹੀਂ। ਝੂਠ ਨਹੀਂ ਕਮਾਵਣਾ। ਇਸੇ ਕਰਿ ਕੈ ਭਾਈ ਤੀਰਥੇ ਦਾ ਕਲਿਆਣ ਹੋਆ।੩੧।

## ਸਾਖੀ ਹੋਰੁ ਚਲੀ

ਭਾਈ ਪੂਰੋ ਤੇ ਭਾਈ ਮਾਣਕ ਚੰਦੁ ਤੇ ਵਿਸਨਦਾਸ ਤਿਨੇ ਸਿਖ ਸਾਹਿਬ ਚੌਥੀ ਪਾਤਿਸਾਹੀ ਦੇ ਹਜੂਰ ਆਏ। ਅਸਾਨੂ ਐਸਾ ਉਪਦੇਸੁ ਕਰੋ ਜਿਸ ਕਰਿ ਅਸਾਡਾ ਜਨਮੁ ਮਰਨੁ ਕਟੀਐ। ਤੇ ਸਣੇ ਕੁਟੰਬ ਪਰਵਾਰ ਅਸਾਡਾ ਉਧਾਰੁ ਹੋਵੈ। ਤਾਂ ਬਚਨੁ ਹੋਇਆ ਆਪ ਭੀ ਗੁਰੂ ਕੇ ਸਿਖਾਂ ਦੀ ਟਹਿਲ ਸੇਵਾ ਕਰਨੀ। ਪੁਤ੍ਰਾਂ ਧੀਆਂ ਪਾਸੋਂ ਭੀ ਸੇਵਾ ਟਹਿਲ ਕਰਾਵਣੀ[3]। ਇਸ ਤਰਾਂ ਜਾਣਨਾ ਕੇ ਜਿਵੈਂ ਅਸੀਂ ਵਾਹਗੁਰੂ ਦੇ ਟਹਿਲੀਏ ਹਾਂ ਤਿਵੈਂ ਅਸਾਡੇ ਪੁਤ੍ਰ ਧੀਆਂ ਸਭ ਵਾਹਗੁਰੂ ਦੇ ਟਹਿਲੀਏ ਹੈਨ। ਤੇ ਜਿਸ ਤਰਾਂ ਘੋੜਾ ਖਸਮ ਦਾ ਖਸਮ ਦੇ ਬੂਹੇ ਤੇ ਬੰਨ ਛਡੀਂਦਾ ਹੈ ਤਾਂ ਸਭ ਚਿੰਤਾ ਖਸਮ ਨੂ ਹੁੰਦੀ

---

1. ਖਰੜਾ ਜੁੱਟ ਅ 2.1, ਅ 2.2, ਅ 2.3, ਅ 3.1, ਅ 3.2; ਬਸਡੇ 23 : ਦੇ ਸਮਾਨ।
   'ਅ' ਵਰਗ ਦੇ ਉੱਕਤ ਖਰੜਿਆਂ ਦੀ ਬਸਡੇ 23 ਰਾਹੀਂ 'ੳ' ਵਰਗ ਦੇ ਖਰੜਿਆਂ ਨਾਲ ਸਾਂਝ ਦੀ ਨਿੱਗਰ ਗਵਾਹੀ ਹੈ ਇਹ ਪਾਠਭੇਦ। *ਸਿੱਖਾਂ ਦੀ ਭਗਤਮਾਲਾ* ਦੇ ਉਤਾਰਾ ਕ੍ਰਮ ਦੀ ਟੋਹ ਲਾਉਣ ਲਈ ਵਧੀਆ ਸੁਰਾਗ ਮੁਹੱਈਆਂ ਕਰਦਾ ਹੈ।
2. ਖਰੜਾ ਜੁੱਟ ਅ 1.1, ਅ 1.3 : ਕੋਈ ਧਰਮ।
3. ਖਰੜਾ ਜੁੱਟ ਅ 1.1 : ਕਰਾਉਣੀ।

ਹੈ। ਤਿਵੈਂ ਸਭ ਕਿਛੁ ਵਾਹਗੁਰੂ ਕਾ ਕਰ ਜਾਣੈ। ਤਾਂ ਵਾਹਗੁਰੂ ਨੂ ਸਭਾ ਇਸ ਦੀ ਸਰਮ ਪੌਂਦੀ ਹੈ। ਤਾਂ ਇਸ ਦਾ ਕਲਿਆਣ ਹੁੰਦਾ ਹੈ। ਤਾਂ ਇਸੇ ਕਰ ਕੇ ਭਾਈ ਪੂਰੋ ਤੇ ਮਾਣਕ ਚੰਦੁ ਤੇ ਬਿਸਨ ਦਾਸੁ [1]ਦਾ ਏਸੇ ਕਰ ਕੇ ਓਨਾ ਦਾ[1] ਕਲਿਆਣੁ ਹੋਆ।੩੨।

## ਸਾਖੀ ਹੋਰੁ ਚਲੀ

ਭਾਈ ਪਦਾਰਥੁ ਤੇ ਭਾਈ ਤਾਰੂ ਤੇ ਭਾਈ ਭਾਰੂ ਤਿਨੇ ਗੁਰੂ ਰਾਮਦਾਸ ਜੀ ਦੇ ਪਾਸ ਆਏ। ਅਗੇ ਦੀਵਾਨ ਲਗਾ ਹੋਇਆ ਹੈਸੀ। ਕਥਾ ਕੀਰਤਨ ਹੋਂਦਾ ਹੈਸੀ। ਤਬ ਗੁਰੂ ਕੇ ਵਚਨ ਨੂ ਸੁਣ ਕੇ ਓਨਾ ਦੇ ਮਨ ਵਿਚ ਬਹੁਤ ਭੈ ਆਇਆ। ਤਾਂ ਓਨਾ ਅਰਦਾਸ ਕੀਤੀ ਜੀ ਗਰੀਬ ਨਿਵਾਜ ਅਸੀਂ ਘਰਾਂ ਕੁਟੰਬਾਂ ਵਿਚ ਪਲੇਟੇ ਹੋਏ ਹਾਂ। ਕਿਤੇ ਵੇਲੇ ਸਬਦ ਬਾਨੀ ਪੜ ਸੁਣ ਨਹੀਂ ਸਕਦੇ। ਅਸਾਡਾ ਕਿਸ ਪ੍ਰਕਾਰ ਕਰਿ ਕੈ ਉਧਾਰੁ ਹੋਵੈਗਾ। ਤਾਂ ਬਚਨੁ ਹੋਆ

[2]ਸਿਰ ਸਿਰ ਰਿਜਕੁ ਸੰਬਾਹੇ ਠਾਕਰ ਕਾਹੇ ਮਨ ਭਉ ਕਰਿਆ[2]।

ਜੇਤੇ ਜੀਆ ਵਾਹਗੁਰੂ ਨੇ ਉਤਪਤ ਕੀਤੇ ਹੈਨ ਸਭਣਾ ਦਾ ਰਿਜਕੁ ਪਹਿਲੇ ਉਤਪਤ ਕੀਤਾ ਹੈ। ਤਾਂ ਤੇ ਤੁਸੀਂ ਗੁਰੂ ਕੇ ਦੁਆਰੇ ਸਿਦਕੁ ਕਰਿ ਕੈ ਬੈਠਹੁ। ਤਾਂ ਤੁਸਾਡੇ ਸਨਬੰਧੀਆਂ ਦਾ ਰਿਜਕੁ ਵਾਹਗੁਰੂ ਓਥੇ ਹੀ ਪਹੁੰਚਾਏਗਾ ਤੇ ਤੁਸਾਡਾ ਰਿਜਕੁ ਇਥੈ ਹੀ ਪਹੁੰਚਾਏਗਾ। ਤਾਂ ਓਨਾ ਆਪਣਿਆਂ ਬੇਟਿਆਂ ਨੂ ਸਦ ਕੇ ਕਿਹਾ ਭਾਈ ਹੁਣ ਤੁਸੀਂ ਕੰਮ ਦੇ ਲਾਇਕ ਹੋਏ ਹੋ। ਹੁਣ ਤੁਸੀਂ ਘਰ ਦਾ ਕੰਮ ਸਮਾਲੋ। ਜੋ ਕਛੁ ਕਿਰਤ ਵਿਚੋਂ ਲਾਭ ਹੋਵੈ ਉਦਮ ਕਰਿ ਕੈ ਗੁਰੂ ਕੇ ਨਮਿਤ ਦਸਵੰਧ ਦੇਵਣਾ ਤੇ ਸਿਖਾਂ ਆਇਆਂ ਦੀ ਸੇਵਾ ਕਰਣੀ। ਤੇ ਅਸੀਂ ਏਥੇ ਹੀ ਗੁਰੂ ਕੇ ਦੁਆਰੇ ਰਹਾਂਗੇ ਤੇ ਏਥੇ ਪਾਣੀ ਪਖੇ ਦੀ ਗੁਰ ਕੇ ਦੁਆਰੇ ਸਾਧ ਸੰਗਤ ਵਿਚ ਸੇਵਾ ਕਰਾਂਗੇ। ਤੇ ਕਥਾ ਕੀਰਤਨ ਸੁਣਾਗੇ। ਤੁਸਾਡਾ ਭੀ ਕਲਿਆਣ ਹੋਵੈਗਾ ਤੇ ਅਸਾਡਾ ਭੀ ਉਧਾਰੁ ਹੋਵੈਗਾ।

ਤਾ ਓਨਾ ਐਸੇ ਹੀ ਕੀਆ। ਤਾਂ ਓਨਾ ਦਾ ਉਧਾਰੁ ਹੋਇਆ।੩੩।

## ਸਾਖੀ ਹੋਰੁ ਚਲੀ

ਮਹਾ ਨੰਦੁ ਤੇ ਬਿਧੀ ਚੰਦੁ ਗੁਰੂ ਰਾਮਦਾਸ ਜੀ ਦੀ ਸਰਨੀ ਆਏ। ਜੋ ਅਸਾਡਾ

---

1. ਖਰੜਾ ਜ਼ੁੱਟ ਅ 2.1, ਅ 2.2, ਅ 3.1, ਅ 3.2: ਦਾ ਇਸੇ ਕਰ ਕੇ ਓਨਾ ਦਾ।
ਗੋਸਿੰਲਾ: ਸਭਨਾ ਦਾ।
ਬਸਡੇ 23: ਦਾ ਤੇ ਉਨਾ ਦੇ ਪਰਿਵਾਰਾ ਦਾ 'ਦੇ ਪਰਿਵਾਰਾ ਦਾ' ਪਾਠ ਬਸਡੇ 23 ਤੋਂ ਛੁੱਟ ਹੋਰ ਕਿਸੇ ਨੁਸਖ਼ੇ ਵਿਚ ਵੇਖਣ ਨੂੰ ਨਹੀਂ ਮਿਲਦਾ, ਬੇਦੀ ਅਤੇ ਵਾਤਿਸ਼ ਹੋਰਾਂ ਦੇ ਵੇਖੇ ਵਰਤੇ ਨੁਸਖ਼ਿਆਂ ਵਿਚ ਵੀ ਨਹੀਂ। ਉਨ੍ਹਾਂ ਦੇ ਸੰਪਾਦਤ, ਪਾਠਾਂ ਵਿਚ ਇਹ ਵਾਕੰਸ਼ ਪ੍ਰਾਪਤ ਹੈ। ਵੇਖੋ, *ਸਿੱਖਾਂ ਦੀ ਭਗਤਮਾਲਾ*, ਸੰਪਾ. ਤਰਲੋਚਨ ਸਿੰਘ ਬੇਦੀ, ਪਟਿਆਲਾ, 1994, ਪੰਨਾ 85 ਅਤੇ *ਸਿੱਖਾਂ ਦੀ ਭਗਤਮਾਲਾ*, ਸੰਪਾ. ਧਰਮ ਚੰਦ ਵਾਤਿਸ਼, ਲੁਧਿਆਣਾ, 1979, ਪੰਨਾ 162। ਸਪੱਸ਼ਟ ਹੈ ਇਨ੍ਹਾਂ ਵਿਦਵਾਨਾਂ ਨੇ ਭਾਈ ਵੀਰ ਸਿੰਘ ਵਾਲੀ ਛਾਪ ਤੋਂ 'ਦੇ ਪਰਿਵਾਰਾ ਦਾ' ਵਾਕੰਸ਼ ਚੁਕਿਆ ਹੈ, ਪਰ ਸਰੋਤ ਦੱਸਣ ਦੀ ਖੇਚਲ ਨਹੀਂ ਕੀਤੀ।
2. *ਸ਼ੁੱਧ ਪਾਠ ਹੈ:* ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥੨॥
*(ਗੂਜਰੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 10 ਅਤੇ 495)*

ਜਨਮੁ ਮਰਨੁ ਤੁਸੀਂ ਕਟੋ। ਬਹੁਤਾ ਅਸੀਂ ਜਨਮਾਂ ਵਿਚ ਦੁਖ ਪਾਂਵਦੇ ਆਏ ਹਾਂ। ਤੇ ਹੁਣ ਤੁਸਾਡੀ ਸਰਨ ਆਏ ਹਾਂ। ਅਸੀਂ ਜਾਣਦੇ ਹਾਂ ਜੁ ਅਸਾਡਾ ਉਧਾਰੁ ਹੋਵੈਗਾ। ਤਾਂ ਬਚਨੁ ਹੋਆ ਤੁਸੀਂ ਜੇ ਆਪਣੇ ਸਰੂਪ ਨੂ ਪਛਾਣੋਂਗੇ ਤਾਂ ਤੁਸਾਡਾ ਜਨਮੁ ਮਰਨੁ ਮਿਟੇਗਾ। ਤਾਂ ਓਨਾ ਕਹਿਆ ਅਸੀ ਤਾਂ ਆਪਣਾ ਸਰੂਪ ਏਹੁ ਜਾਣਦੇ ਹਾਂ ਜੋ ਅਸੀਂ ਖਤ੍ਰੀ ਹਾਂ ਖਤ੍ਰੀਆਂ ਦੇ ਪੁਤ੍ਰ ਹਾਂ। ਜਾਂ ਇਤਨਾ ਓਨਾ ਕਹਿਆ ਤਾਂ ਸਾਹਿਬ ਬਚਨੁ ਕੀਤਾ ਜੋ ਖਤ੍ਰੀ ਤਾਂ ਤੁਸਾਨੂ ਮਾਤਾ ਪਿਤਾ ਨੇ ਕਹਿਆ ਹੈ। ਸੋ ਸਰੀਰ ਦਾ ਨਾਮ ਧਰਿਆ ਹੈ। ਤੁਸੀਂ ਸਰੀਰ ਤਾਂ ਨਹੀ। ਏਹ ਸਰੀਰ ਤਾਂ ਏਥੇ ਹੀ ਰਹੇਗਾ। ਤੁਸੀਂ ਤਾਂ ਪਿਛਲੇ ਸਰੀਰ ਦੇ ਕਰਮ ਕੀਤੇ ਹੋਏ ਹੁਣ ਭੋਗਦੇ ਹੋ। ਤੇ ਹੁਣ ਦੇ ਕਰਮ ਅਗੇ ਭੋਗੋਗੇ। ਤਾਂ ਤੁਸਾਂ ਏਹ ਸਰੀਰ ਨੂ ਅਪਣਾ ਬਸਤ੍ਰ ਜਾਣਨਾ ਤੇ ਆਪ ਨੂ ਬਸਤ੍ਰ ਪਹਿਰਨ ਵਾਲਾ ਸਾਖੀ ਜਾਣਨਾ। ਤਾਂ ਤੁਸਾਡਾ ਉਧਾਰੁ ਹੋਵੈਗਾ। ਤਾਂ ਓਨਾ ਅਰਦਾਸ ਕੀਤੀ ਅਸੀਂ ਕਿਉਂ ਕਰਿ ਆਪਣਾ ਸਰੂਪ ਪਛਾਣੀਐ। ਤੇ ਸਾਹਿਬ ਬਚਨ ਕੀਤਾ ਤੁਸਾਂ ਸਦਾ ਕਥਾ[1] ਨੇਮ ਨਾਲ ਸੁਣਨੀ ਤੁਸਾਨੂ ਸਰੂਪ ਦਾ ਲਾਭੁ ਹੋਵੈਗਾ। ਤਾਂ ਓਨਾ ਐਸੇ ਹੀ ਨੇਮ ਨਾਲ ਸਦੀਵ ਕਥਾ ਸੁਣਨੀ।

ਤਾਂ ਓਨਾ ਦਾ ਉਧਾਰੁ ਏਸੇ ਪ੍ਰਕਾਰ ਹੋਆ।੩੪।

## ਸਾਖੀ ਹੋਰੁ ਚਲੀ

ਧਰਮਦਾਸ ਖੇਟੜਾ ਤੇ ਡੂਗਰ ਦਾਸ ਤਕਿਆਰੁ ਤੇ ਦੀਪਾ ਤੇ ਜੇਠਾ ਤੇ ਤੀਰਥਾ ਤੇ ਸੈਸਾਰੂ ਤੇ ਬੂਲਾ ਸਭੇ ਗੁਰੂ ਰਾਮਦਾਸ ਜੀ ਦੇ ਪਾਸ ਆਏ। ਆਇ ਕੇ ਅਰਦਾਸ ਕੀਤੀਓਨ ਜੀ ਤੁਸਾਡੀ ਸਰਨਿ ਆਏ ਹਾਂ। ਕਿਵੈਂ ਅਸਾਡਾ ਉਧਾਰੁ ਹੋਵੈ।

ਤਾਂ ਬਚਨੁ ਹੋਇਆ ਤੁਸਾਂ ਆਪਣੇ ਮਨ ਕਾ ਅਹੰਕਾਰ ਤਿਆਗਣਾ। ਜੋ ਸਿਖ ਤੁਸਾਡੇ ਪਾਸ ਆਵੈ ਆਪਣੇ ਆਪਣਿਆਂ ਘਰਾਂ ਥੀਂ ਓਨਾ ਦੀ ਸੇਵਾ ਕਰਨੀ। ਤੇ ਜੇ ਬਹੁਤੀ ਕਾਮਨਾ ਜਿਸ ਦੀ ਹੋਵੈ ਸੋ ਸਭਣਾ ਰਲ ਕੇ ਅਰਦਾਸ ਕਰਿ ਕੈ ਉਸ ਦਾ ਕਾਰਜੁ ਕਰਿ ਦੇਣਾ। ਤੇ ਜਿਥੇ ਸਾਧ ਸੰਗਤਿ ਕਥਾ ਕੀਰਤਨੁ ਹੋਵੈ ਤਿਥੈ ਪੰਜ ਵੇਲੇ ਚਲ ਕੇ ਜਾਵਣਾ। ਤੇ ਧਰਮਸਾਲਾ ਆਪਣੇ ਪਿੰਡ ਵਿਚ ਹੀ ਬਣਾਵਣੀ। ਪਿਛਲੀ ਰਾਤੀਂ ਉਠ ਕੈ ਇਸਨਾਨੁ ਕਰਿ ਕੈ ਵਾਹਗੁਰੂ ਦਾ ਨਾਮੁ ਜਪਣਾ ਤੇ ਅੰਮ੍ਰਿਤ ਵੇਲੇ ਜਾਇ ਕੇ ਗਿਰੰਥ ਜੀ ਦਾ ਦਰਸਨੁ ਕਰਨਾ। ਤੇ ਦੁਪਹਿਰ ਸਮੇ ਚਰਣ ਕਵਲ ਪੜਨੀ ਸੁਣਨੀ। ਦੁਇ ਘੜੀਆਂ ਦਿਹੁ ਰਹਿੰਦੇ ਤੇ ਦੁਇ ਘੜੀਆਂ ਰਾਤ ਜਾਂਦੀ ਤੀਕਰੁ ਰਹਿਰਾਸ ਪੜਨੀ। ਉਸ ਥੋਂ ਉਪਰੰਦ ਕਥਾ ਕੀਰਤਨ ਸੁਣ ਕੈ ਉਪਰੰਦ ਕੀਰਤ ਸੋਹਿਲਾ ਪੜ ਕੈ ਸੌਣਾ[2]। ਹੋਰੁ ਕਿਰਤ ਕਾਰ ਜੋ ਕਰਨੀ ਸਚੁ ਬੋਲਣਾ ਸਚੁ ਕਮਾਵਣਾ। ਮੈ ਤੁਸਾਡਾ ਸਦਾ ਸੰਗੀ ਹੋਵਾਂਗਾ।

ਏਸੇ ਕਰਿ ਕੈ ਓਨਾ ਦਾ ਕਲਿਆਣੁ ਹੋਆ।੩੫।

---

1. ਖਰੜਾ ਜੁੱਟ ਅ 2.2, ਅ 3.1, ਅ 3.2; ਬਸਡੇ 23 : ਕਥਾ ਕੀਰਤਨ ਸੁਣਨਾ।
2. ਸਿਰੈਲਾ 7970 ਖਾਕਾ ਅੰ 2295 : ਸੋਵਣਾ।

## ਸਾਖੀ ਹੋਰੁ ਚਲੀ

ਮਾਈਆ ਤੇ ਜਾਪਾ ਤੇ ਨਈਆ ਖੁਲਰੁ ਜਾਤ ਤੇ ਤੁਲਸਾ ਵਹੁਰਾ ਚਾਰੇ ਗੁਰੂ ਰਾਮਦਾਸ ਜੀ ਦੀ ਸਰਣ ਆਏ। ਬੇਨਤੀ ਕੀਤੀ ਜੀ ਐਸਾ ਉਪਦੇਸ ਕਰੋ ਜੋ ਵਿਚੇ ਗ੍ਰਿਸਤ ਦੇ ਅਸਾਂ ਨੂ ਉਦਾਸੀ ਹੋਵੈ।

ਤਾਂ ਬਚਨੁ ਹੋਇਆ ਜੈਸੇ ਆਪਣਿਆਂ ਘਰਾਂ ਦਿਆਂ ਕੰਮਾ ਨਾਲ ਪਿਆਰੁ ਕਰਦੇ ਹੋ ਤੈਸਾ ਗੁਰੂ ਕੀ ਬਾਣੀ ਨਾਲ ਪਿਆਰੁ ਕਰੋ। ਜਿਸ ਵੇਲੇ ਗੁਰੂ ਕੀ ਬਾਣੀ ਨੂ [1]ਸੁਣਨ ਪੜਨ[1] ਬੈਠੋ ਤਾਂ ਸਬਦ ਦੇ ਅਰਥ ਤੇ ਪਰੋਜਨ ਵਲ ਧਿਆਨੁ ਰਖਣਾ। ਮੇਰੇ ਸਰੀਰ ਦਾ ਧਿਆਨੁ ਧਰਣਾ[2]। ਮੇਰੀ ਬਾਣੀ ਦਾ ਉਚਾਰੁ ਕਰਨਾ। ਜੈਸੇ ਘੋੜੇ ਨੂ ਮਸਾਲਾ ਭੀ ਦੇਈਦਾ ਹੈ ਤੇ ਕਾਜਾ ਭੀ ਕਰੀਂਦਾ ਹੈ ਤਾਂ ਉਸ ਦਾ ਰੋਗ ਕਟੀਂਦਾ[3] ਹੈ ਤੈਸੇ ਗੁਰਾਂ ਦੇ ਧਿਆਨੁ ਅਰੁ ਨਾਮ ਕਰਿ ਕੈ ਹਉਮੈ ਦਾ ਰੋਗ ਕਟਿਆ ਜਾਂਦਾ ਹੈ। ਹੋਰੁ ਸਮਾ ਜੇਹੜਾ ਹੋਵੇ ਸੋ ਹਥਾਂ ਪੈਰਾਂ ਨਾਲ ਕੰਮੁ ਕਰਨਾ ਤੇ ਵਾਹਗੁਰੂ ਦਾ ਨਾਮ ਜਪਦੇ ਰਹਿਣਾ। ਨਾਮ ਕੈਸਾ ਹੈ। ਕਲਜੁਗ ਵਿਖੇ ਜਹਾਜੁ ਹੈ। ਏਹੋ ਤੁਸਾਡਾ ਉਧਾਰੁ ਕਰੇਗਾ। ਸੋ ਓਨਾ ਦਾ ਕਲਿਆਣੁ ਇਸੇ ਕਰਿ ਹੋਆ।੩੬।

### ਪਉੜੀ ਅਠਾਰਵੀ

ਪੁਰੀਆ ਚੂਹੜੁ ਚੋਧਰੀ ਪੈੜਾ ਦਰਗਹੁ ਦਾਤਾ ਭਾਰਾ।
ਬਾਲਾ ਕਿਸਨਾ ਝਿੰਗਰਣ ਪੰਡਿਤ ਰਾਇ ਸਭਾ ਸੀਗਾਰਾ।
ਸੁਹੜੁ ਤਿਲੋਕਾ ਸੂਰਮਾ ਸਿਖ ਸਮੁੰਦਾ ਸਨਮੁਖ ਸਾਰਾ।
ਕੁਲਾ ਭੁਲਾ ਝੰਝੀਆ ਭਗੀਰਥ ਸੁਇਨੀ ਸੁਚਿਆਰਾ।
ਲਾਲੂ ਬਾਲੂ ਵਿਜ ਹੈਨ ਹਰਖਵੰਤ ਹਰਿਦਾਸੁ ਪਿਆਰਾ।
ਧੀਰ ਨਿਹਾਲੂ ਤੁਲਸੀਆ ਬੂਲਾ ਚੰਡੀਆ ਬਹੁ ਗੁਣਿਆਰਾ।
ਗੋਖੂ ਟੋਡਾ ਮਹਿਤਿਆ ਤੋਤਾ ਮਦੂ ਸਬਦੁ ਵੀਚਾਰਾ।
ਝਾਂਝੂ ਅਤੈ ਮੁਕੰਦ ਹੈ ਕੀਰਤਨੁ ਕਰੈ ਹਜੂਰ ਕਿਦਾਰਾ।
ਸਾਧ ਸੰਗਤ ਪਰਗਟੁ ਪਾਹਾਰਾ।੩੭।

---

1. ਖਰੜਾ ਜੁੱਟ ਅ 1.1 : ਗੁਰੂ ਕੀ ਬਾਣੀ ਸਬਦ ਪੜਨ ਸੁਣਨ।
ਬਸਡੇ 23 : ਗੁਰੂ ਕੀ ਸਬਦ ਬਾਣੀ ਨੂ ਪੜਨ ਸੁਣਨ।
ਅ 2.1, ਅ 2.2 : ਗੁਰੂ ਕੇ ਸਬਦ ਬਾਣੀ ਨੂ/ਨੋ ਸੁਣਨਾ ਪੜਨਾ।
ਅ 3.2 : ਗੁਰੂ ਕਾ ਸਬਦ ਬਾਣੀ ਨੂ ਸੁਣਨ ਪੜਨ।
'ਗੁਰੂ ਕੀ ਬਾਣੀ ਨੂ ਸੁਣਨ ਪੜਨ' ਸਹੀ ਪਾਠ ਹੈ। ਇਸ ਦੀ ਪ੍ਰੋੜਤਾ ੳ-ਵਰਗ ਦੇ ਪ੍ਰਮੁੱਖ ਖਰੜਿਆਂ ਅਤੇ ਨਿੱਜੀ ਖਰੜੇ ਤੋਂ ਹੁੰਦੀ ਹੈ। ਸਬਦ-ਬਾਣੀ ਦੇ ਮੁਹਾਵਰੇ ਅਨੁਸਾਰ ਅ 1.1 ਦੇ ਮੋਢੀ ਲਿਖਾਰੀ ਨੇ ਬਾਣੀ ਅੱਗੇ 'ਸਬਦ' ਜੋੜ ਦਿੱਤਾ। ਸਬਦ-ਪਲਟੇ ਦੀ ਕਿਰਿਆ ਅਧੀਨ ਪੜਨ ਸੁਣਨ ਨੂੰ ਸੁਣਨ ਪੜਨ ਵਿਚ ਬਦਲ ਦਿੱਤਾ। ਬਸਡੇ 23 ਦੇ ਉਤਾਰਕ ਨੇ ਮੁਹਾਵਰਾ ਸਹੀ ਕਰਨ ਲਈ 'ਸਬਦ'ਨੂੰ ਬਾਣੀ ਦੇ ਅੱਗੇ ਲਿਆ ਧਰਿਆ ਅਤੇ 'ਗੁਰੂ ਕੀ' ਨੂੰ ਉਵੇਂ ਹੀ ਰਹਿਣ ਦਿੱਤਾ। ਇਹ ਦਰੁਸਤੀ ਅੱਗੇ ਅ 2.3, ਅ 3.1 ਜੁੱਟਾਂ ਵਿਚ 'ਗੁਰੂ ਕੇ/ਕਾ ਸਬਦ ਬਾਣੀ' ਵਿਚ ਤਬਦੀਲ ਹੋ ਗਈ। ਪਾਠ-ਬਦਲੀ ਦੇ ਕਰਮ ਦੀ ਦਿਲਚਸਪ ਮਿਸਾਲ ਹੈ।
2. ਸੈਸਲਾ 2827 : ਰਖਣਾ।
3. ਖਰੜਾ ਜੁੱਟ ਅ 3.1 : ਕਟਿਆ ਜਾਂਦਾ।

## ਸਾਖੀ ਹੋਰੁ ਚਲੀ

ਪੁਰੀਆ ਤੇ ਚੂਹੜੁ ਚੌਧਰੀ ਜਾਤ ਦੇ ਹੈਸਨਿ ਤੇ ਚੌਧਰੁ ਭੀ ਕਰਦੇ ਹੈਸਨਿ। ਤਾਂ ਸਾਹਿਬ ਪੰਜਵੀ ਪਾਤਸਾਹੀ ਦੇ ਹਜੂਰ ਆਏ। ਤਾਂ ਆਣ ਅਰਦਾਸ ਕੀਤੀ ਜੀ ਅਸੀਂ ਲੋਕ ਝੂਠ ਬਹੁਤ ਕਮਾਂਵਦੇ[1] ਹਾਂ। ਅਸਾਡਾ ਭੀ ਉਧਾਰੁ ਕਿਵੈਂ ਹੋਵੈਗਾ।

ਤਾਂ ਬਚਨੁ ਹੋਇਆ ਜੇ ਝੂਠ ਛਡੋਗੇ ਤਾਂ ਤੁਸਾਡਾ ਉਧਾਰੁ ਹੋਵੈਗਾ। ਤਾਂ ਓਨਾ ਅਰਦਾਸ ਕੀਤੀ ਜੀ ਅਸਾਡੇ ਪਾਸੋ ਝੂਠ ਨਹੀਂ ਛਡਿਆ ਜਾਂਦਾ। ਅਸੀਂ ਚੌਧਰੀ ਹਾਂ ਝੂਠ ਥੋਂ ਬਿਨਾਂ ਗੁਜਰਾਨ ਨਹੀਂ ਹੁੰਦੀ। ਤਾਂ ਬਚਨੁ ਹੋਇਆ ਆਪਣੇ ਸਹਿਰ ਵਿਚ ਤੁਸੀਂ ਗ੍ਰੰਥ ਜੀ ਰਖੋ ਤੇ ਧਰਮਸਾਲਾ ਬਣਾਓ। ਤੇ ਚਾਰ ਘੜੀਆਂ ਸਦਾ ਪ੍ਰੀਤ ਕਰਿ ਕੈ ਗ੍ਰੰਥ ਜੀ ਦੀ ਕਥਾ ਸੁਣਿਆਂ ਕਰੋ। ਤੇ ਜੋ ਸਾਰੇ ਦਿਨ ਵਿਚ ਝੂਠ ਕਮਾਵੋ ਤਾਂ ਰਾਤੀਂ ਕਾਗਦ ਉਪਰ ਲਿਖ ਛਡਿਆ ਕਰੋ। ਤੇ ਮਹੀਨੇ ਦੇ ਮਹੀਨੇ ਹਜੂਰ ਦੀਦਾਰ ਨੂ ਆਵਣਾ। ਤਾਂ ਕਾਗਦ ਸਾਰਾ [2]ਆਪਣਿਆਂ ਪਾਪਾਂ ਪੁਨਾਂ[2] ਦਾ ਸੁਣਾਇ ਜਾਇਆ ਕਰੋ। ਤਾਂ ਓਹੁ ਜਿਵੈਂ ਸਾਧ ਸੰਗਤਿ ਕਰਨ ਤੇ ਸਬਦੁ ਬਾਣੀ ਸੁਣਨ ਤਿਵੈਂ ਤਿਵੈਂ ਪਾਪਾਂ ਤੇ ਓਨਾ ਨੂ ਭੌ ਆਵੈ। ਤੇ ਜਿਉਂ ਕਾਗਦ ਲਿਖ ਕੇ ਸਾਹਿਬ ਦੇ ਹਜੂਰ ਆਨ ਸੁਣਾਵਨ ਤਿਵੈਂ ਓਨਾ ਨੂ ਸਰਮ ਆਵੈ। ਇਕ ਛਿਆਂ ਮਹੀਨਿਆਂ ਵਿਚ ਪਾਪਾਂ ਦੀ ਬ੍ਰਿਤ ਓਨਾ ਦੀ ਘਟ ਗਈ ਅਤੇ ਧਰਮ ਦੀ ਬ੍ਰਿਤ [3]ਓਨਾ ਦੀ[3] ਵਧ ਗਈ।

ਓਨਾ ਦਾ ਏਸੇ ਕਰ ਕੇ ਕਲਿਆਣੁ ਹੋਆ।੩੮।

## ਸਾਖੀ ਹੋਰੁ ਚਲੀ

ਭਾਈ ਪੈੜਾ ਤੇ ਦੁਰਗਾ[4] ਸਾਹਿਬ ਪੰਜਵੀ ਪਾਤਸਾਹੀ ਦੇ ਹਜੂਰ ਆਏ। ਅਸਾਂ ਨੂ ਕੁਝ ਉਪਦੇਸੁ ਕਰੀਏ।

ਤਾਂ ਬਚਨੁ ਹੋਆ ਭਾਈ ਜਿਨਾਂ ਪਿਛੇ ਦਾਨੁ ਕੀਤਾ ਹੈ। ਸੋ ਹੁਣਿ ਆਇ ਕੈ ਪਾਇਆ ਹੈ। ਤੇ ਹੁਣ ਦਾ ਦਾਨੁ ਕੀਤਾ ਅਗੇ ਪਾਵਨਗੇ। ਤਾਂ ਜੋ ਤੁਸਾਡੇ ਪਾਸ ਵਰਤਣ ਹੋਵੈ ਤੇ ਆਪਣੇ ਖਾਵਣ ਪੀਵਣ ਥੋਂ ਵਧੇ ਸੋ ਸਭ ਦਾਨ ਪੁਨ ਕਰ ਦੇਵਣਾ। ਤਾਂ ਜੋ ਓਨਾ ਪਾਸ ਹੋਵੈ ਸੋ ਸਭ ਸਿਖਾਂ ਨਾਲ ਵਰਤਾ[5] ਛਕਣ। ਸੀਤ ਕਾਲ ਹੋਵੈ ਤਾਂ ਭੂਰੇ ਸਿਖਾਂ ਨੂ ਲੋਈਆਂ ਹੋਰੁ ਭੀ ਬਸਤ੍ਰ ਜੋ ਕਿਸੇ ਦੇ ਲਾਇਕ ਹੋਨ ਸੋ ਲੈ ਦੇਵਣ[6]। ਇਕ ਸਮੇ ਜੋ ਸਿਖ ਬਹੁਤੇ ਆਏ। ਤੇ ਹੋਰੁ ਓਨਾ ਦੇ ਪਾਸ ਕੁਛ ਨਹੀਂ ਸੀ। ਤਾਂ ਓਨਾ ਆਪਣੇ ਘਰ ਭੀ ਗਹਿਣੇ ਰਖ ਕੇ ਸਿਖਾਂ ਨੂ ਖੁਵਾਇ ਦਿਤੇ। ਬਹੁਰੋ ਫੇਰ ਸਿਖ ਆਏ।

---

1. ਖਰੜਾ ਜੁੱਟ ਅ 1.1 : ਬੋਲਦੇ; ਅ 3.1, ਅ 3.2 : ਕਮਾਵਨੇ।
2. ਨਿਸੰ 37 : ਆਪਣਾ ਪਾਪ ਪੁਨ।
3. ਖਰੜਾ ਜੁੱਟ ੳ 2.1, ੳ 2.2; ਬਸਡੇ 23 'ਓਨਾ ਦੀ' ਪਾਠ ਲੋਪ।
4. ਖਰੜਾ ਜੁੱਟ ਅ 1.3 : ਦਰਗਾ; ਸਿਰੈਲਾ 7077 : ਦਰਗਹ।
   ਸਹੀ ਪਾਠ ਵਾਰ ਦੇ ਪਾਠ ਅਨੁਸਾਰ 'ਦਰਗਹ' ਹੀ ਹੈ ਪਰ ਪ੍ਰਮੁੱਖ ਖਰੜਿਆਂ ਵਿਚ 'ਦੁਰਗਾ' ਦਿੱਤਾ ਹੋਣ ਕਰ ਕੇ ਇਹੀ ਰੱਖ ਲਿਆ ਹੈ।
5. ਖਰੜਾ ਜੁੱਟ ਅ 1.1 : ਵਰਤਾਇ।
6. ਖਰੜਾ ਜੁੱਟ ੳ 2.1, ੳ 2.2, ਅ 1.1, ਅ 2.1; ਬਸਡੇ 23 : ਦੇਵਣੇ।

ਤਾਂ ਸੀਤ ਕਾਲ ਦਾ ਸਮਾ ਸੀ। ਵੀਚਾਰੁ ਕੀਤਾ ਹੁਣ ਤਾਂ ਅਸਾਡੇ ਪਾਸ ਕੁਛੁ ਨਹੀ। ਏਸੇ ਚਿੰਤਾ ਵਿਚ ਬਾਹਰਿ ਰਮਣੇ ਜਾਇ ਬੈਠੇ। ਤਾਂ ਲਕੜੀ ਨਾਲ ਜਿਮੀ ਲਗੇ ਖੋਦਣ। ਤਾਂ ਓਥੋਂ ਮੋਹਰਾਂ ਦਾ ਦੇਗਚਾ ਹਥ ਲਗਾ। ਤਾਂ ਓਨਾ ਘਰ ਭੀ ਛਡਾਇ ਲਏ ਤੇ ਸਿਖਾਂ ਦੀ ਭੀ ਪ੍ਰਸੰਨਤਾ ਲਈ। ਤੇ ਪ੍ਰਸਾਦੁ ਲੈ ਕੇ ਸਾਹਿਬ ਦੇ ਹਜੂਰ ਆਏ। ਤਾਂ ਬਚਨੁ ਹੋਆ ਜੋ ਵਾਹਗੁਰੂ ਦੇ ਨਾਮ ਤੇ ਦੇਂਦਾ ਹੈ ਓਸ ਨੂ ਵਾਹਗੁਰੂ ਥੁੜਨ ਨਹੀਂ ਦੇਂਦਾ। ਤੁਸਾਂ ਏਸੇ ਕਾਰਜ ਤੇ ਦ੍ਰਿੜ ਰਹਿਣਾ।੩੯।

## ਸਾਖੀ ਹੋਰੁ ਚਲੀ

ਬਾਲਾ ਤੇ ਕਿਸਨਾ ਦੋਵੇ ਝਿੰਗਰਣ ਜਾਤ ਦੇ ਹੈਸਨ। ਤੇ ਬਡੇ ਪੰਡਤ ਹੈਸਨ। ਤੇ ਸਭਾ ਦੇ ਰੀਝਾਵਣ ਵਾਲੇ ਹੈਸਨ। ਸਾਹਿਬ ਪੰਜਵੀਂ ਪਾਤਸਾਹੀ ਦੇ ਹਜੂਰ ਆਏ। ਜੋ ਜੀ ਅਸੀਂ ਖਟੁ ਸਾਸਤ੍ਰ ਅਠਾਰਾਂ ਪੁਰਾਣਾ ਦੇ ਵਕਤੇ ਹਾਂ। ਤੇ ਸਭ ਕਿਸੇ ਨੂ ਰੀਝਾਂਵਦੇ ਭੀ ਹਾਂ। ਪਰੁ ਅਸਾਡੇ ਮਨ ਨੂ ਸਾਂਤ ਨਹੀਂ ਆਂਵਦੀ।

ਤਾਂ ਬਚਨੁ ਹੋਇਆ ਜੈਸੇ ਹੋਰਨਾਂ ਦੇ ਸੁਣਾਵਣ ਦੀ ਸਿਆਣਪ ਕਰਦੇ ਹੋ ਤੈਸੇ ਆਪਣੇ ਮਨ ਨੂ ਸਮਝਾਵਹੁ ਤਾਂ ਤੁਸਾਡਾ ਤੁਰਤ ਕਲਿਆਣੁ ਹੋਵੈ। ਤੇ ਸਾਂਤ ਨੂ ਪ੍ਰਾਪਤਿ ਹੋਵੋ। ਤਾਂ ਓਨਾ ਜਬ ਆਪਣੇ ਮਨ ਨੂ ਸਮਝਾਇਆ ਤਾਂ ਸਾਂਤ ਓਨਾ ਨੂ ਆਈ। ਇਸ ਵਾਸਤੇ ਓਨਾ ਦਾ ਕਲਿਆਣੁ ਹੋਆ।੪੦।

## ਸਾਖੀ ਹੋਰੁ ਚਲੀ

ਤਿਲੋਕਾ ਜਾਤ ਦਾ ਸੁਹੜੁ ਸੂਰਮਾ ਹੈਸੀ। ਤੇ ਮੁਗਲਾਂ ਦੀ ਚਾਕਰੀ ਕਰਦਾ ਸੀ ਇਕ ਦਿਨ ਗੁਰੂ ਅਰਜਨ ਜੀ ਦੇ ਪਾਸ ਆਇਆ। ਜੋ ਅਸਾਡਾ ਕਰਮ ਜੁਧ ਕਰਨਾ ਹੈ। [1]ਸਾ ਹਿੰਸਾ[1] ਧਰਮੁ ਹੈ। ਅਸਾਡਾ ਕਿਉਂ ਕਰਿ ਉਧਾਰੁ ਹੋਵੈਗਾ।

ਤਾਂ ਬਚਨੁ ਹੋਆ ਜੋ ਰਿਦੇ ਕਰਿ ਕੈ ਹਿੰਸਾ ਨਹੀਂ ਕਰਨੀ। ਹੋਰੁ ਆਪਣੇ ਛਤ੍ਰੀ ਧਰਮ ਤੇ ਇਸਥਰ ਰਹਿਣਾ।

ਇਕਸ[2] ਦਿਨ ਜੋ ਸਿਕਾਰ ਚੜੇ ਸਿਨ ਤੇ ਤਿਲੋਕੇ ਨੇ ਘੋੜਾ ਦਉੜਾਇ ਕਰ ਇਕ ਮ੍ਰਿਗੀ ਨੂ ਤਲਵਾਰ ਚਲਾਈ। ਤੇ ਉਸ ਦੇ ਉਦਰ ਥੀਂ ਬਚਾ ਨਿਕਲਿਆ। ਤਾਂ ਓਸ ਦੇ ਮਨ ਵਿਚ ਭੈ ਆਇਆ। ਤਾਂ ਓਸ ਨੇ ਕਾਠ ਦੀ ਤਲਵਾਰ ਘੜਾਇ ਕੇ ਫਲੁ ਮਿਆਨ ਵਿਚ ਰਖਿਆ। ਤੇ ਮੁਠ ਤਲਵਾਰ ਦੀ ਰਖੀ। ਤਾਂ ਵੈਰੀਆ ਨੇ ਸਿਰਦਾਰ ਨੂ ਕਹਿਆ। ਜੋ ਪੰਜ ਰੁਪਯੇ ਰੋਜੁ ਭਾਈ ਤਿਲੋਕਾ ਪਾਂਵਦਾ ਹੈ। ਤੇ ਤਲਵਾਰ ਕਾਠ ਦੀ ਰਖੀ ਹੋਈ ਹੈ। ਤਾਂ ਮੁਗਲ ਨੇ ਕਹਿਆ ਭਾਈ ਤਿਲੋਕ ਆਪਣੀ ਸਮਸੇਰ ਦਿਖਾਵੋ। ਤਾਂ ਭੈਮਾਨ ਹੋਇ ਕਰਿ ਓਸ ਵਾਹਗੁਰੂ ਨੂ ਅਰਾਧਿਆ। ਤਾਂ ਓਸ ਦੀ ਤਲਵਾਰ ਮਹਾ ਉਤਮ ਪੁਲਾਦ ਦੀ ਵਲਾਇਤੀ ਹੋਇ ਨਿਕਲੀ। ਤਾਂ ਸਭਨਾ ਵੈਰੀਆ ਦੇ ਮੂਹ ਕਾਲੇ

---

1. ਬਸਡੇ 23; ਤਸਿੰਥੇ x; ਨਿਸੰ 37 : 'ਸਾ ਹਿੰਸਾ' ਪਾਠ ਨਹੀਂ।
ਇਹ ਉਕਾਈ ਤਿੰਨਾਂ ਖਰੜਿਆਂ ਦੇ ਇਕ ਸਰੋਤੋਂ ਆਏ ਹੋਣ ਦਾ ਪ੍ਰਮਾਣ ਹੈ।
2. ਖਰੜਾ ਜੁੱਟ ਅ 1.1 : ਇਕ।

ਹੋਏ ਤੇ ਸਿਰਦਾਰ ਪ੍ਰਸੰਨੁ ਹੋਇਆ। ਪੰਜ ਰੁਪਈਏ ਜੋ ਰੋਜੁ ਲਿਅਵੈ ਤਾਂ ਸਵਾ ਰੁਪਈਆ ਰੋਜ [1]ਗੁਰੂ ਕੀ ਅਰਦਾਸ ਰਖੈ[1]। ਤੇ ਸਵਾ ਰੁਪਈਆ ਰੋਜੁ ਗਰੀਬਾਂ ਨੂ ਖਰਾਇਤ ਕਰੈ। ਤੇ ਅਢਾਈ ਰੁਪਈਏ ਅਪਣੇ ਨਾਲ ਦੇ ਨੌਕਰਾਂ ਦੀ ਗੁਜਰਾਨ ਕਰੇ। ਤੇ ਸਿਖਾਂ ਨੂ ਭੀ ਪ੍ਰਸਾਦੁ ਛਕਾਏ। ਏਸੇ ਪ੍ਰਕਾਰ ਓਸ ਦਾ ਉਧਾਰੁ ਹੋਇਆ।੪੧।

## ਸਾਖੀ ਹੋਰੁ ਚਲੀ

ਗਰੀਬ ਨਿਵਾਜ ਸਨਮੁਖ ਕੌਨ ਹੈ ਤੇ ਵੇਮੁਖ ਕੌਨ ਹੈ।

ਤਾਂ ਬਚਨੁ ਹੋਆ ਜੋ ਕਿਸੇ ਨੂ ਕੰਮ ਨੂ ਭੇਜੀਂਦਾ ਹੈ। ਤੇ ਕੰਮ ਕਰ ਆਂਵਦਾ ਹੈ ਤਾਂ ਸਨਮੁਖ ਚਲਿਆ ਆਂਵਦਾ ਹੈ। ਤੇ ਜੇ ਕੰਮ ਵਿਗਾੜ ਆਂਵਦਾ ਹੈ ਤਾਂ ਸਨਮੁਖ ਨਹੀਂ ਹੋ ਸਕੀਦਾ। ਤੈਸੇ ਵਾਹਗੁਰੂ ਜੋ ਸਿਖਾਂ ਨੂ ਭੇਜਿਆ ਹੈ ਸੋ ਨਾਮ ਤੇ ਦਾਨ ਤੇ ਇਸਨਾਨ ਵਾਸਤੇ ਭੇਜਿਆ ਹੈ। ਜੋ ਅੰਮ੍ਰਿਤ ਵੇਲੇ ਇਸਨਾਨ ਕਰਤੇ ਹੈਨ ਅਰੁ ਨਾਮ ਜਪਤੇ ਹੈਨ ਦਾਨੁ ਕਰਤੇ ਹੈਨ ਸੋ ਵਾਹਗੁਰੂ ਕੇ ਸਨਮੁਖ ਹੋਵੈਗੇ[2]। ਤੇ ਜੇ ਕਾਮ ਕਰੋਧ ਵਿਚ ਆਰਜਾ ਬੀਤਤੀ ਹੈ ਤਾਂ ਵੇਮੁਖ ਹੋ [3]ਜਾਤੇ ਹੈ[3]। ਭਾਈ ਸਮੁੰਦੇ ਅਰਦਾਸ ਕੀਤੀ ਜੇ ਤੇਰੀ ਦਇਆ ਹੋਵੈ ਤਾਂ ਸਨਮੁਖ ਹੋਵੀਐ। ਤਾਂ ਬਚਨੁ ਹੋਇਆ ਜੋ ਸਿਖ ਸਨਮੁਖ ਹੋਤਾ ਹੈ ਤਾਂ ਗੁਰੂ ਕੀ ਦਇਆ ਆਪੇ ਹੋਤੀ ਹੈ। ਤਾਂ ਓਸ ਸਿਖ ਸਮੁੰਦੇ ਦਾ ਏਸੇ ਕਰਿ ਕਲਿਆਣੁ ਹੋਆ।੪੨।

## ਸਾਖੀ ਹੋਰੁ ਚਲੀ

ਕੁਲਾ ਤੇ ਭੁਲਾ ਦੋਵੈ ਝੰਝੀ ਹੈਸਨ। ਤੇ ਭਗੀਰਥੁ ਸੁਇਨੀ ਹੈਸੀ। ਤਿਨੇ ਗੁਰੂ ਅਰਜਨ ਜੀ ਦੀ ਸਰਨਿ ਆਏ। ਤਾਂ ਅਰਦਾਸ ਕੀਤੀ ਜੀ ਗਰੀਬ ਨਿਵਾਜ ਅਸੀਂ ਜਨਮਾਂ ਤੇ ਜੂਨੀ ਵਿਚ ਬਹੁਤ ਦੁਖ ਪਾਂਵਦੇ ਆਏ ਹਾਂ। ਹੁਣ ਤੁਸੀਂ ਕਿਰਪਾ ਕਰੋ ਜੁ ਅਸਾਡਾ ਜਨਮੁ ਮਰਨੁ ਕਟੀਐ।

ਤਾਂ ਬਚਨੁ ਹੋਇਆ ਤੁਸੀਂ ਗੁਰਮੁਖਾਂ ਦੇ ਕਰਮ ਕਰੋ। ਤੇ ਮਨਮੁਖਾਂ ਦੇ ਤਿਆਗੋ। ਤਾਂ ਓਨਾ ਅਰਦਾਸ ਕੀਤੀ ਗਰੀਬ ਨਿਵਾਜ ਗੁਰਮੁਖ ਕਿਤਨੇ ਪ੍ਰਕਾਰ ਦੇ ਹੁੰਦੇ ਹੈਨ ਤੇ ਮਨਮੁਖ ਕਿਤਨੇ ਪ੍ਰਕਾਰ ਦੇ ਹੁੰਦੇ ਹੈਨ।

ਤਾਂ ਬਚਨ ਹੋਆ ਤਿੰਨ ਪ੍ਰਕਾਰ ਦੇ ਗੁਰਮੁਖ ਹੈਨ ਅਰੁ ਤਿੰਨ ਪ੍ਰਕਾਰ ਦੇ ਮਨਮੁਖ ਹੈਨ। ਇਕ ਗੁਰਮੁਖ ਹੈ। ਇਕ ਗੁਰਮੁਖਤਰ ਹੈ। ਇਕ ਗੁਰਮੁਖਤਮ ਹੈ। ਗੁਰਮੁਖ ਕੌਣ ਹੈਨ। ਜਿਨਾਂ ਨੇ ਖੋਟਿਆਂ ਕਰਮਾਂ ਵਲੋ ਪਿਠ ਦਿਤੀ ਹੈ। ਤੇ ਗੁਰੂ ਕੇ ਵਚਨਾਂ ਵਲ ਮੁਖ ਕੀਤਾ ਹੈ। ਤੇ ਜੇ ਇਕੁ ਭੀ ਕੋਈ ਓਨਾ ਨਾਲ ਚੰਗਿਆਈ ਕਰਦਾ ਹੈ ਆਪਣੇ ਵਲੋ ਸਦੀਵ ਉਸ ਦੇ ਨਾਲ ਚੰਗਿਆਈ ਕਰਦੇ ਹੈਨ। ਤਾਂ [4]ਭਲਿਆਈ ਉਸ ਦੀ[4] ਵਿਸਾਰਦੇ ਨਹੀ। ਤੇ ਆਪਣੀ ਭਲਿਆਈ ਚਿਤ ਨਹੀਂ ਕਰਦੇ। ਤੇ ਗੁਰਮੁਖਤਰੁ ਉਹ

1. ਖਰੜਾ ਜੁੱਟ ਅ 1.1, ਅ 1.2 : ਗੁਰੂ ਕਾ ਰੋਜ ਰਖੈ।
2. ਖਰੜਾ ਜੁੱਟ ਅ 1.1 : ਹੋਤੇ ਹੈ।
3. ਖਰੜਾ ਜੁੱਟ ਅ 2.1, ਅ 2.2, ਅ 3.1 : ਜਾਈਤਾ ਹੈ।
4. ਖਰੜਾ ਜੁੱਟ ਅ 2.1 : ਉਸ ਦੀ ਭਲਿਆਈ।

ਹੈਨ ਜੋ ਬੁਰੇ ਕਰਮ ਓਨਾ ਤਿਆਗ ਦਿਤੇ ਹੈਨ ਤੇ ਭਲਿਆਂ ਕਰਮਾਂ ਦਾ ਅੰਗੀਕਾਰ ਕੀਤਾ ਹੈ। ਤੇ ਜਿਸਦਾ ਕੰਮ ਓਨਾ ਦੇ ਤੀਕ ਆਂਵਦਾ ਹੈ ਤਾਂ ਸਭਸੈ ਨਾਲ ਭਲਾ ਹੀ ਕਰਦੇ ਹੈਨ। ਭਾਵੈਂ ਕੋਈ ਭਲਾ ਕਰੇ ਭਾਵੈਂ ਬੁਰਾ ਕਰੇ। ਓਹੁ ਆਪਣੇ ਵਲੋਂ ਭਲਾ ਹੀ ਕਰਦੇ ਹੈਨ। ਤੇ ਗੁਰਮੁਖਤਮ ਓਹੁ ਹੈਨ ਜੋ ਗਿਆਨ ਸੰਪੰਨ ਹੈਨ। ਭਲਾ ਸਭਸੇ ਨਾਲ ਕਰਦੇ ਹੈਨ। ਜੇ ਕੋਈ ਓਨਾ ਨੂ ਬੁਰਾ ਭੀ ਕਰੇ ਤਾਂ ਉਨਾ ਨਾਲ ਭੀ ਭਲਾ ਹੀ ਕਰਦੇ ਹੈਨ।

ਮਨਮੁਖ ਉਹੁ ਹੈਨ ਜੁ ਸਦਾ ਵਿਕਾਰ ਹੀ ਕਰਦੇ ਹੈਨ। ਜੇ ਕੋਈ ਓਨਾ ਦੇ ਨਾਲ [1]ਭਲਿਆਈ ਕਰੇ[1] ਸੋ ਵਿਸਾਰ ਦੇਂਦੇ ਹੈਨ ਤੇ ਬੁਰਿਆਈ ਜੇ ਕੋਈ ਕਰੈ ਤਾਂ ਵਿਸਾਰਦੇ ਨਹੀਂ। ਤੇ ਮਨਮੁਖਤਰ ਓਹ ਹੈਨ ਜੋ ਕੋਈ ਭਲਾ ਬੁਰਾ ਹੋਵੇ ਤਾਂ ਸਭਸੇ ਨਾਲ ਬੁਰਿਆਈ ਹੀ ਕਰਦੇ ਹੈਨ। ਤੇ ਮਨਮੁਖਤਮ ਓਹੁ ਹੈਨ ਜੋ ਭਲੇ ਨਾਲ ਭੀ ਬੁਰਿਆਈ ਕਰਦੇ ਹੈਨ। ਅਗਲਾ ਭਲਿਆਈ ਕਰੇ ਤੇ ਓਹ ਫੇਰ ਬੁਰਿਆਈ ਕਰਨ। ਤੇ ਸਬਦੁ ਬਾਣੀ ਦੀ ਸਮਝ ਕਛੁ ਨਾ ਕਰਨੀ। ਸਗੋ ਕਹਿੰਦੇ ਹੈਨ ਜੋ ਸਬਦ ਦਾ ਸੁਣਨਾ ਤੇ ਭਲਿਆਈ ਕਰਨੀ ਅਸਾਨੂ ਨਹੀਂ ਫਲਦੀ। ਤੇ ਬੁਰਿਆਈ ਅਸਾਨੂ ਫਲ ਦੇਂਦੀ ਹੈ। ਸੋ ਘੋਰ ਨਰਕਾਂ ਵਿਚ ਮਹਾ ਦੁਖਾਂ ਨੂ ਪ੍ਰਾਪਤਿ ਹੋਵਨਗੇ।

ਤਾਂ ਓਹੁ ਗੁਰਮੁਖਾਂ ਦੇ ਕਰਮ ਕਰਨ ਲਗੇ। ਓਨਾ ਦਾ ਓਸੇ ਕਰਿ ਕਲਿਆਣੁ ਹੋਆ।੪੩।

## ਸਾਖੀ ਹੋਰੁ ਚਲੀ

ਲਾਲੂ ਬਾਲੂ ਵਿਜ ਹੈਸਨ। ਤੇ ਹਰਦਾਸ ਤੇ ਪਿਆਰਾ ਗੁਰੂ ਅਰਜਨ ਜੀ ਦੀ ਪੰਜਵੀ ਪਾਤਸਾਹੀ ਦੀ ਸਰਨ ਆਏ। ਅਰਦਾਸ ਕੀਤੀ ਜੋ ਅਸਾਡੀ ਉਧਾਰੁ ਕਿਉਂ ਕਰਿ ਹੋਵੈ। ਤਾਂ ਬਚਨੁ ਹੋਇਆ ਹਰ ਕਿਸੈ ਨਾਲ ਹਸ ਕੈ ਮਿਲਣਾ। ਤੇ ਮਿਠਾ ਬੋਲਣਾ ਤੇ ਵੰਡ ਖਾਵਣਾ ਤੇ ਨਿਵ ਚਲਣਾ।

[2]ਮਿਠਾ ਬੋਲਣ ਨਿਵ ਚਲਣ ਹਥੋ ਭੀ ਕਛੁ ਦੇਨਿ।
ਰਬੁ ਤਿਨਾ ਦੀ ਬੁਕਲੀ ਜੰਗਲ ਕਿਆ ਢੂਢੇਨ।[2]

ਤਾਂ ਓਨਾ ਐਸੇ ਹੀ ਵਰਤਣ ਕੀਤੀ। ਓਨਾ ਦਾ ਉਧਾਰੁ ਏਸੇ ਪ੍ਰਕਾਰ[3] ਹੋਆ।੪੪।

## ਸਾਖੀ ਹੋਰੁ ਚਲੀ

ਧੀਰੁ ਨਿਹਾਲੂ ਤੁਲਸੀਆ ਬੂਲਾ ਚੰਡੀਆ ਗੁਰੂ ਅਰਜਨ ਜੀ ਦੀ ਸਰਨਿ ਆਏ। ਓਨਾ ਅਰਦਾਸ ਕੀਤੀ। ਕੇਈ ਕਹਿੰਦੇ ਹੈਨ ਗੁਰੂ ਨਾਨਕ ਜੀ ਰਾਜੇ ਜਨਕ ਜੀ ਦਾ ਅਉਤਾਰ ਹੈਨ। ਕੇਈ ਕਹਿੰਦੇ ਹੈਨ ਰਾਜੇ ਦੇ ਸਿਖ ਦਾ ਅਉਤਾਰ ਹੈਨ। ਤਾਂ ਤੇ ਤੁਸੀ ਦਇਆ ਕਰੋ। ਜੋ ਅਸਾਡੇ ਮਨ ਵਿਖੇ ਗੁਰਾਂ ਉਤੇ ਸਿਦਕੁ ਆਵੈ।

1. ਖਰੜਾ ਜੁੱਟ ਅ 1.1 : ਭਲਾ ਕਰਦੇ ਹੈਨ।
2. ਸਰੋਤ ਅਨਿਸਚਤ, ਗੁਰਬਾਣੀ ਨਹੀਂ; ਵੰਨਗੀ ਬਾਬਾ ਫ਼ਰੀਦ ਦੇ ਸਲੋਕਾ ਦੀ।
3. ਖਰੜਾ ਜੁੱਟ ਅ 1.1 : ਕਰਿ ਕੇ।

ਤਾਂ ਬਚਨੁ ਹੋਆ ਗੁਰੂ ਨਾਨਕ ਜੀ ਪੂਰਨ ਬ੍ਰਹਮ ਰੂਪ ਹੈਨ। ਜਿਨਾਂ ਦੀ ਬ੍ਰਹਮਾਦਿਕ ਸਿਵਾਦਿਕ ਜਨਕਾਦਿਕ ਸਨਕਾਦਿਕ ਉਸਤਤ ਕਰਦੇ ਹੈਨ। ਅਰੁ ਅੰਤ ਨਹੀਂ ਪਾਵਤੇ। ਤਾਂ ਸਿਖਾਂ ਨੇ ਪੂਰਬਲਿਆਂ ਜਨਮਾਂ ਵਿਖੇ ਅਰਾਧਨਾ ਕੀਤੀ ਸੀ। ਜੋ ਵੇਦਾਂ ਦਾ ਤਤ ਪਰਮ ਅਤੇ ਗੁਹਜ ਹੈ। ਅਸੀਂ ਪਾਇ ਨਹੀਂ ਸਕਦੇ। ਜੇ ਤੁਸੀਂ ਕਿਰਪਾ ਕਰਿ ਕੈ ਗੁਰ ਔਤਾਰ ਧਾਰ ਕੇ ਭਾਖਾ ਰੂਪੀ ਬਾਣੀ ਵਿਖੇ ਸਾਰਾ ਤਤ ਨਿਰਣੇ ਕਰ ਕੇ ਕਹੋ ਤਾਂ ਸਾਡਾ ਕਲਿਆਣੁ ਹੋਵੈ। ਤਾਂ ਓਨਾ ਭਗਤਾਂ ਸਿਖਾਂ ਦੀ ਕਾਮਨਾ ਕਰ ਕੇ ਭਾਖਾ ਬਾਣੀ ਗਿਰੰਥ ਜੀ ਵਿਖੇ ਸਭ ਵੇਦਾਂ ਦਾ ਤਤੁ ਸੁਗਮੁ ਕਰਿ ਕੇ ਕਹਿਆ ਹੈ। ਸੋ ਸਮਝ ਕੇ ਆਪ ਨੂ ਕਿਰਤਾਰਥ ਕਰਨਾ। ਤਾਂ ਤੇ ਤੁਸੀ ਭੀ ਸਬਦੁ ਬਾਣੀ ਦੀ ਪ੍ਰੀਤ ਰਖਣੀ[1]। ਐਸਾ ਗੁਣ ਹੋਰੁ ਕੋਈ ਨਹੀਂ ਜੈਸਾ ਸਮਝ ਵੀਚਾਰ ਦਾ ਹੈ। ਤਾਂ ਓਨਾ ਦਾ ਸਬਦ ਦੀ ਪ੍ਰੀਤ[2] ਕਰਿ ਕੈ ਕਲਿਆਣੁ ਹੋਇਆ। ਤੇ ਗੁਰੂ ਨਾਨਕ ਜੀ ਸੋ ਰੂਪ ਹੈਨ।

ਸਵਯਾ

[3]ਵੇਦ ਵਿਰੰਚ ਵਿਚਾਰ ਨ ਪਾਵਤ ਚਕਰਤ ਸੇਖ ਸਿਵਾਦ ਭਏ ਹੈ।
ਸਿਧ ਸਮਾਧ ਅਰਾਧਤ ਨਾਰਦ ਸਾਰਦ ਸੁਕ੍ਰ ਸਨਾਤਨ ਏ ਹੈ।
ਆਦ ਅਨਾਦ ਅਗਾਧ ਅਗੋਚਰ ਨਾਮ ਨਿਰੰਜਨ ਜਾਪ ਜਏ ਹੈ।
ਸ੍ਰੀ ਗੁਰਦੇਵ ਸਮੇਵ ਸੁ ਸੰਗਤ ਪੈਰੀ ਪਏ ਭਾਈ ਪੈਰੀ ਪਏ ਹੈ।[3]

ਤਿਸ ਦਾ ਵੀਚਾਰ। ਜਿਸ ਨਿਰੰਕਾਰ ਦਾ ਵੀਚਾਰ [4]ਵੇਦ ਤੇ ਬ੍ਰਹਮਾ[4] ਨਹੀ ਪਾਇ ਸਕਦੇ ਸੋ ਗੁਰੂ ਨਾਨਕ ਜੀ ਹੈਨ।੪੫।

## ਸਾਖੀ ਹੋਰੁ ਚਲੀ

ਭਾਈ ਗੋਖੂ ਤੇ ਭਾਈ ਟੋਡਾ ਮਹਿਤਾ ਭਾਈ ਤੋਤਾ ਤੇ ਮਦੂ ਚਾਰੇ ਸਿਖ ਗੁਰੂ ਅਰਜਨ ਜੀ ਦੇ ਪਾਸ ਆਏ। ਅਰਦਾਸ ਕੀਤੀ ਜੀ ਗਰੀਬ ਨਿਵਾਜ ਅਸਾਡਾ ਉਧਾਰੁ ਕਰਨ ਜੋਗ ਤੁਸੀਂ ਹੋ।

ਤਾਂ ਬਚਨੁ ਹੋਆ ਭਾਈ ਤੁਸੀ ਬੈਠ ਕੈ ਪਰਸਪਰ ਗੁਰੂ ਬਾਣੀ ਦਾ ਵੀਚਾਰ ਕਰਿਆ ਕਰੋ। ਤੇ ਜੋ ਕੁਝ ਆਗਿਆ ਹੋਵੈ ਸੋ ਕਮਾਵਣ ਵਿਚ ਲਿਆਵੋ[5]। ਤੇ ਜੋ ਕੁਝ ਮਨਾ ਹੋਵੈ ਉਸ ਦਾ ਤਿਆਗ ਕਰੋ। ਤਾਂ ਓਨਾ ਨੇ ਕਹਿਆ ਜੀ ਪਾਠ ਕੀਤਿਆਂ ਕੇਤਾ ਕੁ ਗੁਣ ਹੈ। ਤੇ ਵੀਚਾਰੁ ਕੀਤਿਆਂ ਕੇਤਾ ਕੁ ਗੁਣ ਹੈ। ਤਾਂ ਬਚਨੁ ਹੋਆ ਜੋ ਪਾਠ ਕਰਨ ਤੇ ਪੁੰਨ ਹੁੰਦਾ ਹੈ। ਤੇ ਅੰਤਹਕਰਨ ਨਿਰਮਲ ਹੁੰਦਾ ਹੈ। ਜੇ ਨਿਹਕਾਮ ਪਾਠ ਕਰੀਏ ਤੇ ਵੀਚਾਰੁ ਕਰਨ ਕਰ ਕੇ ਗਿਆਨ ਪ੍ਰਾਪਤ ਹੁੰਦਾ ਹੈ। ਤੇ ਜਨਮੁ ਮਰਨੁ ਕਟੀਂਦਾ ਹੈ। ਜੈਸੇ ਕਾਸਟ ਮੈ ਅਗਨ ਹੁੰਦੀ ਹੈ। ਬਿਨਾਂ ਸੰਜਮ ਨਹੀ ਨਿਕਲਦੀ। ਤੇ

1. ਖਰੜਾ ਜੁੱਟ ਅ 2.1, ਅ 3.1, ਅ 3.2; ਬਸਡੇ 23 : ਕਰਣੀ/ਕਰਨੀ।
2. ਬਸਡੇ 23 : ਪ੍ਰਤੀਤ।
3. ਰਚਨਾ ਭਾਈ ਗੁਰਦਾਸ ਦੀ ਹੈ। *ਕਬਿੱਤ ਸਵੈਯੇ ਭਾਈ ਗੁਰਦਾਸ ਜੀ ਕੇ*, ਪੰਨਾ 174, ਅੰਕ 554 ਉੱਤੇ ਲਗਾਂ-ਮਾਤਰਾਂ ਦੇ ਮਾਮੂਲੀ ਫ਼ਰਕ ਨਾਲ ਪ੍ਰਾਪਤ ਹੈ।
4. ਬਸਡੇ 23 : ਦੇਵਤੇ ਬ੍ਰਹਮਾਦਿਕ।
5. ਖਰੜਾ ਜੁੱਟ ਅ 3.1 : ਲਿਆਉ।

ਜਿਨਾਂ ਨੂ ਮਥਨ ਦਾ ਸੰਜਮੁ ਹੋਂਦਾ ਹੈ ਸੋ ਮਥ ਕੇ ਨਿਕਾਲਦੇ ਹੈਨ। ਤਾਂ ਸਭ ਕਾਸਟ ਅਗਨ ਰੂਪ ਹੋ ਜਾਂਦਾ ਹੈ। ਤੈਸੇ ਗਿਆਨ ਵੀਚਾਰ[1] ਤੇ ਸਭ ਦੇਹ ਅਭਿਮਾਨੁ ਮਿਟ ਜਾਂਦਾ ਹੈ। ਤੇ ਆਤਮ ਗਿਆਨ ਪ੍ਰਾਪਤ ਹੁੰਦਾ ਹੈ। ਤਾਂ ਓਨਾ ਦਾ ਸਬਦ ਦੇ ਵੀਚਾਰਨ ਕਰਿ ਕਲਿਆਣੁ ਹੋਆ।੪੬।

## ਸਾਖੀ ਹੋਰੁ ਚਲੀ

ਝਾਬੂ ਤੇ ਮੁਕੰਦਾ ਤੇ ਕਿਦਾਰਾ ਗੁਰੂ ਅਰਜਨ ਜੀ ਦੇ ਹਜੂਰ ਆਏ। ਗਰੀਬ ਨਿਵਾਜ ਅਸਾਡਾ ਉਧਾਰ ਕਿਉ ਕਰਿ ਹੋਵੈ। ਤਾਂ ਬਚਨੁ ਹੋਇਆ ਤੁਸਾਨੂ ਰਾਗਾਂ ਦੀ ਸਮਝ ਹੈ। ਤੇ ਕਲਜੁਗ ਦੇ ਵਿਚ ਕੀਰਤਨ ਦੇ ਸਮਾਨ ਹੋਰੁ ਕੋਈ ਤਪੁ ਨਹੀ। ਇਹ ਤਾਂ ਸਾਂਤਕੀ ਤਪੁ ਹੈ। ਤੁਸੀਂ ਕੀਰਤਨੁ ਕੀਤਾ ਕਰੋ।

ਤਾਂ ਓਨਾ ਅਰਦਾਸ ਕੀਤੀ ਜੀ ਬਾਣੀ ਦੇ ਪਾਠ ਦਾ ਕਥਾ ਦਾ ਤੇ ਕੀਰਤਨੁ ਦਾ ਭਿੰਨ ਭਿੰਨ ਫਲੁ ਕਹੀਐ। ਤਾਂ ਬਚਨੁ ਹੋਆ ਬਾਣੀ ਦਾ ਪਾਠ ਏਹੁ ਹੈ। ਜੋ ਆਪਣੇ ਖੂਹ ਦੀ ਪੈਲੀ ਪਾਣੀ ਦੇ ਕੈ ਝਬਦੇ ਪਕਾਈਦੀ ਹੈ। ਤੇ [2]ਬੋਹਲੁ ਘਰਿ ਲੈ ਆਂਵੀਦਾ ਹੈ। ਤੈਸੇ ਬਾਣੀ ਦੇ ਪਾਠ ਦਾ ਫਲੁ ਹੋਤਾ ਹੈ। ਪਰ ਜੇ ਖੂਹ ਦਾ ਪਾਣੀ ਦੂਜੇ ਖੂਹ ਦੀ ਪੈਲੀ ਨਜੀਕ ਹੋਵੈ ਤਾਂ ਓਸ ਨੂ ਭੀ ਪਾਣੀ ਪਹੁੰਚਦਾ ਹੈ। ਪਰੁ ਦੂਰ ਦੀਆਂ ਪੈਲੀਆਂ ਨੂ ਨਹੀ ਪਹੁੰਚਦਾ। ਤੇ ਕੀਰਤਨੁ ਐਸਾ ਹੈ ਜੈਸੇ ਮੇਘ ਗਰਜ ਕੇ ਬਰਖਾ ਕਰਦਾ ਹੈ। ਤਾਂ ਸਭੇ ਪੈਲੀਆਂ ਹਰੀਆਂ ਹੁੰਦੀਆਂ ਹੈਨ। ਤੇ ਕਥਾ ਦਾ ਏਹੁ ਫਲੁ ਹੈ ਜੈਸੇ ਮੇਘ ਠਹਿਰਿਆ ਹੋਇਆ ਨਿਰਵਾਤ ਝਿੰਮ ਝਿੰਮ ਵਰਖਾ ਕਰਦਾ ਹੈ। ਅਗੈ ਪੈਲੀਆਂ ਰਾਹੀਆਂ ਹੋਈਆਂ ਸੁਧਾਰੀਆਂ ਹੋਈਆਂ ਹੋਵਨ ਜੋ ਬੂੰਦ ਪਵੈ ਵਿਚ ਧਰਤੀ ਦੇ ਸਮਾਂਵਦੀ ਜਾਵੈ। ਤੈਸੇ ਜੋ ਸਮਝਵਾਨ ਸਿਖ ਹੁੰਦੇ ਹੈਨ [3]ਜੋ ਜੋ ਕਥਾ ਕੀਰਤਨੁ ਕਰਦੇ ਹੈਨ ਤੇ ਵੀਚਾਰਦੇ ਹੈਨ ਤੇ ਵਾਰਤਾ ਸੁਣਦੇ ਹੈਨ[3] ਸੋ ਸੋ ਕਥਾ ਸੁਣ ਕੈ ਰਿਦੈ ਵਿਚ ਧਾਰਦੇ ਜਾਂਦੇ ਹੈਨ। ਓਨਾ ਨੂ ਸਮਝ ਪ੍ਰਾਪਤ ਹੁੰਦੀ ਹੈ।

ਬਹੁੜ ਕਥਾ ਤੇ ਕੀਰਤਨੁ ਮਿਲੇ ਹੋਏ ਸੋਭਾ ਪਾਂਵਦੇ ਹੈਨ। ਕਥਾ ਕੀਰਤਨੁ ਦੇ ਮਹਾਤਮ ਨੂ ਲਖਾਂਵਦੀ ਹੈ। ਤੇ ਕੀਰਤਨ ਮਨ ਵਿਖੇ ਰਾਗੁ ਹਰਖੁ ਉਤਪਤ ਕਰਦਾ

---

1. ਖਰੜਾ ਜੁੱਟ ਅ 1.1, ਅ 2.1, ਅ 2.2, ਅ 3.1 : ਵਿਚਾਰਨ।
 ਬਸਡੇ 23 : ਤੇ ਵੀਚਾਰ ਕਰ ਕੇ।
2. ਬਸਡੇ 23 : ਅਨਾਜ ਦਾ ਬੋਹਲੁ।
3. ਖਰੜਾ ਜੁੱਟ ਅ 2.1, ਅ 2.2, ਅ 3.2, ਅ 3.1, ਅ 3.2 : ਜੋ ਕਥਾ ਕੀਰਤਨ ਵੀਚਾਰ ਤੇ ਵਾਰਤਾ ਹੁੰਦੀ/ਹੋਂਦੀ ਹੈ।

 ਸੰਯੁਕਤ ਵਾਕ ਨੂੰ ਮਿਸ਼੍ਰਿਤ ਵਾਕ ਵਿਚ ਬਦਲ ਕੇ ਸੰਖੇਪਣ ਦੀ ਨਿਰਾਲੀ ਮਿਸਾਲ ਹੈ ਜਿਸ ਨੂੰ ਉਤਾਰਕਾਂ ਵਲੋਂ ਆਮ ਕੀਤੀਆਂ ਜਾਂਦੀਆਂ ਗ਼ਲਤੀਆਂ ਦੀ ਕਿਸੇ ਕਿਸਮ ਵਿਚ ਨਹੀਂ ਰੱਖਿਆ ਜਾ ਸਕਦਾ। ਅਜਿਹੀਆਂ ਘਾੜਤਾਂ ਲਈ ਲਿਖਾਰਿਆਂ ਦਾ ਰੋਲ ਮਹੱਤਵਪੂਰਨ ਹੁੰਦਾ ਹੈ। ਇਹ ਕਿਸ ਪੜਾਅ 'ਤੇ ਪਾਠ ਦਾ ਹਿੱਸਾ ਬਣੀ ? ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਖਰੜਾ ਜੁੱਟ ਅ 2.1 ਜਿਸ ਦੇ ਖਰੜਿਆਂ ਵਿਚ ਇਹ ਪਾਠ-ਪਰਿਵਰਤਨ ਹੋਇਆ, ਦਾ ਸਭ ਤੋਂ ਪੁਰਾਣਾ ਖਰੜਾ ਬਸਡੇ 16 ਹੈ ਜੋ 1807 ਈ. ਵਿਚ ਨਕਲਾਇਆ ਗਿਆ। ਇਹ ਵੀ ਕਿਸੇ ਪੂਰਬਲੇ ਨੁਸਖ਼ੇ ਦਾ ਉਤਾਰਾ ਹੈ। ਬਸਡੇ 23 ਜੋ ਉਕਤ ਖਰੜਾ ਜੁੱਟ ਨਾਲ ਨੇੜਲਾ ਸੰਬੰਧ ਰਖਦਾ ਹੈ, ਵਿਚ ਇਹ ਪਾਠ-ਬਦਲੀ ਨਹੀਂ।

ਹੈ। ਜੈਸੇ ਮਾਤਾ ਪੁਤ੍ਰਾਂ ਕਰਿ ਕੈ ਸੋਭਦੀ ਹੈ। ਤੇ ਪੁਤ੍ਰਾਂ ਦੀ ਪਾਲਨਾ ਮਾਤਾ ਕਰਿ ਹੋਂਦੀ ਹੈ। ਤੇ ਕਥਾ ਮਾਤਾ ਹੈ ਤੇ ਕੀਰਤਨੁ ਪੁਤ੍ਰ ਹੈ।

ਤਾਂ ਸਿਖਾਂ ਅਰਦਾਸ ਕੀਤੀ ਜੀ ਇਸ ਦਾ ਪਿਤਾ ਕੌਨ ਹੈ। ਤਾਂ ਬਚਨ ਹੋਆ ਪ੍ਰੇਮ ਜੋ ਹੈ ਸੋ ਕਥਾ ਦਾ ਭਰਤਾ ਹੈ। ਤੇ ਕੀਰਤਨੁ ਦਾ ਪਿਤਾ ਹੈ। ਪ੍ਰੇਮ ਕਰਿ ਕੈ ਦੋਨੋ ਸੋਭਾ ਪਾਂਵਦੇ ਹੈਨ। ਤਾਂ ਓਹ ਸਦਾ ਹਜੂਰ ਕੀਰਤਨੁ ਕਰਨ। ਤੇ ਨਿਹਕਾਮ ਹੋਇ ਕੇ ਕਛੁ ਕਾਮਨਾ ਨਾ ਕਰਨ ਤੇ ਸਰੀਰ ਦਾ ਨਿਰਵਾਹੁ ਪ੍ਰਾਲਬਧ ਦੇ ਇਨਸਾਰ ਹੋਰ ਕੋਈ ਸਿਖ ਸਰਧਾ ਸੰਜੁਗਤ ਸੇਵਾ ਕਰੈ ਤਾਂ ਓਸੇ ਥੀਂ ਗੁਜਰਾਨ ਕਰਨ। ਤਾਂ ਓਨਾ ਦੇ ਉਧਾਰੁ ਏਸੇ ਕਰ ਹੋਆ।੬੫।

## ਪਉੜੀ ਉਨੀਸਵੀ

ਗੰਗੂ ਨਾਊ ਸਹਿਗਲਾ ਰਾਮਾ ਧਰਮਾ ਉਦਾ ਭਾਈ।
ਜਟੂ ਭਟੂ ਵੇਤਿਆ ਫਿਰਣਾ ਸੂਦ ਵਡਾ ਸਤ ਭਾਈ।
ਭੋਲੂ ਭਟੂ ਜਾਣੀਅਨਿ ਸਨਮੁਖ ਤਿਵਾੜੀ ਸੁਖਦਾਈ।
ਡਲਾ ਭਗੀਰਥ ਭਗਤੁ ਹੈ ਜਾਪੂ ਨਿਵਲਾ ਗੁਰ ਸਰਣਾਈ।
ਮੂਲਾ ਸੂਜਾ ਧਾਵਣੇ ਚੰਦੂ ਚੌਝੜ ਸੇਵ ਕਮਾਈ।
ਰਾਮਦਾਸ ਭੰਡਾਰੀਆ ਬਾਲਾ ਸਾਈ ਦਾਸ ਧਿਆਈ।
ਗੁਰਮੁਖ ਬਿਸਨੂ ਬੀਬੜਾ ਮਾਛੀ ਸੁੰਦਰ ਗੁਰਮਤਿ ਪਾਈ।
ਸਾਧ ਸੰਗਤਿ ਵਡੀ ਵਡਿਆਈ।੬੬।

## ਸਾਖੀ ਹੋਰੁ ਚਲੀ

ਗੰਗੂ ਤੇ ਨਾਊ ਸਹਿਗਲ ਤੇ ਰਾਮਾ ਤੇ ਧਰਮਾ ਤੇ ਉਦਾ ਗੁਰੂ ਅਰਜਨ ਜੀ ਦੀ ਸਰਨੀ ਆਏ। ਤੇ ਓਨਾ ਪ੍ਰਸਨੁ ਕੀਤਾ ਜੀ ਸਭ ਵੇਦਾਂ ਤੇ ਕਤੇਬਾਂ ਤੇ ਅਉਤਾਰਾਂ ਸਭਨਾ ਬ੍ਰਹਮ ਨੂ ਬਿਅੰਤੁ ਕਹਿਆ ਹੈ। ਤੇ ਗੁਰੂ ਨਾਨਕ ਜੀ ਤਾ ਸਾਖਿਆਤਕਾਰ ਬ੍ਰਹਮ ਕਾ ਰੂਪ ਹੋਏ ਹੈਨ। ਤਾਂ ਏਨਾ ਨੇ ਤਾਂ ਕਛੁ ਬ੍ਰਹਮ ਕਾ ਅੰਤੁ ਕਹਿਆ ਹੋਵੈਗਾ। ਕਿਉਂ ਜੋ ਅਪਣਾ ਅੰਤੁ ਤਾਂ ਸਭ ਕੋਈ ਜਾਣਦਾ ਹੈ।

ਤਾਂ ਬਚਨੁ ਹੋਆ ਜੇ ਤਾਂ ਕਛੁ ਬ੍ਰਹਮ ਕਾ ਅੰਤੁ ਹੋਵੈ ਤਾਂ ਕਹੀਐ। ਬਿਅੰਤੁ ਨੂ ਬਿਅੰਤੁ ਕਹਣਾ ਏਹੁ ਓਸ ਕਾ ਅੰਤੁ ਪਾਵਣਾ ਹੈ। ਜੇ ਹੋਰੁ ਕਛੁ ਅੰਤੁ ਕਹਿੰਦੇ ਤਾਂ ਸਭ ਸਾਸਤ੍ਰਾਂ ਦਾ ਵਿਰੋਧ ਹੁੰਦਾ ਹੈ। ਤਾਂ ਤੇ ਗੁਰੂ ਨਾਨਕ ਜੀ ਭੀ ਕਹਿਆ ਹੈ ਬ੍ਰਹਮ ਬਿਅੰਤੁ ਹੈ। ਤਾਂ ਤੇ ਤੁਸੀ ਭੀ ਬ੍ਰਹਮ ਬਿਅੰਤੁ ਜਾਣ ਕੇ ਸਭ ਕਿਸੇ ਨਾਲ ਭਾਉ ਕਰਨਾ ਅਉਰ ਸਦਾ ਵਾਹਗੁਰੂ ਦਾ ਜਾਪ ਕਰਨਾ। ਤੁਸਾਡਾ ਏਸੇ ਕਰ ਕਲਿਆਣੁ ਹੋਵੈਗਾ। ਤਾਂ ਓਨਾ ਦਾ ਏਸੇ ਕਰ ਕਲਿਆਣੁ ਹੋਆ।੬੭।

## ਸਾਖੀ ਹੋਰੁ ਚਲੀ

ਭਾਈ ਜਟੂ ਤੇ ਭਟੂ ਵੇਤੇ ਤੇ ਫਿਰਣਾ ਸੂਦ ਤੇ ਭੋਲੂ ਤੇ ਭਟੂ ਤਿਵਾੜੀ ਪੰਡਤ

ਗੁਰੂ ਅਰਜਨ ਜੀ ਦੀ ਸਰਨੀ ਆਏ। ਤੇ ਅਰਦਾਸ ਕੀਤੀ ਜੀ ਗਰੀਬ ਨਿਵਾਜ ਅਸੀ ਗੰਗਾ ਜੀ ਗਏ ਸਾਂ। ਤੇ ਪੰਡਤਾ ਅਸਾਂ ਥੀਂ ਪੁਛਿਆ ਸੀ ਜੋ ਜਿਸ ਨੇ [1]ਸਰੀਰ ਧਾਰਿਆ ਹੈ ਕੇ ਔਤਾਰ ਕੇ[1] ਸਿਧ ਸਾਧ ਸਭਣਾ ਨੇ ਗੁਰੂ ਕੀਤਾ ਹੈ[2]। ਤੇ ਗੁਰੂ ਨਾਨਕ ਜੀ ਔਤਾਰ ਧਾਰਿਆ ਹੈ। ਏਨਾ ਨੇ ਗੁਰੂ ਕੌਣ ਕੀਤਾ ਹੈ। ਤਾਂ ਓਨਾਂ ਨੂ ਅਸਾਂ ਕਹਿਆ ਜੁ ਅਸੀ ਪੁਛ ਕੈ ਆਣ ਕਹਾਂਗੇ।

ਤਾਂ ਬਚਨੁ ਹੋਆ ਨਾਨਕ ਜੀ ਦਾ ਗੁਰੂ ਨਿਰੰਕਾਰ ਅੰਤਰਿਜਾਮੀ ਹੈ ਜਿਸ ਅੰਤਰਿਗਤਿ ਹੋ ਕੇ ਸਮਝ ਗਿਆਨ ਦੀ ਪ੍ਰੇਰਨਾ ਕੀਤੀ ਹੈ। ਤੇ ਦੇਹ ਧਾਰਨ ਦੇ ਧਰਮ[3] ਕਰਿ ਕੈ ਗੁਰੂ ਅੰਗਦ ਜੀ ਦੇ ਅਗੇ ਮਥਾ ਟੇਕਿਆ। ਤਾਂ ਓਨਾ ਕਹਿਆ ਜੀ ਗੁਰੂ ਤਾਂ ਓਸ ਨੂ ਕਹਿਦੇ ਹੈਨ ਜਿਸ ਦੇ ਮਿਲਣ ਕਰਿ ਗੋ ਜੋ ਅੰਧਕਾਰ ਹੈ ਤੇ ਰੋ ਜੋ ਪ੍ਰਕਾਸ ਹੈ ਜਿਸ ਦੇ ਮਿਲਣ ਤੇ ਹੋਵੇ। ਸੋ ਗੁਰੂ ਨਾਨਕ ਜੀ ਤਾਂ ਸੁਪ੍ਰਕਾਸ[4] ਰੂਪ ਹੈਨ। ਤਾਂ ਬਚਨੁ ਹੋਆ ਜਿਸ ਸਮੇ ਬ੍ਰਹਮ ਬਿਸਨੁ ਮਹੇਸ ਤੀਨੇ ਓਅੰਕਾਰ ਥੀਂ ਉਤਪਤ ਹੋਏ ਤਾਂ ਓਨਾ ਕੌਨ ਗੁਰੂ ਕੀਤਾ। ਓਨਾ ਕਹਿਆ ਜੋ ਬ੍ਰਹਮੇ ਬਿਸਨ ਨੂ ਗੁਰੂ ਕੀਤਾ। ਤੇ ਸਿਵ ਭੀ ਬਿਸਨ ਨੂ ਗੁਰੂ ਕੀਤਾ ਤੇ ਬਿਸਨ ਸਿਵ ਨੂ ਗੁਰੂ ਕੀਤਾ। ਕਿਉਂ ਜੋ ਵਿਸਨੁ ਸਾਂਤਕੀ ਸੀ। ਤੇ ਸਿਵ ਤਾਮਸੀ ਸੀ। ਤਾਂ ਸਾਂਤਕੀ ਦਾ ਸਵੈਤ ਰੂਪ ਹੋਂਦਾ ਹੈ। ਤੇ ਤਾਮਸੀ ਸਿਆਮ ਰੂਪ ਹੋਂਦਾ ਹੈ। ਤਾਂ ਵਿਸਨ ਸਿਵ ਦਾ ਧਿਆਨ ਕੀਤਾ ਓਸ ਦਾ ਰੂਪ ਸਿਆਮ ਹੋ ਗਇਆ। ਤੇ ਸਿਵ ਵਿਸਨ ਦਾ ਧਿਆਨ ਕੀਤਾ ਓਸ ਦਾ ਰੂਪ ਸਵੇਤ ਹੋ ਗਇਆ।

ਤਾਂ ਸਾਹਿਬ ਬਚਨੁ ਕੀਤਾ ਜੋ ਵਿਸਨ ਅਗੇ ਹੀ ਗਿਆਨ ਰੂਪ ਸੀ ਕਿ ਸਿਵ ਦੇ ਮਿਲਣੇ ਤੇ ਓਸ ਨੂ ਗਿਆਨੁ ਹੋਇਆ। ਤਾਂ ਓਨਾ ਕਹਿਆ ਵਿਸਨ ਗਿਆਨ ਰੂਪ ਸੀ। ਜਗਤ ਦੀ ਮਿਰਜਾਦਾ ਵਾਸਤੇ ਗੁਰੂ ਕੀਤਾ ਹੈ।

ਤਾਂ ਬਚਨੁ ਹੋਇਆ ਤੈਸੇ ਗੁਰੂ ਨਾਨਕ ਗਿਆਨੁ ਘਨੁ ਹੈਸਨ ਪਰ ਸਰੀਰ ਦੀ ਮਿਰਜਾਦਾ ਕਰਿ ਕੈ ਗੁਰੂ ਅੰਗਦ ਜੀ ਨੂ ਗੁਰੂ ਕੀਤਾ ਹੈ। ਤਾਂ ਤੇ ਸਤਿਗੁਰਾਂ ਤੇ ਪ੍ਰਤੀਤ ਕਰਨੀ। ਤੁਸਾਡਾ ਕਲਿਆਣੁ ਹੋਵੈਗਾ। ਤਾਂ ਓਨਾ ਦਾ ਓਸੇ ਕਰਿ ਉਧਾਰੁ ਹੋਇਆ।੬੮।

## ਸਾਖੀ ਹੋਰੁ ਚਲੀ

ਭਾਈ ਡਲਾ ਤੇ ਭਗੀਰਥੁ ਤੇ ਜਾਪੂ ਤੇ ਨਿਵਲਾ ਗੁਰੂ ਅਰਜਨ ਜੀ ਦੀ ਸਰਣ ਆਏ। ਤੇ ਅਰਦਾਸ ਕੀਤੀ। ਗੁਰੂ ਨਾਨਕ ਜੀ ਜੋ ਹੋਏ ਹੈਨ ਸਰਗੁਣ ਉਪਾਸਕੀ ਹੋਏ ਹੈਨ ਕੇ ਨਿਰਗੁਣ ਦੇ ਉਪਾਸਕ ਹੈਨ। ਤਾਂ ਬਚਨ ਹੋਇਆ ਸਰਗੁਣ ਤੇ ਨਿਰਗੁਣ ਤਾਂ ਕਹੀਅਨ ਜੋ ਦੋਇ ਹੋਵਨਿ।

---

1. ਖਰੜਾ ਜ਼ੁੱਟ ਅ 2.1, ਅ 2.2, ਅ 2.3; ਬਸਡੇ 23 : ਸਰੀਰ ਧਾਰਿਕੈ ਅਉਤਾਰ ਧਾਰਿਆ ਹੈ ਸੋ।
2. ਖਰੜਾ ਜ਼ੁੱਟ ਅ 2.1, ਅ 2.2, ਅ 2.3; ਬਸਡੇ 23 : ਧਾਰਿਆ।
   ਇਹ ਦੋਵੇਂ ਪਾਠ-ਭੇਦ ਉਕਤ ਖਰੜਿਆਂ ਦੀ ਆਪਸੀ ਸਾਂਝ ਦਰਸਾਉਣ ਵਾਲੀ ਚੋਖੇ ਮਹੱਤਵ ਵਾਲੀ ਗਵਾਹੀ ਹੈ। ਬਸਡੇ 23 ੳ-ਵਰਗ ਨਾਲ ਸੰਬੰਧਤ ਹੈ।
3. ਬਸਡੇ 23 : ਕਰਮ।
4. ਖਰੜਾ ਜ਼ੁੱਟ ਅ 2.1, ਅ 2.2 : ਪ੍ਰਕਾਸ।

ਸਲੋਕ

[1]ਸਰਗੁਣ ਨਿਰਗੁਣੁ ਨਿਰੰਕਾਰ ਸੁੰਨ ਸਮਾਧੀ ਆਪ।
ਆਪਨ ਕੀਆ ਨਾਨਕਾ ਆਪੇ ਹੀ ਫਿਰ ਜਾਪ[1]।

ਓਹੀ ਮਹਾਰਾਜ ਇਛਿਆ ਕਰਿ ਕੈ ਸਰਗੁਣ ਰੂਪ ਧਾਰਦਾ ਹੈ। ਦੁਸਟਾ ਦਾ ਨਾਸ ਕਰਿ ਕੇ ਨਿਰਇਛਤ ਹੋਇ ਕੇ ਆਪਣੇ ਨਿਰਗੁਣ ਸਰੂਪ ਵਿਚ ਸਮਾਇ ਜਾਂਦਾ ਹੈ। ਜੈਸੇ ਰਾਜਾ ਏਕ ਹੋਤਾ ਹੈ। ਜਿਸ ਸਮੇ ਇਛਾ ਕਰਤਾ ਹੈ ਸਸਤ੍ਰ ਬਸਤ੍ਰ ਪਹਿਰ ਕਰਿ ਦੀਵਾਨ ਵਿਖੇ ਆਏ ਬੈਠਤਾ ਹੈ। ਤੇ ਇਛਾ ਤਿਆਗਤਾ ਹੈ ਤਾਂ ਏਕਲਾ ਸਸਤ੍ਰ ਬਸਤਰੋ ਕੋ ਭੀ ਤਿਆਗ ਕਰਿ ਸਿਹਜਾ ਵਿਖੈ ਸੈਨ ਕਰਤਾ ਹੈ। ਤਾਂ ਜੋ ਉਸ ਕਾ ਨਾਮ ਲੇ ਕੇ[2] ਪੁਕਾਰਤਾ ਹੈ ਤਾਂ ਦੀਵਾਨ ਸਮੈ ਭੀ ਉਸ ਕੀ ਸਹਾਇਤਾ ਕਰਦਾ ਹੈ ਅਰੁ ਸੈਨ ਸਮੇ ਭੀ ਉਠ ਕੈ ਉਸ ਕੀ ਸਹਾਇਤਾ ਕਰਤਾ ਹੈ। ਜੋ ਉਸ ਕੇ ਸੇਵਕ ਹੈਨ ਸੋ ਸਦਾ ਉਸ ਕੀ ਟਹਿਲ ਕਰਦੇ ਹੈਨ।

ਤੈਸੇ ਗੁਰੂ ਨਾਨਕ ਜੀ ਭੀ ਨਾਮ ਦੇ ਉਪਾਸਕ ਹੋਏ ਹੈਨ। ਜਿਸ ਨਾਮ ਕਰ ਕੇ ਸਰਗੁਣ ਭੀ ਸਹਾਇਤਾ ਕਰਤਾ ਹੈ ਅਰੁ ਨਿਰਗੁਣ ਕਾ ਭੀ ਗਿਆਨੁ ਪ੍ਰਾਪਤ ਹੋਤਾ ਹੈ। ਅਰੁ ਸਰਗੁਣ ਨਿਰਗੁਣ ਦੀ ਉਪਾਸਨਾ ਨਾਲੋਂ ਨਾਮ ਕੀ ਉਪਾਸਨਾ ਵਿਸੇਖ ਹੈ। ਜੈਸੇ ਸ੍ਰੀ ਰਾਮ ਜੀ ਸਮੁੰਦ੍ਰ ਥੀਂ ਪਾਰ ਉਤਰਨ ਲਗੇ ਹੈਨ। ਤਾਂ ਓਹੁ ਕਰਨ ਕਾਰਨ ਹੈਸਨ। ਜੇ ਚਾਹਨ ਤਾਂ ਸਮੁੰਦ੍ਰ ਭੀ ਸੁਕਾਇ ਲੈਂਦੇ। ਪਰੁ ਓਨਾ ਨੇ ਵਿਚਾਰਿਆ ਜੋ ਅਸਾਂ ਨੂ ਕਿਨਾਂ ਵਿਰਲਿਆਂ ਮਿਲਣਾ ਹੈ। ਅਰੁ ਨਾਮ ਕਰਿ ਕੈ ਅਨੇਕ ਦਾ ਕਲਿਆਣੁ ਹੋਂਦਾ ਹੈ। ਤਾਂ ਤੇ ਨਾਮ ਦਾ ਮਹਾਤਮ ਆਪ ਥੋਂ ਵਿਸੇਖ ਕੀਤਾ। ਜੋ ਪਰਬਤਾ ਤੇ ਨਾਮ ਲਿਖ ਕੇ ਆਪ ਪਾਰ ਉਤਰੇ। ਸਰਗੁਣ ਥੋਂ ਤਾਂ ਨਾਮ ਇਸ ਪ੍ਰਕਾਰ ਵਿਸੇਖ ਹੈ। ਬਹੁਰੋ ਨਾਮੁ ਨਿਰਗੁਣ ਥੀਂ ਭੀ ਵਿਸੇਖ ਹੈ। ਨਿਰਗੁਣ ਥੀ ਵਿਸੇਖ ਇਸ ਪ੍ਰਕਾਰ ਹੈ ਜੋ ਸਤਿ ਚਿਤ ਅਨੰਦ ਰੂਪ ਸਰੀਰਾਂ ਦੇ ਅੰਤਰ ਬਾਹਰ [3]ਕਰ ਬਿਆਪਿਆ ਹੂਆ ਹੈ। ਪਰੁ ਨਾਮ ਕੇ ਉਚਾਰਨ ਬਿਨਾਂ ਅੰਤਹਕਰਣ ਸੁਧ ਨਹੀਂ ਹੋਤਾ। ਤਾਂ ਤੇ ਜੀਆ ਨਰਕਾਂ ਨੂ ਚਲੇ ਜਾਤੇ ਹੈ। ਜਿਨਾਂ ਨੇ ਨਾਮ ਕਾ ਉਚਾਰਣ ਕੀਆ ਹੈ ਓਨਾ ਦੇ ਅੰਤਹਕਰਣ ਸੁਧ ਹੋਏ ਹੈਨ। ਗਿਆਨ ਦੀ ਪ੍ਰਾਪਤਿ ਹੋਈ ਹੈ। ਇਸ ਕਰ ਕੇ ਜਨਮ ਮਰਨ ਓਨਾ ਦਾ ਕਟਿਆ ਗਇਆ। ਤਾਂ ਤੇ ਨਿਰਗੁਣ ਸਰਗੁਣ ਥੀਂ ਨਾਮੁ ਵਿਸੇਖ ਹੈ।

ਤਾਂ ਓਨਾ ਨੇ ਅਰਦਾਸ ਕੀਤੀ ਜੀ ਸਚੇ ਪਾਤਸਾਹ ਹਨੂਮਾਨ ਤਾਂ ਸਮੁੰਦ੍ਰ ਥੀਂ ਕੂਦ ਕੈ ਲੰਘ ਗਇਆ ਹੈਸੀ। ਤਾਂ ਬਚਨੁ ਹੋਇਆ ਹਨੁਮਾਨ ਤਾਂ ਨਾਮ ਦੇ ਜਪਣ ਵਾਲਾ ਹੈਸੀ। ਤੇ ਨਾਲੇ ਸਮੁੰਦ੍ਰਨਾ ਲੈ ਗਇਆ ਹੈਸੀ। ਸੁਮੁੰਦ੍ਰਨੇ ਤੇ ਰਾਮ ਦਾ ਨਾਮੁ ਲਿਖਿਆ ਹੋਇਆ ਹੈਸੀ ਇਸ ਕਰ ਕੇ ਕੂਦ ਗਇਆ [4]ਜੋ ਨਾਮ[4] ਦਾ ਮਹਾਤਮ ਸਭ

---

1. *ਸ਼ੁੱਧ ਪਾਠ ਹੈ:* ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥੧॥
*(ਗਉੜੀ ਸੁਖਮਨੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 290)*
2. ਸਿਰੈਲਾ 7077 : ਕਰਿ ਕੇ।
3. ਖਰੜਾ ਜੁੱਟ ਅ 2.1, ਅ 2.2, ਅ 2.3; ਬਸਡੇ 23 : ਇਸ ਕਰਿ।
4. ਖਰੜਾ ਜੁੱਟ ਅ 2.1, ਅ 2.2, ਅ 2.3; ਬਸਡੇ 23 : ਸੋ ਇਸ ਵਾਸਤੇ ਨਾਮ।

ਥੋਂ ਵਿਸੇਖ ਹੈ। ਤੇ ਦੂਸਰਾ ਇਸਦਾ ਏਹੁ ਪਰੋਜਨ ਹੈ ਜੋ ਗਿਆਨ ਵਿਖੇ ਜਗਤ ਥੋਂ ਉਲੰਘਣ ਦੀ ਸਮਰਥਾ ਹੈ।

ਤਾਂ ਬਚਨੁ ਹੋਇਆ ਕੂਦ ਕੇ ਲੰਘਣ ਦੀ ਸਮਰਥਤਾ ਥੋੜਿਓਂ ਪਾਸ ਹੋਤੀ ਹੈ। ਤੇ ਪੁਲ ਕੇ ਉਪਰ ਨਿਰਬਲ ਸਬਲ ਸਭ ਉਤਰ ਜਾਤੇ ਹੈ। ਤੈਸੇ ਜੋ ਸਰਬ ਵਿਖੇ[1] ਕੌ ਨਿਰਸ ਕਰਿ ਜਾਣੇ ਤੇ ਗਿਆਨੁ ਕਾ ਅਭਿਆਸੁ ਕਰੇ ਸੋ ਵਿਰਲੇ ਹੀ ਹੈਨ। ਅਰੁ ਭਗਤਿ ਕਰਿ ਕੇ ਪਾਪੀ ਪੁੰਨੀ ਅਨੇਕਾਂ ਕਾ ਉਧਾਰੁ ਹੋਤਾ ਹੈ। ਤਾਂ ਤੇ ਤੁਸੀਂ ਭੀ ਪ੍ਰਮੇਸਰ ਕਾ ਭਜਨੁ ਕਰਨਾ। ਅਰੁ ਸਾਧ ਸੰਗਤਿ ਕੀ ਸਰਣਿ ਰਹਿਣਾ। ਤਾਂ ਤੇ ਓਹੁ ਸਿਖ ਸਦਾ ਗੁਰੂ ਕੀ ਸਰਣੀ ਰਹਿਣ ਕਥਾ ਕੀਰਤਨੁ ਸੁਣਨ। ਜਿਸ ਸਮੇ ਇਕੰਤ ਹੋਨ ਤਾਂ ਨਾਮੁ ਕਾ ਭਜਨੁ ਕਰਨ। ਏਸੇ ਕਰਿ ਓਨਾ ਦਾ ਕਲਿਆਣੁ ਹੋਆ।੬੯।

## ਸਾਖੀ ਹੋਰੁ ਚਲੀ

ਭਾਈ ਮੂਲਾ ਤੇ ਭਾਈ ਸੂਜਾ ਧਾਵਣੇ ਤੇ ਭਾਈ ਚੰਦੂ ਚਉਝੜੁ ਭਾਈ ਰਾਮਦਾਸੁ ਭੰਡਾਰੀ ਭਾਈ ਬਾਲਾ ਤੇ ਭਾਈ ਸਾਂਈ ਦਾਸੁ ਗੁਰੂ ਅਰਜਨ ਜੀ ਦੀ ਸਰਣਿ ਆਏ। ਤਾਂ ਓਨਾ ਅਰਦਾਸ ਕੀਤੀ ਜੀ ਗਰੀਬ ਨਿਵਾਜ ਏਹੁ ਜੋ ਜੀ ਕਰਮ ਕਰਦੇ ਹੈਨ। ਤੇ ਧਰਮ ਰਾਇ ਦੇ ਪਾਸ ਪਾਪਾਂ ਤੇ ਪੁੰਨਾਂ ਦਾ ਲੇਖਾ ਹੁੰਦਾ ਹੈ। ਤਾਂ ਪਾਪਾਂ ਤੇ ਪੁੰਨਾਂ ਦਾ ਨਿਆਰਾ ਨਿਆਰਾ ਫਲੁ ਹੁੰਦਾ ਹੈ। ਕੇ ਲੇਖਾ ਪਾਪਾਂ ਤੇ ਪੁੰਨਾਂ ਦਾ ਕਰਿ ਕੈ ਜਿਸ ਕੇ ਪੁੰਨ ਵਿਸੇਖ ਹੋਵਨ ਤੇ ਪਾਪ ਘਟ ਹੋਵਨ ਤਾਂ ਪਾਪ ਵਿਚੋਂ ਕਟਿ ਕੈ ਤੇ ਵਿਸੇਖ ਪੁੰਨ ਦਾ ਲੇਖਾ ਓਨਾ ਨੂ ਸੁਖ ਮਿਲਦਾ ਹੈ। ਏਹ ਅਸਾਨੂ ਨਿਰਨੇ ਕਰ ਕੇ ਦਸੋ।

ਤਾਂ ਬਚਨੁ ਹੋਆ ਚਾਰ ਪ੍ਰਕਾਰ ਕੇ ਸਿਖ ਹੈਨ। ਇਕ ਸਹਿਕਾਮ ਕਰਮੀ[2] ਹੈਨ। ਇਕ ਨਿਹਕਾਮ ਕਰਮੀ[3] ਹੈਨ। ਇਕ ਉਪਾਸਨਾ ਵਾਲੇ ਹੈਨ। ਤੇ ਇਕ ਗਿਆਨੀ ਹੈਨ। ਤੁਸੀਂ ਕਿਸ ਦੀ ਵਾਰਤਾ ਪੁਛਦੇ ਹੋ। ਤਾ ਓਨਾ ਅਰਦਾਸ ਕੀਤੀ ਜੀ ਅਸਾਨੂ ਚੌਂਹਾਂ ਦੀ ਕਥਾ ਕਿਰਪਾ ਕਰਿ ਕੈ ਦਸੀਐ।

ਤਾਂ ਬਚਨੁ ਹੋਇਆ ਜੈਸੇ ਰਾਜੇ ਕੀ ਚਾਰ ਪ੍ਰਕਾਰ ਪ੍ਰਜਾ ਹੋਤੀ ਹੈ। ਏਕ ਭਾਵਲੀ ਕੇ ਵੰਡ ਦੇਵਣੇ ਵਾਲੇ ਹੋਤੇ ਹੈ। ਸੋ ਸਦੀਵ ਹੀ ਉਸ ਕੇ ਬੀਚ ਮੁਹਾਸਲੁ ਹੋਤਾ ਹੈ ਤਾਂ ਦਾਣੇ ਸੇ ਦਾਣਾ ਬਾਂਟ ਲੇਤਾ ਹੈ। ਜੋ ਕਛੁ ਖਿਆਨਤ ਕਰੈ ਤਾਂ ਡੰਡ ਉਸ ਕਉ ਦੇਤਾ ਹੈ। ਅਰੁ ਏਕ ਪਟਈ ਹੋਤੇ ਹੈਨ। ਉਨ ਕੇ ਪਿਛੇ ਛੇਮਾਹੀ ਆਦਮੀ ਆਵਤਾ ਹੈ। ਓਹੁ ਪਟਾ ਭਰ ਦੇਤੇ ਹੈ। ਅਰੁ ਇਕ ਸੌਗਾਤੀ ਹੋਤੇ ਹੈ। ਸਰਹਦਾਂ ਕੇ ਉਪਰ ਰਹਿਣੇ ਵਾਲੇ ਹੋਤੇ ਹੈ। ਓਹੁ ਬਾਜ ਘੋੜਾ ਸਉਗਾਤ ਦੇ ਦੇਤੇ ਹੈ। ਅਰੁ ਮੁਲਖ ਪਏ ਖਾਤੇ ਹੈ। ਚੌਥੇ ਮਾਫੀ ਹੋਤੇ ਹੈ। ਸਾਥ ਹੀ ਮੁਲਖ ਖਾਤੇ ਹੈ। ਅਰੁ ਪਾਤਿਸਾਹ ਕੇ ਸਾਥ ਚੜਤੇ ਹੈ ਤਾਂ ਖਾਵਣੇ ਕਉ ਭੀ ਲੇਤੇ ਹੈ। ਸਾਥ ਹੀ ਹੁਕਮ ਕਰਤੇ ਹੈ। ਤੈਸੇ ਹੀ ਮਹਾਰਾਜ ਕੀ ਚਾਰ ਪ੍ਰਕਾਰ ਕੀ ਸ੍ਰਿਸਟਿ ਹੈ। ਏਕ ਸਹਿਕਾਮੀ ਹੈ। ਜੋ ਸਦਾ ਕੂੜ ਕੁਸਤ ਅਪਣੀ ਕਿਰਿਆ ਮਹਿ ਲਗੇ ਰਹਿਤੇ ਹੈ। ਅਰੁ ਜੋ ਕੁਛੁ ਤੀਰਥ ਬ੍ਰਤ ਪੁੰਨ ਦਾਨ ਕਰਤੇ ਹੈ

1. ਖਰੜਾ ਜੁੱਟ ਅ 2.1, ਅ 2.2, ਅ 2.3 ਬਸਡੋ 23 : ਵਿਖਿਆ/ਬਿਖਿਆ।
2. ਪ੍ਰੋਪ੍ਰੀਸਿੰਘ 46; ਨਿਸੰ 37 : ਕਰਮ।
3. ਖਰੜਾ ਜੁੱਟ ਅ 2.1, ਅ 2.2, ਅ 2.3 : ਸਿਓ।

ਤੋ ਕਾਮਨਾ ਲੀਏ ਕਰਤੇ ਹੈ। ਹਮ ਕੋ ਅਮਕੇ ਬ੍ਰਤ ਕਾ ਅਮਕਾ ਫਲੁ ਹੋਵੈ। ਤਾਂ ਉਨਾ ਕੇ ਉਪਰ ਧਰਮ ਰਾਇ ਕਾ ਸਦਾ ਡੰਡਾ ਰਹਿਤਾ ਹੈ। ਤਿਨ ਕੇ ਪਾਪੋ ਕਾ ਫਲੁ ਭਿੰਨ ਭਿੰਨ ਪ੍ਰਾਪਤ ਹੋਤਾ ਹੈ। ਅਰੁ ਪੁੰਨੋ ਕਾ ਫਲੁ ਭਿੰਨ ਭਿੰਨ ਭੋਗਤੇ ਹੈਂ।

ਅਤੇ ਜੋ ਨਿਹਕਾਮ ਕਰਮੀ ਹੈਨ ਸੋ ਪੁੰਨ ਅਰੁ ਧਰਮ ਪ੍ਰਸੰਨ ਹੋਇ ਕੇ ਕਰਤੇ ਹੈ। ਤੇ ਪਾਪ ਸੁਭਾਵਕ ਉਨ ਕੇ ਹੋਤੇ ਹੈ। ਤਾਂ ਓਨਾ ਕਾ ਪਾਪ ਪੁੰਨਾ ਕਾ ਲੇਖਾ ਏਕਠਾ ਕਰ ਕੇ ਜੇ ਪੁੰਨ ਹੋਤੇ ਹੈ ਬਹੁਤੇ ਤੌ ਪਾਪ ਵਿਆੜ ਕਰ ਪੁੰਨ ਭੁਗਾਈਤੇ ਹੈ। ਅਰੁ ਪਾਪ ਬਹੁਤੇ ਹੋਤੇ ਹੈ ਤਾਂ ਪੁੰਨ ਵਿਆੜ ਕੇ ਪਾਪ ਭੁਗਾਈਤੇ ਹੈ। ਪੁੰਨ ਓਨਾ ਦੇ ਬਲੀ ਹੈ ਤੇ ਪਾਪ ਨਿਬਲ ਹੈ। ਤੇ ਜੋ ਉਪਾਸਕ ਮਹਾਰਾਜ ਕੇ ਹੈ ਸੋ ਤੋ ਪਾਪ ਸਰਧਾ ਕਰਿ ਕੇ ਕਰਤੇ ਹੀ ਨਹੀ। ਤੇ ਅਵਸਮੇਵ ਕੋਈ ਪਾਪ ਉਨ ਸੇ ਹੋਤਾ ਹੈ। ਅਰੁ ਧਰਮੁ ਸਦਾ ਰੁਚ ਕੇ ਕਰਤੇ ਹੈ। ਜੋ ਪਾਪ ਕੋਈ ਤੁਛ ਹੋਤਾ ਹੈ ਸੋ ਵਿਆੜ ਕੇ ਸਦਾ ਮਹਾਰਾਜ ਕੇ ਨਿਕਟਿਵਰਤੀ ਰਹਿਤੇ[1] ਹੈਂ। ਅਰੁ ਫੇਰ ਭੀ ਅਉਤਾਰ ਧਾਰਤੇ ਹੈ। ਤਾਂ ਮਹਾਰਾਜ ਦੀ ਭਗਤਿ ਕਰਿ ਕੇ ਗਿਆਨ ਕੋ ਪ੍ਰਾਪਤ ਹੋ ਕੇ ਜਨਮੁ ਮਰਨੁ ਤੇ ਰਹਿਤ ਹੋਤੇ ਹੈਂ। ਜੋ ਸਹਕਾਮੀ ਹੋਤੇ ਹੈਨ ਤਾਂ ਪ੍ਰਿਥਮੇ ਸਵਰਗਾਂ ਨੂ ਭੋਗ ਕੇ ਬਹੁੜੇ ਧਨਵਾਨ ਦੇ ਘਰ ਉਤਪਤ ਹੋਤੇ ਹੈਂ। ਫੇਰ ਸਾਧ ਸੰਗਤ ਨੂ ਪ੍ਰਾਪਤਿ ਹੋ ਕੇ ਮੁਕਤ ਹੋਤੇ ਹੈ। ਜੋ ਨਿਹਕਾਮੁ ਹੋਵੈ ਤਾਂ ਫੇਰ ਸਾਧਾਂ ਸੰਤਾ ਦੇ ਘਰ ਔਤਾਰ ਲੈ ਕੇ ਫੇਰ ਭਗਤਿ ਨੂ ਲਗਦੇ ਹੈਨ। ਓਨਾ ਦਾ ਉਧਾਰੁ ਹੁੰਦਾ ਹੈ। ਏਹੁ ਉਪਾਸਨਾ ਦਾ ਫਲੁ ਹੈ। ਜੈਸੇ ਸੌਗਾਤ ਵਾਲਾ ਘੋੜਾ ਤੇ ਬਾਜ ਦੇ ਕੈ ਮੁਲਖ ਆਪ ਖਾਂਦਾ ਹੈ ਤੈਸੇ ਭਜਨ ਕਰ ਕੈ ਸੁਖੀ ਰਹਿਦਾ ਹੈ।

ਜੋ ਗਿਆਨੀ ਹੈਨ ਓਨਾ ਸਰੀਰਾਂ ਨੂ ਭੀ ਮਿਥਿਆ ਜਾਤਾ ਹੈ। ਤੇ ਕਰਮਾਂ ਨੂ ਭੀ ਝੂਠਾ ਜਾਤਾ ਹੈ। ਜੈਸੇ ਸੂਰਜ ਕੇ ਨਿਕਟ ਅੰਧਕਾਰ ਨਹੀ ਜਾਤਾ ਤੈਸੇ ਓਨਾ ਕੇ ਨਿਕਟਿ ਕਰਮ ਨਹੀਂ ਜਾਤੇ। ਓਹੁ ਸਦਾ ਜੀਵਨ ਮੁਕਤ ਹੈਨ। ਤਾਂ ਓਨਾ ਅਰੁਦਾਸ ਕੀਤੀ ਜੀ ਸਚੇ ਪਾਤਿਸਾਹਿ ਓਨਾ ਦੇ ਪਾਪ ਪੁੰਨ ਭੋਗ ਦਿਤੇ ਬਿਨਾਂ ਕਹਾਂ ਜਾਤੇ ਹੈਨ। [[2]ਤਾਂ ਬਚਨ ਹੋਇਆ[2]] ਜੌਨਸੇ ਉਨ ਕੀ ਸੇਵਾ ਪੂਜਾ ਕਰਤੇ ਹੈਨ ਓਨਾ ਦੇ ਪੁੰਨਾਂ ਨੂ ਲੈ ਕੇ ਸੁਖ ਭੋਗਦੇ ਹੈਨ। ਜੋ ਓਨਾ ਦੀ ਨਿੰਦਾ ਦਖਾਉ ਕਰਦੇ ਹੈਨ ਓਨਾ ਦੇ ਪਾਪਾਂ ਨੂ ਲੈ ਕੇ ਨਰਕਾਂ ਦੇ ਦੁਖ ਭੋਗਤੇ ਹੈਨ। ਜੈਸੇ ਮੁਸਾਹਿਬ ਪਾਤਸਾਹ ਦੇ ਮੁਲਖੁ ਇਨਾਮੀ ਖਾਂਦੇ ਹੈਨ। [[3]ਤੈਸੇ ਗਿਆਨੀ ਜੀਵਨ ਮੁਕਤ ਹੋਇ ਕੈ ਵਿਚਰਤੇ ਹੈਨ[3]] ।੭੦।

---

1. ਖਰੜਾ ਜੁੱਟ ਅ 2.1, ਅ 2.2, ਅ 2.3: ਰਹਿਤਾ।
2. ਖਰੜਾ ਜੁੱਟ ਅ 3.2; ਬਸਡੇ 23: ਭਾਈ ਜੀ ਕਹਿਆ।
3. ਦੋਵਾਂ ਵਰਗਾਂ ਦੇ ਪ੍ਰਮੁੱਖ ਖਰੜਿਆਂ ਵਿਚ ਪਾਠ ਇਸ ਤਰ੍ਹਾਂ ਹੈ:

"ਤਾ ਓਨਾ ਅਰੁਦਾਸ ਕੀਤੀ ਜੀ ਸਚੇ ਪਾਤਿਸਾਹਿ ਓਨਾਂ ਦੇ ਪਾਪ ਪੁੰਨ ਭੋਗ ਦਿਤੇ ਬਿਨਾ ਕਹਾ ਜਾਤੇ ਹੈਨ ਤੈਸੇ ਗਿਆਨੀ ਜੀਵਨ ਮੁਕਤਿ ਹੋ ਕੇ ਵਿਚਰਤੇ ਹੈਨ। ਜੌਨਸੇ ਉਨ ਕੀ ਸੇਵਾ ਪੂਜਾ ਕਰਤੇ ਹੈਨ ਓਨਾ ਦੇ ਪੁੰਨਾ ਨੁ ਲੈ ਕੇ ਸੁਖ ਭੋਗਦੇ ਹੈਨ। ਜੋ ਓਨਾ ਦੀ ਨਿੰਦਾ ਦਖਾਉ ਕਰਦੇ ਹੈਨ ਓਨਾ ਦੇ ਪਾਪਾ ਨੂ ਲੈ ਕੇ ਨਰਕਾ ਦੇ ਦੁਖ ਭੋਗਤੇ ਹੈਨ। ਜੈਸੇ ਮੁਸਾਹਿਬ ਪਾਤਸਾਹ ਦੇ ਮੁਲਖੁ ਇਨਾਮੀ ਖਾਂਦੇ ਹੈਨ।"

ਉਪਰੋਕਤ ਪਾਠ ਵਿਚ ਵਿਗਾੜ ਆਸਾਨੀ ਨਾਲ ਤਾੜਿਆ ਜਾ ਸਕਦਾ ਹੈ। (ੳ) ਤੈਸੇ ਗਿਆਨੀ ਜੀਵਨ ਮੁਕਤਿ ਹੋ ਕੇ ਵਿਚਰਤੇ ਹੈਨ, ਗੁਣਵਾਚਕ ਉਪ-ਵਾਕ ਹੈ ਜੋ ਟਾਕਰਾ ਜਾ ਤੁਲਨਾ ਦਾ

## ਸਾਖੀ ਹੋਰੁ ਚਲੀ

ਬਿਸਨੂ ਬੀਬੜਾ ਤੇ ਸੁੰਦਰ ਮਾਛੀ ਗੁਰੂ ਅਰਜਨ ਜੀ ਦੇ ਹਜੂਰ ਆਏ। ਅਸਾਡਾ ਉਧਾਰੁ ਕੀਜੈ। ਬਚਨੁ ਹੋਇਆ ਸੁੰਦਰ ਤੂ ਹਜੂਰ ਲਕੜੀਆਂ ਲਿਆਇਆ ਕਰੁ। ਨਾਲੇ ਪਾਣੀ ਦੀਆ ਮਸਕਾਂ ਲਿਆਇਆ ਕਰੁ। ਤੇ ਬਿਸਨੂ ਨੂ ਆਗਿਆ ਹੋਈ ਪਿਛਲੀ ਰਾਤੀਂ [1]ਸਿਖਾਂ ਨੂ ਪਾਣੀ ਗਰਮ ਕਰ ਕੈ[1] ਇਸਨਾਨ ਕਰਾਇਆ ਕਰ। ਤੇ ਪੈਰਾਂ ਸਿਖਾਂ ਦੇ ਦੀ ਮੈਲੁ ਧੋਤਾ ਕਰੁ। ਤਾਂ ਓਨਾ ਦਾ ਉਧਾਰੁ ਏਸੇ ਕਰੁ ਹੋਇਆ।੭੧।

### ਪਉੜੀ ਬੀਸਵੀ

ਜਟੂ ਭਾਨੂ ਤੀਰਥਾ ਚਾਇ ਚਈਲੇ ਚਢੇ ਚਾਰੇ।
ਸਣੇ ਨਿਹਾਲੂ[2] ਜਾਣੀਅਨਿ ਸਨਮੁਖ ਸੇਵਕ ਗੁਰੂ ਪਿਆਰੇ।
ਸੇਖੜ ਸਾਧ ਵਖਾਣੀਐ ਨਾਉ ਭੁਲੂ ਸਿਖ ਸੁਚਾਰੇ।
ਜਟੂ ਭੀਵਾ ਜਾਣੀਅਨਿ ਮਹਾਪੁਰਖੁ ਮੂਲਾ ਪਰਵਾਰੇ।
ਚਤੁਰ ਦਾਸ ਮੂਲਾ ਕਪੂਰ ਹਾੜੂ ਗਾੜੂ ਵਿਜ ਵਿਚਾਰੇ।
ਫਿਰਣਾ ਬਹਿਲੁ ਵਖਾਣੀਐ ਜੇਠਾ ਚੰਗਾ ਕੁਲ ਨਿਸਤਾਰੇ।
ਵਿਸਾ[3] ਗੋਪੀ ਤੁਲਸੀਆ ਭਾਰਦੁਆਜੀ ਸਨਮੁਖ ਸਾਰੇ।
ਵਡਾ ਭਗਤੁ ਹੈ ਭੀਅੜਾ ਗੋਇੰਦ ਘੇਈ ਗੁਰੂ ਦੁਆਰੇ।
ਸਤਿਗੁਰ ਪੂਰੇ ਪਾਰ ਉਤਾਰੇ।੭੨।

---

☛ ਜ਼ਾਹਿਰ ਕਰ ਰਿਹਾ ਹੈ: (ਅ) ਇਸ ਤੋਂ ਪਹਿਲਾਂ ਆਉਣ ਵਾਲਾ ਵਾਕ ਸਵਾਲੀਆ ਹੈ ਜਿਸ ਨਾਲ ਇਹ ਮੇਲ ਨਹੀਂ ਖਾਂਦਾ: (ੲ) ਪਾਠ ਦਾ ਅਖ਼ੀਰਲਾ ਵਾਕ ਵਿਸ਼ੇਸ਼ਣੀ ਹੈ ਪਰ ਅਧੂਰਾ ਹੈ।

ਜੇਕਰ ਬਲ ਦਿੱਤੇ ਵਾਕ ਨੂੰ ਟੁੱਕ ਕੇ ਅਖ਼ੀਰਲੇ ਵਾਕ ਨਾਲ ਜੋੜ ਦਿੱਤਾ ਜਾਵੇ ਤਾਂ ਨਾ ਕੇਵਲ ਵਿਆਕਰਨੀ ਦੋਸ਼ ਤੋਂ ਛੁਟੀ ਹੁੰਦੀ ਹੈ ਸਗੋਂ ਪਾਠ ਭੀ ਅਰਥ-ਭਰਪੂਰ ਤੇ ਸਹੀ ਹੋ ਜਾਂਦਾ ਹੈ। ਅਨੁਮਾਨ ਇਹ ਹੈ ਕਿ ਮੁੱਢਲੇ ਪੜਾਅ ਉੱਤੇ ਉਤਾਰਾ ਕਰਦਿਆਂ ਕਿਸੇ ਲਿਖਾਰੀ ਤੋਂ ਅੰਤਿਮ ਵਾਕ ਨਕਲਾਉਣੋਂ ਰਹਿ ਗਿਆ ਜੋ ਬਾਅਦ ਵਿਚ ਹਾਸ਼ੀਏ ਵਿਚ ਦਰਜ ਕੀਤਾ। ਪਰ ਨਿਸ਼ਾਨੀ ਦੇਣ ਵਿਚ ਅਣਗਹਿਲੀ ਜਾਂ ਗ਼ਲਤੀ ਹੋ ਗਈ, ਅਤੇ ਅੰਤ ਵਾਲਾ ਵਾਕ ਅਪ੍ਰਸੰਗਕ ਥਾਂ 'ਤੇ ਜੁੜ ਗਿਆ। ਮਗਰੋਂ ਮੱਖੀ-ਤੇ-ਮੱਖੀ ਮਾਰ ਲਿਖਾਰੀ ਇਸ ਪਾਠ ਨੂੰ ਜਿਉਂ ਦਾ ਤਿਉਂ ਨਕਲਾਉਂਦੇ ਰਹੇ। ਜੇ ਕਿਸੇ ਉਤਾਰਕ ਨੂੰ ਅਸੰਗਤੀ ਨਜ਼ਰ ਆਈ ਤਾਂ ਉਸ ਨੇ 'ਤੈਸੇ' ਨੂੰ ਕੈਸੇ ਵਿਚ ਬਦਲ ਕੇ ਵਾਕ ਨੂੰ ਪ੍ਰਸ਼ਨਵਾਚਕ ਰੂਪ ਦੇ ਕੇ ਬੁੱਤਾ ਸਾਰ ਲਿਆ।

ਅ 2.2 ਦੇ ਖਰੜਿਆਂ, ਗੁਨਾਦੇ 436, ਬਸਡੇ 23 ਅਤੇ ਸਿਰੈਲਾ 751 ਵਿਚ ਚਰਚਤ ਵਾਕ ਗ਼ਲਤ ਅਤੇ ਸਹੀ ਦੋ ਥਾਵਾਂ ਉੱਤੇ ਦਰਜ ਕੀਤਾ ਮਿਲਦਾ ਹੈ। 751 ਦੇ ਨਿਘੋਚੀ ਉਤਾਰਕ ਨੇ ਅਕਲ ਤੋਂ ਕੰਮ ਲੈਂਦਿਆਂ ਬਾਅਦ ਵਿਚ ਅੰਦਰਲੇ ਵਾਕ ਉੱਤੇ ਹੜਤਾਲ ਫੇਰ ਦਿੱਤੀ। ਇਸ ਤਰ੍ਹਾਂ ਪਾਠ ਦਰੁਸਤ ਹੋ ਗਿਆ, ਇਸ ਤੋਂ ਨਕਲਾਏ ਖਰੜੇ ਜਿਵੇਂ ਸੈਸਲਾ 2949 ਸ਼ੁੱਧ ਪਾਠ ਵਾਲੇ ਹਨ।

ਬਸਡੇ 23 ਦੇ ਉਤਾਰਕ ਨੇ ਅੰਦਰਲੇ ਵਾਕ ਨਾਲ ਛੇੜ ਛਾੜ ਕਰ ਕੇ ਉਸ ਨੂੰ ਕਰੂਪ ਬਣਾ ਦਿੱਤਾ। ਬੇਸ਼ਕ, ਇਸ ਖਰੜੇ ਦਾ ਉਤਾਰਕ 751 ਦੇ ਉਤਾਰਕ ਜਿੰਨਾ ਚਤੁਰ ਅਤੇ ਡੂੰਘੀ ਨੀਝ ਦਾ ਮਾਲਕ ਨਹੀਂ। ਵੇਖੋ, *ਸਿੱਖਾਂ ਦੀ ਭਗਤਮਾਲਾ*, ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ, 1964, ਪੰਨਾ 86.

1. ਬਸਡੇ 23; ਨਿਸੰ 37: ਪਾਣੀ ਗਰਮ ਕਰ ਕੇ ਸਿਖਾਂ ਨੂੰ।
2. ਖਰੜਾ ਜੁੱਟ ਅ 1.1: ਨਿਹਾਲੇ।
3. ਖਰੜਾ ਜੁੱਟ ਅ 1.1, ਅ 2.2: ਵੇਸਾ।

## ਸਾਖੀ ਹੋਰੁ ਚਲੀ

ਭਾਈ ਜਟੂ ਭਾਈ ਭਾਨੂ ਭਾਈ ਤੀਰਥਾ ਤੇ ਭਾਈ ਨਿਹਾਲੂ ਚਾਰੇ ਜਾਤ ਦੇ ਚਢੇ ਗੁਰੂ ਅਰਜਨ ਜੀ ਦੇ ਹਜੂਰ ਆਏ। ਤੇ ਅਰਦਾਸ ਕੀਤੀ ਗਰੀਬ ਨਿਵਾਜ ਇਕ ਥੇ ਤੇਰਾ ਬਚਨ ਹੈ

[1]ਕਰੈ ਕਰਾਵੈ ਆਪੇ ਆਪਿ
ਮਾਨਖ ਕੈ ਕਛੁ ਨਾਹੀ ਹਾਥ[1]।

ਤੇ ਇਕ ਥੇ ਤੇਰਾ ਬਚਨੁ ਹੈ

[2]ਜੇਹਾ ਬੀਜੈ ਸੋ ਲੁਣੈ ਕਰਮ ਦਾ ਖੇਤ।
ਅਕਿਰਤਿਘਣਾ ਹਰਿ ਵਿਸਰਿਆ ਜੂਨੀ ਭਰਮੇਤੁ[2]

ਜੇ ਤਾਂ ਆਪ ਹੀ ਕਰਦਾ ਕਰਾਂਵਦਾ ਹੈ ਤਾਂ ਅਸੀਂ ਭਾਵੈਂ ਕੁਝ ਕਰੀਐ ਅਸਾਨੂ ਕੀ ਦੋਸੁ ਹੈ। ਤੇ ਜੇ ਕਰਮਾਂ ਦਾ ਫਲੁ ਅਸਾਂ ਭੋਗਣਾ ਹੈ ਤਾਂ ਕਰਮ ਵੀਚਾਰ ਕੈ ਕੀਚੈ। ਅਸੀਂ ਕੌਨੁ ਬਚਨੁ ਮੰਨੀਐ ਅਰ ਕੌਨ ਨ ਮੰਨੀਐ। ਤਾਂ ਬਚਨੁ ਹੋਆ ਜੋ ਗੁਰਾਂ ਦੇ ਗਿਰੰਥ ਜੀ ਵਿਚ ਸਭਣਾ ਅਧਿਕਾਰਾਂ ਦੇ ਬਚਨੁ ਹੈਨ। ਤੇ ਗੁਰੂ ਕੇ ਸਿਖ ਭੀ ਸਭਣਾ ਅਧਿਕਾਰਾਂ ਦੇ ਹੈਨ। ਇਕ ਕਰਮਾਂ ਦੇ ਅਧਿਕਾਰੀ ਹੈਨ। ਇਕ ਉਪਾਸਨਾ ਦੇ ਅਧਿਕਾਰੀ ਹੈਨ। ਇਕ ਗਿਆਨ ਦੇ ਅਧਿਕਾਰੀ ਹੈਨ। ਤੇ ਜੇਹੜੇ ਤਾਂ ਕਰਮਾਂ ਦੇ ਅਧਿਕਾਰੀ ਹੈਨ ਓਨਾ ਪ੍ਰਤਿ ਤਾਂ ਏਹੁ ਵਚਨੁ ਹੈਨ। ਜੇਹਾ ਬੀਜੈ ਸੋ ਲੁਣੈ ਕਰਮ ਦਾ ਖੇਤੁ। ਜੇਹੜੇ ਉਪਾਸਨਾ ਦੇ ਅਧਿਕਾਰੀ ਹੈਨ ਓਨਾ ਪ੍ਰਤਿ ਏਹੁ ਬਚਨੁ ਹੈਨ। ਕਰੇ ਕਰਾਵੈ ਆਪੇ ਆਪਿ। ਜੋ ਗਿਆਨ ਦੇ ਅਧਿਕਾਰੀ ਹੈਨ ਤਿਨਾਂ ਪ੍ਰਤ ਏਹੁ ਬਚਨੁ ਹੈਨ

ਘਟਿ ਘਟਿ ਅੰਤਰਿ ਸਰਬ ਨਿਰੰਤ੍ਰ ਹਰਿ ਏਕੋ ਪੁਰਖੁ ਸਮਾਣਾ।

ਜੈਸੇ ਵੈਦ[3] ਦੇ ਘਰਿ ਸਰਬ ਔਖਧੁ ਹੋਤੇ ਹੈਨ। ਗਰਮੀ ਦੇ ਤਾਪ ਦਾ ਸਰਦੀ ਦੇ ਤਾਪ ਦਾ ਠੰਢ[4] ਦੇ ਤਾਪ ਦਾ। ਔਖਧੁ ਭਿੰਨ ਭਿੰਨ ਹੋਤੇ ਹੈ। ਤੈਸੇ ਵੈਦ ਰੋਗੀ ਦੀ ਨਾਟਕਾ ਲਘੀ ਦੇਖ ਕਰਿ ਜੈਸੇ ਤਾਪ ਹੋਤਾ ਹੈ ਤੈਸਾ ਔਖਧੁ ਦੇਤੇ ਹੈ। ਤਾਂ ਰੋਗੁ ਕਟਿਆ ਜਾਤਾ ਹੈ। ਤੇ ਜੋ ਅਜਾਣੂ ਵੈਦ ਹੋਤਾ ਹੈ ਤਾਂ ਰੋਗ ਕਟਿਆ ਨਹੀਂ ਜਾਤਾ। ਰੋਗੀ ਕਾ ਰੋਗ ਔਰ ਹੋਤਾ ਹੈ। ਅਰੁ ਔਖਧ ਔਰ ਕਰਤਾ ਹੈ। ਤੈਸੇ ਸੰਤ ਜਨ ਜੋ ਹੈਨ ਪੁਰਖ ਦੇ ਵਚਨਾਂ ਦੁਆਰੇ ਅਰੁ ਕਰਮ ਦੁਆਰੇ ਪਛਾਨਦੇ ਹੈਨ। ਰਸਨਾ ਦੁਆਰੇ ਹਿਰਦੇ ਕਾ ਮਤੁ ਮਲੂਮ ਹੋਂਦਾ ਹੈ। ਜੈਸੇ ਨਾਟਕਾ ਦੁਆਰੇ ਰੋਗੀ[5] ਕੀ ਪਰੀਖਿਆ ਹੁੰਦੀ ਹੈ। ਅਰੁ ਕਰਮਾਂ ਦੁਆਰੇ ਮਨੁਖ ਕੀ ਪਰੀਖਿਆ ਹੁੰਦੀ ਹੈ। ਜੈਸੇ ਲਘੀ ਦੁਆਰੇ ਰੋਗ ਕੀ

---

1. *ਸ਼ੁੱਧ ਪਾਠ ਹੈ:* ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥
*(ਗਉੜੀ ਸੁਖਮਨੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 281)*
2. *ਸ਼ੁੱਧ ਪਾਠ ਹੈ:* ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ॥
ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ॥੪॥
*(ਜੈਤਸਰੀ, ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 706)*
3. ਖਰੜਾ ਜੁੱਟ ਅ 1.1 : ਵਈਦ।
4. ਖਰੜਾ ਜੁੱਟ ਅ 2.1, ਅ 2.3 : ਕਫ/ਕਾਫੀ/ਕਫਿ।
5. ਖਰੜਾ ਜੁੱਟ ਅ 2.1, ਅ 2.2, ਅ 3.1, ਅ 3.2 : ਰੋਗਾ/ਰੋਗ।

ਪਰੀਖਿਆ ਹੋਂਦੀ ਹੈ ਤੈਸੇ ਸੰਤ ਜਨ ਜਗਿਆਸੀ ਦਾ ਅਗਿਆਨੁ ਕਟਦੇ ਹੈਨ। ਜੈਸਾ ਜਗਿਆਸੀ ਦਾ ਅਧਿਕਾਰ ਦੇਖਦੇ ਹੈਨ ਤੈਸਾ ਉਪਦੇਸੁ ਦੇਂਦੇ ਹੈਨ। ਤਾਂ ਤੇ ਤੁਸੀ ਭਗਤਿ ਦੇ ਅਧਿਕਾਰੀ ਹੋ। ਸਦਾ ਭਜਨੁ ਸਿਮਰਨੁ ਕਰਨਾ। ਤੇ ਸਿਖਾਂ ਦੀ ਟਹਿਲ ਕਰਿਆ ਕਰੋ। ਤਾਂ ਓਨਾ ਦਾ ਉਧਾਰੁ ਏਸੇ ਕਰਿ ਹੋਇਆ।੭੩।

## ਸਾਖੀ ਹੋਰੁ ਚਲੀ

ਭਾਈ ਨਾਊ ਅਰੁ ਭਾਈ ਭੁਲੂ ਜਾਤ ਦੇ ਸੇਖੜ ਸਾਧ ਹੈਸਨ। ਤੇ ਭਾਈ ਜਟੂ ਜਾਤ ਦਾ ਭੀਵਾ ਹੈਸੀ। ਮੂਲਾ ਮਹਾਪੁਰਖ ਹੈਸੀ। ਸੋ ਚਾਰੇ ਗੁਰੂ ਅਰਜਨ ਜੀ ਦੀ ਸਰਣਿ ਆਏ। ਓਨਾ ਅਰਦਾਸ ਕੀਤੀ ਜੀ ਗਰੀਬ ਨਿਵਾਜ ਤੁਸਾਡੀ ਬਾਣੀ ਅਨੇਕ ਪ੍ਰਕਾਰ ਦੀ ਹੈ। ਤੇ ਤੁਸਾਡਾ ਬਚਨੁ ਹੈ ਆਪੋ ਆਪ ਦੇ ਅਧਿਕਾਰ ਮੂਜਬ ਬਾਣੀ ਪੜਨੀ। ਰਿਦੇ ਵਿਖੇ ਧਾਰਣੀ। ਸੋ ਅਸੀਂ ਆਪਣਾ ਅਧਿਕਾਰ ਨਹੀਂ ਸਮਝ ਸਕਦੇ ਜੋ ਅਸੀਂ ਕਿਸ ਅਧਿਕਾਰ ਦੇ ਹਾਂ। ਕਰਮ ਕਾਂਡ ਦੇ ਅਧਿਕਾਰੀ ਹਾਂ ਕੇ ਉਪਾਸਨਾ ਕਾਂਡ ਦੇ ਅਧਿਕਾਰੀ ਹਾਂ। ਕਿ ਗਿਆਨ ਕਾਂਡ ਦੇ ਅਧਿਕਾਰੀ ਹਾਂ।

ਤਾਂ ਬਚਨੁ ਹੋਇਆ ਜੇ ਜਾਣੋ ਬਚਨੁ ਸੁਣ ਕੇ ਮਨ ਨੂ ਖੋਟੇ ਅਰੁ ਖਰੇ ਕਰਮ ਮਲੂਮ ਹੁੰਦੇ ਹੈਨ। ਤੇ ਅਸੀਂ ਚਾਹੁੰਦੇ ਹਾਂ ਕਿਵੇ ਸੁਭ ਕਰਮ ਕਰੀਏ ਅਸੁਭ ਕਰਮ ਤਿਆਗੀਐ। ਪਰ ਵਿਅਸਨੁ[1] ਜੋ ਖੋਟਿਆ ਕਰਮਾਂ ਦਾ ਪਇਆ ਹੋਇਆ ਹੈ ਤਾਂ ਮਿਟਦਾ ਨਹੀ। ਤਾਂ ਜਾਣੀਐ ਜੋ ਅਸੀ ਕਰਮਾਂ ਦੇ ਅਧਿਕਾਰੀ ਹਾਂ। ਤਾਂ ਸਿਖਾਂ ਦੀ ਟਹਿਲ[2] ਕੀਜੈ। ਤੇ ਬਾਣੀ ਨੂ ਪ੍ਰੀਤ ਕਰਿ ਕੈ ਸੁਣਿਐ। ਤੇ ਮਨ ਵਿਚੋ ਖੋਟ ਦੂਰ ਕੀਜੈ। ਅਤੇ ਜੇ ਜਾਣੀਐ ਜੋ ਸਬਦੁ ਨੂ ਸੁਣਿ ਕੈ ਖੋਟੇ ਕਰਮ ਮਿਟ ਜਾਵਨ ਤੇ ਕੋਈ ਵਿਰਲਾ ਹੀ ਰਹਿ ਜਾਵੈ ਤਾਂ ਜਾਣੀਐ ਜੋ ਅਸੀਂ ਉਪਾਸਨਾ ਦੇ ਅਧਿਕਾਰੀ ਹਾਂ। ਤਾਂ ਅਠੇ ਪਹਿਰ ਬਾਣੀ ਦਾ ਅਭਿਆਸੁ ਕਰਿ ਕੈ ਜੋ ਕੋਈ ਖੋਟਾ ਕਰਮੁ ਸੇਖ[3] ਰਹਿੰਦਾ ਹੈ ਤਾਂ ਓਸ ਨੂ ਭੀ ਮਿਟਾਈਐ। ਤੇ ਜੇ ਜਾਣੀਐ ਸਬਦਿ ਦੇ ਸਮਝਨ ਕਰ ਸੁਭ ਅਸੁਭ ਕਰਮ ਮਿਟ ਗਏ ਹੈਨ। ਤੇ ਜਗਤ ਦੇ ਰਸਾਂ ਵਲੋਂ ਤੇ ਅਸੁਭ ਕਰਮ ਵਲੋ ਰਿਦਾ ਫਿਰ ਖਲੋਤਾ ਹੈ। ਤਾਂ ਜਾਣੀਐ ਜੋ [4]ਮੈ ਹੁਣ[4] ਗਿਆਨ ਦਾ ਅਧਿਕਾਰੀ ਹੋਇਆ ਹੌਂ। ਤਾਂ ਆਪਣੇ ਅਧਿਕਾਰ ਮੂਜਬ ਜੋ ਕਰਮ ਅੰਗੀਕਾਰ ਕਰੋ। ਤੁਸਾਡਾ ਕਲਿਆਣੁ ਹੋਵੈਗਾ। ਕਿਉਂ ਜੋ ਗੁਰੂ ਕੀ ਬਾਣੀ ਦੇ ਵਿਚ ਸਭੇ ਅਧਿਕਾਰ ਹੈਨ। ਸਿਖ ਭੀ ਸਭਨਾ ਅਧਿਕਾਰਾਂ ਦੇ ਹੈਨ। ਤਾਂ ਤੇ ਜੇ ਸੰਤ ਮਿਲਦੇ ਹੈਨ ਤਾਂ ਅਧਿਕਾਰ ਮੂਜਬ ਉਪਦੇਸੁ ਕਰਦੇ ਹੈਨ। ਨਹੀ ਤਾਂ ਏਸੇ ਪ੍ਰਕਾਰ ਅਪਣਾ ਅਧਿਕਾਰ ਸਮਝੈਗਾ ਤਾਂ ਓਸ ਦਾ ਕਲਿਆਣੁ ਹੋਵੈਗਾ। ਤਾਂ ਓਨਾ ਦਾ ਉਧਾਰੁ ਅਧਿਕਾਰ ਦੇ ਸਮਝਣੁ ਕਰਿ ਹੋਇਆ।੭੪।

---

1. ਖਰੜਾ ਜੁੱਟ ਅ 2.1, ਅ 2.2, ਅ 2.3 : ਅਭਿਆਸ।
2. ਖਰੜਾ ਜੁੱਟ ਅ 1.1, ਅ 1.2, ਅ 1.3, ਅ 2.1, ਅ 2.2, ਅ 3.1, ਅ 3.2 : ਸੇਵਾ ਟਹਿਲ।
3. ਖਰੜਾ ਜੁੱਟ ਅ 2.2 : ਵਿਸੇਖ।
4. ਖਰੜਾ ਜੁੱਟ ਅ 1.1 : ਹੁਣ ਮੈ।

## ਸਾਖੀ ਹੋਰੁ ਚਲੀ

ਚਤੁਰ ਦਾਸ ਤੇ ਮੂਲਾ ਕਪੂਰ ਜਾਤ ਦੇ ਹਾੜੂ ਤੇ ਗਾੜੂ ਵਿਜ ਗੁਰੂ ਅਰਜਨ ਜੀ ਦੇ ਹਜੂਰ ਆਏ। ਜੋ ਜਿਤਨੇ ਸੰਤਾਂ ਸਾਧਾਂ ਦਾ ਉਪਦੇਸੁ ਹੋ ਜੋ ਜਾਗ੍ਰਤ ਕਰਨੀ ਭਜਨੁ ਕਰਨਾ। ਸੁਭ ਕਰਮਾਂ ਦਾ ਉਦਮੁ ਕਰਨਾ। ਤੇ ਗਰੰਥ ਜੀ ਵਿਚ ਸਲੋਕ ਹੈ

[1]ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ।
ਇਕ ਜਾਗੰਦੇ ਨਾ ਲਹਿਨ ਇਕਨਾ ਸੁਤਿਆ ਮਿਲੇ ਉਠਾਲਿ[1]।

ਗਰੀਬ ਨਿਵਾਜ ਇਸ ਬਚਨੁ ਦਾ ਤਾਤਪਰਜ ਇਉ ਜਾਣੀਦਾ ਹੈ ਜੋ ਸੁਤਿਆਂ ਹੀ ਦਾਤ ਹੁੰਦੀ ਹੈ। ਤਾਂ ਉਦਮੁ ਕਿਉਂ ਕਰਨਾ ਹੈ। ਤਾਂ ਬਚਨੁ ਹੋਇਆ

ਭਾਈ ਇਸ ਦਾ ਦੁਇ ਪ੍ਰਕਾਰ ਤਾਤਪਰਜ ਹੈ। ਇਕੁ ਤਾਂ ਜਾਗਦੇ ਭੀ ਦਾਤਿ ਦੇ ਨਾਲ ਹੈਨ। ਤੇ ਸੁਤਿਆਂ ਨੂ ਭੀ ਉਠਾਲ ਮਿਲਦੀ ਹੈ। ਜੋ ਸਾਧ ਸੰਗਤਿ ਵਿਚ ਆਵਨਗੇ ਤੇ ਪ੍ਰਸਾਦਿ ਵਰਤੇਗਾ ਤਾਂ ਜਾਗਦੇ ਭੀ ਲੈਨਗੇ ਤੇ ਸੁਤਿਆਂ ਨੂ ਭੀ ਉਠਾਲ ਕੇ ਮਿਲੇਗਾ। ਤੇ ਦੂਜਾ ਜੋ ਕਹਿਆ ਹੈ ਜੋ ਜਾਗਦੇ ਨਹੀ ਲੈਂਦੇ ਤੇ ਸੁਤਿਆ ਨੂ ਉਠਾਲ ਮਿਲਦੀ ਹੈ ਏਸ ਦੇ ਭੀ ਦੁਇ ਅਰਥ ਹੈਨ। ਇਕ ਤਾਂ ਦੁਇ ਸੌਦਾਗਰ ਸੇ। ਓਨਾ ਸੁਣਿਆ ਭਲਕੇ ਜਹਾਜੁ ਤੁਰਦਾ ਹੈ। ਤਾਂ ਦੋਨੋ ਵਡੀ ਮਜਲ ਕਰ ਕੈ ਸਮੰਦ੍ਰ ਦੇ ਕੰਢੇ ਜਾਇ ਪ੍ਰਾਪਤਿ ਭਏ। ਇਕ ਤਾਂ ਵਿਚ ਜਹਾਜ ਦੇ ਚੜ ਬੈਠੇ ਤੇ ਇਕੁ ਕੰਢੇ ਤੇ ਉਤਰ ਪਏ। ਜਿਸ ਵੇਲੇ ਜਹਾਜ ਤੁਰੇਗਾ ਤੇ ਢੋਲ ਵਜੇਗਾ ਤਾਂ ਅਸੀਂ ਚੜਾਂਗੇ। ਤੇ ਜਹਾਜ ਤੁਰ ਪਇਆ। ਓਨਾ ਢੋਲੁ ਨ ਸੁਣਿਆ। ਜੌਨਸੇ ਜਹਾਜ ਚੜੇ ਸੇ ਥਕੇ ਹੋਏ ਓਹ ਸੌਂ ਗਏ। ਪਰ ਵਪਾਰੀਆਂ ਓਨਾ ਨੂ ਉਠਾਲਿ ਕੇ ਸੌਦਾ ਕੀਤਾ। ਤੇ ਜੋ ਨਹੀ ਸੇ ਚੜੇ ਤੇ ਜਾਗਦੇ ਰਹੇ ਸੇ ਓਹੁ ਸਖਣੇ ਹੀ ਉਠ ਤੁਰੇ। ਤੇ ਰਾਹ ਵਿਚ ਚੋਰਾਂ ਥੀਂ ਮੁਹਾਇ ਗਏ।

ਤੈਸੇ ਜੋ ਸਾਧ ਸੰਗਤਿ ਵਿਚ ਅਇ ਕੇ ਬੈਠੇਗਾ ਤਾਂ ਪ੍ਰਸਾਦਿ ਸੁਤਿਆ ਨੂ ਭੀ[2] ਜਗਾਇ ਕੇ ਮਿਲੇਗਾ। ਸਬਦੁ ਭੀ ਜਗਾਇ ਕੇ ਸੁਣਾਈਏਗਾ। ਜੋ ਆਪਣੇ ਘਰ ਜਾਗਦੇ ਬੈਠੇ ਹੈਨ ਨਾ ਸਬਦੁ ਸੁਣਨਗੇ ਨਾ ਪ੍ਰਸਾਦਿ ਲੈਣਗੇ[3]। ਤੇ ਦੂਜਾ ਵਾਹਗੁਰੂ ਦੀ ਦਾਤ ਨੀਵੇਂ ਮਨ ਵਾਲੇ ਨੂ ਪ੍ਰਾਪਤਿ ਹੁੰਦੀ ਹੈ। ਪਰੁ ਜੋ ਥੋੜਾ ਜੇਹਾ ਸਰਵਣ ਗਿਆਨ ਕਰਿ ਕੈ ਤੇ ਅਭਿਮਾਨ ਸਮੇਤ ਆਪ ਨੂ ਜਾਗਦਾ ਮਨਦਾ ਹੈ ਤੇ ਅਸੁਭ ਕਾਰਜ ਨਿਧਰਕ ਹੋਇ ਕੈ ਕਰਦਾ ਹੈ ਸੋ ਵਹਗੁਰੂ ਕੀ ਦਾਤ ਨੂ ਪ੍ਰਾਪਤ ਨਹੀਂ ਹੁੰਦਾ। ਤੇ ਜੋ ਅਗਿਆਨੀ ਹੈ ਤੇ ਜਗਿਆਸਾ ਓਸ ਨੂ ਹੋਈ ਹੈ। ਤੇ ਨਿਤਾ ਪ੍ਰਤਿ ਸਾਧ ਸੰਗਤਿ ਵਿਚ ਜਾਇ ਬੈਠਦਾ ਹੈ। ਤੇ ਅਗਿਆਨ ਦੀ ਨੀਂਦ ਗੁਰੂ ਕੇ ਸੰਤ ਉਸ ਦੀ ਦੂਰ ਕਰਦੇ ਹੈਨ। ਤੇ ਸਰੂਪ ਦੇ ਲਾਭ ਨੂ ਪ੍ਰਾਪਤ ਹੁੰਦਾ ਹੈ। ਜੈਸੇ ਵਾਪਾਰੀ ਨਿਤ ਲਾਹਾ ਖਟਦਾ ਹੈ ਤਾਂ ਧਨੀ ਹੋ ਜਾਂਦਾ ਹੈ ਤੈਸੇ ਮਨੁ ਨੀਵਾਂ ਕਰਿ ਕੈ ਨਿਤ ਸਾਧ ਸੰਗਤਿ ਕਰਦਾ ਹੈ। ਓਸ ਨੂ ਗਿਆਨ ਪ੍ਰਾਪਤ ਹੁੰਦਾ ਹੈ। ਤਾਂ ਓਨਾ ਦਾ ਮਨੁ ਨੀਵਾਂ ਤੇ ਸਾਧ ਸੰਗਤਿ ਕਰਨ ਤੇ ਉਧਾਰੁ ਹੋਇਆ।੭੫।

---

1. *ਸ਼ੁੱਧ ਪਾਠ ਹੈ:* ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕਿ ਜਾਗੰਦੇ ਨਾ ਲਹਨਿ੍ ਇਕਨ੍ਾ ਸੁਤਿਆ ਦੇਇ ਉਠਾਲਿ॥੧੧੩॥
*(ਸਲੋਕ ਸੇਖ ਫਰੀਦ ਕੇ, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1384)*

2. ਖਰੜਾ ਜੁੱਟ ਅ 1.1, ਅ 1.2, ਅ 1.3 : ਪਾਠ ਲੋਪ।

3. ਖਰੜਾ ਜੁੱਟ ਅ 2.1, ਅ 2.2, ਅ 3.1 ਲਾਇਨਗੇ/ਲੈਨਿਗੇ/ਲੇਵਨਗੇ।

## ਸਾਖੀ ਹੋਰੁ ਚਲੀ

ਭਾਈ ਫਿਰਣਾ ਬਹਿਲ ਤੇ ਭਾਈ ਜੇਠਾ ਤੇ ਭਾਈ ਚੰਗਾ ਹਜੂਰ ਗੁਰੂ ਅਰਜਨ ਜੀ ਦੇ ਆਏ। ਤੇ ਅਰਦਾਸ ਕੀਤੀ ਜੀ ਗਰੀਬ ਨਿਵਾਜ ਕੇਈ ਰਾਮ ਨਾਮ ਦਾ ਜਾਪ ਜਪਦੇ ਹੈਨ। ਕੇਈ ਕ੍ਰਿਸਨ ਨੂ ਜਪਦੇ ਹੈ। ਕੇਈ ਓਅੰ ਜਪਦੇ ਹੈਨ ਕੇਈ ਸੋਹੰ ਜਪਦੇ ਹੈਨ। ਤੇ ਅਸਾਨੂ ਬਚਨੁ ਹੋਇਆ ਹੈ ਜੋ ਵਾਹਗੁਰੂ ਦਾ ਜਾਪੁ ਜਪਣਾ। ਕਿਰਪਾ ਕਰਿ ਕੈ ਬਚਨੁ ਹੋਵੈ ਜੋ ਕੌਨਸਾ ਨਾਮ[1] ਜਪੀਐ। ਤਾਂ ਬਚਨੁ ਹੋਇਆ ਜੈਸੇ ਨਦੀ ਤੇ ਨਾਵਾਂ ਜਿਤਨੀਆਂ ਹੈਨ ਸਭ ਪਾਰ ਉਤਾਰਨ ਵਾਲੀਆਂ ਹੈਨ। ਪਰੁ ਜੋ ਜੋ ਕਿਸੇ ਬੇੜੀ ਤੇ ਚੜਦਾ ਹੈ ਉਸ ਨੂ ਓਸੇ ਨਾਲ ਪਰੋਜਨੁ ਹੈ। ਤੈਸੇ ਮਹਾਰਾਜ ਦੇ ਨਾਮ ਸਭੇ ਉਧਾਰੁ ਕਰਨ ਜੋਗ ਹੈਨ। ਪਰ ਜੋ ਆਪ ਗੁਰਾਂ ਨੇ ਸਿਖਾਂ ਨੂ ਉਪਦੇਸੁ ਕੀਤਾ ਹੈ। ਓਸ ਕਾ ਉਧਾਰੁ ਓਸੇ ਕਰਿ ਕੈ ਹੈ। ਤੁਸਾਡੇ ਵਾਸਤੇ ਗੁਰੂ ਨਾਨਕ ਜੀ ਨੇ ਨੌ ਜੁਗ ਵਾਸਦੇਵ ਦਾ ਜਾਪੁ ਕਰਿ ਕੈ ਓਸ ਥੀਂ ਵਵਾ ਲੀਤਾ ਹੈ। ਤੇ ਨੌ ਜੁਗ ਹਰਿ ਕਾ ਜਾਪੁ ਕਰਿ ਕੈ ਉਸ ਥੀਂ ਹਾਹਾ ਲੀਤਾ ਹੈ। ਤੇ ਨੌ ਜੁਗ ਗੋਬਿੰਦ ਦਾ ਜਾਪੁ ਕਰਿ ਕੈ ਉਸ ਥੀਂ ਗਗਾ ਲੀਤਾ ਹੈ। ਤੇ ਨੌ ਜੁਗ ਰਾਮ ਕਾ ਜਾਪੁ ਕਰਿ ਕੈ ਓਸ ਥੀਂ ਰਾਰਾ ਲੀਤਾ ਹੈ। ਤਾਂ ਚਾਰ ਅਖਰ ਇਕਠੇ ਕਰਿ ਕੈ ਵਾਹਗੁਰੂ ਕਾ ਜਾਪ ਕੀਤਾ ਹੈ। ਤੇ ਛਤੀ ਜੁਗਾਂ ਦਾ[2] ਫਲ ਏਨਾਂ ਚਹੁ ਅਖਰਾਂ ਵਿਚ ਰਖਿਆ ਹੈ। ਇਕ ਮਨ ਹੋ ਕੇ ਜੋ ਵਾਹਗੁਰੂ ਦਾ ਜਾਪ ਜਪਨਗੇ ਸੋ ਓਨਾ ਦਾ ਜਨਮੁ ਮਰਨੁ ਕਟੀਐਗਾ। ਤਾਂ ਓਨਾ ਦਾ ਵਾਹਿਗੁਰੂ ਦੇ ਜਾਪ ਕਰਨ ਤੇ ਓਨਾ ਦੇ ਕੁਲ ਦਾ ਉਧਾਰੁ ਹੋਇਆ।੭੬।

## ਸਾਖੀ ਹੋਰੁ ਚਲੀ

ਭਾਈ ਵਿਸਾ[3] ਭਾਈ ਗੋਪੀ ਭਾਈ ਤੁਲਸੀਆ ਭਾਰਦੁਆਜੀ ਬ੍ਰਹਮਣੁ ਤੇ ਭਾਈ ਭੀਅੜਾ ਤੇ ਭਾਈ ਗੋਇੰਦ ਘੇਈ ਹਜੂਰ ਗੁਰੂ ਅਰਜਨ ਜੀ ਦੇ ਆਏ। ਤੇ ਅਰਦਾਸ ਕੀਤੀ ਜੀ ਜੋ ਇਕ ਥੈਂ ਨਾਮ ਦੇਵ ਦਾ ਬਚਨੁ ਹੈ

> [4]ਪਾਂਡੇ ਤੁਮਰਾ ਰਾਮ ਚੰਦੁ ਓਹ ਭੀ ਆਵਤ ਦੇਖਿਆ ਥਾ।
> ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ।[4]

ਤੇ ਬਹੁੜੋ ਉਸੇ ਨਾਮ ਦੇਵ ਦਾ ਬਚਨੁ ਹੈ ਜੋ

> [5]ਦਸਰਥ ਰਾਇ ਨੰਦ ਰਾਜਾ ਮੇਰਾ ਰਾਮੁ ਚੰਦੁ ਪ੍ਰਣਵੈ
> ਨਾਮਾ ਤਤ ਰਸੁ ਅੰਮ੍ਰਿਤੁ ਪੀਜੈ[5]।

---

1. ਖਰੜਾ ਜੁੱਟ ਅ 1.1 : ਜਾਪੁ।
2. ਖਰੜਾ ਜੁੱਟ ਅ 1.2, ਅ 2.2, ਅ 2.3, ਅ 3.1 : ਦੇ ਤਪ ਦਾ।
3. ਪਾਠ-ਭੇਦ : ਵੇਸਾ/ਵਿਸਨਾ।
4. *ਸ਼ੁੱਧ ਪਾਠ ਹੈ:* ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ॥੩॥
*(ਰਾਗ ਗੋਂਡ, ਨਾਮਦੇਵ ਜੀਉ, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 875)*
5. *ਸ਼ੁੱਧ ਪਾਠ ਹੈ:* ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ
ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ॥੪॥
*(ਰਾਮਕਲੀ ਨਾਮਦੇਉ ਜੀਉ, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 973)*

ਤਾਂ ਪਹਿਲਾ ਬਚਨੁ ਸੁਣ ਕੈ ਔਤਾਰਾਂ ਦੀ ਨਿੰਦਾ ਹੁੰਦੀ ਹੈ। ਤੇ ਦੂਜੇ ਬਚਨੁ ਕਰਿ ਕੈ ਉਪਮਾ ਹੁੰਦੀ ਹੈ। ਕਿਉ ਕਰਿ ਸਮਝੀਐ। ਤਾਂ ਬਚਨੁ ਹੋਇਆ ਜੋ ਇਕੁ ਸਰਗਣ ਦੀ ਉਪਾਸਨਾ ਹੈ। ਇਕੁ ਨਿਰਗੁਣ ਦੀ ਉਪਾਸਨਾ ਹੈ। ਜੈਸੇ ਸਮੁੰਦ੍ਰ ਦੇ ਉਪਰ ਕੋਈ ਜਾਵੈ ਤਾਂ ਕਈ ਲਹਿਰਾਂ ਉਸ ਦੇ ਵਿਚੋ ਨਿਕਲਦੀਆਂ ਹੈਨ। ਤੇ ਜੇ ਨਦੀ ਤੇ ਕੋਈ ਜਾਵੈ ਤਾਂ ਏਹਾ ਨਦੀ ਸਮੁੰਦ੍ਰ ਹੈ। ਏਹਾ ਜਲ ਰੂਪ ਹੈ। ਤੈਸੇ ਸੋਈ ਮਹਾਰਾਜ ਔਤਾਰ ਹੋ ਵਰਤੇ ਹੈਨ। ਤੇ ਸੋਈ ਸਤਿ ਚਿਤ ਅਨੰਦ ਰੂਪ ਹੋਇ ਕੇ ਸਭਸ ਨੂ ਸਤਾ ਦੇ ਰਹੇ ਹੈਨ।

ਬਹੁੜੋ ਪੰਡਤ ਲੋਕ ਜੋ ਗਿਆਨ ਥੀਂ ਰਹਿਤ ਹੈਨ। ਤੇ ਸਰਗੁਣ ਦੀ ਪੂਜਾ ਕਰਦੇ ਹੈਨ ਤੇ ਸਾਧਾਂ ਸੰਤਾਂ ਦੇ ਨਾਲ ਦਵੈਖ ਕਰਦੇ ਹੈਨ ਤਾਂ ਓਨਾ ਦੇ ਪਰਥਾਇ ਕਰਿ ਕੈ ਕਹਿਆ ਹੈ। ਜੋ ਦੇਹ ਧਾਰੇ ਦਾ ਧਰਮੁ ਹੈ ਸੋ ਦੁਖ ਸੁਖ ਹੁੰਦਾ ਹੈ। ਪਰੁ ਗਿਆਨੀ ਜੇਹਾ ਸਰੀਰ ਨੂ ਝੂਠਾ ਜਾਣਦੇ ਹੈਨ ਤੇਹਾ ਦੁਖ ਸੁਖ ਨੂ ਝੂਠਾ ਜਾਣਦੇ ਹੈਨ। ਏਕ ਲਖ ਦੇ ਉਪਾਸਕ ਹੈਨ। ਇਕ ਵਾਚ ਦੇ ਉਪਾਸਕ ਹੈਨ। ਲਖ ਦੇ ਉਪਾਸਕ ਸਭਸ ਵਿਚ ਅਕਾਲ ਪੁਰਖੁ ਦੀ ਸਤਿਆ ਜਾਣਦੇ ਹੈਨ। ਕਿਸੇ ਨਾਲ ਵੈਰ ਵਿਰੋਧ ਨਹੀਂ ਕਰਦੇ। ਤੇ ਵਾਚ ਦੇ ਉਪਾਸਕ ਕ੍ਰਿਸਨ ਦੇ ਉਪਾਸਕ ਰਾਮ ਨਾਲ ਦਵੈਖ ਕਰਦੇ ਹੈਨ। ਤੇ ਰਾਮ ਦੇ ਉਪਾਸਕ ਕ੍ਰਿਸਨ ਨਾਲ ਦਵੈਖ ਕਰਦੇ ਹੈਨ। ਤੁਸਾਂ ਲਖ[1] ਦੇ ਉਪਾਸਕ ਹੋਵਣਾ ਤੇ ਨਿਰਵੈਰ ਹੋਵਣਾ। ਤਾਂ ਓਨਾ ਦਾ ਉਧਾਰੁ ਏਸੇ ਕਰਿ ਕੈ ਹੋਇਆ।੭੮।

## ਪਉੜੀ ਇਕੀਸਵੀ

ਕਾਲੂ ਚਾਊ ਬੰਮੀਆ ਮੂਲੇ ਨੂ ਗੁਰ ਸਬਦੁ ਪਿਆਰਾ।
ਹੇਮਾ ਵਿਚ ਕਪਾਹੀਆ ਗੋਇੰਦੁ[2] ਘੇਈ ਗੁਰ ਨਿਸਤਾਰਾ।
ਭਿਖਾ ਟੋਡਾ ਭਟ ਦੁਇ ਧਾਰੂ ਸੂਦ ਮਹਲ ਤਿਸੁ ਭਾਰਾ।
ਗੁਰਮੁਖ ਰਾਮੂ ਕੋਹਲੀ ਨਾਲਿ ਨਿਹਾਲੂ ਸੇਵਕ ਸਾਰਾ।
ਛਜੂ ਭਲਾ ਜਾਣੀਐ ਸਾਈਂ ਦਿਤਾ ਸਾਧੁ ਵਿਚਾਰਾ।
ਤੁਲਸਾ ਵਹੁਰਾ ਭਗਤੁ ਹੈ ਦਾਮੋਦਰ ਆਕੁਲ ਦੇ ਬਲਹਾਰਾ।
ਭਾਨਾ ਆਵਲੁ ਵਿਗਹ ਮਲੁ ਬੁਧੋ ਛੀਂਬਾ ਗੁਰ ਦਰਬਾਰਾ।
ਸੁਲਤਾਨਪੁਰ ਭਗਤਿ ਭੰਡਾਰਾ।੭੯।

## ਸਾਖੀ ਹੋਰ ਚਲੀ

ਸੁਲਤਾਨਪੁਰ ਦੀ ਵਾਸੀ ਦੇ ਸਿਖ ਕਾਲੂ ਤੇ ਚਾਊ ਤੇ ਬੰਮੀ ਤੇ ਮੂਲਾ ਤੇ ਭਾਈ ਹੇਮਾ ਕਪਾਹੀ ਤੇ ਭਾਈ ਗੋਇੰਦ[2] ਘੇਈ ਤੇ ਭਿਖਾ ਤੇ ਟੋਡਾ ਭਟ ਤੇ ਭਾਈ ਧਾਰੋ ਸੂਰਮਾ ਤੇ ਭਾਈ ਰਾਮੂ ਕੋਹਲੀ ਤੇ ਭਾਈ ਨਿਹਾਲੂ ਤੇ ਭਾਈ ਛਜੂ ਭਲਾ ਤੇ ਸਾਈਂ ਦਿਤਾ ਤੇ ਭਾਈ ਤੁਲਸਾ ਵਹੁਰਾ ਤੇ ਭਾਈ ਦਾਮੋਦਰ ਤੇ ਭਾਈ ਆਕੁਲ ਤੇ ਭਾਈ ਭਾਨੋ ਤੇ ਆਵਲ ਵਿਗਹ ਮਲੁ। ਭਾਈ ਬੁਧੋ ਭਾਨਾ ਛੀਬਾ ਹੋਰੁ ਸਭ ਵਾਸੀ ਸੁਲਤਾਨਪੁਰ ਦੇ ਗੁਰੂ ਅਰਜਨ ਜੀ ਦੇ ਹਜ਼ੂਰ ਆਏ। ਤੇ ਅਰਦਾਸ ਕੀਤੀ ਅਸੀਂ ਤੀਸਰੀ ਪਾਤਿਸਾਹੀ

1. ਖਰੜਾ ਜੁੱਟ ਅ 2.1, ਅ 2.2, ਅ 2.3, ਅ 3.2 : ਅਲਖ।
2. ਖਰੜਾ ਜੁੱਟ ਅ 3.1 : ਗੋਵਿੰਦ।

ਦੇ ਸਿਖ ਹੋਏ ਹਾਂ। ਤੇ ਅਸਾਨੂ ਬਚਨੁ ਹੋਇਆ ਤੁਸਾਂ ਧਰਮ ਦੀ ਕਿਰਤ ਕਰ ਕੈ ਸਿਖਾਂ ਦੀ ਸੇਵਾ ਕਰਨੀ। ਤੇ ਮਨ ਨੀਵਾਂ ਕਰਨਾ। ਤੇ ਮਿਠਾ ਬੋਲਣਾ। ਤੇ ਪਿਛਲੀ ਰਾਤੀ ਇਸਨਾਨੁ ਕਰ ਕੈ ਤੇ ਸਬਦੁ ਪੜਨਾ। ਝਲਾਂਘੇ ਗਿਰੰਥ ਜੀ ਦੀ ਬਾਣੀ ਸੁਣਿ ਕੈ ਕਿਰਤ ਨੂ ਲਗਣਾ। ਸੋ ਅਸੀਂ ਏਸੇ ਪ੍ਰਕਾਰ ਵਰਤਦੇ ਹਾਂ। ਪਰੁ ਅਸਾਡੇ ਮਨ ਨੂ ਸਾਂਤ ਨਹੀ ਆਂਵਦੀ। ਤੁਸੀ ਕ੍ਰਿਪਾ ਕਰਿ ਕੈ ਐਸਾ ਉਪਦੇਸ ਕਰੋ ਜੋ ਅਸਾਡੇ ਮਨ ਨੂ ਸਾਂਤ ਆਵੈ।

ਤਾਂ ਬਚਨ ਹੋਇਆ ਭਾਈ ਜੋਂ ਲਗ ਤੁਸੀ ਰਾਜਸੀ ਤਾਮਸੀ ਗੁਣਾ ਨੂ ਤਿਆਗੁ ਨ ਕਰੋਗੇ ਤੇ ਸਾਂਤਕੀ ਗੁਣਾ ਨੂ ਵਰਤਾਵੋ ਨਹੀ ਤੋਂ ਲਗ ਤੁਸਾਨੂ ਸਾਂਤ ਕਿਉ ਕਰ ਆਵੈ। ਤਾਂ ਓਨਾ ਅਰਦਾਸ ਕੀਤੀ ਸਚੇ ਪਾਤਿਸਾਹ ਅਸੀਂ ਗੁਣਾ ਦੀ ਪਰੀਖਿਆ ਕਿਉ ਕਰਿ ਸਮਝੀਐ। ਤਾਂ ਬਚਨੁ ਹੋਇਆ। ਜੋ ਹਿੰਸਾ ਅਰੁ ਕ੍ਰੋਧੁ ਕਰਤੇ ਹੈਨ ਸੋ ਤਾਮਸੀ ਹੈਨ। ਅਰੁ ਜੋ ਲੋਭੁ ਅਰੁ ਅਭਿਮਾਨੁ ਕਰਤੇ ਹੈਨ ਸੋ ਰਾਜਸੀ ਹੈਨ। ਅਰੁ ਜੋ ਨਿਮ੍ਰਤਾ ਅਰੁ ਮਿਠਾ ਬੋਲਣਾ ਕਰਦੇ ਹੈਨ ਸੋ ਸਾਂਤਕੀ ਹੈਨ। ਤਾਂ ਓਨਾ ਪੁਛਿਆ ਏਹ ਤ੍ਰੈ ਗੁਣ ਕੌਨ ਸੇ ਅਹਾਰ ਥੀਂ ਉਤਪਤ ਹੋਂਦੇ ਹੈਨ।

ਤਾਂ ਬਚਨੁ ਹੋਇਆ। ਤਾਮਸੀ ਗੁਣ ਬਾਸੀ ਅਹਾਰੁ ਖਾਵਣ ਕਰਿ ਤੇ ਬਹੁਤਾ ਸਵਣੇ ਕਰਿ ਅਰੁ ਮੈਲੇ ਭੇਸ ਅਰੁ ਨਿੰਦਾ ਕਰਿ ਹੁੰਦਾ ਹੈ। ਰਾਜਸੀ ਗੁਣ ਮਿਠੇ ਅਰੁ ਸਲੂਣੇ ਖਾਵਣੇ ਕਰਿ ਅਰੁ ਇਸਤ੍ਰੀਆਂ ਦੇ ਭੋਗ ਕਰਿ ਅਰੁ ਆਪ ਨੂ ਚੰਗਾ ਕਹਾਵਣ ਕਰਿ ਹੁੰਦਾ ਹੈ। ਅਰੁ ਸਾਂਤਕੀ ਗੁਣ ਇਸਨਾਨ ਕਰਿ ਅਰੁ ਦਾਲ ਚਾਵਲ ਖਿਚੜੀ ਅਲਪ ਅਹਾਰ ਕਰ ਬਸਤ੍ਰ ਉਜਲ ਰਖਣ ਕਰ ਹੁੰਦਾ ਹੈ। ਏਨਾਂ ਦੀ ਏਹ ਪਰੀਖਿਆ ਹੈ। ਸਬਦ ਦੇ ਸਨਮੁਖ ਨੇਤ੍ਰ ਤੇ ਸ੍ਰਵਨ ਰਖੀਐ। ਜੇ ਤਾਂ ਜਿਉਂ ਦੀ ਤਿਉਂ ਸਮਝਿ ਆਵੈ ਤੇ ਮਨ ਡੋਲੈ ਨਹੀ ਤਾਂ ਸਾਂਤਕੀ ਗੁਣ ਜਾਣੀਐ। ਤੇ ਜੇ ਮਨੁ ਕਿਸੇ ਸਮੇ ਠਹਿਰਾਵੈ ਕਿਸੇ ਸਮੇ ਡੋਲ ਜਾਵੈ ਤਾਂ ਰਾਜਸੀ ਗੁਣ ਹੈ। ਜੇ ਸਦਾ ਡੋਲਿਆ ਰਹੈ ਸਮਝੈ ਕਛੁ ਨਹੀ ਏਹੁ ਤਾਮਸੀ ਗੁਣ ਹੈ। ਏਕਾਗ੍ਰ ਬ੍ਰਿਤ ਸਾਂਤਕੀ ਕਰ ਹੁੰਦੀ ਹੈ। ਤਾਂ ਗਿਆਨ ਪ੍ਰਾਪਤਿ ਹੁੰਦਾ ਹੈ।

ਭਾਈ ਧਾਰੋ ਇਕ ਸੂਰਮੇ ਬਾਹਰ ਦਿਆ ਵੈਰੀਆਂ ਨੂ ਜਿਤਦੇ ਹੈਨ। ਤੇ ਇਕ ਮਨ ਰੂਪੀ ਵੈਰੀ ਨੂ ਜਿਤਦੇ ਹੈਨ। ਜੋ ਬਾਹਰ ਦਿਆਂ ਵੈਰੀਆਂ ਨੂ ਜਿਤਦੇ[1] ਹੈਨ ਓਨਾ ਦਾ ਜਸੁ ਢਾਢੀ ਗਾਂਵਦੇ ਹੈਨ। ਜੋ ਮਨ ਰੂਪੀ ਵੈਰੀ ਨੂ ਜਿਣਦੇ ਹੈਨ ਓਨਾ ਦਾ ਜਸੁ ਸੰਤ ਗਾਂਵਦੇ ਹੈਨ। ਭਾਈ ਸਾਈਂ ਦਿਤਾ ਸਾਧ ਓਹ ਹੈ ਜੋ ਇੰਦ੍ਰੀਆ ਨੂ ਸਾਧੇ। ਭਾਈ ਤੁਲਸਾ ਭਗਤੁ ਸੋ ਹੈ ਜਿਸ ਦਾ ਸੁਆਸ ਰਾਮ ਨਾਮ ਬਿਨਾਂ ਬਿਰਥਾ ਨਾ ਜਾਵੈ। ਤੁਸਾਂ ਸਾਂਤਕੀ ਗੁਣ ਵਿਚ ਵਰਤਣਾ। ਤੁਸਾਨੂ ਸਾਂਤ ਆਵੈਗੀ। ਪਿਛਲੀ ਰਾਤਿ ਜਗਤ ਤੇ [2]ਮਹਾ ਮੋਹ ਦਾ ਜਾਲ[2] ਪੌਂਦਾ ਹੈ। ਤੇ ਵਾਹਗੁਰੂ ਦੇ ਸਿਖ ਜਾਗਦੇ ਹੈਨ। ਤੇ ਆਪਣੇ ਦੇਸ ਵਿਚ ਕੋਈ ਥੁੜਿਆ ਹੋਇਆ ਅੰਨ ਦਾ ਕੈ ਬਸਤ੍ਰ ਦਾ ਕਿਸੇ ਕਾਮਨਾ ਦਾ ਆਵੈ ਤਾਂ ਓਨਾ ਦੀ ਕਾਮਨਾ ਇਕੁ ਪੂਰੀ ਕਰਿ ਸਕੋ ਤਾਂ ਇਕਸ ਹੀ ਪੂਰੀ ਕਰਿ ਦੇਵਣੀ। ਨਹੀਂ ਤਾਂ ਸਭਣਾ ਮਿਲ ਕੈ [3]ਅਰਦਾਸ ਕਰ ਕੇ ਉਸ ਦੀ ਕਾਮਨਾ[3] ਕਰਿ ਦੇਵਣੀ। ਜੋ ਸਾਧ ਸੰਗਤਿ ਇੰਦ੍ਰ ਦੀ ਨਿਆਈ ਨੀਵੀਂ ਹੋਇ ਕੈ ਵਰਖਾ ਕਰਦੀ ਹੈ ਤਾਂ ਸਭ

1. ਖਰੜਾ ਜੁੱਟ ਅ 1.1, ਅ 1.2, ਅ 2.1, ਅ 2.2, ਅ 2.3 : ਜਿਣਦੇ।
2. ਖਰੜਾ ਜੁੱਟ ਅ 1.1, ਅ 1.2, ਅ 1.3 : ਮਹਾ ਜਾਲ ਮੋਹ ਦਾ।
3. ਖਰੜਾ ਜੁੱਟ ਅ 2.1, ਅ 2.2, ਅ 2.3 : ਅਰਦਾਸ ਉਸਦੀ ਕਾਮਨਾ ਦੀ।

ਕਾਮਨਾ ਪੂਰੀਆਂ ਹੁੰਦੀਆਂ ਹੈਨ ਤੇ ਦੁਇ ਵੇਲੇ ਤਿੰਨ ਵੇਲੇ ਸਭਣਾ ਧਰਮਸਾਲਾ ਆਵਣਾ। ਤੇ ਵੈਸਾਖੀ ਦੀਪਮਾਲਾ ਹਜੂਰ ਦਰਸਨ ਨੂ ਆਵਣਾ। ਅੰਮ੍ਰਿਤਸਰ ਜੀ ਦਾ ਇਸਨਾਨੁ ਕਰਨਾ ਤੇ ਗੁਰੂ ਕਾ ਦਰਸਨ ਕਰਨਾ। ਸੁਲਤਾਨਪੁਰ ਮੇਰਾ ਭਗਤਿ ਭੰਡਾਰੁ ਹੈ।੮੦।

## ਪਉੜੀ ਬਾਈਸਵੀ

ਦੀਪਕ ਦੀਪਾ ਕਾਸਰਾ ਗੁਰੂਦੁਆਰੇ ਹੁਕਮੀ ਬੰਦਾ।
ਪਟੀ ਅੰਦਰ ਚਉਧਰੀ ਢਿਲੋ ਲਾਲੁ ਲੰਗਾਹ ਸੋਹੰਦਾ।
ਅਜਬ ਅਜਾਇਬ ਸੰਙਿਆ ਉਮਰ ਸਾਹੁ ਗੁਰ ਸੇਵ ਕਰੰਦਾ।
ਪੈੜਾ ਛਜਲੁ ਜਾਣੀਐ ਕੰਦੂ ਸੰਘਰੁ ਮਿਲੇ ਹਸੰਦਾ।
ਪੁਤ ਸਪੁਤ ਕਪੂਰ ਦੇਉ ਸਿਖਾਂ ਮਿਲਿਆ ਮਨ ਵਿਗਸੰਦਾ।
ਸੰਮਣੁ ਹੈ ਸਹਬਾਜਪੁਰ ਗੁਰ ਸਿਖਾਂ ਦੀ ਸਾਰ ਲਹੰਦਾ।
ਜੋਧਾ ਜਲੋ ਤੁਲਸਪੁਰ ਮੋਹਣੁ ਆਲਮ ਗੰਜ ਰਹੰਦਾ।
ਗੁਰਮੁਖਿ ਵਡਿਆਂ ਵਡੇ ਮਸੰਦਾ।੮੧।

## ਸਾਖੀ ਹੋਰੁ ਚਲੀ

ਭਾਈ ਦੀਪਾ ਕਾਸਰਾ ਗੁਰੂ ਅਰਜਨ ਜੀ ਦੇ ਹਜੂਰ ਸਦਾ ਰਹੈ। ਤੇ ਗੁਰਾਂ ਦੀ ਸੇਵਾ ਟਹਿਲ ਕਰੈ ਤੇ ਸਿਖ ਜੋ ਹਜੂਰ ਹੋਵਨ ਓਨਾ ਦੀ ਟਹਿਲ ਕਰੈ। ਤੇ ਜੋ ਸਿਖ ਦਰਸਨ ਨੂ ਆਵਨ ਤਿਨਾਂ ਦੇ ਕਾਰਨ ਛਤੀ ਅੰਮ੍ਰਿਤ ਉਤਮ ਪ੍ਰਸਾਦ ਰੀਝ ਨਾਲ ਕਰਿ ਕੈ ਛਕਾਵੈ। ਤੇ ਆਪ ਓਨਾ ਦੀ ਜੂਠ ਲੈ ਕੇ ਖਾਵੈ। ਤੇ ਸਿਖਾਂ ਦੇ ਪੈਰ ਝਾਂਵੇ ਨਾਲ ਗਰਮ ਪਾਣੀ ਨਾਲ ਧੋਵੈ। ਤੇ ਥਕੇ ਸਿਖ ਨੂ ਚਾਪੀ ਕਰੈ। ਤੇ ਨੰਗੇ ਨੂ ਚੁਪ ਕੀਤਾ ਬਸਤ੍ਰ ਉਪਰ ਪਾ ਜਾਵੈ। ਤੇ ਸਬਦ ਦੀ ਚਰਚਾ ਕਰੈ। ਬਚਨੁ ਹੋਆ ਜੈਸੇ ਦੀਪਕ ਪਰਕਾਸੇ ਹੋਏ ਸੋ ਹੋਰੁ ਦੀਪਕ ਪਰਕਾਸਤੇ ਹੈਨ ਤੇ ਅੰਧਕਾਰ ਦੂਰ ਹੋ ਜਾਂਦਾ ਹੈ। ਤੈਸੇ ਮੈਂ ਭਾਈ ਦੀਪੇ ਨੂ ਗਿਆਨ ਦਾ ਦੀਪਕ ਪ੍ਰਕਾਸ ਕੀਤਾ ਹੈ। ਜੋ ਇਸ ਨੂ ਮਿਲੇਗਾ ਓਸ ਦੇ ਰਿਦੇ ਵਿਚ ਗਿਆਨੁ ਪਰਗਾਸੇਗਾ।੮੨।

## ਸਾਖੀ ਹੋਰੁ ਚਲੀ

ਭਾਈ ਲਾਲ ਤੇ ਲੰਗਾਹ ਚੌਧਰੀ ਪਟੀ ਦੇ ਢਿਲੋਂ ਜਾਤ ਦੇ ਹੈਸਨਿ। ਗੁਰੂ ਜੀ ਦੇ ਹਜੂਰ ਆਏ। ਤਬ ਅੰਮ੍ਰਿਤਸਰੁ ਤਯਾਰ ਹੁੰਦਾ ਸੀ। ਤਾਂ ਓਨਾ ਆਪਣੀ ਪ੍ਰੀਤ ਨਾਲਿ ਸਾਥ ਹੀ ਮਾਇਆ ਲਾਵਨ ਸਾਥ ਹੀ ਆਪ ਸਰੀਰ ਕਰਿ ਕੈ ਕਾਰ ਦੀ ਸੇਵਾ ਕਰਨ।

ਤਾਂ ਬਚਨੁ ਹੋਇਆ ਜੋ ਇਕੁ ਪੋਟ ਕਾਰ ਦੀ ਕਢੈਗਾ ਓਸ ਦਾ ਉਧਾਰੁ ਹੋਵੈਗਾ। ਜੋ ਗਡਾ[1] ਮਾਤ੍ਰ ਕਾਰ ਕਢੈਗਾ ਓਸ ਦੇ ਸਭ ਕੁਲਾਂ ਦਾ ਉਧਾਰੁ ਹੋਵੇਗਾ। ਜੋ ਪੌੜੀਆ ਦੇ ਉਸਾਰਨ ਦਾ ਉਦਮੁ ਕਰੇਗਾ ਓਸ ਦੀ ਗੁਰਾਂ ਦੇ ਦਰਬਾਰ ਅਬਚਲ ਨੀਵ ਉਸਰੇਗੀ।

1. ਖਰੜਾ ਜੁੱਟ ਅ 2.1, ਅ 2.2 : ਗਡਿ।

ਏਹੁ ਅੰਮ੍ਰਿਤਸਰੁ ਮੈ ਮਾਨਸਰੋਵਰੁ ਕੀਤਾ ਹੈ। ਤੇ ਹਰਿ ਮੰਦਰ ਜੀ ਮੈ ਜਹਾਜੁ ਕੀਤਾ ਹੈ। ਜੋ ਇਸਨਾਨ ਕਰੈਗਾ ਓਸ ਦੇ ਪਿਛਲੇ ਪਾਪ ਕਟੀਅਨਗੇ। ਤੇ ਜੋ ਸਬਦ ਨੂ ਸੁਣ ਕੈ ਮਨ ਵਿਚ ਵਸਾਏਗਾ ਓਸ ਦੀ ਅਗੇ ਪਾਪਾਂ ਦੀ ਸਰਧਾ ਹਟ ਜਾਵੈਗੀ। ਤੇ ਗਿਆਨ ਨੂ ਪ੍ਰਾਪਤਿ ਹੋਇ ਕੈ ਜੀਵਣੁ ਮੁਕਤ ਹੋ ਵਰਤੈਗਾ। ਭਾਈ ਲਾਲ ਤੇ ਲੰਗਾਹ ਢਿਲੋਂ ਹੋਰੁ ਸਭ ਮਸੰਦਾਂ ਤੇ ਸਭਣਾ ਦੇਸਾਂ ਦੇ ਸਿਖਾਂ ਜਿਸ ਜਿਸ ਉਦਮ ਕੀਤਾ ਤਿਸ ਦਾ ਉਧਾਰੁ ਹੋਆ। ਤਾਂ ਬਚਨੁ ਹੋਆ

[1]ਤੇਰੇ ਉਦਮ ਕਰੇਦਿਆ ਮਨੁ ਨਿਰਮਲੁ ਹੋਆ।
ਤੇਰੇ ਮਾਰਗ ਚਲਿਤਿਆ ਭਰਮ ਸਗਲਾ ਖੋਇਆ।
ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇ ਮਿਟ ਗਏ ਸਗਲੇ ਰੋਗਾ ਜੀਉ।[1]

## ਤਿਸ ਦਾ ਵੀਚਾਰੁ

ਜੋ ਅੰਮ੍ਰਿਤਸਰ ਜੀ ਦੇ ਮਾਰਗ ਤੁਰ ਆਵਨ ਦਾ ਅਥਵਾ ਬਣਾਵਣ ਦਾ ਉਦਮੁ ਕਰਨਗੇ ਤਾਂ ਓਨਾ ਦੇ ਅੰਤਹਕਰਨ ਸੁਧ ਹੋਵਨਗੇ। ਤੇ ਜੋ ਗੁਰੂ ਕੇ ਮਾਰਗ ਅੰਮ੍ਰਿਤਸਰ ਦੇ ਤੁਰ ਆਵਨ ਦਾ ਅਥਵਾ ਗੁਰਾਂ ਦੇ ਬਚਨਾਂ ਉਪਰ ਤੁਰਨ ਦਾ ਉਦਮ ਕਰਨਗੇ ਓਨਾ ਦਾ ਭਰਮ ਦੂਰ ਹੋਵੈਗਾ। ਬਹੁੜੋ ਵਹਗੁਰੂ ਕਾ ਨਾਮ ਸਭਣਾ ਨਿਧਾਂ ਦਾ ਘਰੁ ਹੈ। ਹੋਰੁ ਨਿਧਾਂ ਏਥੇ ਹੀ ਰਹਿੰਦੀਆਂ ਹੈਨ। ਤੇ ਏਹੁ ਨਾਮੁ ਜੀਉ ਕੇ ਨਾਲ ਨਿਭਦਾ ਹੈ। ਸੁ ਏਹੁ ਸਤਿਗੁਰਾਂ ਤੇ ਪਾਈਦਾ ਹੈ। ਤਾਂ ਤੇ ਅਗਿਆਨ ਰੂਪੀ ਰੋਗ ਮਿਟ ਜਾਂਦਾ ਹੈ। ਸੋਗੁ ਭੀ ਦੂਰ ਹੋਂਦਾ ਹੈ।੯੩।

## ਸਾਖੀ ਹੋਰੁ ਚਲੀ

ਅਜਬ ਤੇ ਅਜਾਇਬ ਤੇ ਉਮਰ ਸਾਹ ਸੰਘੇ[2] ਮਸੰਦ ਹੈਸਨਿ। ਤੇ ਗੁਰੂ ਦੁਆਰੇ ਸੇਵਾ ਕਰਦੇ ਹੈਸਨਿ। ਤੇ ਅੰਮ੍ਰਿਤਸਰ ਦੀ ਭੀ ਕਾਰ ਕਰਦੇ ਸਨਿ। ਜੋ ਗੁਰੂ ਕੀ ਕੌਡੀ ਹੋਵੈ ਸੋ ਹਜੂਰ ਪਹੁਚਾਇਨ।

ਤੇ ਜੋ ਕੋਈ ਸਿਖ ਉਨਾ ਦੀ ਸੇਵਾ ਕਰਨ ਉਸ ਨਾਲ ਗੁਜਰਾਨ ਕਰਨ। ਇਕ ਦਿਨ ਸਾਹਿਬ ਪੁਛਿਆ ਤੁਸੀਂ ਗੁਰੂ ਕੀ ਕੌਡੀ ਕੀਕਰ ਜਾਣਦੇ ਹੋ। ਤਾਂ ਓਨਾ ਕਹਿਆ ਜੈਸੇ ਸਿਵ ਨਿਰਮਾਇਲ ਜੈਸੇ ਵਿਖ ਤੈਸੇ ਜਾਣਦੇ ਹਾਂ। ਤਾਂ ਬਚਨੁ ਹੋਆ। ਏਸੇ ਕਰ ਤੁਸਾਡਾ ਉਧਾਰੁ ਹੋਵੈਗਾ। ਇਕ ਦਿਨ ਓਨਾ ਅਰਦਾਸ ਕੀਤੀ ਜੀ ਗਰੀਬ ਨਿਵਾਜ ਤੇਰਾ ਜੋ ਬਚਨ ਹੈ

---

1. *ਸ਼ੁੱਧ ਪਾਠ ਹੈ:* ਉਦਮੁ ਕਰਤ ਮਨੁ ਨਿਰਮਲੁ ਹੋਆ॥
ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ॥
ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ॥੨॥
*(ਮਾਝ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 99)*
ਸ਼ਬਦ ਦੇ ਅੰਤ ਉੱਤੇ ਗੁਨਾਦੇ 436 ਅਤੇ ਸਿਰੈਲਾ 751 ਵਿਚ ਅੰਕ 62 ਦਿੱਤਾ ਹੈ। ਇਹ ਅਵੱਲਾ ਨਿਸ਼ਾਨ ਦੋਵਾਂ ਖਰੜਿਆਂ ਦੇ ਇਕ ਸਰੋਤੋਂ ਆਏ ਹੋਣ ਦੀ ਅਕੱਟ ਗਵਾਹੀ ਹੈ।
2. ਖਰੜਾ ਜੁੱਟ ਅ 2.1 : ਸਭੇ
ਇਹ ਅਨੋਖਾ ਪਾਠ-ਭੇਦ 7398 ਜਾਂ ਇਸੇ ਜੁੱਟ ਦੇ ਕਿਸੇ ਹੋਰ ਖਰੜੇ ਤੋਂ ਅੱਗੇ ਪੰਜੂਚੰ 802 ਅਤੇ ਪ੍ਰੋਪ੍ਰੀਸਿੰ 138 ਆਦਿ ਖਰੜਿਆਂ ਵਿਚ ਚਲਾ ਗਿਆ।

[1]ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ।
ਪ੍ਰਭ ਭਾਵੈ ਤਾ ਹਰਿ ਗੁਣ ਭਾਖੈ।[1]

ਗਰੀਬ ਨਿਵਾਜ ਜੀ ਸਾਸ ਥੀਂ ਬਿਨਾਂ ਕੋਈ ਰਹਿ ਨਹੀਂ ਸਕਿਆ। ਇਕ ਸੁਣਿਆ ਹੈ ਜੋ ਭੀਖਮ ਪਿਤਾਮਾ ਸਾਤਿਲ ਦਾ ਪੁਤਰ ਸੀ। ਓਸ ਨੂ ਪਿਤਾ ਦਾ ਵਰੁ ਸੀ ਓਹੁ ਸਛੰਦਮ੍ਰਿਤ ਸੀ। ਜਿਸ ਸਮੇ ਓਸ ਦੇ ਪ੍ਰਾਣ ਦਾ ਅੰਤੁ ਹੋਇਆ ਹੈ ਤਾਂ ਸੂਰਜ ਦਖਨਾਣੇ ਹੈਸੀ। ਓਸ ਸੂਰਜ ਉਤਰਾਣੇ ਜਾਂਦਿਆਂ ਤੀਕਰ ਪ੍ਰਾਣ ਰਖੇ। ਤੇ ਸਭਣਾ ਪਾਂਡਵਾਂ ਨੂ ਧਰਮ ਦਾ ਉਪਦੇਸ ਕੀਤਾ। ਸੋ ਭੀ ਤਾਂ ਪ੍ਰਾਣ ਓਸ ਦੇ ਵਿਚ ਹੈਸਨ। ਤੁਸੀਂ ਕਿਰਪਾ ਕਰਿ ਕੈ ਕਹੋ ਜੋ ਬਿਨਾਂ ਸਾਸਾਂ ਥੋ ਕੌਣ ਜੀਂਵਦਾ ਹੈ। ਤਾਂ ਬਚਨੁ ਹੋਇਆ ਏਹੁ ਸਮਰਥਤਾ ਈਸ਼ਰ ਦੀ ਵਰਨੀ ਹੈ। ਜੈਸੇ ਪਰਬਤ ਤੇ ਰੁਖ ਸਾਸਾਂ ਬਿਨਾਂ ਹੀ ਵਰਧਮਾਨ ਹੋਤੇ ਹੈ। ਤੇ ਬਾਲਕੁ ਮਾਤਾ ਦੇ ਗਰਭ ਵਿਚ ਛੇਇ ਮਹੀਨੇ ਵਧਦਾ ਜਾਂਦਾ ਹੈ। ਤੇ ਛੇਵੇ ਮਹੀਨੇ ਓਸ ਦੇ ਵਿਚ ਸਵਾਸ ਪੌਂਦੇ ਹੈਨ[2]। ਤਾਂ ਐਸਾ ਈਸਰੁ ਸਮਰਥ ਹੈ। ਤੇ ਦੂਜਾ ਏਹੁ ਅਰਥੁ ਹੈ। ਸਵਾਸ ਓਹੋ ਸਫਲ ਹੈਨ ਜੋ ਵਾਹਿਗੁਰੂ ਦੇ ਗੁਣ ਗਾਂਵਦੇ ਹੈਨ। ਹੋਰੁ ਸਾਸ ਐਸੇ ਹੈਨ ਜੈਸੇ ਠਠਿਆਰਾਂ ਲੁਹਾਰਾਂ ਦੀਆਂ ਖਲਾਂ ਹੁੰਦੀਆਂ ਹੈਨ। ਤੁਸਾਂ ਭੀ ਵਾਹਗੁਰੂ ਦੇ ਭਜਨ ਬਿਨਾਂ ਸਵਾਸ ਨਹੀਂ ਬੀਤਾਵਣੇ। ਤੁਸਾਡਾ ਉਧਾਰੁ ਏਸੇ ਕਰਿ ਹੋਵੈਗਾ।੮੪।

## ਸਾਖੀ ਹੋਰੁ ਚਲੀ

ਭਾਈ ਪੈੜਾ ਛਜਲੁ ਜਾਤ ਦੇ। ਕੰਦੂ ਜਾਤ ਦਾ ਸੰਘਰੁ ਗੁਰੂ ਅਰਜਨ ਜੀ ਦੀ ਸਰਨਿ ਆਏ। ਜੋ [3]ਅਸਾਡਾ ਉਧਾਰੁ ਕਿਉਂ ਕਰਿ[3] ਹੋਵੈ। ਤਾਂ ਬਚਨੁ ਹੋਇਆ ਜੋ ਅੰਮ੍ਰਿਤਸਰ ਦਾ ਇਸਨਾਨੁ ਕੀਤਾ ਕਰੋ। ਤੇ ਸਬਦ ਵੀਚਾਰ ਕੀਤਾ ਕਰੋ। ਤੇ ਸਿਖਾਂ ਦੀ ਟਹਿਲ ਕੀਤਾ ਕਰੋ। ਏਹੁ ਅੰਮ੍ਰਿਤਸਰੁ ਆਦਿ ਤੀਰਥੁ ਹੈ। ਪਰੁ ਜੁਗਾਂ ਦੇ ਪ੍ਰਭਾਉ ਕਰਿ ਲੋਪੁ ਹੋ ਗਇਆ ਸੀ। ਇਕ ਸਮੇ ਤੀਸਰੀ ਪਾਤਸਾਹੀ ਗੁਰੂ ਜੀ ਪ੍ਰਸੰਨ ਹੋਇ ਕੇ ਚੌਥੇ ਪਾਤਿਸਾਹੀ ਗੁਰੁ ਰਾਮਦਾਸ ਜੀ ਨੂ ਬਚਨ ਹੋਇਆ ਪੁਰਖਾ ਕਲਿਜੁਗ ਦੇ ਜੀਆਂ ਦੀਆਂ ਆਰਜਾਂ ਛੋਟੀਆਂ ਹੋਵਨਗੀਆਂ ਤੇ ਬੁਧਾਂ ਮੋਟੀਆਂ ਹੋਵਨਗੀਆਂ। ਤੇ ਪਦਾਰਥ ਥੀਂ ਹੀਣ ਹੋਵਨਗੇ। ਸਭ ਤੀਰਥਾਂ ਦਾ ਇਸਨਾਨ ਤੇ ਦਾਨੁ ਵਿਧ ਸੰਜੁਗਤਿ ਨਾ ਕਰ ਸਕਨਗੇ। ਤਾਂ ਤੇ ਕੋਈ ਤੀਰਥੁ ਏਥੇ ਮਦ੍ਰ ਦੇਸ ਵਿਚ ਕਰੀਏ। ਤ੍ਰਿਲੋਕੀ ਦੇ ਸਭਣਾ ਤੀਰਥਾਂ ਦਾ ਫਲੁ ਹੋਵੈ ਜਿਸ ਦੇ ਇਸਨਾਨ ਕਰਨ ਤੇ। ਤਾਂ ਗੁਰੂ ਰਾਮਦਾਸ ਜੀ ਕਹਿਆ ਗਰੀਬ ਨਿਵਾਜ ਜਿਥੇ ਅਮਰੁ ਹੋਵੈ। ਤਾਂ ਇਕ ਥੇਹ ਪਇਆ ਹੈਸੀ। ਗੁਰੂ ਅਮਰ ਦਾਸ ਜੀ ਬਚਨੁ ਕੀਤਾ ਏਥੇ ਹੀ ਉਦਮੁ ਕਰੋ। ਤਾਂ ਚੌਥੇ ਪਾਤਿਸਾਹ ਤਾਲੁ ਖੁਦਾਇ ਕੈ ਤਿਆਰੁ ਕੀਤਾ। ਤਾਂ ਬਚਨੁ ਹੋਇਆ ਅਗੇ ਪੰਜਵੀ ਪਾਤਿਸਾਹੀ ਗੁਰੂ ਅਰਜਨ ਜੀ ਪਕਾ ਕਰਾਵਨਗੇ[4]। ਤੇ ਅੰਮ੍ਰਿਤਸਰੁ ਨਾਮੁ ਰਖਿਆ। ਤੇ ਗੁਰੂ ਜੀ ਨੇ

---

1. *ਪਾਠ ਸਹੀ ਹੈ:* ਗਉੜੀ ਸੁਖਮਨੀ ਮਹਲਾ ੫, *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 277.
2. ਖਰੜਾ ਜੁੱਟ ਅ 1.1 : ਪੌਂਦਾ ਹੈ।
3. ਖਰੜਾ ਜੁੱਟ ਅ 2.1, ਅਤੇ ਅ 2.2 : ਕਿਉ ਕਰਿ ਅਸਾਡਾ ਉਧਾਰ।
4. ਭਿੰਨ-ਭਿੰਨ ਖਰੜਿਆਂ ਵਿਚ ਸ਼ਬਦ-ਜੋੜ ਹਨ: ਕਰਾਵਣਗੇ/ਕਰਵਾਇਨਗੇ/ਕਰਵਾਈਐਗਾ/ ਕਰਾਵਾਨਗੇ/ਕਰਾਵਨਿਗੇ/ਕਰਵਾਨਗੇ।

ਅਰਦਾਸ ਕੀਤੀ ਜੀ ਤੀਰਥ ਦਾ ਨਾਉ ਅੰਮ੍ਰਿਤਸਰ ਕੀਤਾ ਹੈ[1]। ਤਾਂ ਬਚਨੁ ਹੋਇਆ ਅੰਮ੍ਰਿਤਸਰੁ ਨਾਉ ਰਖਣਾ। ਬਡਾ ਤੀਰਥੁ ਹੋਵੈਗਾ। ਕਾਸੀ ਥੀਂ ਆਦਿ ਸਭੇ ਤੀਰਥੁ ਇਸ ਦੀ ਸਰਨ ਆਇ ਰਹਿਣਗੇ। ਕਲਜੁਗ ਹੋਰੁ ਕਿਸੇ ਦੀ ਸਤਿਆ ਛਡੇਗਾ ਨਹੀ। ਇਸ ਦੀ ਸਰਨ ਸਭ ਤੀਰਥੁ ਦੇ ਸਭੁ ਦੇਹੁਰੇ ਤੇ ਸਭੇ ਧਰਮ ਤੇ ਤਪੁ ਤੀਰਥ ਸਭ ਏਥੇ ਹੀ ਆਨਿ ਨਿਵਾਸ ਕਰਨਗੇ। ਏਹੀ ਜਗਨ ਨਾਥੁ ਹੋਵੈਗਾ। ਜਿਸ ਸਮੇ ਗੰਗਾ ਲੋਪ ਹੋਵੈਗੀ ਤਿਸ ਸਮੇ ਬਾਰਹ ਕੋਸ ਪਰਜੰਤ ਚੌਫੇਰੇ ਇਸ ਦੇ ਰਿਖਾਂ ਦੇ ਆਸਰਮ ਹੋਵਨਗੇ। ਤੇ ਸੰਤੋਖਸਰੁ[2] ਤਿਸ ਦੇ ਨਿਕਟਿ ਔਰ ਤਾਲੁ ਕੀਤਾ। ਤਾਂ ਬਚਨ ਹੋਇਆ ਜੋ ਏਥੇ ਇਸਨਾਨ ਕਰੈਗਾ ਓਸ ਦੇ ਪਾਪ ਨਾਸ ਹੋਵਨਗੇ। ਸੰਤੋਖ ਨੂ ਪ੍ਰਾਪਤਿ ਹੋਵੈਗਾ।੮੫।

## ਸਾਖੀ ਹੋਰੁ ਚਲੀ

ਭਾਈ ਕਪੂਰ ਦੇਵ[3] ਵਡਾ ਸਿਖ ਹੈਸੀ। ਸਣੇ ਪੁਤ੍ਰਾ ਤੇ ਇਸਤ੍ਰੀ ਸਮੇਤ ਤੇ ਬਹੂਆਂ ਸਮੇਤ ਸਿਖਾਂ ਨੂ ਪ੍ਰਸੰਨ ਹੋ ਕੇ ਮਿਲਦਾ ਸੀ। ਤੇ ਬਹੁਤੀ ਸੇਵਾ ਟਹਿਲ ਸਿਖਾਂ ਦੀ ਕਰੇ। ਇਕ ਦਿਨ ਗੁਰੂ ਅਰਜਨ ਜੀ ਥੀਂ ਪੁਛਿਆ ਗਰੀਬ ਨਿਵਾਜ ਤੁਸਾਨੂ ਜੋ ਸਿਖ ਪਿਆਰੇ ਹੈਨ। ਓਨਾ ਦਾ ਦਰਸਨੁ ਅਸਾਨੂ ਕਰਵਾਵਹੁ।

ਤਾ ਬਚਨੁ ਹੋਇਆ ਭਾਈ ਸੰਮਣੁ ਸਹਿਬਾਜਪੁਰ ਵਿਚ ਰਹਿੰਦਾ ਹੈ। ਓਸ ਦਾ ਦਰਸਨੁ ਕਰ ਆਵਹੁ। ਤਾਂ ਕਪੂਰ ਦੇਵ[3] ਭਾਈ ਸੰਮਣੁ ਦੇ ਘਰ ਨੂ ਗਇਆ। ਅਗੇ ਭਾਈ ਸਮਣੁ ਆਣਿ ਮਿਲਿਆ। ਤੇ ਓਨਾ ਬਹੁਤੀ ਸੇਵਾ ਟਹਿਲ ਕੀਤੀ। ਤੇ ਲਕੜੀਆਂ ਮੁਲ ਬਹੁਤੀਆਂ ਲਿਆਇਆ। ਤੇ ਤਪੜ ਤੇ ਸਤਰੰਜੀਆਂ ਟੁਟੀਆਂ ਹੋਈਆਂ ਗੰਢਦਾ ਰਹਿਆ।

ਤੇ ਭਾਈ ਕਪੂਰ ਦੇਵ[3] ਕਹਿਆ ਮੈਨੂ ਤੁਸਾਡੇ ਦਰਸਨ ਨੂ ਸਾਹਿਬ ਭੇਜਿਆ ਹੈ। ਤੁਸੀ ਨਿਕੰਮਿਆਂ ਕੰਮਾਂ ਵਿਚ ਕੀ ਪਰਚੇ ਹੋ। ਤਾਂ ਓਨਾ ਕਹਿਆ [4]ਭਾਈ ਜੀ ਏਹੁ ਭੀ[4] ਕੰਮੁ ਹੈਸੀ। ਤੇ ਰਾਤ ਨੂ ਅਸੀ ਤੁਸਾਡੇ ਪਾਸ ਰੁਜੂ ਹੋਵਾਂਗੇ। ਤਾਂ ਰਾਤ ਸਾਰੀ ਦੋਨੋ ਪਿਉ ਪੁਤ੍ਰ ਕੀਰਤਨ ਕਰਦੇ ਰਹੇ। ਤੇ ਦਿਨੇ ਓਸ ਗਾਉਂ ਦੀਆਂ ਗਊਆਂ ਚੋਰ ਹਕ ਕੇ ਲੈ ਗਏ। ਪਿਛੇ ਗੁਹਾਰ ਪਈ। ਸੰਮਣੁ ਦਾ ਪੁਤ੍ਰ ਭੀ ਪਿਛੇ ਗਇਆ

---

1. ਬਸਡੇ 23 : ਕਿਆ ਰਖਣਾ ਕੀਤਾ ਹੈ।
   ਅੰਮ੍ਰਿਤਸਰ ਸਰੋਵਰ ਅਤੇ ਚੱਕ ਰਾਮਦਾਸ ਦੀ ਉਸਾਰੀ ਕਿਸੇ ਥੇਹ 'ਤੇ ਨਹੀਂ, ਸਗੋਂ ਪਰਗਣਾ ਝਬਾਲ ਦੇ ਪਿੰਡਾਂ, ਸੁਲਤਾਨਵਿੰਡ, ਤੁੰਗ, ਗੁੰਮਟਾਲਾ ਅਤੇ ਗਿਲਵਾਲੀ ਵਿਚਕਾਰ ਪਈ ਨੀਵਾਣ ਵਾਲੀ ਜ਼ਮੀਨ 'ਤੇ ਹੋਈ ਜਿਥੇ ਸੰਘਣੀ ਛਾਂ ਵਾਲੇ ਦਰੱਖ਼ਤਾਂ ਦੀ ਝਿੜੀ ਤੇ ਕੁਦਰਤੀ ਢਾਬ-ਟੋਬੇ ਸਨ।
2. ਸੰਤੋਖਸਰ ਪਹਿਲਾ ਸਰੋਵਰ ਸੀ ਜਿਸ ਦੀ ਖੁਦਾਈ ਗੁਰੂ ਅਮਰਦਾਸ ਸਾਹਿਬ ਦੇ ਆਦੇਸ਼ ਅਨੁਸਾਰ ਗੁਰੂ ਰਾਮਦਾਸ ਸਾਹਿਬ ਨੇ ਸੰ. 1621/1564 ਈ. ਨੂੰ ਸ਼ੁਰੂ ਕਰਵਾਈ (*ਮਹਾਨ ਕੋਸ਼*, ਪੰਨਾ 51) ਪਰ ਇਸ ਨੂੰ ਪੱਕਾ ਗੁਰੂ ਅਰਜਨ ਸਾਹਿਬ ਨੇ 1584 ਈ. ਨੂੰ ਕਰਵਾਇਆ ਅਤੇ ਇਸ ਦਾ ਨਾਂ ਪਿਸ਼ਾਵਰ ਦੇ ਭਾਈ ਸੰਤੋਖ ਦੇ ਨਾਂ 'ਤੇ ਸੰਤੋਖਸਰ ਰੱਖਿਆ। ਅੰਮ੍ਰਿਤਸਰ ਸਰੋਵਰ ਦੀ ਖੁਦਾਈ ਵਰਤਮਾਨ ਥਾਂ ਤੇ 6 ਨਵੰਬਰ 1573 ਨੂੰ ਸ਼ੁਰੂ ਹੋਈ।
   *(ਮੇਲੋ, 'The Golden Temple', Madanjit Kaur, Amritsar, 1983, pp. 7-8)*
3. ਖਰੜਾ ਜੁੱਟ ਅ 1.1, ਅ 1.2 : ਦੇਓ।
4. ਖਰੜਾ ਜੁੱਟ ਅ 1.3, ਅ 2.1, ਅ 2.2, ਅ 2.3 : ਏਹ ਭੀ ਭਾਈ ਜੀ।

ਤੇ ਓਸ ਨੂ ਗੋਲੀ ਲਗੀ। ਓਹੁ ਮਾਰਿਆ ਗਇਆ। ਜੇਹੜੀਆਂ ਲਕੜੀਆ ਤਯਾਰ ਹੈਸਨਿ। ਓਹੁ ਚਿਖਾ ਵਾਸਤੇ ਲੈ ਗਇਆ। ਤੇ ਓਸ ਨੂ ਖਫਨੁ ਦੇ ਕੈ ਬਿਬਾਣੁ ਵਿਚ ਪਾਇ ਕੈ ਆਪ ਅਗੇ ਭਾਈ ਸੰਮਣੁ ਕੀਰਤਨੁ ਕਰਦਾ ਜਾਵੈ। ਫੇਰ ਸਿਖ ਜੋ ਅਗੇ ਪਰਚਾਵਣੀ ਨੂ ਆਏ ਤਿਨਾਂ ਨੂ ਸਤਰੰਜੀਆਂ ਵਿਛਾਇ ਦਿਤੀਆਂ। ਕਹਿਆ ਜੋ ਅਗੇ ਹੀ ਮੈ ਇਸੇ ਵਾਸਤੇ ਤਯਾਰੁ ਕਰਿ ਰਖੀਆਂ ਹੈਨ। ਤਾ ਭਾਈ ਕਪੂਰ ਦੇਵ ਕਹਿਆ ਜੇ ਤੂ ਜਾਣਦਾ ਸੇ ਤਾ ਗੁਰੂ ਥੀਂ ਬਖਸਾਇ ਲਵੇਆਹਿ[1]। ਜੋ ਇਸ ਦੀ ਵਡੀ ਆਰਜਾ ਹੋਵੈ ਜੀ। ਤਾ ਭਾਈ ਸੰਮਣ ਕਹਿਆ ਜੋ ਸਰੀਰ ਤਾ ਅਸਤ ਹੈਨ। ਏਨਾਂ ਦਾ ਮਰਨ ਦਾ ਤਾ ਅਚਰਜ ਨਹੀ। ਏਨਾ ਦਾ ਜੀਵਣਾ ਹੀ ਵਡਾ ਅਚਰਜ ਹੈ। ਸੋਈ ਮੂਰਖ ਹੈਨ ਜੋ ਸਰੀਰ ਦਿਆਂ ਬਿਨਸਿਆਂ ਸੋਕ ਕਰਦੇ ਹੈਨ।

ਗੁਰੂ ਥੀਂ ਮੰਗੀਐ ਤਾਂ ਨਾਮੁ ਮੰਗੀਐ ਜੋ ਨਾਲ ਇਸ ਦੇ ਸਹਾਇਤਾ ਕਰੇ। ਨਾ ਕੋਈ ਕਿਸੇ ਦਾ ਪਿਤਾ ਹੈ ਨਾ ਪੁਤ੍ਰ ਹੈ। ਚਾਰ ਦਿਨਾਂ ਦੀ ਖੇਲ ਹੈ। ਪੰਜ ਤੱਤ ਵਿਰੋਧੀ ਏਕਠੇ ਕਰਿ ਕੈ ਈਸਰ ਸਰੀਰ ਰਚੇ ਹੈਨ। ਆਪਣੀ ਮਿਰਜਾਦਾ ਭੋਗ ਕੇ ਫੇਰ ਭਿੰਨ ਹੋ ਜਾਂਦੇ ਹੈਨ। ਨਾ ਕੋਈ ਜੰਮਦਾ ਹੈ ਨਾ ਕੋਈ ਮਰਦਾ ਹੈ। ਏਹੁ ਜੀਉ ਆਪਣੇ ਸਰੂਪ ਨੂ ਭੁਲਾਇ ਕੈ ਦੁਖ ਪਇਆ ਭੋਗਦਾ ਹੈ। ਜੋ ਗੁਰੂ ਕੇ ਬਚਨੁ ਸਮਝੈ ਤਾ ਜਨਮ ਮਰਣ ਥੀ ਰਹਿਤ ਹੁੰਦਾ ਹੈ। ਸਾਹਿਬ ਦਾ ਬਚਨੁ ਹੈ

[2]ਨਹ ਕਛੁ ਜਨਮੈ ਨਹ ਕਛੁ ਮਰੈ।
ਆਪਨ ਚਲਿਤੁ ਆਪ ਹੀ ਕਰੈ।[2]

ਜੈਸੇ ਘਟ ਮਟ ਕੇ ਉਪਜਣੇ ਤੇ ਅਕਾਸੁ ਜਨਮਤਾ ਨਹੀ। ਤੇ ਓਨਾ ਦੇ ਬਿਨਸਨ ਤੇ ਬਿਨਸਤਾ ਨਹੀ। ਤੈਸੇ ਸਰੀਰਾਂ ਦੇ ਉਪਤਿ ਖਪਤਿ ਤੇ ਜੀਓ ਨਿਆਰਾ ਹੈ।੮੬।

## ਸਾਖੀ ਹੋਰੁ ਚਲੀ

ਭਾਈ ਜੋਧਾ ਤੇ ਭਾਈ ਜਲੋ ਮਸੰਦੁ ਤਲਸੁਪੁਰ ਵਿਚ ਰਹਿੰਦੇ ਸਨ। ਤੇ ਭਾਈ ਮੋਹਣੁ ਤੇ ਆਲਮ ਮਸੰਦ ਲਹੌਰ ਦੇ ਗੰਜ ਵਿਚ ਰਹਿੰਦੇ ਸਿਨ। ਤੇ ਪੰਜਵੀ ਪਾਤਿਸਾਹੀ ਦੇ ਹਜੂਰ ਟਹਲ ਕਾਰ ਭੇਟ ਸਿਖਾਂ ਥੀਂ ਲਿਆਇ ਕੇ ਅੰਮ੍ਰਿਤਸਰ ਤੇ ਲਾਵਨ। ਗੁਰੂ ਕੀ ਕੌਡੀ ਆਪ ਨ ਖਾਵਨ। ਕਹਿਨ ਜੈਸੇ ਮਖੀ ਭੋਜਨ ਵਿਚ ਪੈ ਸਾਰਾ ਭੋਜਨੁ ਉਕਲੇਦੂ ਕਰਾਂਵਦੀ ਹੈ ਤੈਸੇ ਗੁਰ ਕੀ ਭੇਟ ਕੀ ਕੌਡੀ ਸਿਖਾਂ ਦੇ ਸਾਰੇ ਪਦਾਰਥਾਂ ਦਾ ਭੀ ਨਾਸ ਕਰਦੀ ਹੈ ਤੇ ਦੇਹ ਭੀ ਖੀਣ ਕਰਦੀ ਹੈ।

ਇਕ ਦਿਨ ਗੁਰੂ ਕੇ ਹਜੂਰ ਰਥ ਪਰ ਚੜੇ ਆਂਵਦੇ ਸਨਿ। ਤਾਂ ਅਗੋ ਸਰਪੁ ਕਾਲਾ ਵਡਾ [3]ਰਥ ਦੇ ਸਾਮਣੇ[3] ਆਇਆ। ਆਪਣੀ ਫਣ ਉਚੀ ਚੁਕ ਕੈ ਜਿਧਰ ਰਥ ਜਾਵੈ ਓਹ ਸਾਮਣੇ ਹੀ ਆਵੈ। ਤਾਂ ਭਾਈ ਮੋਹਣੁ ਰਥ ਤੋ ਉਤਰ ਕੇ ਇਕ ਦੇਗਾ ਓਸ ਦੇ ਅਗੇ ਰਖ ਦਿਤਾ ਤੇ ਕਹਿਆ ਜੋ ਗੁਰੂ ਕੇ ਹਜੂਰ ਚਲਦਾ ਹੈਂ ਤਾਂ ਇਸ ਦੇਗੇ

---

1. ਨਿਸੰ 37 : ਲਏਅਹਿ।
2. *ਸ਼ੁੱਧ ਪਾਠ ਹੈ :* ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥
*(ਗਉੜੀ ਸੁਖਮਨੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 281)*
3. ਖਰੜਾ ਜੁੱਟ ਅ 1.3, ਅ 2.1, ਅ 2.2, ਅ 2.3, ਅ 3.1, ਅ 3.2 : ਸਾਮਣੇ ਰਥ ਦੇ।

ਵਿਚ ਪਰਵੇਸ ਕਰੁ। ਤਾਂ ਸਰਪ ਦੇਗੇ ਵਿਚ ਪਰਵੇਸ ਕੀਤਾ। ਉਪਰੁ ਉਸਦੇ ਛੰਨਾ ਰਖ ਕੈ ਗੁਰੂ ਦੇ ਹਜੂਰ ਆਏ। ਮਥਾ ਟੇਕਿਆ ਤਾਂ ਬਚਨੁ ਹੋਇਆ ਕਿਤਨੇ ਮਸੰਦ ਤੁਸੀਂ ਆਏ ਹੋ। ਗਰੀਬ ਨਿਵਾਜ ਚਾਰ ਸਿਖ ਆਏ ਹਾਂ।

ਤਾਂ ਬਚਨੁ ਹੋਇਆ ਏਨਾਂ ਨੂ ਪੰਜਾਂ ਸਿਖਾਂ ਦਾ ਪ੍ਰਸਾਦੁ ਦੇਹੋ। ਪੰਜਵਾਂ ਸਰਪ ਜੋ ਤੁਸਾਡੇ ਨਾਲ ਆਇਆ ਹੈ ਓਹ ਭੀ ਮਸੰਦੁ ਹੈ। ਓਨਾ ਅਰਦਾਸ ਕੀਤੀ ਜੀ ਓਸ ਸਰਪ ਦੀ ਦੇਹ ਕਿਓਂ ਪਾਈ ਹੈ। ਬਚਨੁ ਹੋਆ ਸਿਖਾਂ ਦੇ ਅਗੇ ਮਥਾ ਨਹੀ ਸੀ ਟੇਕਦਾ। ਏਸ ਵਾਸਤੇ ਉਸ ਦੀ ਉਚੀ ਫਣ ਹੋਈ ਹੈ। ਤੇ ਗੁਰੂ ਕੀ ਅਰਦਾਸ ਛਪਾਈ ਸੀ। ਏਸੇ ਵਾਸਤੇ ਸਰਪੁ ਵਿਸੁ ਵਾਲਾ ਹੋਇਆ ਹੈ। ਤਾਂ ਬਚਨੁ ਹੋਆ ਉਸ ਨੂ ਭੀ ਹਜੂਰ ਲਿਆਵਹੁ। ਤਾਂ ਦੇਗਾ ਉਠਾਇ ਕੇ ਵਿਚ ਦੀਵਾਨ ਦੇ ਤਿਨਾਂ ਆਇ[1] ਉਘਾੜਿਆ ਤਾਂ ਓਹ ਫਣ ਉਠਾਇ ਕੇ ਘੜੇ ਵਿਚੋ ਬਾਹਰਿ ਆ ਖੜਾ ਹੋਇਆ। ਤਾਂ ਬਚਨੁ ਹੋਇਆ ਇਸ ਨੂ ਅੰਮ੍ਰਿਤਸਰ ਦਾ ਅੰਮ੍ਰਿਤ ਆਨਿ ਛਿਟਕੋ। ਜਦ ਓਨਾ ਅੰਮ੍ਰਿਤ ਓਸ ਦੇ ਸਰੀਰ ਤੇ ਪਾਇਆ ਤਾਂ ਸਰਪ ਦੇਹ ਤਿਆਗ ਕੇ ਦੇਵ ਰੂਪ ਧਾਰ ਕੈ ਅਕਾਸ ਨੂ ਚੜ ਗਇਆ। ਤਾਂ ਬਚਨੁ ਹੋਇਆ ਅੰਮ੍ਰਿਤਸਰ ਦੇ ਦਰਸਨ ਮਾਤ੍ਰ ਤੇ ਸਭ ਪਾਪ ਨਸਟ ਹੋਤੇ ਹੈਨ।੯੭।

## ਪਉੜੀ ਤੇਈਸਵੀ

ਢੇਸੀ ਜੋਧਹੁ ਸੰਗ ਹੈ ਗੋਇੰਦ[2] ਗੋਲਾ ਹਸਿ ਮਿਲੰਦਾ।
ਮੋਹਣੁ ਕੁਕ ਵਖਾਣੀਐ ਧੁਟੇ ਜੋਧੇ ਜਾਮੁ ਸੁਹੰਦਾ।
ਮੰਵ ਪਨੂ ਪਰਵਾਣੁ ਹੈ ਪੀਰਾਣਾ ਗੁਰ ਭਾਇ ਚਲੰਦਾ।
ਹਮਜਾ ਜਜਾ ਜਾਣੀਐ ਬਾਲਾ ਮਰਵਾਹਾ ਵਿਗਸੰਦਾ।
ਨਿਰਮਲ ਨਾਨੂ ਓਹਰੀ ਨਾਲ ਸੂਰੀ ਚਉਧਰੀ ਰਹੰਦਾ।
ਪਰਬਤ ਕਾਲਾ ਮੇਹਰਾ ਨਾਲ ਲਿਹਾਲੂ ਸੇਵ ਕਰੰਦਾ।
ਕਕਾ ਕਾਲਉ ਸੂਰਮਾ ਸਦੂ[3] ਰਾਮਦਾਸ ਬਚਨ ਮਨੰਦਾ।
ਸੇਠ[4] ਸਭਾਗਾ ਚੂਹਣੀਅਹੁ ਆਰੋੜੇ ਭਾਰਾ[5] ਉਗਵੰਦਾ।
ਸਨਮੁਖ ਇਕਦੂ ਇਕੁ ਚੜੰਦਾ।੯੮।

## ਸਾਖੀ ਹੋਰੁ ਚਲੀ

ਭਾਈ ਢੇਸੀ ਤੇ ਭਾਈ ਜੋਧ ਜਾਤਿ ਦੇ ਸੰਗ ਬ੍ਰਹਮਣ ਗੁਰੂ ਅਰਜਨ ਜੀ ਦੀ ਸਰਣਿ ਆਏ। ਤੇ ਓਨਾ ਅਰਦਾਸ ਕੀਤੀ ਜੀ ਸਚੇ ਪਾਤਸਾਹਿ ਅਸਾਂ ਨੂ ਪੰਡਤ ਲੋਗ ਪੰਗਤ ਵਿਚ ਬੈਠਣ ਨਹੀ ਦੇਂਦੇ। ਜੋ ਤੁਸੀ ਬ੍ਰਹਮਣ ਜਗਤ ਗੁਰੂ ਹੋ ਕੇ ਖਤ੍ਰੀ ਦੇ ਸਿਖ ਹੋਏ ਹੋ। ਤੇ ਗੰਗਾ ਤੇ ਕਾਸੀ ਆਦਿ ਤੀਰਥ ਜੋ ਸਿਵ ਤੇ ਵਿਸਨ ਦੀ ਪੁਰੀ

---

1. ਖਰੜਾ ਜੁੱਟ ਅ 2.1, ਅ 2.2, ਅ 2.3 : ਆਨ।
2. ਖਰੜਾ ਜੁੱਟ ਅ 3.1 ਗੋਵਿੰਦ।
3. ਸਿਰੈਲਾ 751 : ਮਦੂ।
4. ਖਰੜਾ ਜੁੱਟ ਅ 1.1; ਨਿਸੰ 37 : ਜੇਠਾ।
5. ਖਰੜਾ ਜੁੱਟ ਅ 2.1, ਅ 3.1, ਅ 3.2 : ਭਾਗ 5.

ਹੈ। ਓਨਾ ਦਾ ਸੇਵਨ ਛਡ ਕੇ ਅੰਮ੍ਰਿਤਸਰ ਕਿਰਤਮੀ ਤੀਰਥੁ ਸੇਵਦੇ ਹੋ। ਤੇ ਵੇਦਾਂ ਦੀ ਬ੍ਰਹਮ ਬਾਣੀ ਤਿਆਗ ਕੈ ਤੇ ਭਾਖਾ ਬਾਣੀ ਗੁਰੂ ਕੇ ਸਬਦ ਗਾਂਵਦੇ ਹੋ। ਤੇ ਜਨਮ ਅਸਟਮੀ ਤੇ ਸਿਵਰਾਤਿ ਤੇ ਇਕਾਦਸੀ ਬ੍ਰਤ ਤਿਆਗ ਕੈ ਸਿਖਾਂ ਦਾ ਉਚਿਸਟਿ ਅੰਨ ਭੋਜਨ ਕਰਦੇ ਹੋ। ਤੇ ਗਾਇਤ੍ਰੀ ਤਰਪਨੁ ਸੰਧਿਆ ਪਿੰਡ ਪਤਲਿ ਜਨਮ ਮਰਨ ਦੀ ਕ੍ਰਿਆ ਤਿਆਗ ਕੇ ਅਰਦਾਸ ਤੇ ਕੜਾਹੁ ਮਿਰਤਕ ਤੇ ਖਾਂਵਦੇ ਹੋ। ਅਸੀਂ ਤੇਰੀ ਸਰਨਿ ਆਏ ਹਾਂ। ਅਸਾਡਾ ਤਾਂ ਤੁਸਾਂ ਉਧਾਰੁ ਕੀਤਾ ਹੈ। ਜੋ ਬ੍ਰਹਮਣਾ ਦਾ ਅਭਿਮਾਨੁ ਅਸਾਂ ਨੂ ਦੂਰ ਹੋਇਆ ਹੈ। ਤੇ ਤੇਰੇ ਸਿਖਾਂ ਦਾ ਤੇ ਤੁਸਾਡੀ[1] ਰਸਨਾ ਦਾ ਸੀਤ ਪ੍ਰਸਾਦੁ ਅਸਾਂ ਨੂ ਪ੍ਰਾਪਤਿ ਹੋਇਆ ਹੈ। ਤੇ ਮਹਾਰਾਜ ਦਾ ਨਾਮ ਅਸਾਂ ਨੂ ਪ੍ਰਾਪਤਿ ਹੋਇਆ ਹੈ। ਪਰੁ ਅਸੀਂ ਓਨਾ ਨੂ ਕੌਣ ਉਤਰੁ ਦੇਵੀਐ।

ਤਾਂ ਬਚਨੁ ਹੋਆ। ਏਹੁ ਅੰਮ੍ਰਿਤਸਰ ਨਿਰੰਕਾਰ ਦੀ ਪੁਰੀ ਹੈ। ਜਿਥੇ ਬ੍ਰਹਮੇ ਅਰੁ ਵਿਸਨ ਅਰੁ ਸਿਵ ਦੀ ਪੁਰੀ ਅਰੁ ਤੀਰਥ ਸਭੇ ਹੀ ਪਵਿਤ੍ਰ ਹੋਂਦੇ ਹੈਨ। ਜੋ ਪ੍ਰਿਥਮੇ ਇਸ ਦੀ ਚਰਨ ਧੂੜਿ ਵਿਚ ਨਿਵਾਸ ਕਰਦੇ ਹੈਨ। ਏਥੇ ਸਾਥ ਹੀ ਜਲ ਕਾ ਤੀਰਥ ਹੈ। ਸਾਥ ਹੀ ਨਾਮ ਕਾ ਤੀਰਥੁ ਹੈ। ਸਾਥ ਹੀ ਸਭ ਸਾਧ ਸੰਤ ਭਜਨੁ ਕਰਨੇ ਵਾਲੇ ਏਥੇ ਹੀ ਨਿਵਾਸੁ ਕਰਦੇ ਹੈਨ।

[2]ਗੰਗਾ ਜਮਨਾ ਸੁਰਸੁਤੀ ਲੋਚੈ ਧੂੜ ਸਾਧੂ ਕੀ ਤਾਂਈ।
ਦੁਰਮਤ ਮੈਲੁ ਭਰੇ ਹਮਰੇ ਵਿਚ ਹਮਰੀ ਮੈਲੁ ਸਾਧੂ ਕੀ ਧੂੜ ਗਵਾਈ।[2]

## ਤਿਸ ਦਾ ਵੀਚਾਰੁ

ਹੋਰੁ ਪਾਪੀ ਜੀਉ ਜੋ ਤੀਰਥਾਂ ਵਿਚ ਇਸਨਾਨੁ ਕਰਦੇ ਹੈਨ। ਓਨਾ ਦੇ ਵਿਚ ਪਾਪਾ ਦੀ ਮੈਲੁ ਤਿਆਗ ਆਂਵਦੇ ਹੈਨ। ਤੇ ਤੀਰਥ ਜੋ ਅੰਮ੍ਰਿਤਸਰ ਆਂਵਦੇ ਹੈਨ। ਤੇ ਸਿਖਾਂ ਦੀ ਚਰਨਾਂ ਦੀ ਧੂੜਿ ਓਨਾ ਉਪਰੁ ਪੌਂਦੀ ਹੈ। ਤੇ ਕਥਾ ਕੀਰਤਨ ਦੀ ਧੁਨ ਓਨਾ ਦੇ ਸ੍ਰਵਨ ਪੌਂਦੀ ਹੈ। ਓਹੁ ਤੀਰਥ ਏਥੇ ਪਵਿਤ੍ਰ ਹੋ ਜਾਂਦੇ ਹੈਨ। ਤਾਂ ਓਨਾ ਕਹਿਆ ਜੀ ਮੈਲੁ ਤਾਂ ਜਲ ਨਾਲ ਧੋਈਂਦੀ ਹੈ। ਧੂੜ ਨਾਲ ਮੈਲੁ ਕਿਉਂ ਕਰ ਧੋਈਂਦੀ ਹੈ। ਤਾਂ ਬਚਨ ਹੋਇਆ ਬਸਤ੍ਰ ਵਿਚ ਭੀ ਮੈਲੁ ਹੁੰਦੀ ਹੈ। ਤੇ ਸਜੀ ਸਾਬਣ ਭੀ ਮੈਲੁ ਰੂਪ ਹੈਨ। ਪਰੁ ਬਸਤ੍ਰਾਂ ਦੀ ਮੈਲੁ ਗਵਾਵਣ ਨੂ ਸਮਰਥੁ ਹੈ। ਤੈਸੇ ਸੰਤਾ ਦੀ ਧੂੜਿ ਪਾਪਾਂ ਦੀ ਮੈਲੁ ਗਵਾਵਣ ਨੂ ਸਮਰਥੁ ਹੈ। ਤੇ ਵਚਨਾਂ ਦੀ ਧੁਨਿ ਦੀ ਜੋ ਧੂੜ ਹੈ ਸੋ ਏਹੁ ਪ੍ਰੇਮਾ ਭਗਤਿ ਉਤਪਤਿ ਕਰਦੀ ਹੈ। ਤਾ ਹੋਰੁ ਥੋਂ ਇਕੁ ਜਲ ਦਾ ਹੀ ਤੀਰਥੁ ਹੈ। ਏਥੇ ਸਾਥ ਹੀ ਜਲ ਦਾ ਤੀਰਥੁ ਹੈ। ਤੇ ਸਾਥੁ ਹੀ ਨਾਮ ਦਾ ਤੀਰਥੁ ਹੈ।

ਸਿਖਾਂ ਨੇ ਪੁਛਿਆ ਸੀ ਜੋ ਹਰਿਮੰਦਰੁ ਕੈਸਾ ਰਚੀਐ। ਤਾਂ ਬਚਨੁ ਹੋਆ ਜੈਸਾ ਜਹਾਜੁ ਹੋਵੈ ਸੋ ਜੋ ਸਰਧਾ ਕਰਿ ਕੈ ਆਵੈ ਤੇ ਸਬਦੁ ਸੁਣੈ ਓਸ ਦਾ ਪਾਰ ਉਤਾਰਾ ਹੋਵੈ। ਹਰਿਮੰਦਰ ਜੀ ਜਹਾਜੁ ਹੈ। ਤੇ ਹਰਿ ਨਾਮੁ ਮੁਹਾਣਾ ਹੈ।

---

1. ਬਸਡੇ 23, ਤੇਰੀ।
2. *ਸ਼ੁੱਧ ਪਾਠ ਹੈ:* ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥੧॥
*(ਮਲਾਰ ਮਹਲਾ ੪, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1263)*

[1]ਤੀਰਥ ਨਾਵਣ ਜਾਉ ਤੀਰਥ ਨਾਮੁ ਹੈ।
ਤੀਰਥੁ ਸਬਦ ਵੀਚਾਰੁ ਅੰਤਰਿ ਗਿਆਨ ਹੈ।[1]

## ਤਿਸ ਦਾ ਵੀਚਾਰ

ਗੰਗਾ ਆਦਿਕ ਜੋ ਤੀਰਥ ਹੈ ਮਹਾਰਾਜ ਦੇ ਚਰਨਾਂ ਥੀਂ ਉਤਪਤਿ ਹੋਏ ਹੈਨ। ਤੇ ਜੋ ਓਨਾ ਕੇ ਬੀਚ ਪ੍ਰਵੇਸੁ ਕਰਤਾ ਹੈ। ਓਸ ਕੌਂ ਸਮੁੰਦਰ ਮੈ ਜਾਇ ਪ੍ਰਾਪਤਿ ਕਰਤੇ ਹੈ। ਤੇ ਬਾਣੀ ਦਾ ਵੀਚਾਰੁ ਜੋ ਤੀਰਥੁ ਹੈ ਸੋ ਗੁਰੂ ਕੀ ਰਸਨਾ ਥੀਂ ਉਤਪਤਿ ਹੋਏ ਹੈ। ਤੇ ਵੀਚਾਰਨ ਕਰ ਨਰਾਇਣ ਦੇ ਚਰਨਾ ਤੇ ਸਰੂਪ ਵਿਖੈ ਜਾਇ ਪ੍ਰਾਪਤਿ ਕਰਦਾ ਹੈ। ਸੋ ਏਥੇ ਦੋਨੋ ਅੰਮ੍ਰਿਤਾਂ ਕਰਿ ਏਹੁ ਸਰੁ ਭਰਪੂਰੁ ਹੈ। ਬਹੁੜ ਸੋਈ ਅਕਾਲ ਪੁਰਖੁ ਬਿਸਨ ਰੂਪ ਕਰਿ ਕੈ ਵੇਦਾਂ ਦੀ ਬਾਣੀ ਸਵਾਸਾਂ ਥੀਂ ਉਤਪਤਿ ਕੀਤੀ ਹੈ। ਬਹੁੜੋ ਦੁਆਦਸਿ ਮਹਾਵਾਕਾਂ ਥੀਂ ਬ੍ਰਹਮੇ ਚਾਰੋਂ ਵੇਦ ਪਰਗਟ ਕੀਏ ਹੈਨ। ਤੇ ਵਿਆਸ ਜੀ ਤਿਨ ਦੀਆਂ ਸੰਘਤਾਂ ਕੀਤੀਆਂ ਹੈਨ। ਸੋਈ ਅਕਾਲ ਪੁਰਖ ਭਗਤਿ ਰੂਪ ਕਰਿ ਕੈ ਗੁਰੂ ਨਾਨਕ ਜੀ ਦਾ ਸਰੂਪ ਕਰਿ ਕੈ ਭਾਖਾ ਬਾਣੀ ਕਲਜੁਗ ਦੇ ਜੀਆਂ ਦੇ ਉਧਾਰੁ ਵਾਸਤੇ ਸੁਗਮ ਕੀਤੀ ਹੈ। ਜੋ ਕਲਜੁਗ ਦੇ ਜੀਆ ਨੂ ਸਮਝ ਸਖਾਲੀ ਹੋਵੈ। ਤੇ ਗੁਰੂ ਕੇ ਸਿਖ ਸਦਾ ਸੰਜਮ ਨਾਲਿ ਜੋ ਅਹਾਰੁ ਕਰਦੇ ਹੈਨ। ਸਦਾ ਓਨਾ ਦੇ ਪਾਸ ਬ੍ਰਤ ਰਹਿੰਦਾ ਹੈ। ਤੇ ਇਕ ਦਿਨ ਜਗਤ ਨੂ ਇਕਾਦਸੀ ਆਂਵਦੀ ਹੈ।

[2]ਨਾਮ ਸੰਗ ਨਾਮ ਦੇਵ ਜਨ ਕੋ ਪ੍ਰਤਗਿਆ ਆਈ।
ਏਕਾਦਸੀ ਬਰਤ ਰਹੇ ਕਾਹੇ ਕੋ ਤੀਰਥ ਜਾਈ।[2]

ਜਿਨਾਂ ਨੂ ਮਹਾਰਾਜ ਦੇ ਨਾਮ ਦੀ ਪ੍ਰਤੀਤ ਹੈ ਤਿਨਾਂ ਨੂ ਸਭ ਤੀਰਥਾਂ ਤੇ ਬ੍ਰਤਾਂ ਦਾ ਫਲੁ ਪ੍ਰਾਪਤਿ ਹੁੰਦਾ ਹੈ। ਤੇ ਬ੍ਰਹਮਣਾ ਦਾ ਅਭਿਅਮਾਨ ਦੇਹ ਤੇ ਹੈ। ਸੋ ਅਗਿਆਨੁ ਕਰਿ ਕੈ ਹੈ। ਤੇ ਗੁਰੂ ਕੇ ਸਿਖਾਂ ਨੂ ਆਤਮ ਗਿਆਨੁ ਹੁੰਦਾ ਹੈ। ਆਤਮ ਰੂਪ ਆਪ ਨੂ ਜਾਣਦੇ ਹੈਨ। ਜੋ ਦੇਹ ਅਭਿਮਾਨ ਕਰਿ ਸਮਝਦੇ ਹੈਨ ਸੋਈ ਚੰਡਾਲ ਹੈਨ। ਤੇ ਬ੍ਰਹਮਣਿ ਸੋ ਹੈਨ ਜੋ ਪਰਮਾਤਮਾ ਨੂ ਸਭ ਘਟਾਂ ਵਿਖੇ ਪੂਰਨ ਦੇਖਤੇ ਹੈ। ਅਰੁ ਕਿਸੀ ਨਾਲ ਵੈਰੁ ਵਿਰੋਧੁ ਨਹੀ ਕਰਦੇ। ਕਿਉ ਜੋ ਚੰਡਾਲਾ ਦੇ ਘਰ ਹਡਿ ਚੰਮ ਲੋਹੂ ਮਾਸ ਹੋਂਦਾ ਹੈ। ਤੈਸੇ ਏਸ ਦੇਹੀ ਮੈਂ ਹਡ ਚੰਮੁ ਮਾਸ ਹੋਂਦਾ ਹੈ।

[3]ਕਹੁ ਕਬੀਰ ਜੋ ਬ੍ਰਹਮ ਬੀਚਾਰੇ।
ਸੋ ਬ੍ਰਹਿਮਣ ਕਹੀਅਤਿ ਹੈ ਹਮਾਰੇ।[3]

## ਤਿਸ ਦਾ ਵੀਚਾਰ

ਬ੍ਰਹਮਣੁ ਸੋਈ ਹੈ ਜਿਸ ਬ੍ਰਹਮ ਨੂ ਪਛਾਤਾ ਹੈ। ਤਾਂ ਤੇ ਤੁਸੀਂ ਸਬਦੁ ਨੂ ਚੀਨੋ।

1. *ਸ਼ੁੱਧ ਪਾਠ ਹੈ:* ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥
*(ਧਨਾਸਰੀ ਮਹਲਾ ੧, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 687)*
2. *ਸ਼ੁੱਧ ਪਾਠ ਹੈ:* ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ॥੧॥
*(ਟੋਡੀ ਨਾਮਦੇਵ ਜੀ, 'ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 718)*
3. *ਸ਼ੁੱਧ ਪਾਠ ਹੈ:* ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥
*(ਗਉੜੀ ਕਬੀਰ ਜੀ, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 324)*

ਤੇ ਆਪਣਾ ਸਰੂਪ ਵੀਚਾਰੋ। ਤੇ ਗਾਇਤ੍ਰੀ ਤਰਪਣ ਪਿੰਡੁ ਪਤਲੁ ਕਰਿ ਕੇ ਪਿਤ੍ਰ ਲੋਕ ਨੂ ਪ੍ਰਾਪਤਿ ਹੋਈਂਦਾ ਹੈ। ਤੇ ਨਾਮ ਦੇ ਜਪਣ ਕਰਿ ਵਾਹਗੁਰੂ ਦੇ ਚਰਣਾ ਤੇ ਜਾਇ ਪ੍ਰਾਪਤਿ ਹੋਈਂਦਾ ਹੈ। ਏਹੁ ਪਿਤ੍ਰ ਲੋਕਾਂ ਨੂ ਵਾਹਗੁਰੂ ਦੇ ਸਿਖ ਕਦ ਚਾਂਹਦੇ ਹੈਨ। ਜੈਸੇ ਪ੍ਰਿਥਮੀ ਪਤਿ ਰਾਜਾ ਇਕ ਪਿੰਡ ਤੇ ਰਾਜੀ ਨਹੀ ਹੁੰਦਾ। ਤੇ ਗਰੀਬ ਰਾਜੀ ਹੁੰਦਾ ਹੈ। ਤੈਸੇ ਨਰਕੀ ਜੀ ਪਿਤ੍ਰ ਲੋਕ ਤੇ ਰਾਜੀ ਹੋਂਦੇ ਹੈਨ। ਤੇ ਗੁਰੂ ਕੇ ਸਿਖ ਸੁਰਗ ਦੀ ਭੀ ਚਾਹ ਨਹੀ ਕਰਦੇ।੮੯।

## ਸਾਖੀ ਹੋਰੁ ਚਲੀ

ਭਾਈ ਗੋਇੰਦੁ ਤੇ ਗੋਲਾ ਤੇ ਮੋਹਣੁ ਜਾਤ ਦਾ ਕੁਕ ਗੁਰੂ ਅਰਜਨੁ ਦੀ ਸਰਨਿ ਆਏ। ਅਸਾਡਾ ਉਧਾਰੁ ਕਿਉਂ ਕਰਿ ਹੋਵੈ। ਸੋਈ ਉਪਾਉ ਕਹੋ। ਬਚਨੁ ਹੋਆ ਨਾਲੇ ਰਾਮ ਨਾਮ ਜਪਣਾ। ਤੇ ਸਾਥ ਹੀ ਮਰਨ ਚਿਤ ਰਖਣਾ। ਮਰਣ [1]ਚਿਤ ਰਖਣ[1] ਥੀਂ ਪਾਪ ਨ ਕਰੋਗੇ ਤੇ ਰਾਮ ਨਾਮ ਦੇ ਭਜਨ ਥੀਂ ਪਿਛਲੇ ਪਾਪ ਨਾਸ ਹੋਵਨਿਗੇ। ਤੁਸਾਡਾ ਉਧਾਰੁ ਹੋਵੈਗਾ।੯੦।

## ਸਾਖੀ ਹੋਰੁ ਚਲੀ

ਜੋਧਾ ਤੇ ਜਾਮੂ ਧੁਟੇ ਗੁਰੂ ਅਰਜਨ ਜੀ ਦੀ ਸਰਨਿ ਆਏ। ਤੁਸਾਡਾ ਬਚਨੁ ਹੈ ਜੋ ਮਨੁ ਇਕਾਗਰ ਕਰਿ ਕੈ ਭਜਨੁ ਕਰਨਾ। ਸੋ ਅਸਾਡਾ ਮਨੁ ਇਕਾਗਰ ਨਹੀ ਹੁੰਦਾ। ਤਾਂ ਬਚਨੁ ਹੋਇਆ ਅਗੇ ਤੇ ਤੁਸੀਂ ਮਨ ਦੇ ਸੁਭਾਵ[2] ਨੂ ਨਹੀ ਸੇ ਜਾਣਦੇ। ਤੇ ਹੁਣ ਤਾਂ ਵਾਕਵ ਹੋਏ ਹੋ। ਜਿਵੈਂ ਮਨ ਨਿਕਲੈ ਤਿਵੈਂ ਫੇਰ ਆਣਿ ਜੋੜਨਾ। ਆਪੇ ਮਨੁ ਇਕਾਗਰ ਹੋਵੈਗਾ। ਤੁਸਾਡਾ ਕਲਿਆਣੁ ਹੋਵੈਗਾ। ਤਾਂ ਓਨਾ ਦਾ ਏਸੇ ਕਰਿ ਕੈ ਕਲਿਆਣੁ ਹੋਆ।੯੧।

## ਸਾਖੀ ਹੋਰੁ ਚਲੀ

ਭਾਈ ਮੰਢ ਪੰਨੂ ਤੇ ਭਾਈ ਪਿਰਾਣਾ ਗੁਰੂ ਅਰਜਨ ਜੀ ਦੀ ਸਰਨੀ ਆਏ। ਜੁ ਅਸਾਨੂ ਸਿਖੀ ਬਖਸੋ। ਬਚਨੁ ਹੋਇਆ ਤੁਸੀ ਸਰਵਰ ਦੇ ਮੁਰੀਦ ਹੋ। ਤੇ ਸਿਖੀ ਦੁਰਲਭ ਹੈ। ਤੁਸੀਂ ਸਿਖੀ ਕਮਾਇ[3] ਨ ਸਕੋਗੇ। ਤਬ ਓਨਾ ਅਰਦਾਸ ਕੀਤੀ ਜੋ ਜੀ ਜਦ ਦਾ ਤੁਸਾਡਾ ਦਰਸਨੁ ਕੀਤਾ ਹੈ ਤੇ ਬਚਨ ਸੁਣੇ ਹੈਨ ਤਦ ਦਾ ਅਸਾਡੇ ਮਨੁ ਸਰਵਰ ਥੀਂ ਮੁੜ ਗਇਆ ਹੈ। ਜੋ ਹਿੰਦੂ ਹੋਇ ਕੇ ਅਸੀ ਮੁਸਲਮਾਨ ਨੂ ਮਨਦੇ ਹਾਂ। ਅਸਾਡਾ ਧਰਮੁ ਲੋਪ ਹੋਇ ਗਇਆ ਹੈ। ਜੋ ਤੁਸਾਡੀ ਸਰਨ ਆਈਐ ਤਾਂ ਅਸਾਡਾ ਕਲਿਆਣੁ ਹੋਵੇਗਾ।

ਤਾਂ ਬਚਨੁ ਹੋਇਆ ਜੇ ਪ੍ਰਿਥਮੇ ਤੁਸੀਂ ਮੁਕਾਮੁ ਸਰਵਰ ਦਾ ਢਾਹਿ ਆਵੋਗੇ ਤਾਂ ਬਹੁੜ ਏਥੇ ਆਵਣਾ। ਤਾਂ ਭਾਈ ਮੰਢ ਤੇ ਪਿਰਾਣਾ ਘਰਿ ਜਾਇ ਕੇ ਸਰਵਰ ਦਾ ਮੁਕਾਮੁ

1. ਖਰੜਾ ਜੱਟ ਅ 2.1 : ਚਿਤਰਣਿ; ਅ 2.3 : ਦੇ ਚਿਤਾਰਨ।
2. ਪਾਠਾਂਤਰ : ਸੁਭਾ/ਸੁਭਾਓ/ਸੁਭਾਇ।
3. ਨਿਸੰ 37 : ਕਮਾ।

ਢਾਹਿ ਕੇ ਫੇਰ ਘਰ ਥੀਂ ਹਜੂਰਿ ਆਇ ਸਰਨਿ ਪਰੇ। ਤਾਂ ਬਚਨੁ ਹੋਆ ਏਥੇ ਪ੍ਰਿਥਮੇ ਸੇਵਾ ਟਹਿਲ ਸਿਖਾਂ ਦੀ ਕਰੋ। ਜੋ ਤੁਸਾਡੇ ਅੰਤਹਕਰਨ ਸੁਧ ਹੋਵਨਗੇ ਤਾਂ ਤੁਸਾਨੂ ਉਪਦੇਸ ਦੇਵਾਂਗੇ। ਭਾਈ ਪਿਰਾਣੇ ਨੂ ਆਗਿਆ ਹੋਈ ਤੁਸਾਂ ਲੰਗਰ ਦੇ ਜਲ ਦੀ ਸੇਵਾ ਕਰਨੀ। ਤੇ ਲੰਗਰ ਦੇ ਚੁਲੇ ਝੋਕਣੇ। ਤੇ ਭਾਈ ਮੰਝ ਨੂ ਆਗਿਆ ਹੋਈ ਜੋ ਤੁਸਾਂ ਲਕੜੀਆਂ ਹਜੂਰ ਦੇ ਲੰਗਰ ਦੀਆਂ ਲਿਆਵਣੀਆਂ। ਤੇ ਸਿਖਾਂ ਦੇ ਜੂਠੇ ਬਾਸਨ ਧੋਵਣੇ। ਤੇ ਦੁਇ ਵੇਲੇ ਤੁਸਾਂ ਕਥਾ ਗਿਰੰਥ ਜੀ ਦੀ ਪ੍ਰੀਤ ਕਰਿ ਕੈ ਸੁਨਣੀ। ਤੇ ਬਹੁੜੋ ਆਪਸ ਅੰਦਰ ਬੈਠ ਕੈ ਪਰਸਪਰ ਮਨਨੁ ਕਰਨਾ। ਤਾਂ ਸਦੀਵ ਓਹ ਏਸੇ ਪ੍ਰਕਾਰ ਸੇਵਾ ਕਰਨ। ਤੇ ਪ੍ਰਸਾਦੁ ਹਜੂਰ ਦੇ ਲੰਗਰ ਥੀਂ ਛਕਣ। ਤਾਂ ਇਕ ਦਿਨ ਸਾਹਿਬ ਪੁਛਿਆ ਜੋ ਭਾਈ ਮੰਝ ਤੁਸੀ ਪ੍ਰਸਾਦੁ ਕਿਥੋਂ ਖਾਂਵਦੇ ਹੋ। ਤਾਂ ਓਨਾ ਕਹਿਆ ਅਸੀਂ ਲੰਗਰ ਥੀਂ ਪ੍ਰਸਾਦੁ ਖਾਂਦੇ ਹਾਂ। ਤਾਂ ਬਚਨੁ ਹੋਇਆ ਜੇਹੀ ਟਹਿਲ ਕਰਿ ਕੈ ਪ੍ਰਸਾਦੁ ਖਾਧਾ ਸੋ ਤਾਂ ਮਜੂਰੀ ਹੋਈ। ਤਾਂ ਪ੍ਰਸਾਦੁ ਓਹੁ ਸਿਖਾਂ ਥੀਂ ਖਾਵਨ। ਤੇ ਟਹਿਲ ਹਜੂਰ ਦੀ ਕਰਨ। ਤਾਂ ਬਚਨੁ ਹੋਆ ਹੁਣ ਪ੍ਰਸਾਦੁ ਕਿਥੋਂ ਖਾਂਦੇ ਹੋ। ਤਾ ਓਨਾ ਕਹਿਆ ਸਿਖਾ ਥੀ ਖਾਂਦੇ ਹਾਂ। ਬਚਨੁ ਹੋਆ ਜੋ ਸਿਖੁ ਸਰਧਾ ਨਾਲ ਆਣਿ ਦੇਵੈ ਤਿਸ ਦੇ ਵਿਚੋਂ ਭੀ ਇਕੁ ਪ੍ਰਸਾਦੀ ਆਪ ਖਾਵਣੀ ਹੋਰ ਵਰਤਾ ਦੇਵਣਾ। ਤਾਂ ਤੇ ਓਨਾ ਦੇ ਸਰੀਰ ਖੀਣ ਹੋਇ ਗਏ।

ਤਾਂ ਇਕ ਦਿਨ ਓਨਾ ਨੂ ਖਬਰ ਆਈ ਜੋ ਤੁਸਾਡੀਆਂ [1]ਗਾਈ ਮਹੀ[1] ਚੋਰ ਛਪਾ ਲੈ ਗਏ ਹੈਨ। ਤੇ ਤੁਸਾਡੇ ਘਰ ਮੁਗਲਾਂ ਜਪਤ ਕੀਤੇ ਹੈਨ। ਤਾਂ ਬਚਨੁ ਹੋਇਆ ਭਾਈ ਮੰਞੁ ਭਾਈ ਪਿਰਾਣਾ ਖੇਤੀ ਖਸਮਾ ਸੇਤੀ। ਤੁਸੀ ਘਰ ਦੀ ਖਬਰ ਲੇਹੋ। ਲੋਕ ਕਹਿੰਦੇ ਹੈਨ ਜੋ ਸਰਵਰ ਦਾ ਮੁਕਾਮੁ ਏਨਾਂ ਢਾਹਿਆ ਹੈ। ਤਾਂ ਤੇ ਏਨਾਂ ਦੇ ਪਦਾਰਥੁ ਖੀਣ ਹੋਏ ਹੈਨ।

ਤਾਂ ਓਨਾ ਅਰਦਾਸ ਕੀਤੀ ਸਚੇ ਪਾਤਸਾਹ ਜੋ ਸੁਪਨੇ ਦਾ ਧਨੁ ਜਾਵੈ ਤਾਂ ਕਿਆ ਘਟ ਜਾਂਦਾ ਹੈ। ਤੁਸਾਡੀ ਕਿਰਪਾ ਤੇ ਅਸਾਨੂ ਸਚੁ ਧਨੁ ਵਾਹਗੁਰੂ ਕਾ ਨਾਮੁ ਪ੍ਰਾਪਤਿ ਹੋਇਆ ਹੈ। ਤਾਂ ਬਚਨੁ ਹੋਇਆ ਤੁਸੀਂ ਸਵਾਸ ਸਵਾਸ ਵਾਹਗੁਰੂ ਕਾ ਨਾਮੁ ਜਪਿਆ ਕਰੋ। ਤਾਂ ਓਨਾ ਨੂ ਚਰਨਾਂ ਦੀ ਪਾਹੁਲ ਦਿਤੀ। ਤੇ ਸਿਖ ਕੀਤੇ। ਫੇਰ ਸਭ ਧਨੁ ਧਾਮੁ ਪੂਰਨ ਹੋ ਗਏ। ਤਾਂ ਓਨਾ ਨੂ ਕਹਿਆ ਤੁਸੀਂ ਘਰ ਜਾਵਹੁ। ਤਾਂ ਓਨਾ ਅਰਦਾਸ ਕੀਤੀ ਅਸਾਡਾ ਘਰੁ ਤੁਸਾਡਿਆਂ[2] ਚਰਨਾ ਵਿਚ ਹੋਵੈ।

ਇਕ ਦਿਨ ਭਾਈ ਮੰਝ ਲਕੜੀਆਂ ਨੂ ਗਇਆ ਸੀ ਤੇ ਅੰਧੀ ਆਈ। ਅਗੇ ਖੂਹ ਵਿਚ ਮੰਞੁ ਗਿੜ ਪਇਆ[3]। ਪਰੁ ਲਕੜੀਆਂ ਸਿਰ ਥੀਂ ਨਾ ਉਤਾਰੀਆਂ ਮਤੁ ਭਿਜ ਜਾਂਦੀਆਂ ਹੋਵਨ। ਤਾਂ ਸਾਹਿਬ ਸਿਕਾਰ ਚੜੇ[4] ਓਸੇ ਖੂਹ ਤੇ ਆਏ। ਤਾਂ ਬਚਨੁ ਹੋਆ ਏਸ ਖੂਹ ਵਿਚ [5]ਕੇਹਾ ਅਵਾਜੁ ਆਂਵਦਾ[5] ਹੈ। ਤਾਂ ਸਿਖਾਂ ਪੁਛਿਆ ਤੇ ਭਾਈ ਮੰਝ ਬੋਲਿਆ।

1. ਨਿਸ਼ੰ 37 : ਗਾਈਆ ਮਹੀਆ।
2. ਨਿਸ਼ੰ 37 : ਤੁਸਾਡੇ।
3. ਖਰੜਾ ਵਰਗ ਅ 2.1, ਅ 2.2 : ਪੜਾ।
4. ਇਤਿਹਾਸਕ ਗ਼ਲਤੀ ਹੈ, ਗੁਰੂ ਅਰਜਨ ਸਾਹਿਬ ਸ਼ਿਕਾਰ ਨਹੀਂ ਸਨ ਖੇਡਦੇ।
5. ਬਸਡੇ 23 : ਕਹੀ ਅਵਾਜ ਆਵਦੀ ਹੈ।

ਤਾਂ ਸਿਖਾਂ ਬਾਗਡੋਰਾਂ[1] ਵਹਾਈਆਂ। ਤਾਂ ਓਹ ਬੋਲਿਆ ਪਹਿਲੇ ਲਕੜੀਆਂ ਬਾਹਰ ਕਢੋ ਜੋ ਭਿਜਨ ਨਾਹੀ। ਪਿਛੋਂ [2]ਮੈ ਨਿਕਲਾਂਗਾ[2]। ਤਾਂ ਓਨਾ ਅਗੋ ਦੇ ਲਕੜੀਆਂ ਕਢੀਆਂ ਪਿਛੋਂ ਭਾਈ ਮੰਞੁ ਨਿਕਲਿਆ। ਤਾਂ ਸਾਹਿਬ ਬਹੁਤੁ ਪ੍ਰਸੰਨ ਹੋਏ। ਓਹ ਚਰਨਾਂ ਤੇ ਗਿੜ ਪਇਆ[3]। ਤਾਂ ਸਾਹਿਬ ਉਠਾਇ ਕੇ ਅੰਗ ਲਾਇਆ। ਓਨਾ ਨੂ ਤੀਨ ਕਾਲ ਦੀ ਸੋਝੀ ਹੋਇ ਆਈ। ਤਾਂ ਬਚਨੁ ਹੋਇਆ ਪੁਰਖਾ ਕਛੁ ਮੰਗੁ। ਓਸ ਨੇ ਅਰਦਾਸ ਕੀਤੀ ਗਰੀਬ ਨਿਵਾਜ ਜੋ ਕਛੁ ਤੁਸਾਂ ਦੇਣਾ ਹੈ ਸੋ ਦੇ ਰਹੇ ਹੋਂ। ਅਬ ਅਸਾਨੂ ਏਹ ਦਾਨ ਦੇਹੋ ਜੋ ਅਸਾਡੀ ਮੰਗਣ ਦੀ ਬ੍ਰਿਤ ਨਾ ਉਪਜੇ। ਤਾਂ ਬਚਨੁ ਹੋਇਆ ਏਹ ਭੀ ਪ੍ਰਾਪਤਿ ਹੋਵੈਗਾ। ਕਛੁ ਹੋਰੁ ਭੀ ਮੰਗੁ। ਤਾਂ ਓਸ ਕਹਿਆ ਜੋ ਫੇਰ ਸਿਖਾਂ ਨੂ ਇਤਨੀ ਤਾੜਨਾ ਨਾ ਕਰਵਾਈਐ। ਜੋ ਕਲਜੁਗ ਦਾ ਸਮਾ ਹੈ। ਬਚਨੁ ਹੋਇਆ ਇਉਂ ਭੀ ਕਰਾਂਗੇ। ਹੋਰੁ ਕੁਛ ਮੰਗੁ। ਤਾਂ ਓਸ ਅਰਦਾਸ ਕੀਤੀ ਗਰੀਬ ਨਿਵਾਜ ਸਿਦਕੁ ਦਾਨੁ ਦਿਚੈ। ਤਾਂ ਬਚਨੁ ਹੋਇਆ

ਮੰਞੁ ਪਿਆਰਾ ਗੁਰੂ ਨੂ ਗੁਰੂ ਮੰਞੁ ਪਿਆਰਾ।
ਮੰਞ ਗੁਰੂ ਕਾ ਬੋਹਿਥਾ ਜਗੁ ਲੰਘਣਿ ਹਾਰਾ।

ਭਾਈ ਮੰਞ ਤੇ ਪਿਰਾਣਾ ਤੁਸਾਨੂ ਸਿਦਕੁ ਹੋਵੈਗਾ ਨਾਲੇ ਤੁਸਾਡੇ ਮਿਲਿਆਂ ਹੋਰਨਾ ਨੂ ਭੀ ਸਿਦਕੁ ਹੋਵੇਗਾ।੯੨।

## ਸਾਖੀ ਹੋਰੁ ਚਲੀ

ਭਾਈ ਹਮਜਾ ਜਜਾ ਭਾਈ ਬਾਲਾ ਮਰਵਾਹਾ ਤੇ ਭਾਈ ਨਾਨੋ ਓਹਰੀ ਤੇ ਭਾਈ ਸੂਗੀ ਚੌਧਰੀ ਗੁਰੁ ਅਰਜਨ ਜੀ ਦੀ ਸਰਨਿ ਆਏ ਤੇ ਅਰਦਾਸ ਕੀਤੀ ਜੀ ਸਚੇ ਪਾਤਸਾਹ ਸਾਸਤ੍ਰਾਂ ਵਿਚ ਸੁਣਿਆਂ ਹੈ ਜੋ ਕਾਸੀ ਪੁਰੀ ਦੀ ਵਡੀ ਉਪਮਾ ਹੋਈ ਹੈ। ਜੋ ਇਸਥਾਵਰ ਜੰਗਮ ਜਗਤ ਦੇ [4]ਜੀ ਓਥੈ[4] ਪ੍ਰਾਣ ਤਿਆਗਦੇ ਹੈਨ। ਸੋ ਸਿਵ ਪੁਰੀ ਨੂ ਸਭ ਜਾਇ ਪ੍ਰਾਪਤਿ ਹੋਂਦੇ ਹੈਨ। ਤੇ ਅਸੀਂ ਤੁਸਾਡੀ ਰਸਨਾ ਥੀਂ ਅੰਮ੍ਰਿਤਸਰ ਦੀ ਉਪਮਾ ਸੁਣੀ ਚਾਂਹਦੇ ਹਾਂ।

ਤਾਂ ਬਚਨੁ ਹੋਇਆ। ਭਾਈ ਇਸ ਅੰਮ੍ਰਿਤਸਰ ਦੇ ਦੁਆਲੇ ਦਸ ਦੋਇ ਕੋਸ ਪ੍ਰਜੰਤ ਸਭਿ ਤੀਰਥ ਤੀਨ ਲੋਕਾਂ ਕੇ ਕਲਜੁਗ ਥੀ ਭੈਮਾਨੁ ਹੋਇ ਕੇ ਆਇ ਨਿਵਾਸੁ ਕੀਤਾ ਹੈ। ਪ੍ਰਿਥਮੈ ਅਸੀਂ ਤਰਨਤਾਰਨ ਤੀਰਥ ਬਣਾਵਦੇ ਸੇ[5]। ਤਾਂ ਇਕ ਗੁਰਮੁਖ

---

1. ਖਰੜਾ ਜੁੱਟ ਅ 2.2, ਅ 2.2 ਅ 2.3 : ਵਾਗਡੋਰਾਂ।
2. ਤਸਿੰਬੇ : ਮੈਨੂੰ ਨਿਕਾਲਣਾ।
3. ਖਰੜਾ ਜੁੱਟ ਅ 2.1, ਅ 2.2 : ਪੜੇ।
4. ਖਰੜਾ ਜੁੱਟ ਅ 2.1, ਅ 2.3 : ਜੀਆ ਜੋ ਕਾਸੀ।
5. ਇਹ ਇਤਿਹਾਸਕ ਗ਼ਲਤੀ ਹੈ। ਤਰਨਤਾਰਨ ਸਰੋਵਰ ਦੀ ਖੁਦਾਈ 1590 ਈ. ਵਿਚ ਹੋਈ ਅਤੇ 1596 ਈ. ਵਿਚ ਨਗਰ ਆਬਾਦ ਹੋਇਆ। ਸਰੋਵਰ ਨੂੰ ਪੱਕਾ ਕਰਨ ਲਈ ਚੜ੍ਹਾਏ ਹੋਏ ਆਵਿਆਂ ਦੀਆਂ ਇੱਟਾਂ ਨੂਰਦੀ ਦੇ ਅਮੀਰੁੱਦੀਨ ਨੇ ਜਬਰੀ ਚੁੱਕਵਾ ਲਈਆਂ ਤੇ ਇਨ੍ਹਾਂ ਨਾਲ ਨੂਰਦੀ ਦੀ ਸਰਾਇ ਅਤੇ ਆਪਣੇ ਮਕਾਨਾਂ ਦੀ ਉਸਾਰੀ ਕਰਵਾਈ। ਸਰੋਵਰ ਦੀ ਉਸਾਰੀ ਅੱਧ ਵਿਚਾਲੇ ਰਹਿ ਗਈ। ਇਸ ਇਤਿਹਾਸਕ ਘਟਨਾ ਨੂੰ ਕਿਸੇ ਸ਼ਰਧਾਲੂ ਦੀ ਅੱਧੀ ਭੇਟ ਨਾਲ ਜੋੜਨ ਪਿੱਛੇ ਕਥਾਕਾਰਾਂ ਦੀ ਹਰ ਘਟਨਾ ਪਿੱਛੇ ਉੱਥਾਨਕਾ ਸਿਰਜ ਲੈਣ ਦੀ ਰੁਚੀ ਕੰਮ ਕਰ ਰਹੀ ਹੈ।

ਸਦਾ ਕਿਰਤ ਕਰਿ ਕੈ ਆਪਣੀ ਕਮਾਈ ਵਿਚੋਂ ਇਕੁ ਰੁਪਯਾ ਗੁਰੂ ਕੀ ਭੇਟੁ [1]ਮੇਲੇ ਦੇ ਮੇਲੇ[1] ਲਿਆਂਵਦਾ ਸੀ। ਤੇ ਤਰਨਤਾਰਨ ਤੇ ਆਇਆ ਤਾਂ ਅਧਾ ਰੁਪਯਾ ਭੇਟ ਰਖਿਆ ਤੇ ਅਧਾ ਰੁਪਯਾ ਪਲੇ ਬੰਨ ਕੇ ਕਾਰ ਤਰਨਤਾਰਨ ਦੀ ਕਰਣਿ ਲਗਾ। ਤਾਂ ਤੇ ਅਸਾਡੇ ਵੀਚਾਰੁ ਆਇਆ ਜੋ ਅਸੀਂ ਅਧਾ ਤੀਰਥੁ ਏਹੁ ਰਚੀਏ। ਤੌਂ ਲਗ ਨੂਰਦੀ ਦੇ ਠਾਣੇ ਵਾਲੇ ਲੋਕ ਆਵਿਆਂ ਵਿਚੋਂ ਇਟਾਂ ਉਠਾਇ ਲੈ ਗਏ। ਤਾਂ ਅਸਾਂ ਬਚਨੁ ਕੀਤਾ ਜਿਸ ਸਮੇ ਏਨਾਂ ਦੇ ਐਰੇ ਪਟਿ ਕੈ ਏਹੁ ਇਟਾਂ ਲੈ ਆਵਾਂਗੇ ਤਿਸ ਸਮੇ ਉਸਾਰਾਂਗੇ[2]।

ਤੌਂ ਲਗ ਇਕੁ ਇਸਤ੍ਰੀ ਤੇ ਪੁਰਖੁ ਆਏ। ਜੋ ਗਰੀਬ ਨਿਵਾਜ ਮੈਂ ਅਮਕੇ ਧਨੀ ਦੀ ਬੇਟੀ ਹਾਂ। ਤੇ ਮੇਰੇ ਪਰ ਪਿਤਾ ਕੋਪ ਹੋਇ ਕੇ ਇਸ ਕੁਸਟੀ ਨਾਲ ਮੇਰਾ ਵਿਵਾਹੁ ਕੀਤਾ ਸੀ। ਤੇ ਮੈ ਇਸ ਨੂ ਖਾਰੇ ਵਿਚ ਪਾਇ ਕੈ ਲਈ ਫਿਰਦੀ ਸਾਂ। ਤੇ ਅੰਮ੍ਰਿਤਸਰ ਦੀ ਬੇਰ ਤਲੇ ਇਸ ਦਾ ਖਾਰਾ ਰਖਿ ਕੈ ਮੈ ਤੁੰਗੀਂ ਭਿਛਿਆ ਕੋ ਗਈ ਸਾਂ। ਓਸੀ ਠਉੜਿ ਵੈਸਾਖੀ ਦਾ ਦਿਨੁ ਸੀ। ਤੇ ਕਾਉਂ ਓਸ ਜਲ ਵਿਚ ਇਸਨਾਨੁ ਕਰਿ ਕੈ ਸੁਪੇਦੁ ਹੋਇ ਗਇਆ। ਤੇ ਏਹੁ ਪੁਰਖੁ ਭੀ ਉਸ ਕੇ ਬੀਚ ਇਸਨਾਨੁ ਕਰਿ ਕੈ ਅਰੋਗੁ ਹੋਇਆ ਹੈ। ਸਭੇ ਪਤੇ ਇਸ ਦੇ ਮੈ ਪਛਾਣਦੀ ਹਾਂ ਪਰੁ ਮੈਨੂ ਪਰਤੀਤ ਨਹੀ ਆਂਵਦੀ। ਤੁਸੀ ਕ੍ਰਿਪਾ ਕਰਿ ਕੈ ਦਸੋ।

ਤਾਂ ਅਸਾਂ ਅੰਤਰਿ ਧਿਆਨੁ ਹੋਇ ਕੈ ਦੇਖਿਆ। ਤਾਂ ਅਸਾਂ ਨੂ ਸਤਿਗੁਰਾਂ ਦੀ ਸਾਹਿਬ ਤੀਸਰੀ ਪਾਤਿਸਾਹੀ ਦੀ ਅਗਿਆ ਹੋਈ। ਜੋ ਇਸਤ੍ਰੀ ਦਾ ਭਰਤਾ ਭੀ ਏਹੀ ਪੁਰਖੁ ਹੈ। ਅਰੁ ਅਸਾਂ ਪ੍ਰਿਥਮੇ ਬਾਵਲੀ ਜੀ ਤੀਰਥੁ ਗੋਇੰਦਵਾਲ ਰਚਿਆ ਹੈ। ਤਾਂ ਓਸ ਦੀਆਂ ਚੌਰਾਸੀ ਪੌੜੀਆਂ ਕੀਤੀਆਂ ਹੈਨ। ਜੋ ਜਪੁਜੀ ਦਾ ਭੋਗ ਇਕ ਮਨ ਹੋਇ ਕੇ ਪੌੜੀਆਂ ਤੇ ਪਾਇਗਾ। ਇਸਨਾਨੁ ਕਰੇਗਾ। ਇਸਨਾਨੁ ਕਰਿ ਕੈ ਫੇਰ ਇਕ ਮਨ ਪੌੜੀਆਂ ਤੇ ਭੋਗ ਪਾਇਗਾ ਸੋ ਚੌਰਾਸੀ ਥੀਂ ਬਚੇਗਾ। ਤੇ ਏਹੁ ਅੰਮ੍ਰਿਤਸਰ ਤੀਰਥੁ ਤੁਸਾਂ ਰਚਣਾ ਤੇ ਬੀਚ ਹਰਿਮੰਦਰੁ ਰਚਣਾ। ਬੀਚ ਇਸ ਦੇ ਗਰੰਥ ਜੀ ਰਖਣਾ[3]। ਜੋ ਈਹਾਂ ਇਸਨਾਨੁ ਕਰਿ ਕੈ ਧਿਆਨੁ ਲਾਇ ਕਰ ਗਰੰਥ ਜੀ ਸੁਣੇਗਾ ਓਸ ਦੇ ਸਭ ਪਿਤ੍ਰਾਂ ਦਾ ਉਧਾਰੁ ਹੋਵੇਗਾ। ਤੇ ਬਚਨੁ ਹੋਆ ਜਿਸ ਇਸਥਾਨ ਗੁਰੂ ਰਾਮ ਦਾਸ ਜੀ ਦਾ ਸਰੀਰ ਹੋਮਿਆ ਹੈ[4] ਓਥੈ ਹੀ ਹਰਿਮੰਦਰ ਜੀ ਖੜਾ ਕਰਨਾ।

---

1. ਨਿਸੰ 37; ਤਸਿੰਬੇ x; ਸਿਰੈਲਾ 7398 : ਮੇਲੇ ਤੇ।
2. ਇਸ ਘਟਨਾ ਦਾ ਜ਼ਿਕਰ *ਸਿੱਖਾਂ ਦੀ ਭਗਤਮਾਲਾ* ਦੇ ਰਚਨਾ ਕਾਲ ਨੂੰ ਨਿਸਚਤ ਕਰਨ ਲਈ ਇਕ ਮਹੱਤਵਪੂਰਨ ਗਵਾਹੀ ਹੈ। ਇਹ ਕਥਾ ਭਵਿਖ-ਬਾਣੀ ਦੇ ਰੂਪ ਵਿਚ ਤਤਕਾਲੀ ਯਥਾਰਥ ਦਾ ਖ਼ੁਲਾਸਾ ਹੈ। ਮਿਸਲਾਂ ਦੇ ਸਮੇਂ ਸੰ. 1823/1766 ਈ. ਵਿਚ ਜੱਸਾ ਸਿੰਘ ਰਾਮਗੜ੍ਹੀਆ ਅਤੇ ਹੋਰ ਮਿਸਲਦਾਰਾਂ ਨੇ ਨੂਰਦੀ ਦੇ ਮਕਾਨਾਂ ਤੋਂ ਇਹ ਇੱਟਾਂ ਲੁਹਾ ਕੇ ਲਿਆਂਦੀਆਂ ਅਤੇ ਸਰੋਵਰ ਦੀਆਂ ਅਧੂਰੀਆਂ ਬਾਹੀਆਂ ਨੂੰ ਮੁਕੰਮਲ ਅਤੇ ਪੱਕਾ ਕੀਤਾ। ਮੇਲੋ, *ਮਹਾਨ ਕੋਸ਼*, ਪਟਿਆਲਾ, 1980, ਪੰਨਾ 433; *ਫੁਲਵਾੜੀ*, 'ਤਰਨਤਾਰਨ ਅੰਕ', 1932, ਪੰਨਾ ਹ; ਹਜ਼ਾਰਾ ਸਿੰਘ, *ਰਾਮਗੜ੍ਹੀਆ ਐਸ਼ਵਰਯ ਦੀਆਂ ਝਲਕਾਂ*, ਸ਼ਿਮਲਾ, 1952, ਪੰਨਾ 60.
3. ਇਹ ਇਤਿਹਾਸਕ ਕਾਲ-ਕ੍ਰਮ ਦੀ ਗ਼ਲਤੀ ਹੈ। ਆਦਿ ਗ੍ਰੰਥ 1604 ਈ. ਵਿਚ ਤਿਆਰ ਹੋਇਆ।
4. ਇਹ ਗ਼ਲਤ ਬਿਆਨੀ ਹੈ। ਗੁਰੂ ਰਾਮਦਾਸ ਜੀ ਆਪਣੇ ਅੰਤਿਮ ਸਮੇਂ ਚੱਕ ਰਾਮ ਦਾਸ (ਅੰਮ੍ਰਿਤਸਰ) ਤੋਂ ਗੋਇੰਦਵਾਲ ਚਲੇ ਗਏ ਸਨ ਜਿਥੇ ਉਨ੍ਹਾਂ ਪਹਿਲੀ ਸਤੰਬਰ 1581 ਈ. ਨੂੰ ਪ੍ਰਾਣ ਤਿਆਗ ਦਿੱਤੇ। ਉਨ੍ਹਾਂ ਦਾ ਸਸਕਾਰ ਵੀ ਗੋਇੰਦਵਾਲ ਵਿਚ ਹੀ ਹੋਇਆ, ਮੇਲੋ, ਤੇਜਾ ਸਿੰਘ ਅਤੇ ਗੰਡਾ ਸਿੰਘ, *ਸਿੱਖ ਇਤਿਹਾਸ*, ਪਟਿਆਲਾ, 1985, ਪੰਨਾ 29.

ਗੁਰੂ ਰਾਮ ਦਾਸ ਜੀ ਵਿਸਨ ਰੂਪ ਹੈਸਨ। ਤਾਂ ਤੇ ਵਿਸਨ ਕਾ ਨਾਮ ਹਰਿ[1] ਭੀ ਕਹਿੰਦੇ ਹੈਨ। ਤਾਂ ਤੇ ਇਸ ਕਾ ਨਾਮੁ ਹਰਿਮੰਦਰ ਹੈ। ਬਹੁੜੋ ਨਾਮ ਤੇ ਨਾਮੀ ਮੈ ਭੇਦੁ ਕਛ ਨਹੀ। ਅਠੇ ਪਹਿਰ ਈਹਾਂ ਨਾਮ ਕਾ ਉਚਾਰੁ ਹੋਵੈਗਾ। ਤਾਂ ਤੇ ਹਰਿਮੰਦਰ ਨਾਮ ਹੋਵੈ। ਜੈਸੇ ਸਾਰੀ ਗੰਗਾ ਥੀਂ ਹਰਿਦੁਆਰ ਦਾ ਮਹਾਤਮੁ ਵਸੇਖ ਹੈ ਤੈਸੇ ਹਰਿਮੰਦਰ ਕੇ ਨੀਚੇ ਹਰਿ ਕੀਆਂ ਪਵੜੀਆ[2] ਰਚਣੀਆਂ। ਓਸ ਜਗਾ ਦੇ ਇਸਨਾਨ ਦਾ ਫਲੁ ਸਭਸ ਥੀਂ ਅਧਿਕ ਹੋਵੈਗਾ।

ਤਬ ਅਸਾਂ ਅਰਦਾਸੁ ਕੀਤੀ ਜੋ ਏਹੁ ਤਰਨਤਾਰਨ[3] ਜੋ ਤੀਰਥੁ ਰਚਿਆ ਹੈ। ਤਾਂ ਆਗਿਆ ਹੋਈ ਏਹੁ ਤੀਰਥੁ ਭੀ ਨਾਲੇ ਸਿਖਾਂ ਦੇ ਰੋਗੁ ਗਵਾਏਗਾ ਸਾਥ ਹੀ ਪਰਲੋਕ ਦੀ ਗਤਿ ਦੇਵੈਗਾ। ਤੇ ਸਮਾ ਪਾਇ ਕੈ ਏਹੁ ਭੀ ਪਕਾ ਤੀਰਥੁ ਹੋਵੈਗਾ। ਤੇ ਉਮਸਿਆ ਦੇ ਇਸਨਾਨ ਦਾ ਈਹਾਂ ਵਡਾ ਮਹਾਤਮੁ ਹੋਵੈਗਾ।

ਅਬ ਤੁਮ ਅੰਮ੍ਰਿਤਸਰ ਤਿਯਾਰ ਕਰੋ। ਤੇ ਜੋ ਥੇਹੁ ਅੰਮ੍ਰਿਤਸਰ ਦੇ ਪਾਸ ਹੈ ਓਸ ਨੂ ਖੋਦਣਾ। ਓਥੇ ਹੀ ਇਕੁ ਜੋਗੀ ਬੈਠਾ ਹੈ। ਓਸ ਨੂ ਤੁਸਾਂ ਥੀਂ ਗਿਆਨੁ ਹੋਵੈਗਾ। ਤਾਂ ਅਸੀ ਅੰਮ੍ਰਿਤਸਰ ਤੇ ਆਏ ਤੇ ਥੇਹੁ ਖੋਦਿਆ। ਤੇ ਓਸ ਦੇ ਬੀਚ ਇਕ ਮਟੁ ਨਿਕਲਿਆ। ਇਕੁ ਜੋਗੀ ਬੈਠਾ ਸੀ ਸਮਾਧ ਲਗਾਇ ਕੈ। ਤਾਂ ਓਸ ਦੇ ਚਰਨਾ ਤੇ ਪੁਟਣੀਆਂ ਤੇ ਮਖਣ ਤੇ ਕਸਤੂਰੀ ਮਲਿ ਕੈ ਸੁਚੇਤ ਕੀਤਾ। ਤਾਂ ਓਸ ਨੇ ਦਰਸਨੁ ਕੀਤਾ। ਤਾਂ ਜੋਗੀ ਕਹਿਆ ਅਜੁ ਅਸਾਡਾ ਜਨਮੁ ਸਫਲੁ ਹੋਇਆ ਹੈ। ਈਹਾਂ ਦੁਆਦਸ ਕੋਸ ਪ੍ਰਜੰਤ ਅੰਮ੍ਰਿਤਸਰ ਹੈ। ਸਭ ਤੀਰਥ ਏਸੇ ਜਗਾ ਨਿਵਾਸੁ ਕਰਨਿਗੇ। ਤੇ ਕੋਸ ਭਰ ਚਉਫੇਰੇ ਇਸ ਕਾ ਮਧਿਆਨੁ ਹੈ। ਏਥੇ ਹੀ ਜੋ ਤਾਲੁ ਗੁਰੂ ਰਾਮ ਦਾਸ ਜੀ ਦਵਾਇਆ[4] ਹੈ ਇਸ ਦੀ ਅਵਚਲ ਨੀਂਵ ਕਰਨੀ ਹੈ। ਤੇ ਇਸ ਦੇ ਬੀਚ ਭੀ ਤੇ ਉਦਾਲੇ ਭੀ ਨਿਰੰਕਾਰ ਦੇ ਨਾਮ ਕੀ ਸੋਭਾ ਸਦਾ ਹੋਵੈਗੀ।

ਤੇ ਮੈ ਤ੍ਰੈਤੈ ਜੁਗ ਸਮੇ ਰਾਜੇ ਜਨਕ ਕਾ ਸਿਖ ਥਾ। ਤੇ ਮੁਝੇ ਗਿਆਨ ਦ੍ਰਿੜ ਨਹੀ ਸੀ ਹੁਆ। ਤਾਂ ਮੈਨੂ ਓਸ ਸਮੇ ਰਾਜੇ ਜਨਕ ਜੀ ਕਹਿਆ ਤੂ ਈਹਾਂ ਜੋਗ ਸਾਧਨਾ ਕਰ ਮੈ ਕਲਜੁਗ ਦੇ ਸਮੇ ਗੁਰੂ ਨਾਨਕ ਦਾ ਔਤਾਰ ਧਾਰਿ ਕੈ ਪੰਜਵਾਂ ਔਤਾਰ ਗੁਰੂ ਅਰਜਨ ਜੀ ਦਾ ਧਾਰਾਂਗਾ। ਤਾਂ ਤੁਸਾਨੂ ਉਪਦੇਸ ਦੇਵਾਂਗਾ। ਤਾਂ ਤੇ ਮੈ ਤੁਸਾਡੇ ਦਰਸਨੁ ਕਰ ਹੀ ਮੁਕਤ ਹੋਇਆ ਹੋਂ। ਅਰੁ ਪ੍ਰਸਨ ਕਰਨਾ ਹੋ ਜੋ ਜਗਤ ਸਚੁ ਹੈ ਕਿ ਝੂਠ ਹੈ। ਜੇ ਝੂਠ ਹੈ ਤਾਂ ਪਰਤਖ ਭਾਸਤਾ ਕਿਉਂ[5] ਹੈ। ਜੇ ਸਚੁ ਹੈ ਤਾਂ ਗਿਆਨਵਾਨ ਦਾ

---

1. ਖਰੜਾ ਜੁੱਟ ਅ 1.1 : ਭੀ ਹਰਿ।
2. ਖਰੜਾ ਜੁੱਟ ਅ 2.1, ਅ 2.2; ਨਿਸ਼ੰ 37 : ਪੌਉੜੀ/ਪੌੜੀਆ।
3. ਇਤਿਹਾਸਕ ਵਿਥ-ਸੋਝੀ ਦਾ ਦੋਸ਼ ਹੈ। ਪ੍ਰਭਾਵ ਪੈਂਦਾ ਹੈ ਜਿਵੇਂ ਤਰਨਤਾਰਨ ਤੀਰਥ, ਅੰਮ੍ਰਿਤਸਰ ਸਰੋਵਰ ਤੋਂ ਪਹਿਲੋਂ ਹੋਂਦ ਵਿਚ ਆਇਆ ਹੋਵੇ, ਇਹ ਗ਼ਲਤ ਹੈ। ਗੋਇੰਦਵਾਲ ਦੀ ਬਾਵਲੀ ਗੁਰੂ ਅਮਰ ਦਾਸ ਜੀ ਨੇ ਆਪਣੀ ਦੇਖ ਰੇਖ ਵਿਚ ਤਿਆਰ ਕਰਵਾਈ ਸੀ। ਗੁਰੂ ਰਾਮ ਦਾਸ ਜੀ ਨੇ ਪਹਿਲਾਂ ਸੰਤੋਖਸਰ ਦੀ ਖੁਦਾਈ ਸ਼ੁਰੂ ਕਰਵਾਈ ਤੇ ਚੱਕ ਰਾਮਦਾਸ, ਹੁਣ ਅੰਮ੍ਰਿਤਸਰ ਦੀ ਬਸਤੀ ਬਸਾਈ। ਫੇਰ ਬਸਤੀ ਦੇ ਦੱਖਣ ਵਿਚ ਅੰਮ੍ਰਿਤਸਰ ਸਰੋਵਰ ਤਿਆਰ ਕਰਵਾਇਆ। ਸੰਤੋਖਸਰ ਅਤੇ ਅੰਮ੍ਰਿਤਸਰ ਸਰੋਵਰ ਨੂੰ ਮੁਕੰਮਲ ਅਤੇ ਪੱਕਾ ਕਰ ਕੇ, ਫੇਰ ਤਰਨਤਾਰਨ ਦੀ ਉਸਾਰੀ ਦਾ ਕੰਮ ਗੁਰੂ ਅਰਜਨ ਸਾਹਿਬ ਨੇ ਆਪਣੇ ਉੱਦਮ ਨਾਲ ਕਰਵਾਇਆ।
4. ਖਰੜਾ ਜੁੱਟ ਅ 1.1 : ਲਵਾਇਆ।
5. ਖਰੜਾ ਜੁੱਟ ਅ 1.1, ਅ 1.2, ਅ 1.3 ਕਿਉ ਭਾਸਤਾ।

ਦੂਰ ਕਿਓਂ ਹੋ ਜਾਂਦਾ ਹੈ। ਤਾਂ ਬਚਨੁ ਹੋਇਆ ਜੈਸੇ ਸੁਪਨੇ ਦੀ ਸਮਗ੍ਰੀ ਸੁਪਨੇ ਵਿਖੇ ਸਚੁ ਭਾਸਤੀ ਹੈ। ਤੇ ਜਾਗ੍ਰਤਿ ਸਮੇ ਨਸਟ ਹੋ ਜਾਤੀ ਹੈ। ਤੈਸੇ ਜਗਤੁ ਭੀ ਸਰੀਰੁ ਭੀ ਅਗਿਆਨ ਕਾਲ ਮੋ ਸਚੁ ਭਾਸਤਾ ਹੈ ਤੇ ਗਿਆਨ ਕੇ ਪ੍ਰਾਪਤਿ ਹੋਇਆਂ ਦੂਰ ਹੋ ਜਾਂਦਾ ਹੈ। ਸੂਹੀ ਮੈ ਸਬਦੁ ਹੈ

[1]ਬਾਜੀਗਰ ਜੈਸੇ ਬਾਜੀ ਪਾਈ।
ਨਾਨਾ ਰੂਪਿ ਸਵਾਗ ਦਿਖਲਾਈ।
ਸਾਂਗੁ ਉਤਾਰ ਥਮਿਓ ਪਸਾਰਾ।
ਤਬਿ ਏਕੈ ਏਕੰਕਾਰਾ।
ਕੁਓਨਿ ਰੂਪ ਉਪਜਿਓ ਬਿਨਸਾਇਓ।
ਕਹਾ ਗਇਓ ਓਹ ਕਹਿ ਤੇ ਆਇਓ।
ਜਲਿ ਤੇ ਉਪਜੇ ਅਨਿਕ ਤਰੰਗਾ।
ਕਨਿਕ ਭੂਖਨਿ ਕੀਨੇ ਬਹੁ ਰੰਗਾ।
ਬੀਜੁ ਬੀਜੁ ਦੇਖਿਓ ਬਹੁ ਪਰਕਾਰਾ।
ਫਲਿ ਪਾਕੇ ਤੇ ਏਕੰਕਾਰਾ।
ਸਹੰਸ ਘਟਾ ਮੈਹ ਏਕ ਅਕਾਸ।
ਘਟ ਫੂਟੇ ਤੇ ਓਹੀ ਪ੍ਰਕਾਸੁ।[1]

ਤਾਂ ਬਚਨੁ ਹੋਇਆ ਜੈਸੇ ਬਾਜੀਗਰ ਦੀ ਬਾਜੀ ਝੂਠੀ ਹੈ। ਤੇ ਬਾਜੀਗਰ ਸਚੁ ਹੈ। ਜੈਸੇ ਪੁਤਰੀਆਂ ਕੌਂ ਖਿਲਾਵਤਾ ਹੈ ਤੈਸੇ ਖੇਲਤੀਆਂ ਹੈਨ। ਤਾਂ ਜੋਗੀ ਕਹਾ ਤਾਂ ਤੇ ਜਗਤੁ ਅਰੰਭਵਾਦ ਹੋਇਆ। ਜੋ ਬਾਜੀਗਰ ਨੇ ਕਿਸੇ ਅਸਥਾਨ ਥੀਂ ਕਾਠ ਲੀਤਾ ਹੈ। ਕਿਸੇ ਇਸਥਾਨ ਥੀਂ ਹਥੀਆਰੁ ਪੁਤਰੀਆਂ ਦੇ ਘੜਨ ਵਾਲੇ ਲੀਤੇ ਹੈਨ। ਪੁਤਰੀਆਂ ਬਣਾਈਆਂ ਹੈਨ। ਤੇ ਪ੍ਰਣਾਮਵਾਦੁ ਕੇ ਭੂਖਨ ਨਾਨਾ ਪ੍ਰਕਾਰ ਕੇ ਹੋਤੇ ਹੈਨ। ਸੋਈ ਕੰਚਨੁ ਪ੍ਰਣਾਮੁ ਕੇ ਭੂਖਨ ਹੋ ਜਾਤੇ ਹੈ। ਤੈਸੇ ਬ੍ਰਹਮ ਹੀ ਪ੍ਰਣਾਮ ਕੇ ਜਗਤੁ ਹੋਇ ਗਇਆ ਹੈ।

ਤਾਂ ਬਚਨੁ ਹੋਇਆ ਪ੍ਰਣਾਮੁਵਾਦੁ ਸੋ ਹੋਤਾ ਹੈ ਜੋ ਆਪਣੇ ਸਰੂਪ ਨੂ ਤਿਆਗ ਜਾਤਾ ਹੈ। ਜਾਂ ਤੇ ਕੰਚਨ ਭੂਖਨਾ ਦੇ ਸਮੇ ਭੂਖਣ ਸੁਵਰਨ ਹੀ ਹੈ। ਤੇ ਤਰੰਗ ਜਲ ਕੇ ਸਮੇ ਭੀ ਜਲ ਹੀ ਹੈ। ਤਾਂ ਤੇ ਵਿਵਰਤਵਾਦੁ ਹੈ। ਸੁਇਨੇ ਕੇ ਭੂਖਨ ਭੀ ਸੁਵਰਨ ਹੀ ਹੈਨ। ਤੇ ਜਲ ਕੇ ਤਰੰਗ ਭੀ ਜਲੁ ਹੀ ਹੈਨ। ਤੈਸੇ ਜਗਤੁ ਬ੍ਰਹਮ ਰੂਪ ਹੀ ਹੈ। ਜਿਨਾਂ ਨੇ ਇਸ ਪ੍ਰਕਾਰ ਜਗਤ ਨੂ ਪਛਾਤਾ ਹੈ। ਸੋਈ ਜੀਵਨ ਮੁਕਤ ਹੈਨ। ਜੈਸੇ ਅਕਾਸ ਮੈ ਸਹਸ ਘਟ ਮਟ ਹੋਤੇ ਹੈਨ। ਤੇ ਅਕਾਸ ਘਟਾਂ ਕੇ ਬਣਾਵਣ ਥੀਂ ਬਨਿਆ ਨਹੀ। ਤੇ ਬਿਨਸਨ ਤੇ ਬਿਨਸਿਆ ਨਹੀ। ਤੈਸੇ ਬ੍ਰਹਮ ਜਗਤੁ ਕੇ ਉਪਜਣ ਤੇ

---

1. *ਸ਼ੁੱਧ ਪਾਠ ਹੈ:* ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥
ਸਾਂਗੁ ਉਤਾਰਿ ਥੰਮਿਓ ਪਾਸਾਰਾ॥ ਤਬ ਏਕੋ ਏਕੰਕਾਰਾ॥੧॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ॥
ਕਤਹਿ ਗਇਓ ਉਹੁ ਕਤ ਤੇ ਆਇਓ॥੧॥ਰਹਾਉ॥
ਜਲ ਤੇ ਊਠਹਿ ਅਨਿਕ ਤਰੰਗਾ॥ ਕਨਿਕ ਭੂਖਨ ਕੀਨੇ ਬਹੁ ਰੰਗਾ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥ ਫਲ ਪਾਕੇ ਤੇ ਏਕੰਕਾਰਾ॥੨॥
ਸਹਸ ਘਟਾ ਮਹਿ ਏਕੁ ਆਕਾਸੁ॥ ਘਟ ਫੂਟੇ ਤੇ ਓਹੀ ਪ੍ਰਗਾਸੁ॥
*(ਸੂਹੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 736)*

ਉਪਜਿਆ ਨਹੀ। ਅਰੁ ਬਿਨਸਨ ਤੇ ਬਿਨਸਤਾ ਨਹੀ। ਏਕ ਹੀ ਬੀਜ ਸਭਨੋ ਫਲੋਂ ਵਿਖੇ ਹੋਤਾ ਹੈ। ਤੈਸੇ ਏਕ ਹੀ ਬ੍ਰਹਮ ਸਭ ਇਸਥਾਵਰ ਜੰਗਮ ਵਿਖੇ ਵਿਆਪਕ ਵਿਵਰਤਵਾਦੁ ਹੈ। ਭਰਮ ਕਰ ਭਾਸਤਾ ਹੈ।

ਤਾਂ ਤੇ ਜੋਗੀ ਬੋਲਿਆ ਅਬਿ ਮੇਰੀ ਨਿਸਚਾ ਭਈ ਹੈ। ਜੋ ਕਛੁ ਮੈ ਜਾਨਣਾ ਥਾ ਸੋ ਮੈ ਜਾਤਾ ਹੈ। ਅਬਿ ਮੈ ਸਰੀਰੁ ਤਿਆਗਦਾ[1] ਹਾਂ। ਤਾਂ ਤੇ ਸੰਤੋਖਸਰ ਦੇ ਉਪਰ ਜੋਗੀ ਨੇ ਮਿਟੀ ਲੀਤੀ। ਸਾਹਿਬ ਅਣ ਕੇ ਅੰਮ੍ਰਿਤਸਰ ਜੀ ਦੀ ਤਯਾਰੀ ਕੀਤੀ। ਪੌੜੀਆਂ ਚੌਫੇਰੇ ਮਸੰਦਾਂ ਨੂ ਬਾਹੀਆਂ ਵੰਡਿ ਦਿਤੀਆਂ। ਤੇ ਬਚਨੁ ਹੋਇਆ ਜੇ ਪਕੀਆਂ ਬਾਹੀਆਂ ਕਰੋਗੇ ਤਾਂ ਤੁਸਾਡੀ ਥੂਨੀ ਆਦਿ[2] ਪਕੀ ਹੋਵੈਗੀ। ਜੇ ਪੋਲੀਆਂ ਬਣਾਵਹੁਗੇ ਤਾਂ ਤਸਾਡਾ ਪੋਲੁ ਉਘੜ ਜਾਵੈਗਾ। ਬਹੁੜੋ ਹਰਿਮੰਦਰ ਦੇ ਅਸਥਾਨ[3] [4]ਖਲੋਇ ਕੈ[4] ਸਬਦ ਉਚਾਰਿਆ।

[5]ਮ ੫। ਵਿਚ ਕਰਤਾ ਪੁਰਖ ਖਲੋਇਆ। ਵਾਲੁ ਨ ਵਿੰਗਾ ਹੋਇਆ।
ਮਜਨੁ ਗੁਰ ਆਦਾ ਰਾਸੇ। ਜਪਿ ਹਰਿ ਹਰਿ ਕਿਲ ਵਿਖ ਨਾਸੇ।੧।
ਸੰਤੋ ਰਾਮਦਾਸ ਸਰੋਵਰੁ ਨੀਕਾ। ਜੋ ਨਾਵੇ ਸੋ ਕੁਲੁ ਤਰਾਵੈ
ਉਧਾਰੁ ਹੋਆ ਹੈ ਜੀ ਕਾ।੧। ਰਹਾਓ।
ਜੈ ਜੈ ਕਾਰ ਜਗੁ ਗਾਵੈ। ਮਨਿ ਇਛੇ ਸੋ ਫਲੁ ਪਾਵੈ।
ਸਹੀ ਸਲਾਮਤਿ ਨਾਇ ਆਏ। ਅਪਨਾ ਪ੍ਰਭੂ ਧਿਆਏ।
ਸੰਤ ਸਰੋਵਰ ਨਾਵੈ। ਸੋ ਜਨੁ ਪਰਮ ਗਤਿ ਪਾਵੈ।
ਮਰੈ ਨ ਆਵੈ ਜਾਈ। ਹਰਿ ਹਰਿ ਨਾਮ ਧਿਆਈ।
ਏਹੁ ਬ੍ਰਹਮੁ ਵੀਚਾਰੁ ਸੋ ਜਾਨੈ। ਜਿਸੁ ਦਿਆਲੁ ਹੋਵੈ ਭਗਵਾਨੈ।
ਬਾਬਾ ਨਾਨਕ ਪ੍ਰਭ ਸਰਣਾਈ। ਸਭ ਚਿੰਤਾ ਗਣਤ ਮਿਟਾਈ।[5]

## ਤਿਸ ਦਾ ਵੀਚਾਰੁ

ਜਿਸ ਸਮੇ ਈਸਰ ਦਾ ਧਿਆਨੁ ਧਾਰਿਆ। ਤਾਂ ਈਸਰੁ ਪ੍ਰਤਖ ਹੋਇਆ। ਤਾਂ

---

1. ਖਰੜਾ ਜੁੱਟ ੳ 2.1, ੳ 2.2; ਅ 2.1, ਅ 2.2, ਅ 2.3, ਅ 3.1, ਅ 3.2 : ਤਿਆਗ ਕਰਦਾ।
2. ਖਰੜਾ ਜੁੱਟ ੳ 2.1, ੳ 2.2 : ਬਨੀਆਤ; ਖਰੜਾ ਜੁੱਟ ਅ 2.1, ਅ 2.2 : ਮੁਨੀਆਦ; ਖਾਕਅੰ 2295 (ਹੜਤਾਲ ਫੇਰ ਕੇ): ਬੁਨਆਦਿ।
ਥੂਨੀ ਸੰਗਿਆ ਹੈ ਥੰਮੀ ਦੀ। ਪੁਰਾਣੀ ਪਰੰਪਰਾ ਦੇ ਸਾਰੇ ਖਰੜਿਆਂ ਵਿਚ ਪਾਠ ਥੂਨੀ ਆਦਿ ਹੈ ਇਹੋ ਸਹੀ ਪਾਠ ਹੈ।
3. ਖਰੜਾ ਜੁੱਟ ੳ 2.1, ੳ 2.2; ਅ 2.1, ਅ 2.2, ਅ 3.1, ਅ 3.2 : ਇਸਥਾਨ।
4. ਖਰੜਾ ਜੁੱਟ ਅ 2.1, ਅ 2.3, ਅ 3.1 : ਖੜਾ ਹੋ ਕੇ।
5. *ਸ਼ੁੱਧ ਪਾਠ ਹੈ:* ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥
ਮਜਨੁ ਗੁਰ ਆਂਦਾ ਰਾਸੇ ॥ ਜਪਿ ਹਰਿ ਹਰਿ ਕਿਲਵਿਖ ਨਾਸੇ ॥੧॥
ਸੰਤਹੁ ਰਾਮਦਾਸ ਸਰੋਵਰੁ ਨੀਕਾ ॥
ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥ਰਹਾਉ॥
ਜੈ ਜੈ ਕਾਰੁ ਜਗੁ ਗਾਵੈ ॥ ਮਨ ਚਿੰਦਿਅੜੇ ਫਲ ਪਾਵੈ ॥
ਸਹੀ ਸਲਾਮਤਿ ਨਾਇ ਆਏ ॥ ਅਪਣਾ ਪ੍ਰਭੂ ਧਿਆਏ ॥੨॥
ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮ ਗਤਿ ਪਾਵੈ ॥
ਮਰੈ ਨ ਆਵੈ ਜਾਈ ॥ ਹਰਿ ਹਰਿ ਨਾਮੁ ਧਿਆਈ ॥੩॥
ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥ ਜਿਸੁ ਦਇਆਲੁ ਹੋਇ ਭਗਵਾਨੈ ॥
ਬਾਬਾ ਨਾਨਕ ਪ੍ਰਭ ਸਰਣਾਈ ॥ ਸਭ ਚਿੰਤਾ ਗਣਤ ਮਿਟਾਈ ॥੩॥
*(ਸੋਰਠਿ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 623)*

ਆਗਿਆ ਕੀਤੀ ਜੋ ਮੈ ਸਰਗੁਣ ਰੂਪ ਧਾਰਿ ਕੇ ਇਸ ਬੀਚ ਚਰਨ ਧਾਰੇ ਹੈਨ। ਔਰ ਨਿਰਗੁਣ ਰੂਪ ਮੇਰਾ ਨਾਮੁ ਹੈ। ਸੋ ਮੈ ਦੋਨੋ ਰੂਪ ਇਸ ਮੈ ਵਰਤੋਗਾ। ਜੋ ਇਸਨਾਨੁ ਕਰੈਗਾ ਓਸ ਕਾ ਮਜਨੁ ਸਿਮਰਨੁ ਤੇ ਸਭ ਕਿਲ ਵਿਖ ਨਾਸ਼ ਹੋਵਨਗੇ। ਤੇ ਸੰਤ ਜਨਾਹੋ ਇਹੁ ਰਾਮਦਾਸੁ ਸਰੋਵਰੁ ਬਹੁਤ ਨੀਕਾ ਹੋਵੈਗਾ। ਜੋ ਇਸਨਾਨੁ ਕਰੇਗਾ ਉਸ ਦੇ ਕੁਲਾਂ ਦਾ ਉਧਾਰੁ ਹੋਵੈਗਾ। ਜੋ ਜੈ ਜੈਕਾਰ ਦੇ ਸਬਦ ਗਾਵੈਗਾ ਓਸ ਦੇ ਮਨ ਵਾਂਛਿਤ[1] ਸਿਧ ਹੋਵਨਗੇ। ਜੋ ਨਾਮੁ ਧਿਆਵਨਗੇ ਸੋ ਸਲਾਮਤਿ ਰਹਿਨਗੇ। ਗਿਆਨ ਨੂ ਪ੍ਰਾਪਤ ਹੋਵਨਿਗੇ। ਤੇ ਜੋ ਇਸ ਦੀ ਸਰਨ ਸਦਾ ਰਹਨਗੇ ਸੋ ਤੀਨ ਤਾਪ ਥੀਂ ਚਿੰਤਾ ਥੀਂ ਨਿਵਰਤ ਹੋਵਨਿਗੇ। ਜੋ ਸੰਤ ਸਰੋਵਰ ਹੈ ਤਿਸ ਵਿਖੇ ਜੋ ਇਸਨਾਨੁ ਕਰਨਗੇ ਸੋ ਮਨੁਖ ਪਰਮਗਤ ਨੂ ਮੁਕਿਤ ਨੂ ਪ੍ਰਾਪਤ ਹੋਵਨਗੇ। ਜੋ ਇਸ ਵਿਖੇ ਨਾਮ ਦਾ ਮਹਾਤਮੁ ਹੈ। ਤਿਸ ਵਿਖੇ ਮਨ ਕੋ ਇਸਨਾਨੁ ਕਰਾਵਨਗੇ। ਸੋ ਜਨਮ ਮਰਨ ਥੀਂ ਰਹਿਤ ਹੋਵਨਗੇ। ਜੋ ਸਾਥ ਹੀ ਇਸਨਾਨ ਕਰਨਗੇ ਸਾਥ ਹੀ ਨਾਮ ਦਾ ਉਚਾਰੁ ਕਰਨਗੇ। ਤੇ ਜੋ ਇਸ ਜਾਗਾ ਸਰੀਰ ਦਾ ਤਿਆਗੁ ਕਰਨਗੇ ਸੋ ਮੇਰੇ ਪਰਮ ਪਦ ਕੋ ਪ੍ਰਾਪਤਿ ਹੋਵਨਗੇ। ਇਸਥਾਵਰ ਜੰਗਮ ਜੋ ਏਥੇ ਸਰੀਰੁ ਤਿਆਗੇਗਾ ਸੋ ਮੇਰੀ ਭਗਤਿ ਓਸ ਨੂ ਮਿਲੇਗੀ। ਇਸ ਦੇ ਦੁਆਲੇ ਚਰਨ ਚਰਨ ਤੇ ਸੌ ਸੌ ਤੀਰਥ ਇਸਥਿਤ ਹੋਵੇਗਾ।੯੩।[2]

## ਸਾਖੀ ਹੋਰੁ ਚਲੀ

ਕਾਲਾ ਮੇਹਰਾ ਤੇ ਨਿਹਾਲੂ ਪਰਬਤਾਂ ਵਿਚ [3]ਰਹਿੰਦੇ ਸੇ[3]। ਤੇ ਆਇਆਂ ਸਿਖਾਂ ਦੀ ਬਹੁਤ ਸੇਵਾ [4]ਕਰਦੇ ਸੇ[4]। ਤੇ ਹਜੂਰ ਦਰਸਨ ਨੂ ਆਏ ਸਿਨ। ਤਿਨਾਂ ਪ੍ਰਸਨ ਕੀਤਾ। ਜੋ ਗਰੀਬ ਨਿਵਾਜ ਏਥੇ ਅੰਮ੍ਰਿਤਸਰ ਤਾਮਸੀ ਪਾਪੀ ਜੋ ਰਹਨਗੇ ਓਨਾ ਦੀ ਗਤਿ ਕਿਉਂ ਕਰਿ ਹੋਵੈਗੀ। ਤਾਂ ਬਚਨੁ ਹੋਇਆ ਤਾਮਸੀ ਭੂੰਡਾਂ[5] ਤੇ ਕਾਕਾਂ ਤੇ ਪ੍ਰੇਤਾਂ ਤੇ ਕੂਕਰਾਂ ਤੇ ਚੂਹਿਆਂ ਤੇ ਸਰਪਾਂ ਦੀਆਂ ਜੂਨਾ ਨੂ ਭੋਗਨਗੇ। ਪਰੁ ਜੋ ਏਸੇ ਇਸਥਾਨ ਬਾਰ ਬਾਰ ਸਰੀਰੁ ਤਿਆਗਨਿਗੇ ਓਹ ਭੀ ਮੇਰੀ ਭਗਤਿ ਨੂ ਪ੍ਰਾਪਤਿ ਹੋਵਨਗੇ। ਚੌਰਾਸੀ ਥੀਂ ਛੁਟਨਿਗੇ।੯੪।

## ਸਾਖੀ ਹੋਰੁ ਚਲੀ

ਕਕਾ ਜਾਤ ਕਾਲਓ ਸੀ ਵਡਾ ਸੂਰਮਾ ਸੀ। ਓਸ ਅਰਦਾਸ ਕੀਤੀ ਜੋ ਸੂਰਮੇ ਨੂ ਕਿਆ ਪਦਵੀ ਪ੍ਰਾਪਤਿ ਹੁੰਦੀ ਹੈ। ਤਾਂ ਬਚਨੁ ਹੋਆ ਜੋ ਧਰਮ ਦੇ ਜੁਧ ਤੇ ਸਰੀਰੁ

---

1. ਬਸਡੇ 23: ਪਾਠ ਹੈ 'ਵਾਛਿਤ ਕਾਰਜ'।
   ੳ ਅਤੇ ਅ ਵਰਗ ਦੇ ਸਾਰੇ ਪ੍ਰਮੁੱਖ ਖਰੜਿਆਂ ਵਿੱਚੋਂ 'ਕਾਰਜ' ਲੋਪ ਹੈ।
2. ਸੰਨ 1764-65 ਈ. ਤੋਂ ਬਾਅਦ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਪੁਨਰ ਨਿਰਮਾਣ ਤੋਂ ਛੇਤੀ ਬਾਅਦ ਇਸ ਦੇ ਆਲੇ-ਦੁਆਲੇ ਬੁੰਗੇ, ਧਰਮਸਾਲਾ, ਅਖਾੜੇ ਅਤੇ ਠਿਕਾਣੇ ਤੇਜ਼ੀ ਨਾਲ ਉਸਰਨੇ ਸ਼ੁਰੂ ਹੋਏ। ਇਹ ਉੱਲੇਖ ਉਸ ਸਥਿਤੀ ਦਾ ਯਥਾਰਥਕ ਹੁੰਗਾਰਾ ਹੈ।
3. ਖਰੜਾ ਜੁੱਟ ਅ 1.1, ਅ 1.2: ਰਹਦੇ ਸਿਨ; ਆਪ, ਅ 2.3: ਰਹੰਦਾ ਸੀ; ਅ 2.2: ਰਹਦੇ ਸੀ।
4. ਖਰੜਾ ਜੁੱਟ ਅ 1.1, ਅ 1.2: ਕਰਦੇ ਸਿਨ; ਅ 2.1, ਅ 2.3: ਕਰਦਾ ਸੀ।
5. ਨਿਸੰ 37: ਭੂਤਾ।

ਤਿਆਗਦੇ ਹੈਨ। ਤੇ ਅੰਤ ਕਾਲ ਵਾਹਗੁਰੂ ਕਾ ਨਾਮੁ ਸਿਮਰਨ ਕਰਦੇ ਹੈਨ। ਸੋ ਪਰਮਗਤਿ ਨੂ ਪ੍ਰਾਪਤਿ ਹੁੰਦੇ ਹੈਨ। ਤੇ [1]ਮਾਰ ਮਾਰ[1] ਉਚਾਰ ਕੈ ਜੋ ਸਰੀਰੁ ਤਿਆਗਦੇ ਹੈਨ। ਸੋ ਭੀ ਸੁਰਗ ਦੀਆਂ ਬਰੰਗਨਾ ਭੋਗ ਕੇ ਫੇਰ ਮਨੁਖਾ ਔਤਾਰੁ ਧਾਰ ਕੇ ਰਾਜੇ ਆਣ ਹੁੰਦੇ ਹੈਨ।੯੫।

## ਸਾਖੀ ਹੋਰੁ ਚਲੀ

ਭਾਈ ਸਦੂ ਤੇ ਰਾਮਦਾਸ ਗੁਰਾਂ ਦਾ ਬਚਨ ਮੰਨਦੇ ਸਿਨ। ਓਨਾ ਦੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਅਸੀਂ ਤਾਂ ਅੰਮ੍ਰਿਤਸਰ ਹੀ ਰਹਾਂਗੇ ਤੇ ਸਰੀਰੁ ਤਿਆਗਾਂਗੇ। ਪਰ ਏਹੁ ਬਬੇਕਸਰ ਤੇ ਰਾਮਸਰੁ ਜੋ ਹੈਨ। ਏਨਾ ਦੇ ਇਸਨਾਨੁ ਦਾ ਕੀ ਫਲੁ ਹੈ।

ਤਾਂ ਬਚਨ ਹੋਇਆ ਰਾਮਸਰ ਤਾਂ ਸੁਖਮਨੀ ਜੀ ਦਾ ਉਚਾਰ ਕੀਤਾ ਹੈ। ਚੋਬੀਸ ਹਜਾਰੁ ਇਸ ਕਾ ਅਖਰ ਹੈ। ਇਸ ਦੇ ਪੜਨੇ ਤੇ ਚੌਬੀਸ ਹਜਾਰ ਸੁਵਾਸ ਸਫਲੁ ਹੋਂਦਾ ਹੈ। ਤੇ ਰਾਮਸਰ ਇਸ ਦੇ ਪਾਸ ਤੀਰਥੁ ਹੈ। ਇਸ ਦੇ ਇਸਨਾਨ ਤੇ ਸਭ ਪਾਪ ਨਾਸ ਹੋ ਜਾਂਦੇ ਹੈਨ। ਤੇ ਬਬੇਕਸਰ ਤੇ ਸਭ ਸਿਧ ਮੁਨੀਸਰ ਏਥੇ ਮਿਲਿ ਆਏ ਸਨ। ਜੋ ਅਸਾਨੂ ਏਥੇ ਰਹਿਣ ਦੀ ਜਾਗਾ ਦੇਹੋ। ਤਾਂ ਅਸਾਂ ਬਚਨੁ ਕੀਤਾ ਜੋ ਆਪਣਾ ਗੁਮਾਨ ਛਡਿ ਕੇ ਗੰਗਾ ਦੇ ਲੋਪ ਸਮੇ ਤੁਸਾਂ ਆਨਿ ਨਿਵਾਸ ਕਰਨਾ। ਜੋ ਈਹਾਂ ਇਸਨਾਨ ਕਰੇਗਾ ਉਸ ਕੇ ਪੂਰਬਲੇ ਪਾਪ ਕਟੀਅਨਗੇ। ਜੋ ਤੁਮਾਰਾ ਦਰਸਨੁ ਕਰੇਗਾ ਓਸ ਨੂ ਅਗੇ ਪਾਪਾਂ ਦੀ ਸਰਧਾ ਨਾ ਹੋਵੇਗੀ। ਤੇ ਜੋ ਇਸ ਬਬੇਕਸਰ ਤੇ ਮਜਨ ਕਰੇਗਾ ਸੋ ਗਿਆਨ ਨੂ ਪ੍ਰਾਪਤਿ ਹੋਵੈਗਾ।੯੬।

## ਸਾਖੀ ਹੋਰੁ ਚਲੀ

ਸੇਠਾ[2] ਸਭਾਗਾ ਤੇ ਉਗਵੰਦਾ ਅਰੋੜੇ ਚੂਹਣੀ ਦੇ ਵਿਚ ਰਹਿੰਦੇ ਸਨ। ਤੇ ਸਿਖਾਂ ਦੀ ਸੇਵਾ ਟਹਿਲ ਕਰਨ। ਤੇ ਰਾਤ ਦਾ ਜਾਗ੍ਰਣ ਕਰਣ। ਤੇ ਉਤਮ ਪ੍ਰਸਾਦ ਸਿਖਾਂ ਨੂ ਖਵਾਵਨ। ਤੇ ਬਸਤ੍ਰ ਉਤਮ ਸਿਖਾਂ ਨੂ ਪਹਿਰਾਵਨ। ਓਨਾ ਅਰਦਾਸ ਕੀਤੀ ਜੋ ਏਥੇ ਪਿਤ੍ਰਾਂ ਦੀ ਨਮਿਤ ਜੋ ਦੇਂਦੇ ਹੈਨ। ਤਾਂ ਪਿਤ੍ਰਾਂ ਨੂ ਪਹੁੰਚਦਾ ਹੈ ਕਿ ਨਹੀ ਪਹੁੰਚਦਾ। ਤਾਂ ਬਚਨ ਹੋਇਆ ਪਹੁੰਚਦਾ ਹੈ। ਗੁਰੂ ਨਾਨਕ ਜੀ ਭੀ ਬਚਨੁ ਕੀਤਾ ਹੈ।

[3]ਨਾਨਕ ਅਗੇ ਸੋ ਮਿਲੈ ਜੋ ਖਟੇ ਘਾਲੇ ਦੇ।[3]

ਤਾਂ ਓਨਾ ਕਹਿਆ ਭਲਾ ਜੀ। ਏਹੁ ਤਾਂ ਪ੍ਰਿਥਵੀ ਤੇ ਸਿਖਾਂ ਨੂ ਕੇ ਬ੍ਰਹਮਣਾ

---

1. ਦੋਨਾਂ ਵਰਗਾਂ ਦੇ ਕੁੱਲ ਖਰੜਿਆਂ ਵਿਚ ਪਾਠ 'ਮਾਰ ਮਾਰ ਕੇ' ਹੈ ਪਰ ਤਰਲੋਚਨ ਸਿੰਘ ਬੇਦੀ (*ਸਿੱਖਾਂ ਦੀ ਭਗਤਮਾਲਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1994, ਪੰਨਾ 112) ਅਤੇ ਧਰਮ ਚੰਦ ਵਾਤਿਸ਼ (*ਸਿੱਖਾਂ ਦੀ ਭਗਤਮਾਲਾ*, ਲੁਧਿਆਣਾ, 1979, ਪੰਨਾ 207) ਨੇ ਪਾਠ 'ਰਾਮ ਰਾਮ' ਨਿਰਧਾਰਤ ਕੀਤਾ ਹੈ। ਸਰੋਤ ਨਹੀਂ ਦੱਸੇ। ਉਦੇਸ਼ ਖ਼ਾਤਰ ਮਾਰ ਕੇ ਮਰਨ ਵਾਲਿਆਂ ਨੂੰ ਤਾਂ ਹੂਰਾਂ (ਦੇਸੀ ਰੂਪ ਬਰੰਗਨਾਂ) ਭੋਗਣ ਦਾ ਲਾਲਚ ਦਿੱਤਾ ਹੈ, ਜੋ ਇਸਲਾਮੀ ਧਾਰਨਾ ਹੈ, ਪਰ ਰਾਮ ਰਾਮ ਕਰਨ ਵਾਲੇ ਹੂਰਾਂ ਨੂੰ ਕੀ ਕਰਨਗੇ? ਵਿਦਵਾਨ ਸੰਪਾਦਕ ਸ਼ਾਇਦ ਜਾਣਦੇ ਹੋਣ।
2. ਖਰੜਾ ਨਿਸੰ 37 : ਜੇਠਾ।
3. *ਸ਼ੁੱਧ ਪਾਠ ਹੈ*: ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥
*(ਵਾਰ ਆਸਾ, ਮ: ੧, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 472)*

ਨੂ ਖਵਾਵਏਗਾ। ਤੇ ਪਿਤ੍ਰ ਤਾਂ ਸਵਰਗ ਵਿਚ ਕਿ ਨਰਕਾਂ ਵਿਚ ਕੇ ਕਿਸੇ ਜੂਨ ਵਿਚ ਹੋਵਨਗੇ। ਓਨਾ ਨੂ ਕਿਉਂ ਕਰਿ ਪਹੁੰਚੇਗਾ।

ਤਾ ਬਚਨੁ ਹੋਆ ਜੇ ਪਿਤ੍ਰਾਂ ਦੇ ਦਿਨ ਆਂਵਦੇ ਹੈਨ ਤਾਂ ਸਿਖਾਂ ਦੇ ਪਿਤ੍ਰ ਸਿਖਾਂ ਵਿਚ ਆਨ ਪ੍ਰਵੇਸ ਕਰਦੇ ਹੈਨ। ਤੇ ਖਤ੍ਰੀਆਂ ਬ੍ਰਹਮਣਾ ਚਹੁ ਵਰਨਾ ਦੇ ਪਿਤ੍ਰ ਬ੍ਰਹਮਣਾ ਵਿਚ ਪ੍ਰਵੇਸ ਕਰਦੇ ਹੈਨ। ਓਹੁ ਅਹਾਰੁ ਓਨਾ ਨੂ ਪਹੁੰਚਦਾ ਹੈ। ਤੇ ਬਹੁੜੋ ਲੜਕਾ ਜੋ ਪਤੰਗ ਚੜਾਂਵਦਾ ਹੈ ਤੇ ਪਤੰਗ ਅਕਾਸ ਤੇ ਹੋਤੀ ਹੈ ਤੇ ਡੋਰ ਬਾਲਕ ਦੇ ਹਥ ਹੋਤੀ ਹੈ। ਤਾਂ ਓਸ ਡੋਰ ਦੇ ਮਾਰਗ [1]ਜਗਾਇ ਕੈ ਦੀਪਕ[1] ਪਠਾਇ ਦੇਂਦਾ ਹੈ। ਤਾਂ ਪਤੰਗ ਨੂ ਜਾਇ ਪ੍ਰਾਪਤ ਹੁੰਦਾ ਹੈ। ਤੈਸੇ ਪਿਤ੍ਰ ਕਿਸੇ ਇਸਥਾਨ ਹੋਤੇ ਹੈ। ਤੇ ਓਨਾ ਦੀ ਮੋਹ ਦੀ ਡੋਰ ਪੁਤ੍ਰਾਂ ਮੈ ਬੰਧੀ ਹੋਤੀ ਹੈ। ਓਸ ਮੋਹੁ ਦੁਆਰਾ ਪ੍ਰਸਾਦਿ ਪਿਤ੍ਰਾਂ ਨੂ ਪ੍ਰਾਪਤਿ ਹੁੰਦਾ ਹੈ।੯੭।

## ਪਉੜੀ ਚਉਬੀਸਵੀ

ਪੈੜਾ ਜਾਤ ਚੰਡਾਲੀਆ ਜੇਠੇ ਸੇਠੀ ਕਾਰ ਕਮਾਈ।
ਲਟਕਣ ਘੂਰਾ ਜਾਣੀਐ ਗੁਰਦਿਤਾ ਗੁਰਮਤਿ ਗੁਰਭਾਈ।
ਕਟਾਰਾ ਸਰਾਫ ਹੈ ਭਗਤੁ ਵਡਾ ਭਗਵਾਨ ਸੁਭਾਈ।
ਸਿਖ ਭਲਾ ਰਵਤਾਸ ਵਿਚ ਧਉਣ ਮੁਰਾਰੀ ਗੁਰ ਸਰਣਾਈ।
ਆਡਿਤ ਸੁਇਨੀ ਸੂਰਮਾ ਚਰਣ ਸੁਰਣ ਚੂਹੜ ਜੇ ਸਾਈ।
ਲਾਲਾ ਸੇਠੀ ਜਾਣੀਐ ਜਾਣਿ ਨਿਹਾਲੂ[2] ਸਬਦ ਲਿਵਲਾਈ।
ਰਾਮਾ ਝੰਝੀ ਆਖੀਐ ਹੇਮੂ ਸੋਈ ਗੁਰਮਤਿ ਪਾਈ।
ਜਟੂ ਭੰਡਾਰੀ ਭਲਾ ਸਹਦਰੈ ਸੰਗਤਿ ਸੁਖਦਾਈ।
ਪੰਜਾਬੈ ਗੁਰ ਦੀ ਵਡਿਆਈ।੯੭।

## ਸਾਖੀ ਹੋਰੁ ਚਲੀ

ਪੈੜਾ ਚੰਡਾਲੀਆ ਤੇ ਜੇਠਾ ਸੇਠੀ ਗੁਰੂ ਅਰਜਨ ਜੀ ਦੀ ਸਰਨਿ ਆਏ। ਜੋ ਤੁਸਾਡੇ ਬਚਨੁ ਕਰਿ ਕੈ ਅਸੀਂ ਕਿਰਤ ਕਰਿ ਕੈ ਪ੍ਰਸਾਦੁ ਸਿਖਾਂ ਨਾਲ ਵਰਤਾਇ ਖਾਂਦੇ ਸਾਂ। ਤੇ ਅਸਾ ਨੂ ਬ੍ਰਹਮਣ ਕਹਿਦੇ ਹੈਨ। ਜੋ ਪਹਿਲੇ ਚਕੀ ਪੀਸਣ ਵਿਚ ਜੀਆ ਦੀ ਹਿੰਸਾ ਹੁੰਦੀ ਹੈ। ਤੇ ਬਹੁੜੋ ਉਖਲੀ ਵਿਚ ਕੁਟਣ ਚੁਲੇ ਦੇ ਤਪਾਵਣ ਵਿਚ ਝਾੜੂ ਦੇ ਫੇਰਣ ਕਰਿ ਆਟੇ ਦੇ ਛਾਣਨ ਕਰਿ ਜੀਵ ਹਿੰਸਾ ਹੁੰਦੀ ਹੈ। ਅਗੋ ਦੇ ਅਸੀ ਦੇਵਤਿਆ ਦਾ ਹੋਮੁ ਅਹੂਤੀਆ ਅਗਨਿ ਵਿਚ ਡਾਲਦੇ ਹਾਂ। ਤਾਂ ਪਿਛੋ ਪ੍ਰਸਾਦੁ ਖਾਂਦੇ ਹਾਂ ਤੇ ਤੁਸੀਂ ਅਹੂਤੀਆਂ ਨਹੀ ਕਰਦੇ। ਤੁਸਾਡਾ ਪ੍ਰਸਾਦੁ ਕਿਉ ਕਰਿ ਪਵਿਤ੍ਰ ਹੁੰਦਾ ਹੈ।

ਤਾਂ ਬਚਨੁ ਹੋਇਆ ਤੁਸੀਂ ਪ੍ਰਿਥਮੇ ਜੋ ਗਰੀਬ ਸਿਖ ਨੂ ਪ੍ਰਸਾਦ ਛਕਾਵਹੁਗੇ। ਤੇ ਆਪ ਭੀ ਅਰਦਾਸ ਕਰ ਕੇ ਤੇ ਵਾਹਗੁਰੂ ਕਾ ਨਾਮੁ ਲੈ ਕੇ ਮੁਖ ਪਾਵਹੁਗੇ ਤਾ

1. ਸਿਰੈਲਾ 7077 : ਦੀਪਕ ਜਗਾਇ ਕੈ।
2. ਖਰੜਾ ਜ਼ੱਟ 2.1, ਅ 2.3 : ਰਿਹਾਣ।

ਵਾਹਗੁਰੂ ਭੀ ਤੁਸਾਡੇ ਉਪਰ ਪ੍ਰਸੰਨ ਹੋਵੈਗਾ ਤੇ ਦੇਵਤੇ ਭੀ ਸਭੇ ਪ੍ਰਸਨ ਹੋਵਨਗੇ। ਮੁਖ ਵਿਚ ਅੰਗਨਿ ਦੇਵਤਾ ਵਸਦਾ ਹੈ। ਤੇ ਮਹਾਰਾਜ ਦਾ ਨਾਮੁ ਉਚਾਰਣਾ ਏਹੁ ਮੰਤ੍ਰ ਹੈ। ਤਾਂ ਤੇ ਪ੍ਰਿਥਮੇ ਨਾਰਾਇਣ ਚੇਤਨ ਸਰੀਰ ਵਿਚ ਹੈ। ਓਹ ਭੀ ਪ੍ਰਸੰਨ ਹੁੰਦਾ ਹੈ। ਤਾਂ ਨੇਤ੍ਰਾਂ ਦਾ ਦੇਵਤਾ ਸੂਰਜੁ ਹੈ। ਓਸ ਨੂ ਭੀ ਭਾਗ ਪਹੁੰਚਦਾ ਹੈ। ਤੇ ਨਾਸ ਕਾ ਦੇਵਤਾ ਅਸੁਨੀ ਕੁਮਾਰ ਹੈ। ਤੇ ਕੰਨਾ ਦਾ ਦੇਵਤਾ ਦਿਗਪਾਲ ਹੈ। ਤੇ ਰਸਨਾ ਦਾ ਦੇਵਤਾ ਵਰਨੁ ਹੈ। ਤੇ ਰੋਮਾ ਦਾ ਦੇਵਤਾ ਬਨਾਸਪਤੀ ਹੈ। ਤੇ ਹਥਾਂ ਦਾ ਦੇਵਤਾ ਇੰਦ੍ਰ ਹੈ। ਤੇ ਪੈਰਾਂ ਦਾ ਦੇਵਤਾ ਬਾਵਨ ਹੈ। ਤੇ ਇੰਦ੍ਰੀ ਲਿੰਙ ਕਾ ਦੇਵਤਾ ਪ੍ਰਜਾਪਤਿ ਹੈ। ਤੇ ਗੁਦਾ ਦਾ ਦੇਵਤਾ ਜਮੁ ਹੈ। ਤੇ ਤੁਚਾ ਦਾ ਦੇਵਤਾ ਪਵਨੁ ਹੈ। ਇਤ ਆਦਕ [1]ਸਭੇ ਦੇਵਤੇ[1] ਤ੍ਰਿਪਤਿ ਹੁੰਦੇ ਹੈਨ। ਤੁਸਾਂ ਅਰਦਾਸ ਕਰਿ ਕੈ ਛਕਣਾ। ਸਭੇ ਵਿਘਨ ਤੁਸਾਡੇ ਨਿਵਰਤੁ ਹੋਵਨਗੇ।੯੮।

## ਸਾਖੀ ਹੋਰੁ ਚਲੀ

ਭਾਈ ਲਟਕਣ ਘੂਰਾ ਤੇ ਭਾਈ ਗੁਰਦਿਤਾ ਤੇ ਕਟਾਰਾ ਸਰਾਫੁ ਤੇ ਭਾਈ ਭਗਵਾਨ ਗੁਰੂ ਅਰਜਨ ਜੀ ਦੀ ਸਰਨ ਆਏ। ਜੋ ਅਸੀ ਕੌਨ ਸਾ ਨਾਮੁ ਜਪੀਐ। ਤਾਂ ਬਚਨੁ ਹੋਇਆ ਨਾਮ ਮਹਾਰਾਜ ਦੇ ਸਭੇ ਉਧਾਰੁ ਕਰਦੇ ਹੈਨ। ਤੇ ਤੁਸਾਡੇ ਵਾਸਤੇ ਗੁਰੂ ਨਾਨਕ ਜੀ ਨੇ ਚਤਰ ਵਯੂਹ ਸੈਨਾ ਦੇ ਚਾਰ ਅਖਰ ਕੀਤੇ ਹੈਨ। ਜੋ ਵਾਹਗੁਰੂ ਦਾ ਜਾਪ ਜਪਨਗੇ ਓਨਾ ਦਾ ਉਧਾਰੁ ਹੋਵੈਗਾ। ਇਹ ਕਲਜੁਗ ਵਿਚ ਜਹਾਜੁ ਹੈ। ਜਿਨਾ[2] ਨੇ ਨਾਮ ਦਾ ਮਹਾਤਮੁ ਜਾਤਾ ਹੈ ਓਨਾ ਸਭਨਾ ਦਾ ਉਧਾਰੁ[3] ਹੋਇਆ ਹੈ।੯੯।

## ਸਾਖੀ ਹੋਰੁ ਚਲੀ

ਮੁਰਾਰੀ ਧੌਣ ਰਵਤਾਸ ਵਿਚ ਰਹਂਦਾ ਸੀ। ਗੁਰੂ ਅਰਜਨ ਜੀ ਦੀ ਸਰਨ ਆਇਆ। ਤੇ ਅਰਦਾਸ ਕੀਤੀ ਜੋ ਜੀ ਸਦੀਵ ਤੇਰੀ ਬਾਣੀ ਸੁਣਦੇ ਭੀ ਹਾਂ ਪੜਦੇ ਭੀ ਹਾਂ ਤੇ ਵੀਚਾਰਦੇ ਭੀ ਹਾਂ। ਅਸਾਡੀ ਦੁਰਮਤਿ ਨਹੀ ਜਾਦੀ[4] ਇਹ ਕੀ ਵਾਸਤਾ ਹੈ।

ਤਾਂ ਬਚਨੁ ਹੋਇਆ ਜੋ ਬਸਤ੍ਰ ਉਜਲ ਨੂ ਰੰਗ ਤੁਰਤੁ ਚੜਦਾ ਹੈ। ਤੇ ਮਲੀਣ ਨੂ ਨਹੀ ਚੜਦਾ। ਪਰ ਜੇ ਮਲੀਣ ਬਸਤ੍ਰ ਨੂ ਪਹਿਲੋ ਧੋਵੀਐ ਉਜਲੁ ਕਰੀਐ ਤਾਂ ਪਿਛੋ ਰੰਗੁ ਚੜਦਾ ਹੈ। ਤਾਂ ਓਨਾ ਕਹਿਆ ਮਨੁ ਤਾਂ ਸੂਖਮ ਹੈ। ਇਸ ਨੂ ਕਿਉ ਕਰਿ ਧੋਈਐ। ਤਾਂ ਬਚਨੁ ਹੋਇਆ ਜਪਜੀ ਵਿਚ ਸਿਧਾ ਭੀ ਏਹੋ ਪ੍ਰਸਨ ਗੁਰੂ ਨਾਨਕ ਜੀ ਥੀ ਕੀਤਾ ਸੀ। ਤਾਂ ਆਗਿਆ ਹੋਈ।

1. ਨਿਸੰ 37 : ਦੇਵਤੇ ਸਭੇ।
2. ਖਰੜਾ ਜੁੱਟ ਅ 2.1, ਅ 2.2, ਅ 3.1 : ਜਿਨਾ ਜਿਨਾ।
3. ਖਰੜਾ ਜੁੱਟ ਅ 2.1, ਅ 2.2, ਅ 3.1, ਅ 3.2 : ਕਲਿਆਣ/ਕਲਯਾਣ।
4. ਖਰੜਾ ਜੁੱਟ ਅ 2.1, ਅ 2.2, ਅ 2.3 ਜਾਦੀ ਨਹੀ।

[1]ਭਰੀਐ ਹਥੁ ਪੈਰ ਤਨ ਦੇਹ। ਪਾਣੀ ਧੋਤੈ ਉਤਰਸ ਖੇਹ।
ਮੂਤ ਪਲੀਤੀ ਕਪੜੁ ਹੋਇ। ਦੇ ਸਾਬੂਣੁ ਉਹ ਲਈਐ ਧੋਇ।
ਭਰੀਐ ਮਤ ਪਾਪ ਕੇ ਸੰਗ। ਓਹੁ ਧੋਪੈ ਨਾਵੈ ਕੈ ਰੰਗ।[1]

## ਤਿਸ ਦਾ ਵੀਚਾਰ

ਜੈਸੇ ਸਰੀਰ ਅਸਥੂਲ ਹੈ ਤੈਸੇ ਜਲ ਅਸਥੂਲ ਕਰਿ ਧੋਈਦਾ ਹੈ। ਤੇ ਬਸਤ੍ਰ ਭੀ ਅਸਥੂਲ ਹੈ। ਤੇ ਜਲ ਸਾਬੂਣ ਭੀ ਅਸਥੂਲ ਕਰਿ ਧੋਈਦਾ ਹੈ। ਤੇ ਮਤ ਭੀ ਸੂਖਮ ਹੈ ਤੇ ਪਾਪ ਭੀ ਸੂਖਮ ਹੈਨ। ਪਾਪਾਂ ਕਰਿ ਮਨ ਨੂ ਮੈਲੁ ਲਗੀ ਹੈ। ਤੇ ਮਹਾਰਾਜ ਦਾ ਨਾਮੁ ਭੀ ਸੂਖਮ ਹੈ। ਤੇ ਨਾਮ ਇਸ ਦੇ ਪਾਪਾਂ ਦੀ ਮੈਲੁ ਧੋਂਦਾ ਹੈ। ਤੇ ਬਹੁੜੋ ਪਰਮੇਸਰ ਦੀ ਪ੍ਰੀਤ ਦਾ ਰੰਗ ਲਾਂਵਦਾ ਹੈ। ਤਾਂ ਤੁਸੀਂ ਭੀ ਸੁਣਦੇ ਪੜਦੇ ਰਹੋ। ਪ੍ਰਿਥਮੈ ਤੁਸਾਡੀ ਮੈਲੁ ਕਟੀਐਗੀ। ਫੇਰ ਮਹਾਰਾਜ ਦੀ ਭਗਤਿ ਪ੍ਰਾਪਤਿ ਹੋਵੈਗੀ।੧੦੦।

## ਸਾਖੀ ਹੋਰੁ ਚਲੀ

ਆਡਿਤੁ ਸੁਇਨੀ ਤਾਂ ਗੁਰੂ ਅਰਜਨ ਜੀ ਦੀ ਸਰਨ ਆਇਆ। ਜੋ ਅਸੀ ਸਸਤ੍ਰ ਬੰਧਦੇ ਹਾਂ ਤੇ ਜੁਧ ਕਰਦੇ ਹਾਂ ਅਸਾਡਾ ਉਧਾਰੁ ਕਿਉ ਕਰਿ ਹੋਵੈਗਾ। ਤਾਂ ਬਚਨ ਹੋਆ ਤੁਸਾਂ ਜੁਧ ਦੇ ਸਮੇ ਧਿਆਨੁ ਮਹਾਰਾਜ ਦਾ ਕਰਨਾ। ਜੋ ਸਾਰੰਗ ਧਨਖੁ ਧਾਰ ਕੈ ਦੈਤਾਂ ਦਾ ਸੰਘਾਰੁ ਕਰਦੇ ਹੈਨ। ਤੇ ਧਰਮ ਦਾ ਜੁਧ ਕਰਨਾ। ਜੋ ਗਰੀਬਾਂ ਨੂ ਰੰਵਾਣੇ ਓਸ ਨਾਲ ਜੁਧ ਕਰਨਾ। ਜਿਸ ਦਾ ਲੂਣ ਖਾਵਣਾ ਓਸ ਨੂ ਪਰਮੇਸਰ ਰੂਪ ਕਰ ਜਾਨਣਾ। ਤੁਸਾਡੀ ਬਿਜੈ ਭੀ ਹੋਵੈਗੀ। ਤੇ ਮੁਖ ਭੀ ਉਜਲੁ ਹੋਵੈਗਾ।੧੦੧।

## ਸਾਖੀ ਹੋਰੁ ਚਲੀ

ਭਾਈ ਚੂਹੜ ਤੇ ਸਾਈ ਤੇ ਲਾਲਾ ਸੇਠੀ ਤੇ ਭਾਈ ਨਿਹਾਲੂ ਗੁਰੂ ਅਰਜਨ ਜੀ ਦੀ ਸਰਨਿ ਆਏ। ਤੇ ਸਬਦ ਨੂ ਲਿਵ ਲਾਇ ਕੇ ਗਾਵਨਿ। ਤੇ ਗਿਆਨੁ ਕਰਨ ਲਿਵ ਲਾਇ ਕੇ। ਜਿਸ ਸਮੇ ਵੀਚਾਰੁ ਕਰਨ ਸਭਣਾ ਦੇ ਮਨ ਕੋਮਲ ਹੋ ਜਾਵਨਿ। ਓਨਾ ਦੀ ਛਾਇਆ ਸਭਣਾ ਤੇ ਪੈ ਜਾਵੈ। ਮਹਾਂ ਖੋਟੇ ਭੀ ਖਰੇ ਹੋ ਜਾਵਨ। ਤਾਂ ਬਚਨੁ ਹੋਇਆ ਭਾਈ ਭਲੀਆਂ ਕਰਤੂਤਾਂ ਕੀਤੀਆਂ ਚਾਹੀਦੀਆਂ ਹੈਨ। ਜੈਸਾ ਮੁਖੋਂ ਪੜਦਾ ਹੈ ਤੇਹੀਆਂ ਕਰਤੂਤਾਂ ਕਰਦਾ ਹੈ। ਤਾਂ ਓਸ ਦੀ ਛਾਇਆ ਸਭਣਾ ਪਰ ਪੈ ਜਾਤੀ ਹੈ।

[2]ਪਹਿਲੇ ਦੇ ਜੜ ਅੰਦਰ ਜੰਮੈ ਤਾ ਉਪਰ ਹੋਵੈ ਛਾਉ[2]

ਤਾ ਤੇ ਜੋ ਪੜ ਕੇ ਆਪ ਨਹੀ ਕਮਾਵਦੇ ਓਨਾ ਦੀ ਛਾਇਆ ਨਹੀ ਪੌਂਦੀ।੧੦੨।

---

1. *ਸ਼ੁੱਧ ਪਾਠ ਹੈ:* ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥
*(ਜਪੁ ਜੀ, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 4)*

2. *ਸ਼ੁੱਧ ਪਾਠ ਹੈ:* ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ॥
*(ਵਾਰ ਮਲਾਰ, ਮ: ੧, 'ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1288)*

## ਸਾਖੀ ਹੋਰੁ ਚਲੀ

ਰਾਮਾ ਝੰਝੀ ਤੇ ਹੇਮੂ ਸੋਈ ਤੇ ਜਟੂ ਭੰਡਾਰੀ ਸਾਹਦਰੈ ਵਿਚ ਰਹਿੰਦੇ ਸਨ। ਗੁਰੂ ਅਰਜਨ ਜੀ ਦੀ ਸਰਨਿ ਆਏ। ਤੇ ਅਰਦਾਸ ਕੀਤੀ ਸਚੇ ਪਾਤਸਾਹ। ਸੁਣਦੇ ਹਾਂ ਤੇ ਰਿਦੇ ਵਿਚ ਕਿਉਂ ਨਹੀ ਠਹਿਰਦਾ।

ਤਾਂ ਬਚਨੁ ਹੋਇਆ ਪ੍ਰਿਥਮੈ ਸ੍ਵਨ ਕਰੈ ਅਰੁ ਬਹੁੜੋ ਮਨਨਿ ਕਰੈ ਅਰੁ ਬਹੁਰੋ ਨਿਧਾਸਨ ਕਰੈ। ਜੇ ਤਿੰਨੇ ਇਕਠੇ ਹੁੰਦੇ ਹੈਨ ਤਾਂ ਰਿਦੇ ਵਿਚ ਠਹਿਰਦਾ ਹੈ। ਸ੍ਵਨ ਦੋਇ ਪ੍ਰਕਾਰ ਦਾ ਹੈ। ਇਕ ਤਾਂ ਏਹੁ ਸ੍ਵਨ ਹੈ ਜੋ ਮਨੁ ਹੋਰੁ ਧਿਰ ਹੋਵੈ ਤੇ ਸ੍ਵਨ ਕਰੀਐ। ਤਾਂ ਪ੍ਰੇਤਾਂ ਦੀ ਅਗਨਿ ਸਮਾਨ ਹੈ। ਕਛਕੁ ਪੁੰਨ ਹੁੰਦਾ ਹੈ ਪਰੁ ਸਰਬਥਾ ਪਾਪ ਨਹੀ ਦਗਧ ਹੁੰਦੇ। ਤੇ ਇਕ ਮਨਿ ਹੋ ਕੇ ਸੁਣਿਆਂ ਜੈਸੇ ਚੁਲੇ ਦੀ ਅਗਨਿ ਸਭ ਕਾਰਜ ਸਵਾਰਤੀ ਹੈ ਤੈਸੇ ਸਭ ਕਾਰਜ ਸਵਾਰਤਾ ਹੈ। ਪਰੁ ਜੇ ਬਹੁੜਿ ਓਸ ਪਰ ਜਲੁ ਪਾਇ ਦੇਈਦਾ ਹੈ ਤਾਂ ਬੁਝ ਜਾਂਦੀ ਹੈ। ਤੈਸੇ ਬਹੁੜਿ ਆਪਣਿਆਂ ਕੰਮਾਂ ਵਿਚ ਪਇਆ ਨਾਮੁ ਭੁਲ ਜਾਂਦਾ ਹੈ। ਤੇ ਜੇ ਸ੍ਵਨ ਨਾਲ ਮਨਨੁ ਹੋਵੈ। ਤਾਂ [ਜੈਸੇ][1] ਬਿਜਲੀ ਦੀ ਅਗਨ ਅਸੰਖ ਜਲਾ ਵਿਚ ਭੀ ਬੁਝਦੀ ਨਹੀ ਤੈਸੇ ਸੁਣਿਆਂ ਹੋਇਆ ਫੇਰ ਵੀ ਵੀਚਾਰੀਂਦਾ ਹੈ ਤਾਂ ਭੁਲਦਾ ਨਹੀ। ਸਦਾ ਚਿਤ ਰਹਿੰਦਾ ਹੈ। ਔਰ ਨਿਧਾਸਨ ਜੋ ਹੈ ਸੋ ਸੁਣਿਆ ਵੀਚਾਰਿਆ ਫੇਰ ਕਮਾਵਣ ਵਿਚ ਲਿਆਈਂਦਾ ਹੈ। ਤਾਂ ਸਮੁੰਦ੍ਰ ਦੀ ਬੜਵਾਨਲ ਦੀ ਨਿਆਈ ਜਲਾਂ ਨੂ ਭੀ ਭਸਮ ਕਰਤੀ ਹੈ। ਤੇ ਆਪ ਇਸਥਰ ਰਹਿੰਦੀ ਹੈ। ਤੈਸੇ ਪਾਪਾਂ ਦਾ ਨਾਸੁ ਕਰਤੀ ਹੈ। ਤੇ ਗਿਆਨ ਇਸਥਿਰ ਰਹਿੰਦਾ ਹੈ। ਤੇ ਸਾਖਿਆਤਕਾਰ ਕੀਤਾ। ਜੋ ਗੁਰਾ ਤੇ ਪਰਤੀਤ ਕਰਿ ਕੈ ਸਾਖਿਆਤ ਹੁੰਦਾ ਹੈ। ਸਭ ਇਸਥਾਨ ਬ੍ਰਹਮ ਹੀ ਦ੍ਰਿਸਟ ਆਵਤਾ ਹੈ।

ਤਾਂ ਤੇ ਤੁਸੀ ਸ੍ਵਨ ਮਨਨ ਨਿਧਾਸਨ ਕਰੋਗੇ ਤਾਂ ਸਾਖਿਆਤਕਾਰ ਹੋਵੈਗਾ। ਫੇਰ ਤੁਸਾਂ ਨੂ ਜਨਮੁ ਮਰਨੁ ਨ ਹੋਵੈਗਾ ਜੀਵ੍ਨ ਮੁਕਤ ਹੋਇ ਕੇ ਵਿਚਰੋਗੇ ਜੈਸੇ ਪਰਲੈ ਕਾਲ ਦੀ ਅਗਨਿ ਸਭਸ ਨੂ ਜਲਾਇ ਕਰ ਆਪ ਹੀ ਰਹਿਦੀ ਹੈ।੧੦੩।

## ਸਾਖੀ ਹੋਰੁ ਚਲੀ

ਤਾਂ ਭਾਈ ਮਨੀ ਸਿੰਘ ਜੀ ਥੀਂ ਸਿਖਾਂ ਪ੍ਰਸਨੁ ਕੀਤਾ ਜੀ ਕੌਲਸਰ[2] ਜੋ ਹੋਇਆ ਹੈ। ਸੋ ਕਿਉ ਕਰਿ ਹੋਇਆ ਹੈ।

ਤਾਂ ਓਨਾ ਬਚਨੁ ਕੀਤਾ ਜੋ ਸਾਹਿਬ ਛਿਵੀ ਪਾਤਿਸਾਹੀ ਗੁਰੂ ਹਰਿਗੋਬਿੰਦ ਜੀ ਦੇਗ ਤੇਗ ਦੇ ਧਨੀ ਲਹੌਰ ਵਿਚ ਹੈ ਸਿਨ। ਤੇ ਘੋੜਿਆ ਦੇ ਸੌਦਾਗਰ ਕਲਾਲ ਓਥੇ

---

1. 'ਜੈਸੇ' ਪਦ ਕੇਵਲ ਅ 2.1 ਅਤੇ ਅ 2.3 ਦੇ ਗੌਣ ਖਰੜਿਆਂ ਵਿਚ ਹੀ ਪ੍ਰਾਪਤ ਹੈ। ਗੱਲ ਸ੍ਵਨ ਮਨਨ ਦੀ ਹੋ ਰਹੀ ਹੈ। ਵਾਕ ਮਿਸ਼੍ਰਤ ਹੈ ਬਿਜਲੀ ਦੀ ਅੰਸ ਦੇ ਨਾ-ਬੁਝਣ ਦਾ ਟਾਕਰਾ ਸੁਣੇ ਵੀਚਾਰੇ ਦੀ ਅਭੁੱਲਤਾ ਨਾਲ ਹੋ ਰਿਹਾ ਹੈ। ਜੇ ਇਸ ਕ੍ਰਿਆ-ਵਿਸ਼ੇਸ਼ਨੀ ਉਪਵਾਕ ਮੂਹਰੇ ਜੈਸੇ ਨਾ ਜੁੜੇ ਤਾਂ ਵਾਕ ਸੰਪੂਰਨ ਨਹੀਂ ਹੁੰਦਾ, ਇਸ ਲਈ ਇਹ ਤਰਮੀਮ ਪ੍ਰਵਾਨਣਯੋਗ ਹੈ।

ਦੋਵੇ ਵਰਗਾਂ ਦੇ ਮਹਤੱਵਪੂਰਨ ਸਮਝੇ ਜਾਂਦੇ ਖਰੜਿਆਂ ਵਿਚ ਇਸ ਦਾ ਲੋਪ, ਸੰਕੇਤਕ ਹੈ ਇਸ ਤੱਥ ਦਾ ਕਿ ਪਹਿਲੀਆਂ ਵਿਚ ਹੀ 'ਜੈਸੇ' ਉਤਾਰਕਾਂ ਦੀ ਉਕਾਈ ਦਾ ਸ਼ਿਕਾਰ ਹੋ ਗਿਆ। (ਪਰ ਬੇਦੀ ਅਤੇ ਵਾਤਿਸ਼ ਜਿਨ੍ਹਾਂ ਨੇ ਸਿਰੈਲਾ 7389 ਨੂੰ ਪਾਠ ਨਿਰਧਾਰਨ ਲਈ ਅਹਿਮ ਥਾਂ ਦਿੱਤੀ ਹੈ, ਨੇ ਇਹ ਤਰਮੀਮ ਪਤਾ ਨਹੀਂ ਕਿਉ ਨਹੀਂ ਚੁੱਕੀ।)

2. ਕੌਲਸਰ ਦੀ ਹਕੀਕਤ ਜਾਣਨ ਲਈ ਵੇਖੋ, ਉਤਰੋਕਤ, ਪੰਨੇ 383-388.

ਰਹਿੰਦੇ ਸਿਨ। ਓਨਾ ਥੀਂ ਸਾਹਿਬ ਘੋੜੇ ਲੀਤੇ ਸਿਨ। ਤੇ ਮੇਲੇ ਵਿਸਾਖੀ ਤੇ ਮਾਇਆ ਦੇਵਣ ਦਾ ਕਰਾਰੁ ਕੀਤਾ ਸੀ। ਓਹੁ ਅਗੋ ਦੇ ਹੀ ਮੰਗਣ ਲਗੇ। ਤਾਂ ਬਚਨੁ ਹੋਇਆ ਅਸੀਂ ਮੇਲੇ ਤੇ ਦੇਵਾਂਗੇ। ਤਾਂ ਓਨਾ ਕਹਿਆ ਅਸੀ ਮਿਜਮਾਨੁ ਹੋਇ ਕੈ ਲੇਵਾਂਗੇ। ਤਾਂ ਬਚਨੁ ਹੋਇਆ ਜੋ ਮਿਜਮਾਨੁ ਹੋਵੈਗਾ ਸੋ ਆਪ ਹੀ ਮਲੂਮ ਹੋਵੈਗਾ। ਤਾਂ ਓਨਾ ਦੀ ਬੇਟੀ ਕਉਲਾ ਨਾਉਂ ਸੀ। ਤੇ ਸਾਹਿਬ ਨੂ ਦੇਖਦੀ ਸੀ। ਤੇ ਇਕ ਸਮੇ ਸਾਹਿਬ ਸਵਾਰ ਹੋਏ ਤਾਂ ਓਸ ਸਾਹਿਬ ਦਾ ਦਾਮਨੁ ਪਕੜਿਆ। ਤਾਂ ਸਾਹਿਬ ਓਸ ਨੂ ਰਾਮਦਾਸ [1]ਪੁਰ ਲੈ ਆਏ[1]। ਤਾਂ ਓਸ ਅਰਦਾਸ ਕੀਤੀ ਮਹਾਰਾਜ ਮੈਨੂ ਆਪਣੇ ਅੰਗ ਲਾਈਐ।

ਤਾਂ ਬਚਨੁ ਹੋਇਆ ਤੁਧ ਪਿਛਲੇ ਜਨਮ ਅਸਾਡੀ ਭਗਤਿ ਕੀਤੀ ਸੀ। ਤੇ ਤੁਧ ਵਰੁ ਮੰਗਿਆ ਸੀ ਜੋ ਮੇਰਾ ਉਧਾਰੁ ਹੋਵੈ। ਇਸ ਕਾਰਨ ਤੈਨੂ ਲਿਆਏ ਹਾਂ। ਤੂ ਏਥੇ [2]ਬਦਰ ਰਉ[2] ਅੰਮ੍ਰਿਤਸਰ ਜੀ ਦੇ ਉਤੇ ਬੈਠ ਕੇ ਤਪ ਕਰੁ। ਅਗਲੇ ਜਨਮ ਤੇਨੂ ਮੇਲ ਲੇਵਾਂਗੇ। ਤਾਂ ਓਸ ਕਹਿਆ ਜੇ ਮੇਰਾ ਪੁਤ੍ਰ ਹੋਵੈ ਤਾਂ ਮੇਰਾ ਨਾਉ ਰਹੈ। ਤਾਂ ਬਚਨ ਹੋਇਆ ਏਹੁ ਕੌਲਸਰੁ ਤੀਰਥੁ ਹੈ। ਤੇਰਾ ਨਾਮੁ ਸਭ ਜਗਤ ਵਿਚ ਪ੍ਰਗਟੁ ਹੋਵੈਗਾ। ਤੇ ਇਸ ਤੀਰਥ ਨੂ ਜੋ ਪੁਤ੍ਰ ਕਾਮਨਾ ਕਰਿ ਸੇਵਨਗੇ ਓਨਾ ਨੂ ਪੁਤ੍ਰ ਪ੍ਰਾਪਤਿ ਹੋਵੇਗਾ। ਜੋ ਨਿਹਕਾਮ ਸੇਵੇਗਾ[3] ਓਸ ਦੇ ਸਭ ਪਾਪ ਕਟੀਅਨਗੇ। ਤੇ ਬਰਸ ਦੇ ਬਰਸ ਏਹ ਪੰਜੇ ਸਰ ਆਪ ਵਿਚ ਮਿਲਨਗੇ[4]। ਤੇਰੀ ਭੀ ਪਰਮਗਤਿ ਹੋਵੈਗੀ। ਕਛੁ ਸੰਸਾ ਨਹੀ ਕਰਨਾ। ਨਾਮ ਨਾਰਾਇਣ ਦਾ ਉਚਾਰ ਕਰਨਾ।

ਤਾਂ ਸਿਖਾਂ ਭਾਈ ਮਨੀ ਸਿੰਘ ਜੀ ਥੀਂ ਪ੍ਰਸਨ ਕੀਤਾ। ਜੋ ਓਹੁ ਤਾਂ ਕਾਮ ਦੀ ਭਾਵਨੀ ਕਰਿ ਗੁਰੂ ਨੂ ਮਿਲੀ ਸੀ। ਨਿਹਕਾਮ ਕਿਉ ਕਰਿ ਹੋਈ। ਤਾਂ ਓਨਾ ਕਹਿਆ ਜੈਸੇ ਹੀਰੇ ਕਾ ਪ੍ਰਕਾਸ ਸਭ ਪਦਾਰਥ ਤੇ ਪੜਤਾ ਹੈ। ਤੈਸੇ ਸਚ ਦਾ ਪ੍ਰਕਾਸ ਸੰਗੀ ਤੇ ਪੜਤਾ ਹੈ। ਤਾਂ ਜੇ ਪੁਰਖ ਵਿਚ ਸਚੁ ਹੁੰਦਾ ਹੈ ਤਾਂ ਇਸਤਰੀ ਨੂ ਭੀ ਸਚੁ ਮਿਲਦਾ ਹੈ। ਤੇ ਜੈਸੇ ਫਟਕ ਦੇ ਉਪਰ ਸੰਗ ਦੇ ਪਦਾਰਥ ਦਾ ਰੰਗ ਦ੍ਰਿਸਟ ਆਂਵਦਾ ਹੈ। ਤੈਸੇ ਝੂਠੇ ਉਪਰ ਇਸਤ੍ਰੀ ਦਾ ਬਲ ਪੜ ਜਾਂਦਾ ਹੈ। ਦੁਹੁ ਵਿਚੋ ਇਕੁ ਭੀ ਸਚਾ ਹੋਵੈ ਤਾਂ ਕਾਮੁ ਘਟ ਜਾਂਦਾ ਹੈ।

---

1. ਖਰੜਾ ਜੁੱਟ ਅ 2.1, ਅ 2.2, ਅ 2.3 : ਪੁਰੇ ਲਿਆਏ।
2. ਬਦਰ ਰਉ ਗੰਦੇ ਨਾਲੇ ਲਈ ਫ਼ਾਰਸੀ ਸੰਗਿਆ ਹੈ। ਕੌਲਸਰ ਵਾਲੀ ਥਾਂ ਨੀਵੀਂ ਹੋਣ ਕਰਕੇ ਸ਼ਹਿਰ ਦੇ ਗੰਦੇ ਪਾਣੀ ਦੀ ਨਿਕਾਸੀ ਇਸ ਥਾਂ ਹੁੰਦੀ ਸੀ। ਫ਼ਾਰਸੀ ਤੋਂ ਅਣਜਾਣ ਉਤਾਰਕਾਂ ਨੂੰ ਇਸ ਨਾਲ ਖ਼ਾਸਾ ਘੋਲ ਕਰਨਾ ਪਿਆ। ਅਤੇ ਰੂਪ ਬਣਾ ਧਰੇ : ਬਹਿ ਰਹੁ/ਬੈਠ ਰਹ/ਬਾਹਰ/ਦਰਬਾਰ/ਬਦਰ ਰਹੌ ਆਦਿ। ਖਰੜਾ ਸਿਰੈਲਾ 7398 ਦੇ ਉਤਾਰਕ ਨੇ ਬਦਰ ਰਓ ਨੂੰ ਹੜਤਾਲ ਕੇ ਏਥੇ ਬੈਠ ਰਹੁ ਬਣਾ ਦਿੱਤਾ ਅਤੇ ਮਿਆਰੀ ਪਾਠ ਨੂੰ ਵਿਕਾਰੀ ਬਣਾ ਦਿੱਤਾ।
3. ਸਰੈਲਾ 2827 ਸੇਵਨਗੇ ਓਨਾ ਦੇ।
4. ਬਰਸ ਦੇ ਬਰਸ ਪੰਜਾਂ ਸਰਾਂ ਦੇ ਮਿਲਣ ਦਾ ਪ੍ਰਸੰਗ ਹੰਸਲੀ ਰਾਹੀਂ ਸਰੋਵਰਾਂ ਵਿਚ ਪਾਣੀ ਪਾਉਣ ਦੇ ਪ੍ਰਬੰਧ ਦਾ ਸੰਕੇਤਕ ਹੈ। ਹੰਸਲੀ ਦੀ ਯੋਜਨਾ ਸੰ. 1842/1785 ਈ. ਨੂੰ ਮੁਕੰਮਲ ਹੋਈ। ਪਹਿਲਾਂ ਹੰਸਲੀ ਦਾ ਪਾਣੀ ਅੰਮ੍ਰਿਤਸਰ ਸਰੋਵਰ ਵਿਚ ਹੀ ਪੈਂਦਾ ਕੀਤਾ ਸੀ ਪਰ ਬਾਅਦ ਵਿਚ ਚਾਰ ਹੋਰ ਸਰੋਵਰ, ਰਾਮਸਰ, ਬਿਬੇਕਸਰ, ਕੌਲਸਰ ਅਤੇ ਸੰਤੋਖਸਰ ਵੀ ਇਸ ਨਾਲ ਜੋੜੇ ਗਏ। ਇਹ ਉੱਲੇਖ *ਸਿਖਾਂ ਦੀ ਭਗਤਮਾਲਾ* ਦੇ ਰਚਨਾ-ਕਾਲ ਦੀ ਸਮੇਂ ਸੀਮਾ ਵੀ ਨਿਸਚਤ ਕਰਨ ਵਿਚ ਸਹਾਈ ਹੋਇਆ ਹੈ।

## ਪਉੜੀ ਪੰਜੀਸਵੀ

ਸਨਮੁਖ ਸਿਖ ਲਹੌਰ ਵਿਚ ਸੋਢੀ ਆਇਣੁ ਤਾਇਆ ਸਹਾਰੀ।
ਸਾਂਈ ਦਿਤਾ ਝੰਝੀਆ ਸੈਦੋ ਜਟੁ ਸਬਦੁ ਵੀਚਾਰੀ।
ਸਾਧੂ ਮਹਿਤਾ ਜਾਣੀਐ ਕੁਲ ਕੁਮਿਆਰ ਭਗਤ ਨਿਰੰਕਾਰੀ।
ਲਖੂ ਵਿਚ ਪਟੋਲੀਆ ਭਾਈ ਲਧਾ ਪਰਉਪਕਾਰੀ।
ਕਾਲੂ ਨਾਨੋ ਰਾਜ ਦੁਇ ਹਾੜੀ ਕੋਹਲੀਆਂ ਵਿਚ ਭਾਰੀ।
ਸੂਦ ਕਲਿਆਣਾ ਸੂਰਮਾ ਭਾਨੂ ਭਗਤੁ ਸਬਦੁ ਵੀਚਾਰੀ
ਮੂਲਾ ਬੇਰੀ ਜਾਣੀਐ ਤੀਰਥ ਅਤੇ ਮਕੰਦ ਅਪਾਰੀ।
ਕਹੁ ਕਿਸਨਾ ਮੁਹਜੰਗੀਆ ਸੇਠ ਮੰਗੀਣੇ ਨੂ ਬਲਿਹਾਰੀ।
ਸਨਮੁਖ ਸੁਨਿਆਰਾ ਭਲਾ ਨਾਉ ਨਿਹਾਲੂ ਸਣ ਪਰਵਾਰੀ।
ਗੁਰਮੁਖ ਸੁਖ ਫਲੁ ਕਰਣੀ ਸਾਰੀ।੧੦੪।

## ਸਾਖੀ ਹੋਰੁ ਚਲੀ

ਭਾਈ ਸਹਾਰੀ ਸੋਢੀ ਗੁਰੂ ਰਾਮ ਦਾਸ ਜੀ ਦੇ ਭਿਰਾਵਾਂ ਵਿਚੋਂ ਹੈਸੀ। ਸਾਹਿਬ ਪੰਜਵੀ ਪਾਤਿਸਾਹੀ ਦਾ ਤਾਇਆ ਹੈਸੀ। ਪਰ ਅਕਰੂਰ ਦੀ ਨਿਆਈ ਰਿਦਾ ਓਸ ਦਾ ਭਗਤੁ ਹੈਸੀ। ਸੇਵਾ ਟਹਲ ਗੁਰੂ ਕੇ ਹਜੂਰ ਦੀ ਕਰੇ। ਸਾਹਿਬ ਨੂ ਇਸਨਾਨੁ ਕਰਾਵੈ ਤੇ ਚਰਨ ਧੋਵੈ। ਇਕ ਦਿਨ ਸਾਹਿਬ ਬਚਨੁ ਕੀਤਾ ਤਾਇਆ ਜੀ ਅਸੀ ਤੇਰੇ ਭਤੀਜੇ ਹਾਂ। ਅਸੀਂ ਤੇਰੀ ਟਹਲ ਕਰੀਏ।

ਤਾਂ ਓਸ ਅਰਦਾਸ ਕੀਤੀ ਤੂ ਸੋਈ ਪੁਰਖੁ ਹੈ ਜਿਸ ਰਾਮਾ ਔਤਾਰੁ ਧਾਰਿਆ ਹੈ। ਬਹੁੜ ਕਿਸਨ ਔਤਾਰੁ ਧਾਰਿਆ ਹੈ। ਤਾਂ ਅਰਜਨ ਪਾਂਡਵ ਬੇਨਤੀ ਕੀਤੀ ਸੀ ਸੋ ਮੇਰਾ ਨਾਮ ਤੇ ਤੁਸਾਡਾ ਨਾਮੁ ਇਕ ਹੋਵੈ। ਤਾਂ ਤੁਸਾਂ ਬਚਨੁ ਕੀਤਾ ਸੀ ਜੇ ਕਲਜੁਗ ਵਿਚ ਅਸੀਂ ਨਰ ਰੂਪ ਧਾਰਾਂਗੇ। ਤਾਂ ਤੇਰਾ ਨਾਮੁ ਤੇ ਮੇਰਾ ਨਾਮੁ ਇਕ ਹੀ ਹੋਵੈਗਾ। ਤੇ ਹੁਣ ਤੈਨੂ ਗਿਆਨ ਦੇ ਕੈ ਤੇਰੀ ਜੋਤ ਆਪਦੀ ਜੋਤ ਵਿਚ ਸਮਾਇ ਲੀਤੀ ਹੈ। ਤੈਨੂ ਸਮਝ ਦਿਤੀ ਹੈ। ਜੋ ਤੂ ਓਹੁ ਪੁਰਖੁ ਹੈ। ਮੈਨੂ ਅਪਨੀ ਮਾਇਆ ਕਰ ਵੰਚੁ ਨਹੀ। ਏਹੋ ਮੈਨੂ ਦਾਨ ਦੇਹੋ ਤੇਰੀ ਸਿਖੀ ਜੇਹਾ ਹੋਰੁ ਮਰਾਤਬਾ ਕੋਈ ਨਹੀ ਜੀ। ਅਸਾ ਨੂ ਸਿਖੀ ਦਾਨੁ ਬਖਸੋ ਜੀ। ਤਾਂ ਸਾਹਿਬ ਪਰਸੰਨ ਹੋਇ ਕੈ ਕਹਿਆ ਤਾਇਆ ਜੀ ਤੁਸਾਡਾ ਮਨੁ ਨੀਵਾ ਹੈ। ਤੁਸਾਨੂ ਸਿਖੀ ਪ੍ਰਾਪਤਿ ਹੋਈ ਹੈ।੧੦੫।

## ਸਾਖੀ ਹੋਰੁ ਚਲੀ

ਭਾਈ ਸਾਈ ਦਿਤਾ ਝੰਝੀ ਤੇ ਸੈਦੋ ਜਟੁ ਲਹੌਰ ਵਿਚ ਰਹਿਦੇ ਸਿਨ। ਤੇ ਸਾਹਿਬ ਤੀਸਰੀ ਪਾਤਿਸਾਹੀ ਨੂ ਸਿਖ ਸਰਧਾ ਨਾਲ ਲਹੌਰ ਲੈ ਗਏ। ਤੇ ਵਡੀ ਭਗਤਿ ਕੀਤੀ। ਤਾਂ ਸਾਹਿਬ ਕਹਿਆ ਮੈ ਤੁਠਾ ਹਾਂ ਕੁਝੁ ਮੰਗੋ। ਤਾਂ ਓਨਾ ਕਹਿਆ ਜੋ ਪਹਿਲੀ ਪਾਤਿਸਾਹੀ ਗੁਰੂ ਨਾਨਕ ਜੀ ਕਸਾਇਪੁਰਾ ਦੇਖ ਕੈ ਬਚਨੁ ਕੀਤਾ।

ਮਹਲਾ ੧
[1]ਲਾਹੌਰ ਸਹਿਰੁ ਜਹਰ ਕਹਰ ਸਵਾ ਪਹਿਰ।[1]

ਤਾ ਤੇ ਸਭੇ ਸਿਖ ਅਰਦਾਸ ਕਰਦੇ ਹੈਨ। ਜੋ ਏਹੁ ਬਚਨੁ ਬਖਸੀਏ। ਤਾਂ ਬਚਨੁ ਹੋਇਆ।

ਮਹਲਾ ੩
[2]ਲਹੌਰ ਸਹਰੁ ਅੰਮਿਤਸਰੁ ਸਿਫਤੀ ਦਾ ਘਰੁ।[2]

ਤਾਂ ਬਚਨੁ ਹੋਇਆ ਏਸੇ ਦੇ ਦੁਆਲੇ ਜੋ ਅੰਮ੍ਰਿਤਸਰੁ ਹੋਵੇਗਾ ਤੇ ਲਹੌਰ ਤੀਕ ਬਜਾਰ ਹੋਵਨਗੇ। ਤੇ ਸਬਦ ਰੂਪੀ ਅੰਮ੍ਰਿਤ ਵੰਡੀਐਗਾ। ਤਾਂ ਅੰਮ੍ਰਿਤਸਰ ਸਿਫਤੀ ਦਾ ਘਰੁ ਹੋਵੈਗਾ।

ਤੇ ਸੈਦੋ[3] ਨੂ ਬਚਨੁ ਹੋਇਆ ਤੂ ਸਬਦ ਦਾ ਵੀਚਾਰੁ ਕੀਤਾ ਕਰੁ। ਤੇ ਗਿਆਨ ਦੁਆਰਾ ਵਾਹਗੁਰੂ ਨੂ ਸਰਗੁਣ ਨਿਰਗੁਣ ਇਕ ਕਰ ਜਾਣ। ਜੋ ਤੇਰੇ ਰਸਨਾ ਥੀ ਬਚਨੁ ਸੁਣੇਗਾ ਤਾ ਓਸ ਦਾ ਭੀ ਮਨੁ ਦ੍ਰਵ ਜਾਵੈਗਾ। ਤਾ ਦੋਨੋ ਸਿਖ ਗੁਰੂ ਅਰਜਨ ਜੀ ਦੀ ਚਰਨੀ ਢਹਿ ਪਏ। ਤੁਸੀ ਕਿਰਪਾ ਕਰੋ। ਤਾ ਬਚਨ ਹੋਇਆ ਤੁਸਾਨੂ ਗਿਆਨੁ ਦ੍ਰਿੜ ਹੋਵੈਗਾ। ਤੁਸੀ ਜਨਮ ਮਰਨ ਵਿਚ ਨਾ ਆਵੋਗੇ।੧੦੬।

## ਸਾਖੀ ਹੋਰੁ ਚਲੀ

ਭਾਈ ਸਾਧੂ ਮਹਿਤਾ ਕੁਲ ਕੁਮਿਆਰ ਦੀ ਵਿਚੋ ਹੈਸੀ। ਤੇ ਬੁਧੂ ਉਸ ਦਾ ਨਾਉਂ ਹੈਸੀ ਤੇ ਭਗਤੁ ਨਿਰੰਕਾਰ ਦਾ ਹੈਸੀ। ਲਹੌਰ ਵਿਚ ਰਹਿੰਦਾ ਸੀ। ਤਾਂ ਗੁਰੂ ਅਰਜਨ ਜੀ ਦੀ ਸਰਨ ਆਏ। ਜੋ ਅਸਾਂ ਨੂ ਉਪਦੇਸੁ ਕੀਚੈ।

ਤਾਂ ਬਚਨੁ ਹੋਇਆ ਜੋ ਕਾਰਜ ਅਰੰਭੁ ਕਰਨਾ ਸੋ ਪਹਿਲੇ ਅਰਦਾਸ ਕਰਿ ਕੈ ਕੜਾਹੁ ਕਰਨਾ। ਤੇ ਜੋ ਲਾਹਾ ਵਾਪਾਰ ਵਿਚੋਂ ਹੋਵੈ ਤਾਂ ਦਸਵੰਧ ਗੁਰੂ ਕੇ ਨਮਿਤ ਦੇਵਣਾ। ਤਾਂ ਭਾਈ ਬੁਧੂ ਆਵਾ ਇਟਾਂ ਦਾ ਚਾੜਿਆ। ਤੇ ਪ੍ਰਸਾਦੁ ਸਿਖਾਂ ਨੂ ਕੀਤਾ। ਸਭ ਸੰਗਤ ਆਨ ਜੁੜੀ। ਤਾਂ ਭਾਈ ਲਖੂ ਪਟੋਲੀਆਂ ਵਿਚ ਰਹਿੰਦਾ ਸੀ। ਜਿਸ ਵੇਲੇ ਓਹੁ ਗਇਆ ਅਗੇ ਦਰਵਾਜਾ ਬੰਦੁ ਹੈਸੀ। ਤਾਂ ਭਾਈ ਬਾਹਿਰ ਰਹਿ ਗਇਆ। ਅੰਦਰਿ ਦਰਵਾਜੇ ਦੇ ਸੰਗਤਿ ਅਰਦਾਸ ਕੀਤੀ। ਜੋ ਆਵਾ ਪਕਾ। ਤਾਂ ਭਾਈ ਲਖੂ ਬਾਹਰੋਂ ਬੋਲਿਆ ਜੋ ਆਵਾ ਕਚਾ। ਤਾਂ ਆਵਾ ਪਿਲਾ ਰਹਿਆ। ਤਾਂ ਓਸ ਗੁਰੂ ਅਰਜਨ ਜੀ ਨੂ ਅਰਦਾਸ ਕੀਤੀ ਜੀ ਮੈ ਕੜਾਹੁ ਭੀ ਕੀਤਾ ਹੈ। ਤੇ ਦਸਵੰਧ ਭੀ ਦਿਤਾ ਹੈ। ਮੇਰਾ ਆਵਾ ਪਿਲਾ ਰਹਿਆ ਹੈ।

ਤਾਂ ਬਚਨੁ ਹੋਇਆ ਭਾਈ ਲਖੂ ਮੇਰਾ ਪਿਆਰਾ ਹੈਸੀ। ਤੁਸਾਂ ਓਸ ਦਾ ਆਦੁਰੁ

---

1. *ਸ਼ੁੱਧ ਪਾਠ ਹੈ:* ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥
*(ਸਲੋਕ ਵਾਰਾਂ ਤੇ ਵਧੀਕ, ਮ: ੧, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1412)*
2. *ਸ਼ੁੱਧ ਪਾਠ ਹੈ:* ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥
*(ਸਲੋਕ ਵਾਰਾਂ ਤੇ ਵਧੀਕ, ਮ: ੩, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1412)*
3. ਸੈਦੋ ਜੱਟ ਜਾਤ ਘੇਹੋ ਮੁਜੰਗਾਂ, ਨੇੜੇ ਲਾਹੌਰ, ਨਿਵਾਸੀ ਵਿਦਵਾਨ ਸਿੱਖ ਸੀ ਜੋ ਉਦਾਸੀ ਹੋ ਕੇ ਪਿਸ਼ਾਵਰ ਦੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਦਾ ਰਿਹਾ। ਪ੍ਰਾਣ ਸੰਗਲੀ ਦੀ ਰਚਨਾ ਅਤੇ *ਪੁਰਾਤਨ ਜਨਮ ਸਾਖੀ* ਵਿਚ ਦੱਖਣ ਦੀ ਉਦਾਸੀ ਵਾਲੇ ਖੰਡ ਦੀਆਂ ਸਾਖੀਆਂ ਇਸੇ ਦੀਆਂ ਰਚੀਆਂ ਸਿੱਧ ਹੁੰਦੀਆਂ ਹਨ। ਵਿਸਥਾਰ ਲਈ ਵੇਖੋ: ਪ੍ਰਾਣ ਸੰਗਲੀ ਵਾਲਾ ਧਿਆਏ ਅੱਠਵਾਂ, ਪੂਰਵੋਕਤ, ਪੰਨੇ 178-214.

ਨਹੀ ਕੀਤਾ। ਤੁਸੀਂ ਓਸੇ ਪਾਸ ਜਾਹੋ। ਤਾਂ ਬੁਧੂ ਕਹਿਆ ਕੋਈ ਸਿਖ ਨਾਲ ਮਿਲੇ। ਤਾਂ ਭਾਈ ਲਧੇ ਨੂ ਬਚਨੁ ਹੋਇਆ ਤੂ ਪਰਉਪਕਾਰੁ ਕਰੁ। ਭਾਈ ਲਖੂ ਥੀ ਇਸ ਨੂ ਬਖਸਾਇ ਲਿਆਉ। ਤਾਂ ਭਾਈ ਲਧਾ ਆਇਆ। ਭਾਈ ਲਖੂ ਤੁਸਾਂ ਨੂ ਕਰੋਧੁ ਨਹੀ ਚਾਹੀਦਾ। ਕਰੋਧੁ ਅਗਨ ਹੈ ਤਪ ਦਾ ਨਾਸ ਕਰਿ ਦੇਂਦਾ[1] ਹੈ। ਤਾਂ ਭਾਈ ਲਖੂ ਕਹਿਆ[2] ਜੋ ਆਵਾ ਪਕਦਾ ਤਾਂ ਨਹੀ। ਪਰੁ ਲਹੌਰ ਵਿਚ ਬਰਸਾਤ ਬਹੁਤ ਲਗੇਗੀ ਪਿਲੀਆਂ ਇਟਾਂ ਪਕੀਆਂ ਦੇ ਮੁਲ ਵਿਕਨਗੀਆ।੧੦੭।

## ਸਾਖੀ ਹੋਰੁ ਚਲੀ

ਭਾਈ ਕਾਲੂ ਭਾਈ ਨਾਨੂ ਰਾਜੁ ਤੇ ਭਾਈ ਹਾੜੀ ਕੋਹਲੀ ਗੁਰੂ ਅਰਜਨ ਜੀ ਦੀ ਸਰਨਿ ਆਏ। ਜੋ ਜੀ [3]ਇਕ ਸਿਖ[3] ਸਬਦ ਨੂ [4]ਸੁਣ ਪੜ[4] ਕੇ ਭਲੇ ਕਰਮ ਕਰਦੇ ਹੈਨ। ਤੇ ਇਕ ਸਗੋਂ ਸਬਦੁ ਪੜ ਕੇ ਬੁਰੇ ਕਰਮੁ ਕਰਦੇ ਹੈਨ। ਸਬਦੁ ਤਾਂ ਤੇਰਾ ਅੰਮ੍ਰਿਤ ਰੂਪ ਹੈ। ਕਿਸੇ ਨੂ ਕਲਿਆਣੁ ਹੋਂਦਾ ਹੈ। ਕਿਸੇ ਨੂ ਨਹੀ ਹੋਂਦਾ।

ਤਾਂ ਬਚਨੁ ਹੋਇਆ ਜੋ ਭਾਵਨੀ ਕਰਿ ਸਬਦੁ ਸੁਣਿਦੇ ਹੈਨ ਜੋ ਅਸਾਡਾ ਜਨਮ ਮਰਨੁ ਕਟੀਐ। ਤਾਂ ਓਨਾ ਦਾ ਕਲਿਆਣੁ ਹੁੰਦਾ ਹੈ। ਤੇ ਜੋ ਆਪਣੇ ਮਾਣ ਤੇ ਵਿਖੇ ਭੋਗਾਂ ਵਾਸਤੇ ਸਬਦੁ ਪੜਦੇ ਹੈਨ। ਓਨਾ ਦਾ ਕਲਿਆਣੁ ਕਿਉ ਕਰਿ ਹੋਵੈ। ਜੈਸੇ ਸਰਪ ਮਣ ਦੀ ਜੋਤ ਨਾਲ ਕਿਰਮਾਂ ਨੂ ਭਖਦਾ ਹੈ। ਤੈਸੇ ਦੁਸਟ ਮਨੁਖ ਸਬਦੁ ਪੜ ਕੇ ਸਗੋਂ ਲੋਕਾਂ ਦਾ ਦੁਖਾਉ ਕਰਦੇ ਹੈਨ। ਵਿਖੇ ਭੋਗਦੇ ਹੈਨ। ਤੇ ਜੋ ਇਕ ਮਨ ਹੋਇ ਕਰਿ ਨਾਰਾਇਣ ਨੋ ਧਿਆਓਦੇ[5] ਹੈਨ ਤਿਨਾਂ ਦਾ ਕਲਿਆਣ ਹੁੰਦਾ ਹੈ।੧੦੮।

## ਸਾਖੀ ਹੋਰੁ ਚਲੀ

ਭਾਈ ਕਲਿਆਣਾ ਸੂਦੁ ਬਡਾ ਸੂਰਮਾ ਹੈਸੀ। ਜਦ ਗੁਰੂ ਅਰਜਨ ਜੀ ਦੀ ਸਰਨ ਆਇਆ ਤਾਂ ਓਸ ਅਰਦਾਸ ਕੀਤੀ ਮੈ ਦਲਾਂ ਵਿਚ ਜਾਇ ਪਉਂਦਾ ਹਾਂ। ਮੇਰੇ ਮਨ ਭਉ ਕਿਸੇ ਦਾ ਨਹੀ। ਹਾਠਾਂ ਵਿਚ ਸਸਤ੍ਰ ਮਾਰ ਕੇ ਫੇਰ ਆਪਣੇ ਦਲ ਵਿਚ ਆਇ ਮਿਲਦਾ ਹਾਂ। ਤਾਂ ਬਚਨੁ ਹੋਇਆ। ਏਨਾ ਹਾਠਾਂ ਵਿਚ ਸਸਤ੍ਰ ਮਾਰਨੇ ਸੁਗਮ ਹੈਨ। ਪਰੁ ਆਗਿਆਨ ਦੀ ਜੋ ਹਾਠ ਹੈ ਕਾਮ ਕ੍ਰੋਧ ਲੋਭ ਮੋਹ ਜੋ ਏਨਾ ਦੇ ਵਿਚ ਜੋ [6]ਗੁਰਾਂ ਦੇ ਸਬਦੁ ਦਾ ਸਸਤ੍ਰ[6] ਵਾਹ ਕੇ ਨਿਕਲਦਾ ਹੈ। ਸੋ ਸੂਰਮਾ ਕਹੀਂਦਾ ਹੈ।

1. ਬਸਡੇ 23 : ਕਰਦਾ।
2. ਖਰੜਾ ਜੁੱਟ ਅ 2.1, ਅ 2.3 : ਅੱਗੇ ਵਾਧੂ ਪਾਠ ਹੈ : ਦਇਆ ਕਰ ਕੇ।
3. ਖਰੜਾ ਜੁੱਟ ਅ 2.1, ਅ 2.2, ਅ 2.3, ਅ 3.1, ਅ 3.2; ਬਸਡੇ 23 : ਸਬਦੁ ਸਿਖ : ਸਹੀ ਪਾਠ 'ਇਕ ਸਿਖ ਸਬਦੁ ਨੂ ਸੁਣ ਪੜ ਕੇ' ਹੈ ਪਰ ਇਸ ਖਰੜਾ ਜੁੱਟ ਸਮੂਹ ਵਿਚ ਸ਼ਬਦ੍ਰ ਪਲਟੇ ਨਾਲ ਪਾਠ ਹੋ ਗਿਆ : ਇਕ ਸਬਦ ਸਿਖ ਸੁਣ ਪੜ ਕੇ।
4. ਖਰੜਾ ਜੁੱਟ ਅ 1.1 : ਪੜ ਸੁਣ।
5. ਖਰੜਾ ਜੁੱਟ ਓ 2.1, ਓ 2.2 : ਧਿਆਵਦੇ।
ਓ 1.3; ਅ 1.3, ਅ 2.3 : ਧਿਆਇਦੇ।
6. ਬਸਡੇ 23 : ਗੁਰਾ ਦਾ ਸਬਦ ਵਾਹਿ ਕੇ।

ਸਲੋਕ ਸਹਸਕ੍ਰਿਤੀ ਮਹਲਾ ੫
[1]ਸੈਨਾ ਸਾਧ ਸਮੂਹ ਸੂਰ ਅਜਿਤੰ ਸਨਹੰ ਤਨ ਨਿਮ੍ਰਿਤਹ।
ਆਯੁਸ ਗੁਣ ਗੋਬਿੰਦ ਰਮਣੰ ਓਟ ਸਬਦ ਕਰ ਚਰਮਣਹ।
ਆਰੂੜ ਤੇ ਅਸਵਰਥ ਨਾਗਹ ਬੁਝੰਤੇ ਪ੍ਰਭ ਮਾਰਗਹ।
ਬਿਚਰਤੇ ਨਿਰਭਯੰ ਸਤ੍ਰ ਸੈਨਾ ਧਾਯੰਤੇ ਗੋਪਾਲ ਕੀਰਤਨਹ।
ਜਿਤਤੇ ਬਿਸਵ ਸੰਸਾਰਹ ਨਾਨਕ ਵਸਿਯੰ ਕਰੋਤ ਪੰਚ ਤਸਕਰਹ।[1]

## ਤਿਸ ਦਾ ਵੀਚਾਰ

ਸਾਧ ਸੰਗਤ ਜਗਿਆਸੀ ਦੀ ਸੈਨਾ ਹੈ। ਕੈਸੇ ਸੂਰਮੇ ਹੈਨ ਜੋ ਕਾਮ ਕ੍ਰੋਧ ਨੂ ਜਿਤਦੇ ਹੈਨ। ਤੇ ਜਿਰਹ[2] ਨਿਮ੍ਰਤਾ ਰੂਪੀ ਪਹਿਰੀ ਹੈ। ਵਾਹਗੁਰੂ ਦੇ ਗੁਣਾ ਦਾ ਰਮਣਾ ਏਹੋ ਹਥਿਆਰੁ ਹੈ। ਤੇ ਗੁਰਾਂ ਦਾ ਸਬਦੁ ਵਿਖਯਾਂ ਦੇ ਫੁਰਣ ਸਮੇ ਢਾਲ ਧਾਰਣੀ। ਤੇ ਨੌਧਾ ਭਗਤਿ ਕਰਨੀ ਘੋੜਿਆਂ ਤੇ ਚੜਨਾ ਤੇ ਪ੍ਰੇਮਾ ਭਗਤਿ ਰਥਾਂ ਦਾ ਚੜਨਾ ਹੈ। ਤੇ ਪਰਾ ਭਗਤਿ ਹਾਥੀ ਦੀ ਅਸਵਾਰੀ। ਸਾਧ ਸੰਗਤਿ ਦਾ ਰਾਹੁ ਪੁਛਣਾ। ਜੋ ਨਿਰਭਉ ਹੋਇ ਕੇ ਅਗਿਆਨ ਦੀ ਸੈਨਾ ਤੇ ਵਿਚਰਦੇ ਹੈਨ ਸੋ ਸੂਰਮੇ ਸਾਰੀ ਵਿਸ ਨੂ ਜੀਤਦੇ ਹੈਨ। ਤੁਸੀਂ ਭੀ ਆਪਣੇ ਮਨ ਨੂ ਜੀਤੋਗੇ ਤਾ ਸੂਰਮੇ ਹੋਵੋਗੇ।੧੦੮।

## ਸਾਖੀ ਹੋਰੁ ਚਲੀ

ਭਾਈ ਭਾਨੂ ਭਗਤੁ ਸਬਦ ਦਾ ਵੀਚਾਰੁ ਕਰਦਾ ਸੀ। ਜੋ ਸਬਦ ਵਿਖੇ ਲਿਖਿਆ ਸੋ ਪ੍ਰਿਥਮੇ ਆਪ ਕਮਾਵੈ ਤੇ ਬਹੁੜੋ ਹੋਰਨਾਂ ਨੂ ਉਪਦੇਸੁ ਕਰੈ। ਜੋ ਸਿਖੁ ਉਸ ਦੀ ਰਸਨਾ ਥੀਂ ਕਥਾ ਸੁਣਨ ਸੇ ਸਭੇ ਭਗਤਿ ਨੂ ਪ੍ਰਾਪਤਿ ਹੋਵਨ। ਤਾਂ ਕਿਸੇ ਕਹਿਆ ਮੁਹਜੰਗਾ[3] ਵਿਚ ਦੁਸਟ ਬਹੁਤ ਹੈਨ। ਗੁਰੂ ਕੇ ਸਿਖਾਂ ਦੀ ਨਿੰਦਾ ਹੀ ਕਰਦੇ ਹੈਨ।

ਤਾਂ ਭਾਈ ਭਾਨੂ ਆਗਿਆ ਗੁਰੂ ਕੀ ਲੈ ਕਰਿ ਮੁਹਜੰਗੀ[4] ਗਇਆ। ਜਬ ਉਥੇ ਜਾਇ ਰਹਿਆ ਤਾਂ ਭਾਈ ਕਿਸਨਾ ਤੇ ਸੇਠੀ ਮੰਗੀਣਾ ਸਾਰੇ ਪੁਤ੍ਰਾ ਇਸਤ੍ਰੀਆਂ ਸਮੇਤ ਦਿਨੁ ਰਾਤ ਤਿਸ ਦੀ ਸੇਵਾ ਟਹਲ ਕਰਨ। ਹਥ ਜੋੜ ਕੇ ਖੜੋਤੇ ਰਹਿਨ। ਨਾਲੇ ਅੰਮ੍ਰਿਤ ਵੇਲੇ ਸਬਦ ਦੀ ਕਥਾ ਹੋਵੈ। ਸਾਥ ਹੀ ਤੀਸਰੇ ਪਹਿਰ ਕਥਾ ਹੋਵੈ। ਹੋਰੁ ਸਾਰਾ ਦਿਨੁ ਰਾਤਿ ਕੀਰਤਨੁ ਹੋਵੈ। ਸਾਰੇ ਸਿਖਾਂ ਨੂ ਮੁਹਜੰਗਾ[4] ਵਿਚ ਗੁਰਮਤਿ ਪ੍ਰਾਪਤਿ ਹੋਈ। ਸਭ ਵੰਡ ਖਾਵਣ ਲਗੇ।੧੦੯।

---

1. *ਸ਼ੁੱਧ ਪਾਠ ਹੈ:* ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ॥
ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ॥
ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ॥
ਬਿਚਰਤੇ ਨਿਰਭਯੰ ਸਤ੍ਰ ਸੈਨਾ ਧਾਯੰਤੇ ਗੁੋਪਾਲ ਕੀਰਤਨਹ॥
ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸੰ੍ਯ ਕਰੋਤਿ ਪੰਚ ਤਸਕਰਹ॥੨੯॥
*(ਸਲੋਕ ਸਹਸਕ੍ਰਿਤੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1356)*
2. ਖਰੜਾ ਜੁੱਟ ਅ 1.1 : ਜਿਨਾ; ਤਸਿਬੇ x : ਜਹਰ।
3. ਖਰੜਾ ਜੁੱਟ ੳ 1.1 : ਮੁਜੰਗਾ।
4. ਬਸਡੇ 23 : ਮੁਜੰਗੀ।

## ਸਾਖੀ ਹੋਰੁ ਚਲੀ

ਭਾਈ ਮੂਲਾ ਬੇਰੀ ਤੀਰਥੁ ਤੇ ਭਾਈ ਮੁਕੰਦਾ ਤੇ ਭਾਈ ਨਿਹਾਲੂ ਸੁਨਿਆਰਾ ਗੁਰੂ ਅਰਜਨ ਜੀ ਦੀ ਸਰਨਿ ਆਏ। ਤੇ ਅਰਦਾਸ ਕੀਤੀ ਸਚੇ ਪਾਤਿਸਾਹ ਜੀ ਇਕਨਾ ਸਿਖਾਂ ਦੀ ਰਸਨਾ ਥੀਂ ਸਬਦ ਦਾ ਵੀਚਾਰੁ ਸੁਣ ਕੇ ਮਨੁ ਦ੍ਰਵ ਜਾਂਦਾ ਹੈ। ਤੇ ਇਕਨਾ ਦੇ ਮੁਖ ਥੀਂ ਸੁਣਿਆ ਅਸੁਰ ਨਹੀ ਕਰਦਾ।

ਤਾਂ ਬਚਨੁ ਹੋਇਆ ਹੀਰੇ ਦਾ ਤੇ ਫਟਕ ਦਾ ਇਕੋ ਰੂਪ ਹੁੰਦਾ ਹੈ। ਪਰ ਪਛਾਣ ਕਿਉਂ ਕਰਿ ਹੁੰਦੀ ਹੈ। ਸਭਨਾਂ ਰੰਗਾਂ ਤੇ ਹੀਰੇ ਦਾ ਪ੍ਰਕਾਸੁ ਪ੍ਰਬਲ ਹੋਂਦਾ[1] ਹੈ। ਤੇ ਫਟਕ ਦੇ ਪਾਸ ਜੇਹਾ ਰੰਗੁ ਰਖੀਐ ਤੇਹੋ ਜੇਹਾ ਓਸ ਦਾ ਰੰਗੁ ਭਾਸਦਾ ਹੈ। ਤੈਸੇ ਜੋ ਗੁਰਮੁਖਿ ਹੈਨ ਭਾਵੇਂ ਕੈਸੀ ਸੰਗਤ ਵਿਚ ਜਾਇ ਬੈਠਨ[2] ਓਨਾ ਦਾ ਤੇਜੁ ਸਚੁ ਦਾ ਸੰਗਤਿ ਵਾਲਿਆਂ ਤੇ ਭਾਸ ਜਾਂਦਾ ਹੈ। ਤੇ ਝੂਠੇ ਦੇ ਉਪਰੁ ਕੁਸੰਗੀ ਦਾ ਬਲੁ ਪ੍ਰਬਲ ਪੈ ਜਾਂਦਾ ਹੈ। ਬਚਨ ਹੈ

[3]ਪਹਿਲੋ ਦੇ ਜੜ ਅੰਦਰ ਜੰਮੇ ਤਾਂ ਉਪਰ ਹੋਵੈ ਛਾਉ।[3]

ਜੇ ਪਹਿਲੈ ਸਿਖ ਦੇ ਰਿਦੇ ਵਿਚ ਗੁਰਾਂ ਦਾ ਸਬਦੁ ਪ੍ਰਵੇਸ ਕਰਦਾ ਹੈ। ਤਾਂ ਬਹੁੜੋ ਸਰੋਤਿਆਂ ਨੂ ਉਸ ਨੂ ਮਿਲ ਕੇ ਤ੍ਰਿਸਨਾ ਰੂਪੀ ਤਪਤ ਥੀਂ ਸਾਂਤ ਆਂਵਦੀ ਹੈ। ਸਾਧ ਦੀ ਸੰਗਤਿ ਕਰਨੀ ਜੋ ਆਪ ਥੀਂ ਬੁਧਿ ਵਿਚ ਵਿਸੇਖ ਹੋਵਨ। ਤੇ ਬਚਨੁ ਗੁਰਾਂ ਦੇ ਮਨ ਵਿਚ ਵਸਾਵਣੇ।

ਵਕ੍ਰਤੰ ਨਈਵ ਗਛੰਤ ਦੋਖੇਣ ਸਾਧਵਾ।
ਵੇਸਟੰ ਮਹਾਂ ਸਰਪੀਹ ਚੰਦਨੰ ਨਵਸਾਯਤੇ।

## ਤਿਸ ਦਾ ਵੀਚਾਰੁ

ਭਾਵੈ ਕੈਸੇ ਕੁਸੰਗੀ ਹੋਵਨ ਸਾਧ ਦੀ ਸੰਗਤਿ ਕਰਿ ਸੁਧੁ ਹੁੰਦੇ ਹੈਨ। ਜੈਸੇ ਬ੍ਰਿਛ ਤਾਂ ਬਾਵਨ ਚੰਦਨ ਸੰਗ ਚੰਦਨੁ ਹੋਂਦਾ ਹੈ ਪਰੁ ਸਰਪ ਭੀ ਸੀਤਲ [4]ਹੋਂਦਾ ਹੈ[4]।

### ਪਉੜੀ ਛਬੀਸਵੀ

ਭਾਨਾ ਮਲਣੁ ਜਾਣੀਐ ਕਾਬਲ ਰੇਖਰਾਉ ਗੁਰਭਾਈ।
ਮਾਧੋ ਸੋਢੀ ਕਾਸਮੀਰ ਗੁਰਸਿਖੀ ਦੀ ਚਾਲ ਚਲਾਈ।
ਭਾਈ ਭੀਵਾ ਸੀਰੰਦ ਰੂਪਚੰਦ ਸਨਮੁਖ ਸਤ ਭਾਈ।
ਪਰਤਾਪੂ ਸਿਖ ਸੂਰਮਾ ਨੰਦੈ ਵਿਠੜ ਸੇਵ ਕਮਾਈ।
ਸਾਮੀ ਦਾਸੁ ਵਛੇਰੁ ਹੈ ਥਾਨੇਸਰ ਸੰਗਤਿ ਬਹਲਾਈ।
ਗੋਪੀ ਮਹਤਾ ਜਾਣੀਐ ਤੀਰਥੁ ਨਥਾ ਗੁਰ ਸਰਣਾਈ।

---

1. ਖਰੜਾ ਜੁੱਟ ਅ1.1 : ਹੋ ਜਾਂਦਾ।
2. ਬਸਡੇ 23 : ਬਹਿਨ।
3. *ਸ਼ੁੱਧ ਪਾਠ ਹੈ* : ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ॥
*(ਵਾਰ ਮਲਾਰ, ਮ: ੧, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1288)*
4. ਖਰੜਾ ਜੁੱਟ ਅ 2.1, ਅ 2.2, ਅ 2.3, ਅ 3.1, ਅ 3.2 : ਹੋਂਦੇ ਹੈਨ।

ਭਾਊ ਮੋਕਲੁ ਆਖਿਅਹਿ ਢਿਲੀ ਮੰਡਲ ਗੁਰਮਤਿ ਪਾਈ।
ਜੀਵੰਦਾ ਜਗਸੀ ਫਤੇਪੁਰ ਸੇਠ ਤਿਲੋਕੇ ਸੇਵ ਕਮਾਈ।
ਸਤਿਗੁਰ ਦੀ ਵਡੀ ਵਡਿਆਈ।੧੧੦।

## ਸਾਖੀ ਹੋਰੁ ਚਲੀ

ਭਾਈ ਭਾਨਾ ਮਲਣੁ ਤੇ ਰੇਖ ਰਾਉ ਦੋਨੋ ਸਿਖ ਕਾਬਲ ਹੁੰਦੇ ਸਿਨ। ਤੇ ਸੂਬੇਦਾਰ ਨਬਾਬ ਦਾ ਮੋਦੀਖਾਨਾ ਕਰਦੇ ਸਿਨ। ਤੇ ਜੋ ਕੁਝ ਵਟਕ[1] ਹੋਵੈ ਸੋ ਸਿਖਾਂ ਨੂ ਖਵਾਲ ਦੇਵਨ। ਕਿਸੇ ਉਨਾਂ ਦੀ ਚੁਗਲੀ ਨਬਾਬ ਦੇ ਅਗੇ ਕੀਤੀ। ਜੋ ਏਨਾਂ ਦਾ ਵਟਾ ਕਸਾ ਘਟਿ ਹੈ। ਏਨਾਂ ਨੂ ਪੰਜ ਬਰਸ ਮੋਦੀਖਾਨਾ ਕਰਦਿਆ ਹੋਏ ਹੈਨ। ਏਨਾ ਦੇ ਜੁੰਮੇ ਦਸ ਹਜਾਰ ਰੁਪਯਾ ਸਰਕਾਰ ਦਾ ਬੈਠਦਾ[2] ਹੈ। ਤਾਂ ਨਵਾਬ ਵਟਾ ਓਨਾ ਦਾ ਮੰਗਾਇਆ ਤੇ ਤੋਲਣ ਲਗਾ। ਤੇ ਸਾਹਿਬ ਦੇ ਅਗੇ [3]ਅਰਦਾਸ ਪੰਜ ਪੈਸੇ[3] ਕਿਸੇ ਸਿਖ ਆਣਿ ਰਖੇ ਸਿਨ। ਤਾਂ ਸਿਖਾਂ ਅਰਦਾਸ ਕੀਤੀ ਜੋ ਗਰੀਬ ਨਿਵਾਜ ਅਸਾਡੀ ਪੈਜ ਰਖਣੀ। ਤਾਂ ਸਾਹਿਬ ਪੈਸੇ ਦਾਂਏ ਥੀਂ ਬਾਂਏ ਹਥ ਤੇ ਰਖਣ। ਤੇ ਬਾਂਏ ਥੀਂ ਦਾਂਏ ਹਥ ਤੇ ਰਖਣ। ਤਾਂ ਸਿਖਾਂ ਪੁਛਿਆ ਗਰੀਬ ਨਿਵਾਜ ਬਾਰੰਬਾਰ ਕਿਉ ਰਖਦੇ ਹੋ। ਤਾਂ ਬਚਨੁ ਹੋਇਆ ਸਿਖਾਂ ਦਾ ਵਟਾ ਪੂਰਾ ਕੀਤਾ ਹੈ। ਓਸ ਦੀ ਪੈਜ ਰਖੀ ਹੈ। ਜੋ ਮੇਰੇ ਨਮਿਤ ਦੇਵੈਗਾ ਤਿਨਾਂ ਦੀ ਪੈਜ ਅਸੀਂ [4]ਰਖਦੇ ਹਾ[4]।੧੧੧।

## ਸਾਖੀ ਹੋਰੁ ਚਲੀ

ਸਿਖਾਂ ਅਰਦਾਸ ਕੀਤੀ ਸਚੇ ਪਾਤਸਾਹ ਕਸਮੀਰ ਵਿਚ [5]ਜੋ ਪੰਡਤੁ[5] ਹੁੰਦੇ ਹੈਨ। ਸੋ ਗੁਰੂ ਕੀ ਬਾਣੀ ਸਿਖਾਂ ਨੂ ਪੜਨ ਨਹੀ ਦੇਂਦੇ। ਕਹਿਦੇ ਹੈਨ ਜੋ ਸਹੰਸਕ੍ਰਿਤ ਦੇਵ ਬਾਣੀ ਹੈ। ਤੇ ਭਾਖਾ ਮਨੁਖ ਬਾਣੀ ਹੈ। ਤੇ ਤੁਸਾਂ ਸਭ ਨਿਤ ਨਮਿਤ ਕਰਮ ਛੋਡ ਦਿਤੇ ਹੈਨ। ਅਸੀਂ ਤੁਸਾਡੇ ਨਾਲ ਵਰਤਣ ਨਹੀ ਕਰਦੇ।

ਤਾਂ ਮਾਧੋ ਸੋਢੀ ਨੂ ਆਗਿਆ ਹੋਈ ਤੇਰੇ ਵਚਨਾਂ ਵਿਚ ਮੈ ਬਲੁ ਪਾਇਆ ਹੈ। ਤੂ ਜਾਇ ਕੈ ਕਸਮੀਰ ਗੁਰਸਿਖੀ ਦੀ ਰੀਤ ਚਲਾਉ। ਤਾਂ ਮਾਧੋ ਅਰਦਾਸ ਕੀਤੀ। ਜੀ ਓਹੁ ਕਰਮ ਕਾਂਡੀ ਹੈਨ। ਤੇ ਉਪਾਸਨਾ ਨੂ ਨਹੀ ਜਾਣਦੇ। ਬਚਨੁ ਹੋਇਆ ਜਾਣਦੇ ਹੈਨ ਪਰ ਕਮਾਂਵਦੇ ਨਹੀ। ਤੇਰਾ ਦਰਸਨੁ ਕਰ ਕੈ ਕਮਾਵਨਗੇ। ਜੈਸੇ ਪੰਡਤਾ ਨੂ ਸਹੰਸਕ੍ਰਿਤ ਹੈ ਤੈਸੇ ਸਿਖਾਂ ਨੂ ਗੁਰੂ ਕਾ ਸਬਦੁ ਪਿਆਰਾ ਹੈ।

ਤਾਂ ਭਾਈ ਮਾਧੋ ਕਸਮੀਰ ਗਇਆ। ਗੁਰੂ ਕੀ ਬਾਣੀ ਦੀ ਕਥਾ ਲਗਾ ਕਰਨੇ[6]। ਤਾਂ ਪੰਡਤਾਂ ਕਹਿਆ ਅਸੀਂ ਭਾਖਾ ਬਾਣੀ ਨਹੀ ਮਨਦੇ। ਤਾਂ ਭਾਈ ਮਾਧੋ ਕਹਿਆ

---

1. ਖਰੜਾ ਜੁੱਟ ਅ 1.1 : ਵਟਤ।
2. ਖਰੜਾ ਜੁੱਟ ਅ 3.1, ਬਸਡੇ 23 : ਨਿਕਲਦਾ।
3. ਬਸਡੇ 23 : ਪੰਜ ਪੈਸੇ ਅਰਦਾਸ।
4. ਖਰੜਾ ਜੁੱਟ ਅ 2.1, ਅ 2.3, ਅ 3.2; ਬਸਡੇ 23 : ਰਖਾਂਗੇ।
5. ਖਰੜਾ ਜੁੱਟ ਅ 1.1, ਅ 1.2 : ਅ 2.1, ਅ 2.3 : ਪੰਡਤ ਜੋ।
6. ਖਰੜਾ ਜੁੱਟ ਅ 1.1 : ਕਰਣ।

ਘ੍ਰਿਤ ਭਾਵੈਂ ਧਾਤ ਦੇ ਬਾਸਨ ਮੈ ਹੋਵੈ ਭਾਵੈਂ ਮਾਟੀ ਦੇ ਬਾਸਨ ਮੈ ਹੋਵੈ। ਘ੍ਰਿਤ ਕੇ ਲੇਣੇ ਵਾਲਾ ਭਾਂਡਾ ਨਹੀ ਵੇਖਦਾ। ਤੈਸੇ ਮਹਾਰਾਜ ਦਾ ਨਾਮੁ ਔਰ ਆਤਮ ਗਿਆਨ ਭਾਵੈਂ ਸਹੰਸਕ੍ਰਿਤ ਦੀ ਬਾਣੀ ਵਿਚ ਹੋਵੈ ਭਾਵੈਂ ਭਾਖਾ ਵਿਚ ਹੋਵੈ। ਏਹੁ ਨਾਮ ਸਰਬ ਦਾ ਕਲਿਆਣੁ ਕਰਦਾ ਹੈ। ਕਿਉ ਜੋ ਤੁਸੀਂ ਭੀ ਭਾਖਾ ਵਿਚ ਸਭਨਾ ਨੂ ਸਮਝਾਂਵਦੇ ਹੋ। ਤਾਂ ਓਨਾ ਕਹਿਆ ਅਸੀ ਮੋਟੀ ਬੁਧ ਵਾਲਿਆਂ ਨੂ ਸਮਝਾਂਵਦੇ ਹਾਂ।

ਤਾਂ ਭਾਈ ਮਾਧੋ ਕਹਿਆ ਗੁਰੂ ਜੀ ਭੀ ਕਲਜੁਗ ਦੇ ਜੀਆਂ ਵਾਸਤੇ ਭਾਖਾ ਬਾਣੀ ਕੀਤੀ ਹੈ। ਸੋਈ ਪਾਰਬ੍ਰਹਮ ਵਿਸਨ ਰੂਪ ਧਾਰ ਕੈ ਜੋਗ ਨਿੰਦ੍ਰਾ ਮੈ ਸਵਾਸ ਲੀਤੇ ਹੈਨ। ਤਿਨ ਥੀਂ ਵੇਦ ਹੋਏ ਹੈਨ। ਸੋਈ ਪਾਰਬ੍ਰਹਮ ਗੁਰੂ ਨਾਨਕ ਜੀ ਦਾ ਰੂਪ ਧਾਰ ਕੈ ਭਾਖਾ ਬਾਣੀ ਕੀਤੀ ਹੈ। ਵੇਦਾਂ ਕਰਿ ਕੇ ਚਤੁਰਾਈ ਪ੍ਰਾਪਤ ਹੁੰਦੀ ਹੈ ਮਨੁ ਨੀਵਾਂ ਨਹੀ ਹੁੰਦਾ। ਤੇ ਸਬਦ ਕਰਿ ਕੈ ਮਨ ਨੀਵਾਂ ਹੁੰਦਾ ਹੈ। ਤਾਂ ਸਿਖੀ ਪ੍ਰਾਪਤਿ ਹੁੰਦੀ ਹੈ। ਤਾਂ ਕਸਮੀਰ ਵਿਚ ਧਰਮਸਾਲ ਬਣੀ। ਦੁਇ ਵੇਲੇ ਕਥਾ ਹੋਵੈ। ਉਪਰੰਤ ਕੀਰਤਨੁ ਹੋਵੈ। ਆਏ ਸਿਖਾਂ ਦੀ ਟਹਿਲ ਹੋਵੈ। ਦਿਨ ਵਾਰ ਜੋੜ ਕੜਾਹੁ ਹੋਵੈ। ਸਿਖੀ ਦੀ ਰੀਤ ਚਲੀ।੧੧੨।

## ਸਾਖੀ ਹੋਰੁ ਚਲੀ

ਭਾਈ ਭੀਵਾ ਤੇ ਰੂਪ ਚੰਦ ਸਿਰੰਦ ਵਿਚ ਹੈਸਨਿ। ਕਿਰਤ ਕਰਿ ਕੈ ਸਿਖਾਂ ਨਾਲ ਵੰਡ ਖਾਵਨਿ। ਤੇ ਗੁਰਪੁਰਬ ਕਰਨ। ਸਿਖਾਂ ਨੂ ਉਤਮੁ ਪ੍ਰਸਾਦੁ ਛਕਾਵਨ। ਇਕ ਦਿਨ ਇਕ ਮੁਗਲ ਵਾਸਨੀ ਮੁਹਰਾਂ ਦੀ ਓਨਾ ਨੂ ਰਖਣੀ ਦੇ ਗਇਆ ਸੀ। ਜੋ ਮੈ ਦਿਲੀ ਜਾਂਦਾ ਹਾਂ। ਫਿਰ ਆਣਿ ਕੇ ਤੁਸਾਂ ਥੀਂ ਲੇਵਾਂਗਾ। ਓਨਾ ਅੰਦਰ ਰਖ ਛੋਡੀ। ਤੇ ਵਹੀ ਤੇ ਨਾਂਵਾ ਲਿਖਣੋ ਭੁਲ ਗਏ[1]। ਤਾਂ ਓਹੁ ਪੰਜਾਂ ਬਰਸਾਂ ਪਿਛੋ ਫਿਰ ਆਇਆ। ਓਸ ਮੁਹਰਾਂ ਮੰਗੀਆਂ। ਮੇਰੀ ਇਕੋਤਰ ਸਉ ਮੁਹਰ ਦੀ ਵਾਸਨੀ ਹੈ। ਤਾਂ ਭੀਵੇ ਆਪਣੀਆਂ ਵਹੀਆਂ ਸਭੇ ਹੀ ਦੇਖੀਆਂ ਕਿਸੇ ਜਾਗਾ ਨਾਂਵਾ ਨਹੀ ਸੀ ਲਿਖਿਆ। ਤੇ ਓਸ ਨੂ ਚਿਤ ਭੀ ਨਹੀ ਸੀ। ਤਾਂ ਦੋਨੋ ਝਗੜਦੇ ਨਵਾਬ ਪਾਸ ਗਏ। ਨਵਾਬ ਨੇ [2]ਕੜਾਹਾ ਤੇਲ ਦਾ[2] ਤਪਾਇਆ। ਤੇ ਕਹਿਆ ਦੋਨੋ ਹਥ ਪਾਵਹੁ। ਤਾਂ ਸਿਖ ਪੰਜ ਮੁਹਰਾਂ ਗੁਰੂ ਕਾ ਪ੍ਰਸਾਦੁ ਮੰਨਿਆਂ। ਤੇ ਮੁਗਲ ਸਭੇ ਮੁਹਰਾਂ ਪੀਰਾਂ ਦੀ ਸੀਰਨੀ ਮੰਨੀ। ਦੋਨੋ ਹਥੁ ਕੜਾਹੇ ਵਿਚ ਪਾਇਆ। ਮੁਗਲ ਦਾ ਹਥੁ ਸੜ ਗਇਆ। ਤੇ ਸਿਖੁ ਦਾ ਹਥੁ ਸਲਾਮਤ ਨਿਕਲਿਆ। ਤਾਂ ਮੁਗਲ ਨੂ ਨਬਾਬ ਝੂਠਾ ਕਰਿ ਕੈ ਨਿਕਾਲ[3] ਦਿਤਾ। ਭਾਈ ਭੀਵਾ ਸਚਾ ਹੋਇ ਕੇ ਘਰਿ ਆਇਆ। ਤੇ ਭਾਈ ਰੂਪ ਚੰਦ ਥੀਂ ਪੁਛਿਆ ਇਕ ਵਾਸਨੀ ਦਾ ਦਾਵਾ ਮੁਗਲ ਕੀਤਾ ਸੀ ਝੂਠਾ ਹੋਇਆ। ਤਾਂ ਭਾਈ ਰੂਪ ਚੰਦ ਕਹਿਆ ਅਸੀ ਭੀ ਅੰਦਰ ਦੇਖੀਐ। ਜਾਂ ਵੇਖਣ ਲਗੇ ਤਾਂ ਅੰਦਰੋਂ ਕਿਸੇ ਭਾਂਡੇ ਵਿਚੋਂ ਵਾਸਨੀ ਨਿਕਲ ਆਈ। ਤਾਂ ਦੋਨੋ ਵਾਸਨੀ ਨੂ ਲੈ ਕੇ ਜਿਥੇ ਮੁਗਲ ਬੈਠਾ ਸੀ ਤਿਥੇ ਗਏ। ਓਸ ਨੂ

1. ਖਰੜਾ ਜ਼ੁੱਟ ਅ 1.1 : ਗਇਆ।
2. ਖਰੜਾ ਜ਼ੁੱਟ ਅ 1.1, ਅ 1.3 : ਤੇਲ ਦਾ ਕੜਾਹਾ।
3. ਖਰੜਾ ਜ਼ੁੱਟ ਅ 2.1, ਅ 2.2, ਅ 2.3 : ਕਢਿ।

ਕਹਿਆ ਏਹੁ ਵਾਸਨੀ ਆਪਣੀ ਤੂ ਲੈ। ਤਾਂ ਮੁਗਲ ਕਹਿਆ[1] ਤੁਸਾਂ ਗੁਰੂ ਕੀ ਭੇਟ ਕੀ ਮੰਨੀ ਸੀ। ਓਨਾ ਕਹਿਆ ਪੰਜ ਮੁਹਰਾਂ। ਤਾਂ ਓਸ ਕਹਿਆ ਤੁਸਾਡੇ ਗੁਰੂ ਕਾ ਮੈ ਦਰਸਨੁ ਕੀਤਾ ਚਾਹਨਾ ਹਾਂ। ਤਾਂ ਓਸ ਨੂ ਗੁਰੂ ਕੇ ਹਜੂਰ ਲਿਆਏ[2]। ਤਾਂ ਓਸ ਪ੍ਰਸਨ ਕੀਤਾ ਜੀ ਏਹੁ ਝੂਠੇ ਸਚੇ ਹੋਏ। ਤੇ ਮੈ ਸਚਾ ਝੂਠਾ ਹੋਇਆ।

ਤਾਂ ਬਚਨੁ ਹੋਇਆ ਓਨਾ ਦਾ ਇਕਸ ਗੁਰੂ ਤੇ ਨਿਸਚਾ ਸੀ ਤੇ ਤੇਰਾ ਬਹੁਤਿਆ ਪੀਰਾਂ ਤੇ ਸੀ। ਇਕੁ ਭਰਤੇ ਦੀ ਇਸਤ੍ਰੀ ਸੁਖੀ ਹੁੰਦੀ ਹੈ।੧੧੩।

## ਸਾਖੀ ਹੋਰੁ ਚਲੀ

ਭਾਈ ਪ੍ਰਤਾਪੂ ਵਡਾ ਸੂਰਮਾ ਹੈਸੀ। ਓਸ ਅਰਦਾਸ ਕੀਤੀ ਸੋ ਅਸਾਡੀ ਤਾਂ ਬ੍ਰਿਤ ਸਸਤ੍ਰਾਂ ਦੇ ਚਲਾਵਣ ਦੀ ਹੈ। ਅਸਾਡਾ ਉਧਾਰੁ ਹੋਵੈ ਸੋ ਕ੍ਰਿਪਾ ਕਰਿ ਕਹੋ। ਤਾਂ ਬਚਨੁ ਹੋਇਆ ਜੇ ਕਾਲ ਆਂਵਦਾ ਹੈ ਤਾਂ ਕੋਈ ਰਖ ਨਹੀ ਸਕਦਾ। ਤੇ ਜੇ ਕਾਲੁ ਨਹੀ ਆਂਵਦਾ ਤਾਂ ਕਾਲੁ ਆਪ ਰਾਖਾ ਹੁੰਦਾ ਹੈ। ਤਾਂ ਤੇ ਸੂਰਮੇ ਨੂ ਚਾਹੀਂਦਾ ਹੈ ਜੋ ਧਰਮ ਦਾ ਜੁਧ ਕਰੇ। ਜਿਥੇ ਕੋਈ ਗਊਆਂ ਨੂ ਕੈ ਅਥਿਤਾਂ ਨੂ ਕੈ ਬ੍ਰਹਮਣ ਨੂ ਦੁਖਾਵੈ ਓਥੈ ਜੁਧੁ ਕਰੈ। ਬਹੁਤੇ ਥੋੜੇ ਨਾ ਵੀਚਾਰੇ। ਜੋ ਕੁਝ ਪਾਸ ਹੋਵੈ ਸੋ ਦਾਨੁ ਕਰੈ। ਦਾਨ ਕਰਨ ਕਰ ਸਸਤ੍ਰਾਂ ਵਿਚ ਬਰਕਤ ਹੁੰਦੀ ਹੈ। ਜਸੁ ਹੁੰਦਾ ਹੈ। ਜਸੁ ਅੰਮ੍ਰਿਤ ਦੇ ਸਮਾਨ[3] ਹੈ। ਅਪਜਸੁ ਬਿਖ ਦੇ ਸਮਾਨ ਹੈ।੧੧੪।

## ਸਾਖੀ ਹੋਰੁ ਚਲੀ

ਭਾਈ ਨੰਦਾ ਵਿਠੁੜ ਤੇ ਭਾਈ ਸਾਮੀ ਦਾਸੁ ਵਛੇਰੁ ਥਨੇਸਰ ਰਹਿੰਦੇ ਸਿਨ। ਤੇ ਸਿਖਾਂ ਦੀ ਟਹਲ ਕਰਨਿ। ਤੇ ਕਿਰਤ ਜੋ ਕਰਨ ਸੋ ਇਕੋ ਬਚਨੁ ਬੋਲਣ। ਤੇ ਓਨਾ ਦਾ ਨਾਓਂ ਇਕ ਸੁਖਨੀਆ ਪਇਆ। ਤਾਂ ਬਚਨੁ ਹੋਇਆ ਭਾਈ[4] ਤੁਸਡਾ ਏਸੇ ਸਚ ਥੀਂ ਕਲਿਆਣੁ ਹੋਇਆ ਹੈ।

> [5]ਸਚੁ ਬਰਾਬਰ ਪੁੰਨ ਨਹੀ ਤੇ ਝੂਠ ਬਰਾਬਰ ਪਾਪੁ।
> ਅਸੁਮੇਧ ਸੋ ਜਗੁ ਨਹੀ ਬ੍ਰਹਮ ਹਤਿਆ ਸੰਤਾਪ।[5]

ਸਿਖਾਂ ਨੂ ਪ੍ਰਸਾਦ ਛਕਾਵਨ। ਤੇ ਸੀਤਕਾਲ ਵਿਖੇ ਬਸਤ੍ਰ ਪਹਿਰਾਵਨ। ਤੇ ਆਪ ਪੈਰ ਧੋਵਨ। ਤੇ ਓਨਾ ਦੇ ਪੁਤ੍ਰ ਇਸਤ੍ਰੀਆਂ ਸਭੇ ਸਿਖਾਂ ਦੀ ਸੇਵਾ ਟਹਿਲ ਕਰਨ। ਤੇ ਘਰ ਵਿਚ ਗਿਰੰਥ ਜੀ ਪੜਨ।੧੧੫।

## ਸਾਖੀ ਹੋਰੁ ਚਲੀ

ਭਾਈ ਗੋਪੀ ਮਹਿਤਾ ਤੇ ਭਾਈ ਤੀਰਥਾ ਭਾਈ ਨਥਾ ਤੇ ਭਾਈ ਭਾਊ ਮੋਕਲ

---

1. ਖਰੜਾ ਜੁੱਟ ਅ 2.1, ਅ 2.2, ਅ 2.3 : ਪੁਛਿਆ।
2. ਖਰੜਾ ਜੁੱਟ ਅ 2.1, ਅ 2.3 : ਲੈ ਗਏ।
3. ਖਰੜਾ ਜੁੱਟ ਅ 1.1 : ਸਮਾਨ ਹੁੰਦਾ ਹੈ।
4. ਖਰੜਾ ਜੁੱਟ ਅ 2.1, ਅ 2.3 : ਭਾਈ ਸਿਖੋ।
5. ਇਹ ਗੁਰਬਾਣੀ ਨਹੀਂ, ਲਕੋਕਤੀ ਹੈ।

ਤੇ ਭਾਈ ਢਿਲੀ ਮੰਡਲ ਗੁਰਾਂ ਦੀ ਸਰਣ ਆਏ। ਓਨਾ ਅਰਦਾਸ ਕੀਤੀ ਜੀ ਸਚੇ ਪਾਤਸਾਹ। ਗੁਰੂ ਕੀ ਬਾਣੀ ਨੂ ਸੁਣ ਕੇ ਤੇ ਮਨ ਵਿਚ ਭੈ ਪ੍ਰਾਪਤ ਹੁੰਦਾ ਹੈ। ਤੇ ਪ੍ਰਿਥੀ ਮਲੁ ਤੇ ਮਹਾਦੇਵ ਤੇ ਹੋਰ ਸੋਢੀਆਂ[1] ਬਾਣੀ ਕਰਿ ਕੈ ਵਿਚ ਗੁਰੂ ਨਾਨਕ ਜੀ ਦਾ ਭੋਗ ਪਾਇਆ। ਓਨਾ ਦੀਆਂ ਬਾਣੀਆਂ ਨੂ ਸੁਣ ਕੈ ਤੇ ਮਨ ਵਿਚ ਅਭਿਮਾਨ ਤੇ ਚਤੁਰਾਈ ਵਧਦੀ ਹੈ।

ਤਾਂ ਬਚਨੁ ਹੋਇਆ ਭਾਈ ਗੁਰਦਾਸ ਹੁਣ ਤਾਂ ਸਿਖ ਬਾਣੀਆਂ ਨੂ ਜਾਣਦੇ ਹੈਨ। ਤੇ ਅਗੇ ਜੋ ਹੋਵਨਗੇ ਸੋ ਪਛਾਣਨਗੇ ਨਾਹੀ। ਜੋ ਗੁਰਾਂ ਦੀ ਬਾਣੀ ਕੌਨੁ ਹੈ। ਤੇ ਬਾਹਰ ਦੀ ਬਾਣੀ ਕੌਨੁ ਹੈ। ਤਾਂ ਤੇ ਸਭ ਬਾਣੀਆਂ ਇਕਠੀਆਂ ਕਰਿ ਕੈ ਗਿਰੰਥ ਜੀ ਦੀ ਬੀੜ ਕੀਚੈ। ਤੇ ਅਖਰ ਭੀ ਗੁਰਮੁਖੀ ਸੁਗਮ ਕੀਚਨ। ਸਭ ਕਿਸੇ ਦੇ ਵਾਚਣ ਵਿਚ ਸੁਗਮ ਆਵਨ। ਤਾ ਕੋਠੇ ਦੇ ਵਿਚ ਸਭੇ ਬਾਣੀਆਂ ਇਕਠੀਆਂ ਕੀਤੀਆਂ। ਤੇ ਭਾਈ ਗੁਰਦਾਸ ਨੂ ਬਚਨੁ ਹੋਇਆ ਤੂ ਮੋਹਣ ਪਾਸੋ ਪੋਥੀਆਂ ਲੈ ਆਉ। ਤਾਂ ਭਾਈ ਗੁਰਦਾਸ ਕਹਿਆ ਮਹਾਰਾਜ ਓਹੁ ਮੈਨੂ ਨਹੀ ਦੇਂਵਦੇ। ਤੁਸੀਂ ਆਪ ਜਾਹੋਗੇ ਤਾਂ ਦੇਵਨਗੇ।

ਤਾਂ ਸਾਹਿਬ ਆਪ ਗਏ। ਜਾਂ ਮੋਹਣ ਸੁਣਿਆਂ ਤਾਂ ਚੋਬਾਰਾ ਬੰਦ ਕਰਿ ਕੈ ਅੰਦਰ[2] ਬੈਠ ਰਹਿਆ। ਤਾਂ ਸਾਹਿਬ ਹੇਠ ਚੌਬਾਰੇ ਦੇ ਬੈਠ ਕਰਿ ਰਾਗੁ ਪਾਇ ਕਰਿ ਸਬਦੁ ਅਲਾਪਿਆ

[3]ਮੋਹਨਿ ਤੇਰੇ ਊਚੇ ਮੰਦਰ ਮਹਿਲਿ ਅਪਾਰਾ।
ਮੋਹਣ ਤੇਰੇ ਸੋਹਨਿ ਦੁਆਰ ਜੀ ਸੰਤ ਧਰਮਸਾਲਾ।
ਧਰਮਸਾਲਾ ਅਪਾਰ ਦਇਆਲ ਠਾਕੁਰ ਸਦਾ ਕੀਰਤਨੁ ਗਾਵਹੇ।
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ।
ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ।
ਬਿਨਵੰਤ ਨਾਨਕ ਦਰਸ ਪਿਆਸੇ ਮਿਲਿ ਦਰਸਨੁ ਸੁਖ ਸਾਰਾ।[3]

ਜਾਂ ਪਹਿਲੀ ਪਉੜੀ ਗਾਵੀ ਤਾਂ ਮੋਹਣ ਚੌਬਾਰਾ ਖੋਲਿਆ। ਜਾਂ ਦੂਜੀ ਪਉੜੀ ਗਾਵੀ ਤਾਂ ਤਲੇ ਦਾ ਦਰਵਾਜਾ ਪੌੜੀਆਂ ਦਾ ਖੋਲਿਆ। ਜਾਂ ਤੀਜੀ ਪੌੜੀ ਗਾਵੀ ਤਾਂ ਉਠ ਕੇ ਨਮਸਕਾਰ ਕੀਤੀ। ਜਾਂ ਚੌਥੀ ਪੌੜੀ ਗਾਵੀ ਤਾਂ ਪੋਥੀਆਂ ਸਭੇ ਲੈ ਆਇ

---

1. ਬਾਬਾ ਮਹਾਂਦੇਵ ਦੀ ਲਿਖਤੀ ਕੋਈ ਬਾਣੀ ਪ੍ਰਾਪਤ ਨਹੀਂ। ਬਾਬਾ ਪ੍ਰਿਥੀ ਚੰਦ ਗੁਰੂ ਅਰਜਨ ਸਾਹਿਬ ਦਾ ਵੱਡਾ ਭਰਾ ਸਿਰੇ ਦਾ ਸ਼ਰੀਕੇਬਾਜ਼ ਤੇ ਸਾਜ਼ਸ਼ੀ ਸੀ ਜਿਸ ਤੋਂ ਮੀਣਾ ਸੰਪਰਦਾ ਚੱਲੀ। ਇਸ ਦਾ ਪੁੱਤਰ ਬਾਬਾ ਮਿਹਰਵਾਨ ਅਤੇ ਪੋਤਰਾ ਬਾਬਾ ਹਰਿਜੀ ਕਲਮ ਦੇ ਧਨੀ ਸਨ, ਜੋ ਕ੍ਰਮਵਾਰ ਮਹਲਾ ੭ ਅਤੇ ੮ ਅਤੇ ਨਾਨਕ ਛਾਪ ਦੀ ਵਰਤੋਂ ਕਰਦੇ ਸਨ। ਬਾਬਾ ਪ੍ਰਿਥੀ ਮਲ/ਚੰਦ ਦੀ ਕੁਝ ਰਚਨਾ ਮਿਲਦੀ ਹੈ।
2. ਖਰੜਾ ਜੁੱਟ ਅ 2.1, ਅ 2.2: ਪਾਠ ਲੋਪ ਹੈ।
3. *ਸ਼ੁੱਧ ਪਾਠ ਹੈ:* ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ॥
ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ॥
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ॥
ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ॥
ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ॥੧॥
*(ਗਉੜੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 248)*

ਚਰਨੀ ਲਗਾ। ਤਾਂ ਸਾਹਿਬ ਪੋਥੀਆਂ ਸਭੇ ਇਕਠੀਆ ਕਰਿ ਕੈ ਭਾਈ ਗੁਰਦਾਸ ਦੇ ਹਵਾਲੇ ਕੀਤੀਆਂ[1]। ਗੁਰਮੁਖੀ ਅਖਰਾਂ ਵਿਚ ਗਰੰਥ ਜੀ ਲਿਖਿਆ।

ਤਾਂ ਕਬੀਰ ਆਦਿਕ ਸਭੇ ਭਗਤ[2] ਭਾਈ ਗੁਰਦਾਸ ਨੂ ਆਨਿ ਦਰਸਨੁ ਦਿਤਾ। ਜੋ ਏਹੁ ਪੰਜਵਾਂ ਵੇਦ ਕਲਜੁਗ ਵਿਚ ਹੋਇਆ ਹੈ। ਅਸਾਡੀਆਂ ਭੀ ਬਾਣੀਆਂ ਸਾਖ ਵਾਸਤੇ ਚੜਾਓ। ਜੋ ਅਸਾਡੇ ਪੰਥ ਵਲ ਆਂਵਦਾ ਹੈ ਓਨਾ ਦਾ ਭੀ ਕਲਿਆਣੁ ਹੋਵੈ। ਤਾਂ ਭਾਈ ਗੁਰਦਾਸ ਗੁਰੂ ਕੇ ਹਜੂਰ ਅਰਦਾਸ ਕੀਤੀ। ਤਾਂ ਬਚਨੁ ਹੋਇਆ ਓਨਾ ਦੀਆਂ ਰਸਨਾ ਥੀਂ ਨਉਤਨ ਬਾਣੀਆਂ ਉਚਾਰ ਕਰਵਾਇ ਕੈ ਚੜਾਵਣੀਆਂ ਤੇ ਗਿਰੰਥ ਜੀ ਦਾ ਭੋਗੁ ਪਾਵਣਾ।

ਤਾਂ ਭਾਈ ਜੀਵੰਦਾ ਤੇ ਜਗਸੀ ਤੇ ਸੇਠ ਤਿਲੋਕਾ ਫਤੇਪੁਰੋ ਦਰਸਨ ਨੂ ਆਏ ਸਿਨ। ਓਨਾ ਅਰਦਾਸ ਕੀਤੀ ਸਚੇ ਪਾਤਸਾਹ ਅਗੇ ਹੀ ਭਗਤ ਹੋ ਗੁਜਰੇ ਹੈਨ ਕੇ ਹੁਣ ਭੀ ਕੋਈ ਭਗਤ ਹੈ।

ਤਾਂ ਬਚਨੁ ਹੋਇਆ ਆਦਿ ਜੁਗਾਦਿ ਭਗਤੁ ਹੋਂਦੇ ਹੈਨ। ਪਰੁ ਜਿਨਾਂ ਦੀ ਬਾਣੀ ਸਬਦ ਦੀ ਛਾਇਆ ਲਈ ਹੁੰਦੀ ਹੈ ਸੋ ਪੂਰਨ ਭਗਤ ਹੈਨ। ਤਾਂ ਬਚਨੁ ਹੋਇਆ ਹੁਕਮ ਲਿਖੋ ਜੋ ਕਾਨਾ ਭਗਤੁ ਛਜੂ ਭਗਤੁ ਪੀਲੋ ਭਗਤੁ ਸਾਹੁ ਹੁਸੈਨੁ ਭਗਤੁ ਲਹੌਰ ਹੁੰਦੇ ਹੈਸਨਿ। ਓਹ ਭੀ ਦਰਸਨ ਨੂ ਆਵਨ। ਜਾਂ ਸਭਣਾ ਭਗਤਾਂ ਨੂ ਹੁਕਮ ਪਹੁਚਿਆ। ਤਾਂ ਕਾਨਾ ਤਾ ਗਿਆਨੀ ਹੈਸੀ। ਤੇ ਜੋਗ ਸਾਧਨਾ ਕਰਿ ਪੰਜ ਸੈ ਬਰਸ ਓਸ ਸਰੀਰੁ ਰਖਿਆ ਸੀ। ਪਰੁ ਗਰਬੁ ਓਸ ਦਾ ਨਹੀਂ ਸੀ ਮਿਟਿਆ। ਸੋ ਤਾਂ ਰਥ ਪਰ ਅਰੂੜ ਹੋ ਕੇ ਆਇਆ ਤੇ ਹੋਰ ਸਭ ਭਗਤਿ ਚਰਨੀ ਟੁਰਦੇ ਆਏ। ਆਨਿ ਦਰਸਨੁ ਗੁਰੂ ਅਰਜਨ ਜੀ ਦਾ ਕੀਤਾ। ਤਾਂ ਬਚਨੁ ਹੋਇਆ ਆਪਣੀਆਂ ਬਾਣੀਆ ਉਚਾਰੋ। ਤਾਂ ਕਾਨਾ ਬੋਲਿਆ

ਓਹੀ ਰੇ ਮੈ ਓਹੀ ਰੇ
ਜਾਂ ਕੋ ਵੇਦ ਪਰਾਣ ਸਭ ਗਾਵਹਿ
ਖੋਜ ਦੇਖੋ ਜਨ ਕੋਈ ਰੇ।
ਜਾਂ ਕੋ ਨਾਰਦ ਸੇਵਹਿ ਸਾਰਦ
ਸੇਵਹਿ ਦੇਵੀ ਦੇਵਾ ਰੇ।
ਬ੍ਰਹਮੇ ਬਿਸਨ ਮਹੇਸ ਅਰਾਧਹਿ।
ਸਭ ਕਰਦੇ ਜਾਂ ਕੀ ਸੇਵਾ ਰੇ।

ਤਾਂ ਬਚਨੁ ਹੋਇਆ ਕਿਰਪਾਲ ਕਾ। ਟੀਕਾ ਕਲਜੁਗ ਕਾ ਸਮਾ ਹੈ। ਏਨਾਂ ਵਚਨਾਂ ਨੂ ਸੁਣ ਕੈ ਸਭ ਲੋਕ ਵਿਖਿਆ ਵਿਚ ਪਰਵਰਤ ਜਾਵਨਗੇ। ਤਾਂ ਅਗੋ ਓਸ ਸਰਾਪੁ ਦਿਤਾ। ਤੁਸਾਡਾ ਸਰੀਰੁ ਬਿਨਸੈ ਵੈਰੀਆਂ ਦੇ ਹਥੋ। ਬਚਨੁ ਹੋਇਆ ਸਰੀਰੁ

---

1. ਇਹ ਇਕ ਮਿੱਥ ਹੈ ਜਿਸ ਦੇ ਪਰਚਲਨ ਵਿਚ ਇਸ ਸਾਖੀਕਾਰ ਦਾ ਵੱਡਾ ਹੱਥ ਹੈ। 'ਆਦਿ ਗ੍ਰੰਥ' ਦੇ ਸੰਪਾਦਨ ਸਮੇਂ ਗੋਇੰਦਵਾਲ ਤੋਂ ਪੋਥੀਆਂ ਲਿਆਉਣ ਦੀ ਰਵਾਇਤ ਸਹੀ ਸਿੱਧ ਨਹੀਂ ਹੋ ਰਹੀ। ਪ੍ਰੋ. ਪ੍ਰੀਤਮ ਸਿੰਘ ਦੀ ਖੋਜ ਦੱਸਦੀ ਹੈ ਕਿ 'ਆਦਿ ਗ੍ਰੰਥ' ਦੇ ਸੰਕਲਨ ਜਾਂ ਸੰਪਾਦਨ ਵਿਚ ਇਸ ਪੋਥੀ ਦੀ ਕਿਸੇ ਕਿਸਮ ਦੀ ਕੋਈ ਭੂਮਕਾ ਨਹੀਂ।
ਵਿਸਥਾਰ ਲਈ ਦੇਖੋ, *ਅਹੀਆਪੁਰ ਵਾਲੀ ਪੋਥੀ*, ਜਿਲਦ ਪਹਿਲੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1998.
2. ਖਰੜਾ ਜੁੱਟ ਅ 2.1, ਅ 2.2, ਅ 2.3 : ਭਗਤਾਂ।

ਤਾ ਅਨਿਤ ਹੈ। ਬਿਨਸਿਆ ਹੀ ਹੋਇਆ ਹੈ। ਆਤਮਾ ਸਤ ਹੈ। ਓਹੁ ਬਿਨਸਦਾ ਨਾਹੀ।

ਤਾਂ ਛਜੂ ਬੋਲਿਆ

ਕਾਗਦ ਸੰਦੀ ਪੁਤਲੀ ਤਓ ਨ ਤ੍ਰਿਆ ਨਿਹਾਰ
ਇਉ ਹੀ ਮਾਰ ਲੈ ਜਾਇਗੀ ਜਿਉ ਬਲੋਚਾ ਦੀ ਧਾੜ[1]।

ਤਾਂ ਬਚਨੁ ਹੋਇਆ। ਛਜੂ ਏਹੁ ਗ੍ਰਿਸਤ ਵਿਚ ਪੰਥ ਚਲਾਇਆ ਹੈ। ਆਪਣੀ ਬਿਗਾਨੀ[2] ਇਸਤ੍ਰੀ ਦਾ ਵੀਚਾਰ ਚਾਹੀਂਦਾ ਹੈ। ਏਹ ਬਚਨੁ ਅਤੀਤਾ [3]ਨੂ ਹੈਨ[3]। ਤੇ ਗ੍ਰਿਸਤੀ ਨੂ ਬਿਗਾਨੀ ਇਸਤ੍ਰੀ ਤਿਆਗੀ ਚਾਹੀਦੀ ਹੈ।

ਤਾਂ ਪੀਲੋ ਬੋਲਿਆ

ਪੀਲੋ ਅਸਾਂ ਨਾਲੋ ਸੇ ਭਲੇ ਜੋ ਜਮਦਿਆ ਮੁਏ
ਓਨਾ ਚਿਕੜ ਪਾਓ ਨਾ ਡੋਬਿਆ ਨਾ ਅਲੂਦ ਭਏ।

ਬਚਨੁ ਹੋਆ। ਪੀਲੋ ਜੀਵਣ ਮਰਣਾ ਪਰਵਾਣ ਹੈ ][4] [ਤੇ ਜਨਮ ਮਰਨਾ ਅਪਦਾ ਹੈ। ਸੰਤ ਆਪਣਾ ਅਭਿਮਾਨੁ ਮਾਰਦੇ ਹੈਨ।

ਸਾਹੁ ਹੁਸੈਨ ਬੋਲਿਆ

ਬੋਲਣ ਦੀ [5]ਜਾਇ ਨਹੀ[5] ਵੇ ਅੜਿਆ
ਚੁਪ ਵੇ ਅੜਿਆ ਚੁਪ ਵੇ।

ਤੂ ਸਭ ਜਾਤਵਾ[6] ਹੈ ਤੇਰੇ ਅਗੇ ਚੁਪ ਹੀ ਚਾਹੀਂਦੀ ਹੈ। ਬਚਨੁ ਹੋਇਆ ਕਹਿਆ ਤਾਂ ਹਛਾ ਬਚਨੁ ਹਈ। ਪਰੁ ਚੁਪ ਦੇ ਮੁਕਾਮ ਵਿਚ ਹੀ ਰਹਿਣਾ।

## ਪਉੜੀ ਸਤਾਈਸਵੀ

ਮਹਤਾ ਸਕਤੂ ਆਗਰੇ ਚਢਾ ਹੋਇਆ ਨਿਹਾਲੂ ਨਿਹਾਲਾ।
ਗੜੀਅਲੁ ਮਥਰਾ ਦਾਸ ਹੈ ਸਪਰਵਾਰਾ ਲਾਲੁ ਗੁਲਾਲਾ।
ਗੰਗਾ ਸਹਿਗਲ ਸੂਰਮਾ ਹਰਵੰਸ ਤਪੇ ਟਹਿਲ ਧਰਮਸਾਲਾ।
ਅਣਦੁ ਮੁਰਾਰੀ ਮਹਾਪੁਰਖੁ ਕਲਿਆਣਾ ਕੁਲ ਕਵਲ ਰਸਾਲਾ।
ਨਾਨੋ ਲਟਕਣੁ ਬਿੰਦਰਾਉ ਸੇਵਾ ਸੰਗਤਿ ਪੂਰਣ ਘਾਲਾ।
ਹਾਂਢਾ ਆਲਮ ਚੰਦ ਹੈ ਸੈਸਾਰਾ ਤਲਵਾੜ ਸੁਖਾਲਾ।
ਜਗਨਾ ਨੰਦਾ ਸਾਧੁ ਹੈ ਭਾਨੂ ਸੁਹੜ ਹੰਸਾਂ ਦੀ ਢਾਲਾ।
ਗੁਰਭਾਈ ਰਤਨਾ ਦੀ ਮਾਲਾ।੧੧੬।

---

1. ਖਰੜਾ ਜੁੱਟ ਅ 1.1, ਅ 1.2, ਅ 1.3 : ਧਾਰ।
2. ਬਸਡੇ 23 : ਪਰਾਈ।
3. ਬਸਡੇ 23 : ਨੂ ਚਾਹੀਦਾ ਹੈ।
4. ਬਸਡੇ 23 : ਵਾਧੂ ਪਾਠ ਹੈ : ਹੁਕਮ ਵਿਚ ਸੁਖ ਦੂਖ ਹੈ ਆਪ। ਇਹ ਪਾਠ ਬੇਦੀ ਵਾਲੇ ਨੁਸਖ਼ੇ ਵਿਚ ਨਹੀਂ ਪਰ ਬੇਦੀ ਦੀ ਸੰਪਾਦਤ ਪੁਸਤਕ ਵਿਚ ਹੈ। ਵੇਖੋ, *ਸਿੱਖਾਂ ਦੀ ਭਗਤਮਾਲਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1991, ਪੰਨਾ 123.
5. ਬਸਡੇ 23 : ਨਹੀ ਜਾਇ।
6. ਸੈਸਲਾ 751 : ਜਾਣਦਾ।

## ਸਾਖੀ ਹੋਰੁ ਚਲੀ

ਮਹਿਤਾ ਸਕਤੂ ਤੇ ਨਿਹਾਲੂ ਚਢਾ ਦੋਨੋ ਆਗਰੇ ਰਹਿੰਦੇ ਸਿਨ। ਗੁਰੂ ਅਰਜਨੁ ਜੀ ਦੀ ਸਰਨਿ [1]ਆਏ। ਤੇ ਅਰਦਾਸ[1] ਕੀਤੀ ਜੁ ਕਰਮ ਕਾਂਡੀ ਕਹਿੰਦੇ ਹੈਨ ਕਰਮੁ ਸੁਭ ਕੀਤੇ ਬਿਨਾਂ ਨਿਤ ਕਰਮ ਗਾਇਤ੍ਰੀ ਤਰਪਨੁ ਆਦਿਕ ਤੇ ਨਮਿਤ ਕਰਮ ਪਿੰਡ ਪਤਲ ਦਸਗਾਤ੍ਰ ਸਰਾਧ ਖਿਆਹਿ ਕੀਤੇ ਬਿਨੁ ਗਤਿ ਨਹੀ। ਤੇ ਗਿਆਨੀ ਕਹਿੰਦੇ ਹੈਨ।][2][ਜੈਸਾ ਸਰੀਰ ਅਨਿਤ ਹੈ ਤੈਸੇ ਕਰਮ ਅਨਿਤ ਹੈਨ। ਗਿਆਨ ਹੀ ਕਰ ਗਤਿ ਹੈ। ਤਾਂ ਅਸੀਂ ਕੌਨਸੀ ਕਿਰਿਆ ਕਰੀਏ।

ਤਾਂ ਬਚਨੁ ਹੋਇਆ ਜੈਸੇ ਦੁਭਾਸੀਆ ਜਹਾਜਾਂ ਵਿਚ ਸੌਦਾ ਕਰਵਾਇ ਦੇਂਦਾ ਹੈ ਤੈਸੇ ਮਹਾਰਾਜ ਦਾ ਨਾਮੁ ਦੁਭਾਸੀਆ ਹੈ। ਨਾਲੇ ਕਰਮਾਂ ਵਾਲਿਆਂ ਕੀ ਗਤਿ ਕਰਿ ਦੇਂਦਾ ਹੈ। ਨਾਲੇ ਗਿਆਨ ਵਾਲਿਓਂ ਕੀ ਗਤਿ ਕਰ ਦੇਤਾ[3] ਹੈ। ਗਿਆਨ ਵਾਲੇ ਕਾ ਗਿਆਨ ਦ੍ਰਿੜ ਕਰਿ ਦੇਤਾ ਹੈ। ਕਰਮਾ ਵਾਲਿਆਂ ਕੋ[4] ਨਿਹਕਾਮੁ ਕਰਮ ਪ੍ਰਾਪਤ ਕਰਤਾ[5] ਹੈ। ਪ੍ਰਿਥਮੇ ਅਗਿਆਨ ਕਾਲ ਸੁਭ ਕਰਮ ਨਿਹਕਾਮ ਕੀਤੇ ਅੰਤਹਕਰਨ ਸੁਧ ਹੋਤੇ ਹੈ। ਤੁਸਾਂ ਵਹਿਗੁਰੂ ਕੇ ਨਾਮ ਕਾ ਜਾਪੁ ਕਰਨਾ।੧੧੭।

## ਸਾਖੀ ਹੋਰੁ ਚਲੀ

ਭਾਈ ਗੜੀਅਲੁ ਤੇ ਭਾਈ ਮਥੁਰਾ ਦਾਸ ਦੋਵੈ ਪੰਡ ਦੀ ਕਿਰਤ ਕਰ ਲਿਆਂਵਦੇ[6] ਹੈਸਨਿ ਤੇ ਪਰਵਾਰ ਵਾਲੇ ਪੁਤ੍ਰ ਇਸਤ੍ਰੀ ਉਨ ਕੀ ਸੇਵਾ ਟਹਿਲ ਕਰਨੁ ਰੁਗ ਛਕਾਵਨ ਤਾਂ ਓਨਾ ਨੇ ਕਹਿਆ ਜੈਸੇ ਅਸਾਡੀ ਟਹਿਲ ਸੇਵਾ ਕਰਦੇ ਹੋ ਤੇ ਅਸੀਂ ਪਾਸ ਨ ਹੋਵੀਐ ਤਾਂ ਸਿਖਾਂ ਦੀ ਟਹਿਲ ਕਰਨੀ। ਤੇ ਤੁਸੀਂ ਤੇ ਅਸੀਂ ਭੀ ਸਭੇ ਸਿਖਾਂ ਦੀ ਟਹਿਲ ਸੇਵਾ ਕਰਿਆ ਕਰੀਐ। ਸਿਖਾਂ ਦੀ ਪ੍ਰਸੰਨਤਾ ਲਈਐ। ਤਬ ਆਇਆਂ ਸਿਖਾਂ ਦੀ ਬਹੁਤ ਟਹਿਲ ਕਰਿਆ ਕਰਨ। ਸਾਹਿਬ ਪੰਜਵੀ ਪਾਤਿਸਾਹੀ ਦੇ ਹਜੂਰ ਓਨਾ ਦੀ ਸਾਖ ਚਲੀ। ਤਾਂ ਓਹੁ ਹਜੂਰ ਆਏ। ਬਡੀ ਸਾਹਿਬ ਦੀ ਖੁਸੀ ਹੋਈ। ਏਸੇ ਕਰ ਓਨਾ ਦਾ ਕਲਿਆਣੁ ਹੋਇਆ।੧੧੮।

## ਸਾਖੀ ਹੋਰੁ ਚਲੀ

ਭਾਈ ਗੰਗਾ ਸਹਿਗਲ ਬਡਾ ਸੂਰਮਾ ਹੈਸੀ। ਗੁਰੂ ਅਰਜਨ ਜੀ ਦੀ ਸਰਨਿ ਆਇਆ। ਤਾਂ ਬਚਨੁ ਹੋਇਆ ਤੁਸੀਂ ਮਲੇਛਾਂ ਦੀ ਜੋ ਚਾਕਰੀ ਕਰਦੇ ਹੋ ਤੁਸੀ

---

1. ਖਰੜਾ ਜੁੱਟ ਅ 2.1, ਅ 2.2, ਅ 2.3 : ਆਇ ਕੇ ਅਰਦਾਸ।
2. ਖਰੜਾ ਜੁੱਟ ਅ 1.1 (ਸੈਸਲਾ 2827 ਨੂੰ ਛਡ ਕੇ) ਨਿਸੰ 37; ਬਸਡੇ 23; ਖਰੜਾ ਜੁੱਟ ਅ 2.2, ਅ 2.3 ਵਿਚ ਵਾਧੂ ਪਾਠ ਹੈ : ਗਿਆਨ ਹੀ ਕਰ ਗਤਿ ਹੈ।
   ਸਰੀਰਾਂ ਅਤੇ ਕਰਮਾਂ ਦੀ ਅਨਿਤਤਾ ਦਰਸਾਉਣ ਮਗਰੋਂ ਇਹੋ ਵਾਕ ਫਿਰ ਦੁਹਰਾਇਆ ਗਿਆ ਹੈ, ਇਸ ਪ੍ਰਕਾਰ ਦੀ ਦੂਹਰ ਦ੍ਰਿਸ਼ਟੀ-ਦੋਸ਼ ਕਾਰਨ ਹੋ ਸਕਦੀ ਹੈ।
3. ਖਰੜਾ ਜੁੱਟ ਅ 1.1, 1.2 : ਦੇਦਾ।
4. ਖਰੜਾ ਜੁੱਟ ੳ 1.1, ੳ 1.2, ੳ 2.2 : ਕੇ।
5. ਬਸਡੇ 23 : ਕਰ ਦੇਤਾ।
6. ਖਰੜਾ ਜੁੱਟ ਅ 1.1, ਅ 1.2, ਅ 1.3; ਅ 2.1, ਅ 2.2, ਅ 2.3 : ਲਿਆਓਦੇ।

ਹਰਿਗੋਬਿੰਦ ਜੀ ਦੇ ਪਾਸ ਰਹਿਆ ਕਰੋ। ਤੁਸਾਡੀ ਪ੍ਰਤਿਪਾਲ ਭੀ ਕਰਨਗੇ ਤੇ ਨਾਮੁ ਤੇ ਗਿਆਨੁ ਭੀ ਤੁਸਾਨੂ ਪ੍ਰਾਪਤਿ ਹੋਵੈਗਾ। ਨਾਲੇ ਦੀਨ ਵਿਖੇ ਤੁਸਾਡਾ ਮੁਖ ਉਜਲਾ ਹੋਵੈਗਾ। ਨਾਲੇ ਦੁਨੀਆ ਕੇ ਕਾਰਜ ਪੂਰੇ ਹੋਵਨਿਗੇ। ਤਾਂ ਸਾਹਿਬ ਛਿਵੀ ਪਾਤਿਸਾਹੀ ਦੇ ਪਾਸ ਗੰਗਾ ਸਹਿਗਲੁ ਰਹਿਆ। ਤੇ ਜੁਧ ਦੇ ਸਮੇ ਸਨਮੁਖ ਰਹੇ। ਏਸੇ ਕਰਿ ਓਨਾ ਦਾ ਕਲਿਆਣੁ ਹੋਇਆ।੧੧੯।

## ਸਾਖੀ ਹੋਰੁ ਚਲੀ

ਹਰਵੰਸ ਤਪਾ ਧਰਮਸਾਲ ਦੀ ਟਹਿਲ ਕਰਦਾ ਸੀ। ਜੋ ਸਿਖ ਭੁਖਾ ਆਵੈ ਓਸ ਨੂ ਪ੍ਰਸਾਦ ਖਵਾਵੈ। ਜੋ ਥਕਾ ਆਵੈ ਓਸ ਦੇ ਗਰਮ ਪਾਣੀ ਨਾਲ ਪੈਰ ਧੋਵੈ ਰੁਗ ਛਕਾਵੈ। ਰਾਤ ਨੂ ਉਪਰੁ ਭੂਰੇ ਪਾਇ ਦੇਵੈ। ਪਾਣੀ ਗਰਮੁ ਕਰਿ ਕੈ [1]ਇਸਨਾਨੁ ਪਿਛਲੀ ਰਾਤ ਕਰਾਏ[1]। ਤੇ ਅੰਮ੍ਰਿਤ ਵੇਲੇ ਗਿਰੰਥ ਜੀ ਦੀ ਬਾਣੀ ਪੜੈ। ਤੇ ਤੀਸਰੇ ਪਹਿਰ ਭਾਈ ਗੁਰਦਾਸ ਜੀ ਦੀ ਬਾਣੀ ਪੜੈ। ਤਾਂ ਸਿਖਾਂ ਨੇ ਕਹਿਆ ਜੋ ਸਾਹਿਬ ਗਿਰੰਥ ਜੀ ਦੀ ਮ੍ਰਿਜਾਦਾ ਕੀਤੀ ਹੈ। ਹੋਰੁ ਬਾਣੀਆਂ ਬੰਦੁ ਕੀਤੀਆਂ ਹੈਨ। ਤਾਂ ਓਸ ਨੇ ਸਾਹਿਬ ਥੇ ਅਰਦਾਸ ਕੀਤੀ ਜੋ ਜੀ ਭਾਈ ਗੁਰਦਾਸ ਦੀ ਬਾਣੀ [2]ਪੜਿਆ ਕਰੀਏ ਕਿ ਨਾ ਪੜੀਐ[2]।

ਤਾਂ ਬਚਨੁ ਹੋਇਆ ਅਗਿਆਨੀਆਂ ਨੇ ਸਰੀਕਾ ਕਰਿ ਕੈ ਬਾਣੀਆਂ ਉਚਾਰੀਆਂ ਹੈਨ। ਤੇ ਗੁਰੂ ਕੇ ਸਬਦ ਦੀ ਛਾਇਆ ਨਹੀ ਲੀਤੀ। ਓਸ ਬਾਣੀ ਨੂ ਵਰਜਿਆ ਹੈ। ਤੇ ਭਾਈ ਜੀ ਦੀ ਬਾਣੀ ਤਾ ਮਾਨੋ ਸਬਦ ਦਾ ਟੀਕਾ ਹੈ। ਓਸ ਤੇ ਸਿਖੀ ਪ੍ਰਾਪਤਿ ਹੁੰਦੀ ਹੈ। ਜੋ ਈਸਰ ਦਾ ਰਿਦਾ ਵੇਦ ਹੈਨ ਤੇ ਗੁਰਾਂ ਦਾ ਰਿਦਾ ਸਬਦੁ ਹੈ। ਜੋ ਸਿਖਾਂ ਦਾ ਰਿਦਾ ਸਬਦ ਨਾਲ ਮਿਲਿਆ ਹੋਇਆ ਹੋਵੇ ਸੋ ਬਿਸਕ ਓਹ ਬਚਨੁ ਪੜਨਾ।੧੨੦।

## ਸਾਖੀ ਹੋਰੁ ਚਲੀ

ਮੁਰਾਰੀ ਅਣਦੁ ਮਹਾਪੁਰਖ ਸੀ। ਤੇ ਆਤਮ ਗਿਆਨੀ ਸੀ। ਤੇ ਭਾਈ ਕਲਿਆਣਾ ਤੇ ਨਾਨੋ ਤੇ ਲਟਕਣੁ ਜਾਤ ਬਿੰਦਰਾਓ ਤੇ ਆਲਮਚੰਦ ਹਾਂਢਾ ਤੇ ਸੈਸਾਰਾ[3] ਤਲਵਾੜ ਜਗਿਆਸੀ ਹੈਸਿਨ। ਤੇ ਗੁਰੂ ਅਰਜਨ ਜੀ ਦੀ ਸਰਨਿ ਆਏ। ਤੇ ਕਹਿਆ ਗਰੀਬੁ ਨਿਵਾਜ ਅਸਾਡਾ ਉਧਾਰੁ ਕੀਚੈ[4]।

ਤਾਂ ਬਚਨੁ ਹੋਇਆ ਸਬਦੁ ਦਾ ਅਭਿਆਸੁ ਕਰਣਾ ਤੇ ਸਿਖਾਂ ਸਾਧਾਂ ਦੀ ਸੇਵਾ ਕਰਣੀ। ਤਾਂ ਓਨਾ ਕਹਿਆ ਗਰੀਬ ਨਿਵਾਜ ਜਿਸ ਸਮੈ ਸਬਦ ਸੁਣਦੇ ਹਾਂ ਤਿਸ ਸਮੇ ਤਾਂ ਮਨੁ ਨੀਵਾਂ ਰਹਿੰਦਾ ਹੈ। ਜਿਸ ਸਮੈ ਵਿਓਹਾਰ ਵਿਚ ਪਉਂਦੇ ਹਾਂ ਤਿਸ ਸਮੈ ਭੁਲ ਜਾਂਦਾ ਹੈ।

---

1. ਖਰੜਾ ਜੁੱਟ ਅ 1.3; ਅ 3.1, ਅ 3.2 : ਪਿਛਲੀ ਰਾਤੀ ਇਸਨਾਨ ਕਰਾਵੈ।
2. ਖਰੜਾ ਜੁੱਟ ਅ 2.1 : ਪੜਿਆ ਕਰੀਐ ਕੇ ਨਾ ਪੜੀਐ; ਨਿਸੰ 37 : ਪੜੀਐ ਕਿ ਨਾ ਪੜੀਐ; ਬਸਡੇ 23 : ਪੜਿਆ ਕਰੀਏ ਕਿ ਨਾ ਪੜਿਆ ਕਰੀਐ।
3. ਨਿਸੰ 37 : ਸੈਸਾਰੂ।
4. ਨਿਸੰ 37 : ਕੀਜੈ।

ਤਾਂ ਬਚਨੁ ਹੋਇਆ ਅਜੇ ਤੁਸਾਡਾ ਅਭਿਆਸੁ ਦ੍ਰਿੜ ਨਹੀ ਹੋਇਆ। ਏਹੁ ਵਿਉਹਾਰ ਦਾ ਤੇ ਦੁਰਮਤਿ ਦਾ ਅਭਿਆਸੁ ਬਹੁਤਿਆਂ ਜਨਮਾਂ ਦਾ ਚਲਿਆ ਆਇਆ ਹੈ। ਤੇ ਸਬਦ ਬਾਣੀ ਦਾ ਅਭਿਆਸ ਏਸ ਜਨਮੁ ਪਾਇਆ ਹੈ। ਪਰੁ ਓਹ ਭੀ ਦੇਹ ਅਭਿਮਾਨ ਦਾ ਅਭਿਆਸੁ ਸ੍ਰਵਣ ਨਿਤ ਦੁਆਰੇ ਅਣਹੁੰਦਾ ਦ੍ਰਿੜ ਹੋਇ ਗਇਆ ਹੈ। ਤੇ ਏਹ ਭੀ ਆਤਮ ਗਿਆਨੁ ਦਾ ਅਭਿਆਸੁ ਨਿਤ ਸ੍ਰਵਨ ਦੁਆਰਾ ਦ੍ਰਿੜ ਹੋਵੈਗਾ। ਤੇ ਏਹੁ ਸਚਾ ਅਭਿਆਸ ਦ੍ਰਿੜ ਹੋਇਆਂ ਓਹ ਅਭਿਆਸੁ ਵਿਸਿਮਰਣ ਹੋ ਜਾਵੈਗਾ। ਜੈਸੇ ਨਦੀ ਦਾ ਪ੍ਰਵਾਹੁ ਜੇ ਹੋਰ[1] ਧਿਰ ਪਾਈਦਾ ਹੈ ਤਾਂ ਪ੍ਰਿਥਮੇ ਗਿਆਨ ਰੂਪੀ ਬੰਨੁ ਦ੍ਰਿੜੁ ਕੀਤਾ ਤੇ ਮਨੁ ਜੋ ਨੀਵਾਣੁ ਕੀਤਾ ਚਾਹੀਦਾ ਹੈ। ਤਾਂ ਪ੍ਰਵਾਹ ਪਇਆ ਹੋਇਆ ਫੇਰ ਜਤਨੁ ਕੋਈ ਨਹੀ ਰਹਿੰਦਾ। ਤਾਂ ਓਨਾ ਦਾ ਅਭਿਆਸੁ ਦੁਆਰੇ ਕਲਿਆਣੁ ਹੋਇਆਂ। ਤੇ ਮੁਰਾਰੀ ਨੂ ਗਿਆਨੁ ਦ੍ਰਿੜੁ ਹੋਇਆ। ਹੋਰਨਾ ਨੂ ਉਪਾਸਨਾ ਦ੍ਰਿੜੁ ਹੋਈ।੧੨੧।

## ਸਾਖੀ ਹੋਰੁ ਚਲੀ

ਭਾਈ ਜਗਨਾ ਤੇ ਭਾਈ ਨੰਦਾ ਤੇ ਭਾਈ ਭਾਨੂ ਸੁਹੜ ਗੁਰੂ ਅਰਜਨ ਜੀ ਦੀ ਸਰਨਿ ਆਏ। ਅਸੀ ਇੰਦ੍ਰੀਆਂ ਨੂ ਰੋਕ ਕੇ ਪ੍ਰਾਣਾ ਨੂ ਰੋਕ ਕੇ ਭਜਨੁ ਕਰਦੇ ਹਾਂ। ਪਰੁ ਫੇਰ ਕੋਈ ਪਦਾਰਥ ਦ੍ਰਿਸਟ ਆਂਵਦਾ ਹੈ ਤਾਂ ਅਸਾਡਾ ਮਨੁ ਚਲੁ ਜਾਂਦਾ ਹੈ।

ਬਚਨੁ ਹੋਇਆ ਮਨੋਨਾਸ ਤੇ ਵਾਸਨਾ ਖੈ ਤੇ ਤਤੁ ਗਿਆਨ ਤਿੰਨਾ ਹੀ ਦੀ ਏਕਠੀ ਸਾਧਨਾ ਕਰੋ। ਜੈਸੇ ਸੋਦਰ ਦਾ ਛਕਾ ਪੜੀਤਾ ਹੈ ਤਾਂ ਫੇਰ ਫਲੁ ਹੁੰਦਾ ਹੈ। ਤੈਸੇ ਤਿੰਨਾਂ ਹੀ ਗੁਣਾ ਦਾ ਅਭਿਆਸੁ ਕਰੋਗੇ ਤਾਂ ਤੁਸਾਡਾ ਮਨੁ ਚਲੇਮਾਨੁ[2] ਨਾ ਹੋਵੈਗਾ। ਤਾਂ ਓਨਾ ਬੇਨਤੀ ਕੀਤੀ ਜੋ ਜੀ ਅਸਾਨੂ ਕਿਰਪਾ ਕਰ ਕੈ ਬਚਨੁ[3] ਕੀਚੈ।

ਤਾਂ ਬਚਨੁ ਹੋਇਆ ਮਨੋਨਾਸ ਪ੍ਰਾਣਾ ਦੇ ਰੋਕਣ ਕਰ ਹੁੰਦਾ ਹੈ। ਪ੍ਰਾਣ ਮਨ ਦਾ ਘੋੜਾ ਹੈਨ। ਪ੍ਰਾਣਾ ਨੂ ਤ੍ਰਿਕੁਟੀ ਵਿਖੇ ਰੋਕ ਰਖੋਗੇ ਤਾਂ ਮਨੋਨਾਸ ਹੋਵੇਗਾ। ਤੇ ਵਾਸਨਾ ਖੈ ਜਗਤ ਦੇ ਝੂਠ ਜਾਣਨ ਕਰ ਹੁੰਦੀ ਹੈ। ਤੇ ਜਗਤ ਦੇ ਪਦਾਰਥ ਝੂਠੇ ਮ੍ਰਿਗ ਤ੍ਰਿਸਨਾ ਨਿਆਈਂ ਝੂਠੇ ਜਾਣੀਦੇ ਹੈਨ ਤਾਂ ਵਾਸਨਾ ਖੈ ਹੁੰਦੀ ਹੈ। ਤੇ ਤਤੁ ਗਿਆਨੁ ਵੇਦਾਂਤ ਦੇ ਅਭਿਆਸੁ ਕਰਿ ਹੁੰਦਾ ਹੈ। ਤਾਂ ਸਬਦੁ ਸਭ ਵੇਦਾਂਤ ਦਾ ਸਾਰੁ ਹੈ। ਜੇ ਸਬਦ ਦਾ ਅਭਿਆਸ ਕਰੀਂਦਾ ਹੈ ਤਾਂ ਤ੍ਰਤੁ ਗਿਆਨੁ ਦ੍ਰਿੜ ਹੁੰਦਾ ਹੈ। ਤੇ ਪਰਸਪਰ ਤਿਨੇ ਆਪਸ ਵਿਚ ਸਹਾਇਕ ਹੈਨ। ਮਨੋਨਾਸ ਤੇ ਵਾਸਨਾ ਖੈ ਹੁੰਦੀ ਹੈ। ਤੇ ਵਾਸਨਾ ਖੈ ਤੇ ਮਨੋਨਾਸ ਹੁੰਦਾ ਹੈ। ਤੇ ਤਤੁ ਗਿਆਨੁ ਤੇ ਵਾਸਨਾ ਖੈ ਤੇ ਮਨੋਨਾਸ ਦੋਨੋ ਹੁੰਦੇ ਹੈਨ। ਜੈਸੇ ਕੋਈ ਦਿਲੀ ਦੇ ਰਾਜੇ ਪਾਸੋ ਇਕੁ ਸਿਰੰਦ ਦਾ ਸੂਬੇਦਾਰੁ ਤੇ ਇਕ ਲਹੌਰ ਦਾ ਸੂਬੇਦਾਰੁ ਤੇ ਇਕੁ ਕਾਬਲ ਦਾ ਸੂਬੇਦਾਰੁ ਤੁਰੇ[4]। ਤੇ ਤਿਨਾ ਨੂ ਹੀ ਰਾਜੇ ਦੀ ਆਗਿਆ ਹੋਵੈ ਜੋ ਇਕਠੇ ਹੋ ਕੇ ਪਹਿਲੇ ਸਿਰੰਦ ਦਾ ਠਾਣਾ ਤਕੜਾ ਕਰਿ

---

1. ਖਰੜਾ ਜੁੱਟ ਅ 2.1, ਅ 2.2 : ਹੋਰਸ।
2. ਖਰੜਾ ਜੁੱਟ ਅ 1.1 : ਚਲੇਵਾਨ।
3. ਖਰੜਾ ਜੁੱਟ ਅ 2.1, ਅ 2.2 : ਵਚਨ।
4. ਖਰੜਾ ਜੁੱਟ ਅ 2.1, ਅ 2.2 : ਤੁਰਨ।

ਜਾਵਣਾ[1]। ਤੇ ਬਹੁੜੋ ਲਹੌਰ ਦਾ ਠਾਣਾ ਤਕੜਾ ਕਰਣਾ। ਤੇ ਬਹੜੋ ਕਾਬਲ ਦਾ ਠਾਣਾ ਤਕੜਾ ਕਰਣਾ। ਜੋ ਮੁਦਈ ਤੁਸਾਡੇ ਜਬਰ ਹੈਨ। ਇਕਸ ਇਕਸ ਥੀ ਜਿਤੇ ਨਹੀ ਜਾਂਦੇ। ਤੈਸੇ ਅਗਿਆਨੁ ਜੈਸਾ ਵੈਰੀ ਹੈ। ਜੇ ਮਨੋਨਾਸ ਤੇ ਵਾਸਨਾ ਖੈ ਤੇ ਤਤੁ ਗਿਆਨੁ ਤਿੰਨੇ ਅਭਿਆਸ ਹੋਵਨਿ ਤਉ ਅਗਿਆਨ ਨਸਟੁ ਹੁੰਦਾ ਹੈ। ਸਾਸ ਸਾਸ ਵਾਹਗੁਰੂ ਜਪਣਾ ਤੇ ਸਬਦ ਦਾ ਅਭਿਆਸੁ ਕਰਨਾ। ਤੇ ਜਗਤ ਨੂ ਝੂਠਾ ਜਾਣਨਾ][2]।

## ਪਉੜੀ ਅਠਾਈਸਵੀ

ਸੀਗਾਰੂ ਜੈਤਾ ਭਲਾ ਸੂਰਬੀਰ ਮਨ ਪਰਉਪਕਾਰਾ।
ਜੈਤਾ ਨੰਦਾ ਜਾਣੀਐ ਪੁਰਖ ਪਿਰਾਗਾ ਸਬਦੁ ਅਧਾਰਾਂ।
ਤਿਲਕੁ ਤਿਲੋਕਾ ਪਾਠਕਾ ਸਾਧ ਸੰਗਤਿ ਸੇਵਾ ਹਿਤਕਾਰਾ।
ਤੋਤਾ ਮਹਿਤਾ ਮਹਾਪੁਰਖੁ ਗੁਰਮੁਖ ਸੁਖ ਫਲ ਸਬਦੁ ਪਿਆਰਾ।
ਜੜੀਆ ਸਾਈਂਦਾਸ ਹੈ ਸਭ ਕੁਲ ਹੀਰੇ ਲਾਲ ਅਪਾਰਾ।
ਮਲਕੁ ਪੈੜਾ ਹੈ ਕੋਹਲੀ ਦਰਗਹੁ ਭੰਡਾਰੀ ਅਤਿ ਭਾਰਾ।
ਮੀਆਂ ਜਮਾਲੁ ਨਿਹਾਲੁ ਹੈ ਭਗਤਿ ਕਮਾਵੇ ਪਰਉਪਕਾਰਾ।
ਪੂਰਾ ਗੁਰੂ ਪੂਰਾ ਵਰਤਾਰਾ।੧੨੨।

### ਸਾਖੀ ਹੋਰੁ ਚਲੀ

ਭਾਈ ਸੀਗਾਰੂ ਤੇ ਭਾਈ ਜੈਤਾ ਹੈਸਨ ਵਡੇ ਸੂਰਬੀਰ ਤੇ ਪਰਉਪਕਾਰੀ। ਸਾਹਿਬ ਛਿਵੀਂ ਪਤਿਸਾਹੀ ਦੇ ਪਾਸ ਸਾਹਿਬ ਸੌਂਪੇ। ਬਚਨੁ ਹੋਇਆ ਅਸਾਂ ਜੋ ਸਸਤ੍ਰ ਪਕੜਨੇ ਹੈਨ ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹੈਨ। ਸਮਾ ਕਲਿਜੁਗ ਦਾ ਵਰਤਣਾ ਹੈ। ਸਸਤ੍ਰਾਂ ਦੀ ਵਿਦਿਆ ਕਰ ਮੀਰ ਦੀ ਮੀਰੀ ਖਿਚ ਲੈਣੀ ਹੈ ਤੇ ਸਬਦ ਦੀ ਪ੍ਰੀਤ ਸਮਝ ਕਰਿ ਪੀਰ ਦੀ ਪੀਰੀ ਲੈ ਲੈਣੀ ਹੈ। ਤੁਸੀ ਛਿਵੀਂ ਪਾਤਿਸਾਹੀ ਦੇ ਹਜੂਰ ਰਹਿਣਾ। [3]ਇਕ ਰਾਜਿਆਂ ਦਾ ਲੂਣ ਕੋਈ ਖਾਂਦਾ ਹੈ[3] ਓਨਾ ਨੂ ਅਪਣਾ ਸਰੀਰੁ ਸੌਂਪਦਾ ਹੈ। ਤੇ ਤੁਸਾਨੂ ਸਾਥ ਹੀ ਮੁਕਤਿ ਸਾਥ ਹੀ ਜੁਗਤਿ। ਜੀਵਣ ਮੁਕਤਿ ਨੂ ਪ੍ਰਾਪਤਿ ਹੋਵੋਗੇ। ਤਾਂ ਓਨਾ ਨੇ ਕਹਿਆ ਅਸਾਨੂ ਜੋਗੀ ਪਾਰਾ ਦਿਤਾ ਹੈ। ਜੇ ਇਕੁ ਰਤੀ ਮਣੁ ਤਾਂਬੇ ਵਿਚ ਪਾਈਏ ਤਾਂ ਮਣ ਸੋਇਨਾ ਹੋਇ ਜਾਂਦਾ ਹੈ। ਜੇ ਇਕ ਚਾਵਲੁ ਭਰਿ ਕੋਈ ਮਨੁਖ ਖਾਵੈ ਤੌ ਸਵਾ ਮਣ ਦੀ ਓਸ ਨੂ ਖੁਧਿਆ ਹੋਵੈ[4]। ਅਰੁ ਹਸਤੀ ਕਾ ਬਲੁ ਉਸ ਕੇ ਪਾਸ ਹੋਵੈ[5]। ਤਾਂ ਬਚਨੁ ਹੋਇਆ ਗੁਰੂ ਹਰਿਗੋਬਿੰਦ ਜੀ ਕੇ ਪਾਸ

1. ਖਰੜਾ ਜੁੱਟ ਅ 1.1, ਅ 1.2 : ਜਾਣਾ।
2. ੳ 2.1 ਅਤੇ ੳ 2.2 ਵਾਲੇ ਖਰੜਿਆਂ ਵਿਚ ਇਸ ਤੋਂ ਅੱਗੇ ਵਾਧੂ ਪਾਠ ਹੈ : 'ਤੁਸਾਡਾ ਕਲਿਆਣ ਹੋਵੇਗਾ ਤਾ ਓਨਾ ਦਾ ਉਧਾਰ ਹੋਇਆ'। ਕਿਸੇ ਹੋਰ ਖਰੜੇ ਵਿਚ ਪ੍ਰਾਪਤ ਨਾ ਹੋਣ ਕਾਰਨ ਇਹ ਪਾਠ-ਭੇਦ ਛੱਡ ਦਿੱਤਾ।
3. ਖਰੜਾ ਜੁੱਟ ਅ 2.1, ਅ 2.2, ਅ 2.3 : ਇਕ ਕੋਈ ਰਾਜਿਆਂ ਦਾ ਲੂਣ ਖਾਂਦਾ ਹੈ।
4. ਖਰੜਾ ਜੁੱਟ ਅ 1.1; ਬਸਡੇ 23 : ਹੋਂਦੀ ਹੈ।
5. ਖਰੜਾ ਜੁੱਟ ਅ 1.1; ਬਸਡੇ 23 : ਹੁੰਦਾ ਹੈ।

ਤੁਸੀ ਲੇ ਜਾਵੋ। ਜਬ ਸਾਹਿਬ ਛੇਵੀ ਪਾਤਿਸਾਹੀ ਕੇ ਹਜੂਰ ਲੈ ਗਏ ਤਾ ਬਚਨੁ ਹੋਇਆ ਜਿਨਾਂ ਨੇ ਮਨ ਰੂਪੀ ਪਾਰਾ ਮਾਰਿਆ ਹੈ ਓਨਾ ਕੋ ਔਰ ਪਾਰੇ ਸਾਥ ਕਿਆ ਪਰੋਜਨ ਹੈ। ਮਾਰਿਆ ਪਾਰਾ ਤਾਂਬੇ ਨੂ ਸਵਰਨ ਕਰਦਾ ਹੈ। ਤੇ ਮਨੁ ਮਾਰਿਆ ਜੀ ਨੂ ਪਰਮੇਸਰੰ ਕਰਦਾ[1] ਹੈ। ਪਰੁ ਤੁਸਾਡੀ ਸਰਧਾ ਕਰਿ ਕੈ ਇਕੁ ਚਾਵਲੁ ਅਸੀਂ ਲੈਂਦੇ ਹਾਂ। ਤਾਂ ਸਾਹਿਬ ਇਕ ਚਾਵਲੁ ਵਿਚੋਂ ਪਾਨ ਉਤੇ ਪਾਇ ਕੇ ਭੋਜਨ ਕੀਤਾ। ਰਹਿੰਦਾ ਬਲੁ ਅੰਮ੍ਰਿਤਸਰ ਵਿਚ ਡਾਲ ਦਿਤਾ। ਤੇ ਓਨਾ ਤਾਈ ਆਪਣੀ ਪਾਸ ਰਖਿਆ।੧੨੩।

## ਸਾਖੀ ਹੋਰੁ ਚਲੀ

ਭਾਈ ਜੈਤਾ ਤੇ ਭਾਈ ਨੰਦਾ ਤੇ ਭਾਈ ਪਿਰਾਗਾ ਪੰਜਵੀ ਪਾਤਸਾਹੀ ਦੇ ਹਜੂਰ ਆਏ। ਤੇ ਅਰਦਾਸ ਕੀਤੀ। ਜੀ ਅਸਾਨੂ ਕੋਈ ਐਸਾ ਉਪਦੇਸ ਦੇਈਐ[2] ਜੋ ਅਸਾਨੂ ਫੇਰ ਕਰਤਤੁ ਕਰਨਾ ਕੁਝ ਨਾ ਕਹੇ।

ਤਾਂ ਬਚਨੁ ਹੋਇਆ ਇੰਦ੍ਰੀਆਂ ਨੂ ਸੰਕੋਚ ਕੇ ਤੁਸਾਂ ਸਵਾਸ ਸਵਾਸ ਵਾਹਗੁਰੂ ਕਾ ਭਜਨੁ ਕਰਨਾ। ਤੇ ਜਿਸ ਸਮੇ ਬ੍ਰਿਤ ਬਾਹਰ ਆਵੈ ਤਿਸ ਸਮੇ ਸਬਦ ਦਾ ਪਰਚਾ ਵੀਚਾਰ ਕਰਨਾ। ਤਾਂ ਓਹੁ ਏਸੇ ਪਰਕਾਰ ਲਗੇ ਵਰਤਣ। ਤਾਂ ਬ੍ਰਹਮਣਾ ਨੇ ਓਨਾ ਨੂ ਕਹਿਆ ਤੁਸਾਂ ਨਿਤ ਨਮਿਤ ਕਰਮ ਛਡ ਦਿਤੇ ਹੈਨ। ਤੁਸੀਂ ਭ੍ਰਿਸਟ ਹੋਏ ਹੋ। ਤਾਂ ਓਨਾ ਸਿਖਾਂ ਨੇ ਕਹਿਆ ਜੋ ਅਸਾਨੂ ਪੰਡਤਾਂ ਨੇ ਕਹਿਆ ਹੈ ਜੋ ਜਿਸ ਘਰਿ ਸੂਤਕ ਕੈ ਮਿਰਤਕੁ ਹੁੰਦਾ ਹੈ ਓਸ ਦੇ ਕਰਮ ਲੇਖੈ ਨਹੀ ਪਉਂਦੇ। ਸੋ ਜਿਸ ਦਿਨ ਦੇ ਅਸੀਂ ਸਤਿਗੁਰਾਂ ਨੂ ਮਿਲੇ ਹਾਂ ਅਗਿਆਨ ਜੇਹਾ ਪਿਤਾ ਅਸਾਡਾ ਮ੍ਰਿਤ ਹੋਇਆ ਹੈ ਤੇ ਗਿਆਨ ਸਾਰਖਾ ਪੁਤ੍ਰ ਅਸਾਡੇ ਘਰ ਜਨਮਿਆ ਹੈ ਅਸੀ ਕਰਮ ਇਸ ਵਾਸਤੇ ਨਹੀ ਕਰਦੇ। ਓਨਾ ਕਹਿਆ ਸੂਤਕ ਤਾਂ ਥੋੜੇ ਦਿਨ ਹੁੰਦਾ ਹੈ। ਤਾਂ ਫੇਰ ਓਨਾ ਕਹਿਆ ਜੋ ਸਤਿਗੁਰਾਂ ਆਗਿਆ ਕੀਤੀ ਹੈ। ਜੋ ਸਵਾਸ ਨਾਭ ਥੀ ਉਪਜਤਾ ਹੈ ਸੋ ਜਨਮਤਾ ਹੈ। ਜੋ ਸਵਾਸ ਨਾਸਕਾ ਦੁਆਰਾ ਦੂਰ ਹੋ ਜਾਤਾ ਹੈ ਸੋ ਮਰਤਾ ਹੈ। ਤੁਸਾਂ ਸਵਾਸ ਸਵਾਸ ਨਾਮ ਦਾ ਅਧਾਰੁ ਰਖਣਾ। ਅਸਾਂ ਨੂ ਕਰਮਾਂ ਦਾ ਸਮਾ ਕੋਈ ਨਹੀ ਹਥ ਆਂਵਦਾ। ਤਾਂ ਤੇ ਬ੍ਰਹਮਣ ਮਸਟ ਹੋ ਰਹੇ।੧੨੪।

## ਸਾਖੀ ਹੋਰੁ ਚਲੀ

ਭਾਈ ਤਿਲੋਕਾ ਪਾਠਕਾ ਤੇ ਭਾਈ ਤੋਤਾ ਮਹਤਾ ਗੁਰੂ ਅਰਜਨ ਜੀ ਦੇ ਹਜੂਰ ਆਏ। ਤੁਸਾਂ ਬਚਨੁ ਕੀਤਾ ਹੈ ਜੋ ਰਾਮ ਨਾਮ ਦਾ ਜਾਪੁ ਕਰਨਾ। ਤੁਸੀ ਨਰਕ ਨ ਜਾਵੋਗੇ। ਤੇ ਬ੍ਰਹਮਣਿ ਲੋਕ ਕਹਿੰਦੇ ਹੈਨ ਅਸੀਂ ਸਭੇ ਜਾਪ ਕਰਦੇ ਹਾਂ। ਤਾਂ ਸਾਰਾ ਸੰਸਾਰੁ ਨਰਕ ਨ ਜਾਵੈਗਾ। ਤਾਂ ਨਰਕਾਂ ਸੁਰਗਾਂ ਕਿਉ ਕੀਤੀਆਂ ਹੈਨ।

ਬਚਨੁ ਹੋਇਆ ਜਪਦੇ ਤਾਂ ਸਭੇ ਹੈਨ। ਪਰੁ ਗੁਰਾਂ ਦੇ ਮਿਲੇ ਬਿਨਾਂ ਮਨੁ ਇਕਾਗਰ ਭੀ ਨਹੀ ਹੁੰਦਾ। ਤੇ ਪਰਤੀਤ ਭੀ ਨਹੀ ਹੁੰਦੀ। ਤੇ ਮਨ ਇਕਾਗਰ ਤੇ ਪਰਤੀਤ ਬਿਨਾਂ ਕਲਿਆਣੁ ਨਹੀ। ਤਾਂ ਓਨਾ ਨੂ ਤੁਸਾ ਕਹਿਣਾ ਜੋ ਬਾਬੇ ਜੀ ਨੂ ਤੇ ਮਰਦਾਨੇ ਨੂ

---

1. ਖਰੜਾ ਜ਼ੁੱਟ ਅ 2.1, ਅ 2.2, ਅ 2.3 : ਕਰ ਦੇਂਦਾ।
2. ਖਰੜਾ ਜ਼ੁੱਟ ਅ 2.1, ਅ 2.2, ਅ 2.3 : ਦੇਈਏ।

ਕੋਡਾ ਰਾਖਸੁ ਲੈ ਗਇਆ ਹੈਸੀ। ਤੇ ਮਰਦਾਨੇ ਨੂ ਤੇਲ ਦੇ ਤ੍ਰਪਤ ਕੜਾਹੇ ਵਿਚ ਪਾਵਨ ਲਗਾ। ਤਾਂ ਮਰਦਾਨੇ ਕਹਿਆ ਬਾਬਾ ਜੀ ਏਸੇ ਵਾਸਤੇ ਮੈਨੂ ਨਾਲ ਰਖਿਆ ਸੀ। ਜੋ ਕੜਾਹੇ ਵਿਚ ਤਲਵਾਂਇਦਾ ਹੈਂ। ਤਾਂ ਬਚਨੁ ਹੋਇਆ ਮਰਦਾਨਿਆਂ ਤੂ ਕੜਾਹੇ ਵਿਚ ਹਥੁ ਡਾਲ ਵਾਹਗੁਰੂ ਆਖ ਕੇ। ਜਬ ਵਾਹਗੁਰੂ ਕਹਿ ਕੇ ਮਰਦਾਨੇ ਹਥੁ ਪਾਇਆ ਤਾਂ ਤੇਲ ਠੰਡਾ ਹੋ ਗਇਆ। ਰਾਖਸੁ ਚਰਨੀ ਆਨ ਲਗਾ। ਤਾਂ ਤਪਤ ਕੜਾਹੇ ਵਿਚ ਰਾਮ ਨਾਮ ਕਹਿ ਕੇ ਤੁਸੀਂ ਭੀ ਤੇ ਅਸੀਂ ਭੀ ਹਥੁ ਪਾਈਐ। ਤਾਂ ਓਹ ਸੰਕਾਮਾਨ ਹੋਏ

[1]ਤਪਤ ਕੜਾਹਾ ਬੁਝ ਗਇਆ ਗੁਰ ਸੀਤਲ ਨਾਮੁ ਦੀਆ[1]।

ਬਚਨੁ ਹੋਇਆ ਜਗਤ ਵਿਚ ਤ੍ਰਿਸਨਾ ਦਾ ਕੜਾਹਾ ਤਪਤ ਹੈ। ਗੁਰਮੁਖਾਂ ਨੂ ਮਿਲ ਕੇ ਤੇ ਨਾਮੁ ਜਪ ਕੇ ਸਭ ਤ੍ਰਿਸਨ ਨਿਵਰਤ ਹੁੰਦੀ ਹੈ।੧੨੫।

## ਸਾਖੀ ਹੋਰੁ ਚਲੀ

ਭਾਈ ਸਾਂਈ ਦਾਸੁ ਜੜੀਆ ਸਭ ਕੁਲ ਕਟੰਬ ਸਮੇਤ ਸਿਖਾਂ ਦੀ ਸੇਵਾ ਕਰਦਾ ਸੀ। ਗੁਰੂ ਅਰਜਨ ਜੀ ਦੇ ਹਜੂਰ ਅਰਦਾਸ ਕੀਤੀ। ਜੋ ਸਬਦ ਸੁਣਨੇ ਦੇ ਸਮੇ ਮੇਰਾ ਮਨੁ ਠਹਿਰਦਾ ਨਹੀ। ਤੇ ਤੁਸਾਡਾ ਬਚਨੁ ਹੈ ਜੋ ਏਕਾਗਰ ਮਨ ਕਰਿ ਕੈ ਸਬਦੁ ਸੁਣਨਾ ਪੜਨਾ। ਤਾਂ ਬਚਨੁ ਹੋਇਆ ਅਗੇ ਤਾਂ ਤੂ ਮਨ ਦਾ ਸਾਖੀ ਨਹੀ ਸੇ। ਜੋ ਮਨੁ ਚਲਦਾ ਹੈ ਕੇ ਨਹੀ ਚਲਦਾ। ਤੇ ਹੁਣ ਸਾਧ ਸੰਗਤਿ ਵਿਚ ਆਵਨ ਕਰਿ ਕੈ ਤੈਨੂ ਸੋਝੀ ਪਈ ਹੈ। ਜਿਧਰ ਤੇਰਾ ਮਨੁ ਚਲੈ ਤਾਂ ਓਸ ਦਾ ਫਲੁ ਅਨਿਤ ਦਿਖਾਇ ਕੈ ਤੇ ਫੇਰ ਕੇ ਮਨੁ ਨੂ ਸਬਦੁ ਵਿਚ ਜੋੜੇ[2]। ਜਿਵੈਂ ਅੜੀਅਲੁ ਘੋੜਾ ਆਪਣੀ ਮਰਜੀ ਤੇ ਦੌੜਦਾ[3] ਹੈ। ਤਾਂ ਕਾਰ ਸਵਾਰ ਓਸ ਨੂ ਅਗਾ ਵਿਖਾਇ ਕੇ ਤੇ ਮੋੜ [4]ਲਿਆਂਵਦੇ ਹੈਨ[4]। ਤਾਂ ਵਾਗਾਂ ਤੇ ਮੋੜਦਿਆਂ ਮੋੜਦਿਆਂ ਸੁਧ ਹੋ ਜਾਂਦਾ ਹੈ। ਤਾਂ ਤੇ ਤੁਸਾਂ ਮਨੁ ਆਪਣਾ ਫੇਰ ਫੇਰ ਕੈ ਵਿਚ ਸਬਦ ਕੇ ਜੋੜਨਾ। ਸੁਧ ਹੋ ਜਾਵੈਗਾ।੧੨੬।

## ਸਾਖੀ ਹੋਰੁ ਚਲੀ

ਭਾਈ ਪੈੜਾ ਕੋਹਲੀ ਗੁਰੂ ਅਰਜਨ ਜੀ ਦੇ ਹਜੂਰ ਹੁੰਦਾ ਸੀ ਤੇ ਵਚਨਾਂ ਦਾ ਆਗਿਆਕਾਰੀ ਸੀ। ਤੇ ਇਕ ਪੰਡਿਤੁ ਕਾਸੀ ਥੀਂ ਅਣਵਾਇਆ ਸੀ। ਤੇ ਕਥਾ ਵੇਦਾਂਤ ਦੀ ਤੇ ਉਪਾਸਨਾ ਦੀ ਸੁਣਾਇੰਦਾ ਸੀ। ਤਾਂ ਸਾਹਿਬ ਨੇ ਹੋਰੁ ਵੇਦਾਂਤ ਦਾ ਗਿਰੰਥ ਪੁਛਿਆ। ਤਾਂ ਓਸ ਆਖਿਆ ਮੈ ਕਾਸੀ ਥੀਂ ਅਪਣਾ ਪੁਤ੍ਰ ਭੇਜ ਕੇ ਅਣਵਾਇ ਲੈਂਦਾ ਹਾਂ। ਤੇ ਪੰਡਤੁ ਆਪ ਨੂ ਅਨਿਨ ਭਗਤੁ ਕਹਾਂਵਦਾ ਸੀ। ਇਕ ਦਿਨ ਸਾਹਿਬ ਬਚਨੁ ਕੀਤਾ। ਪੰਡਤ ਜੈਸੇ ਇਹ ਸਿਖ ਅਨਿਨ ਭਗਤ ਹੈਨ ਤੈਸੇ ਹੋਰ ਥੋੜੇ ਹੈਨ। ਤਾਂ ਪੰਡਤ ਸਾਇਤ ਭਲੀ ਗਿਣ ਕੇ ਲਗਨ ਸਗਨ ਮਨਾਇ ਕੇ ਤੇ ਗਣੇਸ ਨੂ ਪੂਜ

---

1. *ਸ਼ੁੱਧ ਪਾਠ ਹੈ:* ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧॥ਰਹਾਉ॥
*(ਮਾਰੂ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1002)*
2. ਖਰੜਾ ਜੁੱਟ ਅ 3.1, ਅ 3.2: ਆਨ/ਆਣ ਜੋੜਨਾ।
3. ਖਰੜਾ ਜੁੱਟ ਅ 1.1, ਅ 1.2, ਅ 1.3: ਚਲਦਾ: ਬਸਡੇ 23: ਦਉੜਤਾ।
4. ਖਰੜਾ ਜੁੱਟ ਅ 2.1, ਅ 2.2, ਅ 3.1: ਲਿਆਵਦਾ ਹੈ।

ਕੇ ਤੇ ਸਾਹਿਬ ਥੀਂ ਖਰਚ ਵਾਸਤੇ ਪੰਜ ਸੈ ਰੁਪਯਾ ਦਿਵਾਇਆ ਤੇ ਕਾਸੀ ਨੂ ਤੋਰਿਆ। ਅਗੇ ਥੀਂ ਸਨਮੁਖ ਗਧਾ ਆਇਆ। ਤਾਂ ਏਹੁ ਫੇਰ ਮੁੜ ਆਇਆ।

ਤਾਂ ਸਾਹਿਬ ਬਚਨੁ ਕੀਤਾ। ਤੁਸੀ ਅਨਿਨ ਭਗਤ ਕਹਾਂਵਦੇ ਹੋ ਤੇ ਗਧੇ ਦੇ ਸਗਨ ਥੀ ਮੁੜਿ ਆਏ ਹੋ। ਹੁਣ ਸਿਖਾਂ ਦੀ ਅਨਿਨ ਭਗਤਿ ਦੇਖੋ।

ਬਚਨੁ ਹੋਇਆ ਭਾਈ ਸਿਖੋ ਪਹਿਲੀ ਪਾਤਿਸਾਹੀ ਗੁਰੂ ਨਾਨਕ ਜੀ ਰਾਜੇ ਸਿਵਨਾਭ ਦੀ ਨਗਰੀ ਪ੍ਰਾਣ ਸੰਗਲੀ[1] ਦਾ ਗਰੰਥ ਛੋਡਿ ਆਏ ਹੈਨ। ਕੋਈ ਓਥੋਂ ਲੈ ਆਵੈ[2]। ਤਾਂ ਭਾਈ ਪੈੜਾ ਉਠ ਖੜਾ ਹੋਇਆ। ਤਾਂ ਸਾਹਿਬ [3]ਰਾਹ ਮੁਕਾਮ ਦੀ ਹਕੀਕਤ[3] ਲਿਖ[4] ਦਿਤੀ। ਤੇ ਪੰਜ ਪੈਸੇ ਕੋਈ ਸਿਖ ਲਿਆਇਆ ਸੀ ਅਰਦਾਸ ਸੋ ਓਸ ਨੂ ਖਰਚੁ ਦਿਤੇ। ਤੇ ਓਸੇ ਰਾਹ ਉਠ ਤੁਰਿਆ। ਤਾਂ ਸਾਹਿਬ ਕਹਿਆ ਏ ਪੰਡਤ ਐਸੇ ਅਨਿਨ ਭਗਤ ਹੁੰਦੇ ਹੈਨ। ਜੋ ਥਿਤ ਵਾਰ ਗ੍ਰਿਹ ਨਿਛਤ੍ਰ ਨਹੀ ਪੁਛਦੇ। ਅਰਦਾਸ ਕਰਿ ਕੈ ਤੁਰਦੇ ਹੈਨ। ਤਾਂ ਓਥੈ ਪ੍ਰਾਣ ਸੰਗਲੀ ਦੀ ਪੋਥੀ ਲੈਣ ਨੂ ਗਇਆ। ਸੰਗਲਾਦੀਪ ਜਾਇ ਕੈ ਪ੍ਰਾਣ ਸੰਗਲੀ ਦੇ ਸਾਥ ਹੀ [5]ਭੇਟ ਬਹੁਤੇ ਪਦਾਰਥ[5] ਲਿਆਇਆ। ਗੁਰੂ ਕੀ ਚਰਨੀ ਆਇ ਲਗਾ। ਬਚਨੁ ਹੋਇਆ ਭਾਈ ਪੈੜਾ ਤੂ ਮੋਖ ਹੋਇਆ ਹੈਂ। ਤੈਨੂ ਅਨਿਨ ਭਗਤਿ ਪ੍ਰਾਪਤਿ ਹੋਈ ਹੈ। ਜਿਸ ਵੇਲੇ ਪ੍ਰਾਣ ਸੰਗਲੀ ਵਾਚੀ ਤਾਂ ਜੋਗੁ ਦੀ ਕਲਾ ਲਿਖੀ ਸੀ। ਬਚਨੁ ਹੋਇਆ ਕਲਜੁਗ ਵਿਚ ਜੋਗ ਕਿਸ ਸਾਧਣਾ ਹੈ। ਤਾਂ ਪੋਥੀ ਪਾੜ ਕੇ ਨਦੀ ਵਿਚ ਪ੍ਰਵਾਹ ਕਰਿ ਦਿਤੀ। ਤੇ ਅਨਿਨ ਭਗਤਿ ਦੀ ਬਾਣੀ ਗਰੰਥ ਜੀ ਵਿਚ ਲਿਖੀ। ਜੋ ਚਿਤੁ ਲਾਇ ਕੈ ਸੁਣੈਗਾ ਓਸ ਦਾ ਉਧਾਰੁ ਹੋਵੈਗਾ। ਭਾਈ ਪੈੜਾ ਮੋਖ ਹੋਇਆ।੧੨੭।

## ਸਾਖੀ ਹੋਰੁ ਚਲੀ

ਭਾਈ ਦਰਗਹ ਭੰਡਾਰੀ ਹਰਿਗੋਬਿੰਦ ਜੀ ਦੀ ਸਰਨਿ ਆਇਆ। ਅਰਦਾਸ ਕੀਤੀ ਗਰੀਬ ਨਿਵਾਜ ਕਈ ਸਿਖ ਸਬਦ ਦੀ ਚਰਚਾ ਕਰਦੇ ਆਪ ਵਿਚ ਬੋਲ ਉਠਦੇ ਹੈਨ। ਤਾਂ ਬਚਨੁ ਹੋਇਆ ਚਾਰ ਪ੍ਰਕਾਰ ਦੀ ਚਰਚਾ ਹੈ। ਤੇ ਗੁਰੂ ਕੇ ਸਿਖਾਂ ਨੂ ਚਾਹੀਂਦਾ ਹੈ ਜੋ ਦੁਇ ਪ੍ਰਕਾਰ ਦੀ ਚਰਚਾ ਕਰਨ ਤੇ ਦੁਇ ਪ੍ਰਕਾਰ ਦੀ ਚਰਚਾ ਤਿਆਗਨ। ਤਾਂ ਭਾਈ ਦਰਗਹ ਪੁਛਿਆ ਜੀ ਕੌਨ ਕੌਨ ਚਰਚਾ ਹੈ। ਬਚਨੁ ਹੋਇਆ ਇਕ ਵਾਦੁ ਚਰਚਾ ਹੈ। ਜੋ ਆਪ ਨੂ ਨਹੀ ਸਮਝੀਂਦਾ ਤੇ ਨਿੰਮ੍ਰਤਾ ਕਰਿ ਕੈ ਆਪ ਥੀਂ ਵਸੇਖ ਬੁਧ ਵਾਲੇ ਥੀਂ ਪੁਛ ਕੇ ਰਿਦੇ ਵਿਚ ਧਾਰ ਲੈਣੀ। ਤੇ ਦੂਜੀ ਹੇਤੁ ਚਰਚਾ ਹੈ। ਜੋ ਆਪਣੀ

1. 'ਪ੍ਰਾਣ ਸੰਗਲੀ' ਦੀ ਹਕੀਕਤ ਤੇ ਇਸ ਨਾਲ ਜੁੜੇ ਮੁੱਦਿਆਂ ਬਾਰੇ ਜਾਣਕਾਰੀ ਲਈ ਵੇਖੋ, ਧਿਆਉ ਅੱਠਵਾਂ।
2. ਖਰੜਾ ਜੁੱਟ ਅ 1.1, 1.2, ਅ 1.3 : ਆਵੇ।
3. 'ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭ ਕੀ' ਅਠਾਰ੍ਹਵੀ ਸਦੀ ਦੇ ਪਹਿਲੇ ਦਹਾਕੇ ਵਿਚ ਹੋਂਦ ਵਿਚ ਆਈ ਸੌ ਸਵਾ ਸੌ ਸਾਲ ਪਿੱਛੋਂ ਇਸ ਨੂੰ ਗੁਰੂ ਅਰਜਨ ਸਾਹਿਬ ਦੇ ਸਮੇਂ ਨਾਲ ਸੰਬੰਧਤ ਕਰਨਾ ਇਤਿਹਾਸਕ ਤੌਰ 'ਤੇ ਗ਼ਲਤ ਹੈ। ਵਿਸਥਾਰ-ਪੂਰਵਕ ਚਰਚਾ ਲਈ ਵੇਖੋ, ਧਿਆਉ ਸੱਤਵਾਂ।
4. ਬਸਡੇ 23 : ਵਾਧੂ ਪਾਠ, ਸੁਣਾਈ ਲਿਖ।
5. ਬਸਡੇ 23 : ਬਹੁਤੇ ਪਦਾਰਥ ਭੇਟ।

ਬੁਧ ਵਿਚ ਹੋਵੈ ਸੋ ਕਹਿ ਸੁਣਾਵਣਾ। ਤੇ ਦੂਜੇ ਦੀ ਬੁਧ ਵਿਚ ਹੋਵੈ ਤਾਂ ਪ੍ਰੀਤ ਕਰ ਸੁਣ ਲੇਵਣਾ। ਵੀਚਾਰ ਕੇ ਜੋ ਵਸੇਖ ਹੋਵੈ ਸੋ ਰਿਦੇ ਵਿਚ ਧਾਰਣਾ। ਜੈਸੇ ਏਕ ਦੀਪਕ ਦੇ ਸਨਮੁਖ ਦੂਸਰਾ ਦੀਪਕੁ ਜਗਾਈਦਾ ਹੈ। ਤਾਂ ਦੋਨੋ ਕਾ ਅੰਧਕਾਰੁ ਨਸਟ ਹੋਇ ਜਾਂਦਾ ਹੈ। ਤੇ ਇਕ ਦੀਪਕ ਹੁੰਦਾ ਹੈ ਤਾਂ ਚਾਂਦਨਾ ਕਰਦਾ ਹੈ। ਪਰ ਆਪਣੇ ਪਿਛੇ ਅੰਧੇਰਾ ਹੀ ਰਹਿੰਦਾ ਹੈ। ਤੈਸੇ ਜੋ ਆਪ ਹੀ ਚਰਚਾ ਕਰਦਾ ਹੈ। ਤੇ ਹੋਰਸ ਦੀ ਨਹੀ ਸੁਣਦਾ ਤਿਸ ਨੂ ਗਰਬੁ ਹੋਤਾ ਹੈ। ਤੇ ਇਕ ਜਲਪੁ ਚਰਚਾ ਹੈ। ਜੋ ਆਪਣੇ ਪਖ ਦੀ ਨਾਨਾ ਪ੍ਰਕਾਰਾਂ ਦੇ ਵਚਨਾਂ ਕਰ ਪਾਲਨਾ ਕਰਨੀ। ਤੇ ਹੋਰਸੁ ਪਖ ਨੂ ਪ੍ਰਮਾਣਾ ਤੇ ਦ੍ਰਿਸਟਾਂਤ ਕਰਿ ਖੰਡਣਾ। ਏਹੁ ਭੀ [1]ਸਿਖ ਚਰਚਾ[1] ਤਿਆਗ ਦੇਂਦੇ[2] ਹੈਨ। ਜੋ ਮਨੁ ਨੀਵਾਂ ਨਹੀ ਹੁੰਦਾ। ਤੇ ਇਕ ਵਿਤੰਡੇ ਚਰਚਾ ਹੈ। ਜੋ ਆਪ ਨੂ ਕੋਈ ਸਮਝ ਨਹੀ ਤੇ ਹੋਰਸ ਦਾ ਵਚਨ ਮੰਨਣਾ ਨਹੀ। ਤੇ ਏਹੁ ਭੀ ਚਰਚਾ ਗੁਰੂ ਕੇ ਸਿਖ [3]ਤਿਆਗ ਕਰਦੇ[3] ਹੈਨ। ਜਿਸ ਕਰਿ ਮਨੁ ਨੀਵਾਂ ਹੋਵੈ ਸੋਈ ਚਰਚਾ ਕਰਦੇ ਹੈਨ। ਕਿਸੇ ਦਾ ਮਨ ਨਹੀ ਦੁਖਾਵਣਾ। ਹਰਿ ਕਿਸੈ ਦੀ ਪ੍ਰਸੰਨਤਾ ਕਰਣੀ।੧੨੮।

## ਸਾਖੀ ਹੋਰੁ ਚਲੀ

ਮੀਆਂ ਜਮਾਲੁ ਗੁਰੂ ਹਰਿਗੋਬਿੰਦ ਜੀ ਦੀ ਸਰਨਿ ਆਇਆ। ਤੇ ਪ੍ਰਸਾਦ ਆਇ ਕੈ ਲੀਤਾ ਮਥਾ ਟੇਕਿਆ। ਤੇ ਕਹਿਆ ਜੋ ਜੀ ਮੈਨੂ ਭੀ ਸਿਖ ਕਰੀਏ।

ਤਾਂ ਬਚਨੁ ਹੋਇਆ ਜੋ ਗੁਰੂ ਕੀ ਬਾਣੀ ਸਿਦਕ ਨਾਲ ਪੜ। ਏਹ ਸਰੀਰ ਜਿਤਣੇ ਹੈਨ ਸਭ ਪੰਜ ਤਤਾਂ ਦੇ ਹੈਨ। ਤੇ ਸਭਨਾ ਵਿਚ ਚੇਤੰਨੁ ਇਕੋ ਹੈ। ਜੋ ਕੋਈ ਚੇਤੰਨ ਨੂ ਪਛਾਣਦੇ ਹੈਨ। ਸੋਈ ਗੁਰੂ ਕੇ ਸਿਖ ਹੈਨ। ਤਾਂ ਓਸ ਨੇ ਅਰਦਾਸ ਕੀਤੀ ਜੋ ਇਕੋ ਚੇਤੰਨ ਵਿਆਪਿਆ ਹੋਇਆ ਹੈ ਤਾਂ ਇਕਸ ਕੇ ਪ੍ਰਸਾਦ ਖਾਵਣ ਕਰਿ ਕੇ ਸਭ ਕੋਈ ਰਜੁ ਕਿਉਂ ਨਹੀ ਜਾਂਦਾ। ਤੇ ਇਕਸ ਦੇ ਗਿਆਨ ਪ੍ਰਾਪਤਿ ਕਰਿ ਸਭਣਾ ਦਾ ਅਗਿਆਨੁ ਕਿਉ ਨਹੀ ਮਿਟ ਜਾਂਦਾ।

ਤਾਂ ਬਚਨੁ ਹੋਇਆ ਜੈਸੇ ਘਟਿ ਮਟਿ ਮੈ ਅਕਾਸੁ ਏਕੁ ਹੀ ਹੋਤਾ ਹੈ। ਜਿਸ ਘਟ ਮੈ ਪਦਾਰਥੁ ਪਾਈਤਾ ਹੈ ਤਿਸ ਹੀ ਤੇ ਨਿਕਲਤਾ ਹੈ। ਜਿਸ ਮਟ ਮੈ ਦੀਪਕੁ ਪ੍ਰਕਾਸਤਾ ਹੈ ਤਿਸ ਕਾ ਅੰਧੇਰੁ ਦੂਰ ਹੋਤਾ[4] ਹੈ। ਭੋਜਨੁ ਖਾਣਾ ਪ੍ਰਾਣਾ ਕਾ ਧਰਮੁ ਹੈ। ਅਰੁ ਗਿਆਨ ਕਾ ਸਮਝਣਾ ਮਨ ਕਾ ਧਰਮੁ ਹੈ। ਤੇ ਆਤਮਾ ਸਰਬ ਦਾ ਸਾਖੀ ਹੈ। ਸਜਾਤੀ ਵਿਜਾਤੀ ਸੁਗਤਿ ਤੀਨੋ ਭੇਦਾਂ ਤੇ ਨਿਆਰਾ ਹੈ। ਸਜਾਤੀ ਭੇਦ ਕਹੀਏ ਇਕ ਆਤਮਾ ਹੈ। ਤੇ ਦੂਜਾ ਚੇਤੰਨ ਹੋਰੁ ਹੈ। ਜੈਸੇ ਮਾਨੁਖ ਕੇ ਸਾਥ ਦੂਸਰਾ ਮਾਨੁਖ ਹੋਵੈ। ਸੋ ਤਾਂ ਦੂਜਾ ਹੋਇਆ। ਤੇ ਵਿਜਾਤੀ ਭੇਦੁ ਕਹੀਐ ਇਕ ਆਤਮਾ ਚੇਤੰਨ ਹੈ। ਅਰੁ ਦੂਜਾ ਜਗਤੁ ਜੜ ਹੈ। ਜੈਸੇ ਮਨੁਖ ਕੇ ਸਾਥ ਬਿਰਛ ਕਹੀਐ। ਸੋ ਤਾਂ ਜਗਤੁ ਭਰਮੁ ਕਰ ਭਾਸਤਾ ਹੈ। ਅਰੁ ਸੁਗਤਿ ਭੇਦ ਕਹੀਐ ਜੈਸੇ ਮਨੁਖ ਕੇ ਅੰਗ ਪ੍ਰਤਿ ਅੰਗ ਹੈਨ।

---

1. ਖਰੜਾ ਜੁੱਟ ਅ 1.1, ਅ 1.2, ਅ 1.3, ਅ 2.1, ਅ 2.2, ਅ 3.1 : ਚਰਚਾ ਸਿਖ।
2. ਖਰੜਾ ਜੁੱਟ ੳ 2.1, ੳ 2.2; ਅ 1.3, ਅ 2.1, ਅ 2.2, ਅ 3.1, ਅ 3.2 : ਤਿਆਗਦੇ।
3. ਖਰੜਾ ਜੁੱਟ ਅ 1.1, 2.1 : ਤਿਆਗਦੇ।
4. ਸਿਰੈਲਾ 7398 : ਹੋ ਜਾਂਦਾ।

ਸੋ ਤੋ ਆਤਮਾ ਨਿਰਾਕਾਰ ਹੈ। ਨਿਰਾਕਾਰ ਕੇ ਅੰਗ ਪ੍ਰਤਿ ਅੰਗ ਨਹੀ ਬਣਦੇ। ਤਾਂ ਤੇ ਆਤਮਾ ਐਸਾ ਕਹਿਆ ਹੈ

[1]ਸਭ ਕੈ ਮਧ ਸਭ ਹੂ ਤੇ ਨਿਆਰੋ
ਜਿਉ ਜਲ ਭੀਤਰ ਦੀਸਤ ਤਾਰੋ।[1]

ਸਰੀਰ ਮਟਿਕੇ ਕੀ ਨਿਆਈ ਹੈਨ। [2]ਤੇ ਅੰਤਹਕਰਣ ਜਲ ਦੀ ਨਿਆਈ ਹੈਨ[2]। ਤੇ ਆਤਮਾ ਚੰਦ੍ਰਮਾ ਦੀ ਨਿਆਈਂ ਵਿਚ ਭੀ ਭਾਸਤਾ ਹੈ ਤੇ ਨਿਆਰਾ ਹੈ। ਜਿਸ ਨੇ ਇਸ ਪ੍ਰਕਾਰ ਸਮਝਿਆ ਹੈ ਸੋਈ ਸਿਖੁ ਹੈ।੧੨੯।

## ਪਉੜੀ ਉਨਤੀਸਵੀ

ਆਨੰਤਾ ਕੁਕੋ ਭਲੇ ਸਭ ਵਧਾਵਣ ਹੈਨ ਸਿਰਦਾਰਾ।
[3]ਇਟਾ ਰੋੜਾ[3] ਜਾਣੀਐ ਨਿਵਲੁ ਨਿਹਾਲੂ ਸਬਦੁ ਵੀਚਾਰਾ।
ਤਖਤੂ ਧੀਰ ਗੰਭੀਰ ਹੈ ਦਰਗਹ ਤੁਲੀ ਜਪੈ ਨਿਰੰਕਾਰਾ।
ਮਨਸਾ ਧਾਰੂ ਅਥਾਹੁ ਹੈ ਤੀਰਥ ਉਪਲੁ ਸੇਵਕ ਸਾਰਾ।
ਕਿਸਨਾ ਝੰਝੀ ਆਖੀਐ ਪੰਮੂ ਪੁਰੀ ਗੁਰੂ ਕਾ ਪਿਆਰਾ।
ਧਿੰਗੜ ਮਦੂ ਜਾਣੀਐ ਵਡੇ ਸੁਜਾਣ ਤਿਖਾਣ ਅਪਾਰਾ।
ਬਨਵਾਲੀ ਤੇ ਪਰਸਰਾਮ ਬਾਲ ਵੈਦ ਹਉ ਤਿਨ ਬਲਿਹਾਰਾ।
ਸਤਿਗੁਰ ਪੁਰਖ ਸਵਾਰਣ ਹਾਰਾ।੧੨੯।

## ਸਾਖੀ ਹੋਰੁ ਚਲੀ

ਭਾਈ ਅਨੰਤਾ ਤੇ ਭਾਈ ਕੁਕੋ ਵਧਾਵਣ ਗੁਰੂ ਹਰਿਗੋਬਿੰਦੁ ਜੀ ਦੀ ਸਰਨਿ ਆਏ। ਤੇ ਅਰਦਾਸ ਕੀਤੀ ਜੋ ਗੁਰੂ ਨਾਨਕ ਜੀ ਕੜਾਹੁ ਪ੍ਰਸਾਦ ਭੇਟ ਆਪਣੀ ਠਹਿਰਾਈ ਹੈ। ਇਸ ਦਾ ਪਰੋਜਨੁ ਕਿਆ ਹੈ। ਹੋਰਨਾਂ ਮਿਠਿਆਈਆਂ ਦੀ ਨਿਆਈ ਕਿਉਂ ਨਹੀ ਕੀਤਾ।

ਬਚਨੁ ਹੋਇਆ ਜੈਸੇ ਕੜਾਹ ਦੇ ਵਿਚੋਂ ਕਾਈ ਵਸਤੁ ਸੁਟਣ ਵਾਲੀ ਨਹੀ। ਤੈਸੇ ਗੁਰੂ ਕੇ ਸਬਦ ਥੀਂ ਕਾਈ ਸੁਟਣ ਵਾਲੀ ਕਥਾ[4] ਨਹੀ। ਤੈਸੇ ਜੋ ਸਿਖ ਆਪਣੀ ਖਸਲਤ[5] ਕਿਰਤ ਖਰੀਆਂ ਕਰਨ ਜੁ ਕਾਈ ਗਲ ਸੁਟਣ ਵਾਲੀ ਨਾ ਹੋਵੈਗੀ। ਸੋ ਗੁਰੂ ਨੂ ਪ੍ਰਾਪਤਿ ਹੋਵਨਗੇ। ਐਸਾ ਮਹਾਰਾਜੁ ਦਾ ਨਾਮੁ ਹੈ। ਜਿਸ ਕਰਿ ਅਕਾਲ ਵਿਖੇ ਲੀਨ ਹੁੰਦਾ ਹੈ।੧੨੯।

---

1. *ਸ਼ੁੱਧ ਪਾਠ ਹੈ:* ਸਭ ਕੈ ਮਧਿ ਸਭ ਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ॥
*(ਸੂਹੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 785)*
2. ਖਰੜਾ ਜੁੱਟ ੳ 2.1, ੳ 2.2: ਪਾਠ ਲੋਪ ਹੈ।
3. 'ਇਟਾ, ਰੋੜਾ' ਬਾਰੇ ਟੀਕਾ ਵਿਚ ਕੋਈ ਤਬਸਰਾ ਕਿਸੇ ਖਰੜੇ ਵਿਚ ਨਹੀਂ ਮਿਲਦਾ, ਬੇਸ਼ੱਕ ਇਹ ਪਦ ਪ੍ਰਾਣੀ-ਸੂਚਕ ਹਨ। ਇਹ ਉਕਾਈ ਮੂਲ ਲੇਖਕ ਵੱਲੋਂ ਹੀ ਹੋਈ ਦਿਸਦੀ ਹੈ।
4. ਖਰੜਾ ਜੁੱਟ ਅ 2.2: ਵਸਤੂ।
5. ਸੈਸਲਾ 2949: ਪ੍ਰਕਿਰਤ।

## ਸਾਖੀ ਹੋਰੁ ਚਲੀ

ਭਾਈ ਨਿਵਲਾ ਤੇ ਭਾਈ ਨਿਹਾਲੂ ਗੁਰੂ ਹਰਿਗੋਬਿੰਦ ਜੀ ਦੀ ਸਰਨਿ ਆਏ। ਜੋ ਅਸਾਡਾ ਉਧਾਰੁ ਹੋਵੈ।

ਬਚਨੁ ਹੋਇਆ। ਜੈਸੇ ਕਾਸਟ ਮੈ ਅਗਨਿ ਹੋਤੀ ਹੈ। ਤੇ ਮਥੇ ਬਿਨਾਂ ਨਿਕਸਤੀ[1] ਨਹੀ। ਤੇ ਕਾਸਟ ਨੂ ਸੇਕ ਭੀ ਨਹੀ ਲਗਤਾ। ਤੇ ਮਥਨ ਵਾਲੇ ਬੈਠ ਕੇ ਮਥਦੇ ਹੈਨ ਤਾਂ ਅਗਿਨ ਪ੍ਰਤਖ ਹੋਇ ਕੇ ਸਭ ਕਾਸਟ ਅਗਨ ਹੋ ਜਾਤਾ ਹੈ। ਤੇ ਦੁਧ ਵਿਚ ਘ੍ਰਿਤ ਹੈ। ਪਰ ਸੰਜਮ ਨਾਲ ਮਥ ਕੇ ਪ੍ਰਗਟ ਘੀਉ ਨਿਕਸਤਾ ਹੈ। ਤੈਸੇ ਪਾਠ ਸਬਦ ਦੇ ਕਰਿ ਪੁੰਨ ਹੁੰਦਾ ਹੈ। ਪਰੁ ਗਿਆਨੁ ਨਹੀ ਪ੍ਰਾਪਤਿ ਹੁੰਦਾ। ਤੇ ਵੀਚਾਰ ਕਰਨੇ ਤੇ ਗਿਆਨ ਪ੍ਰਕਾਸਤਾ ਹੈ। ਤਾਂ ਭਾਈ ਨਿਵਲਾ ਤੇ ਨਿਹਾਲੂ ਗ੍ਰਿੰਥ ਜੀ ਦੀ ਕਥਾ ਕਰਨ। ਤੇ ਵੀਚਾਰੁ ਕਰਨ[2]। ਜੋ ਸ੍ਰੋਤਾ ਸਰਧਾ ਕਰ ਕੈ ਸੁਣੈ ਸਭਨਾ ਦੇ ਮਨ ਵਿਚ ਭੈ ਆਵੈ। ਤੇ ਗੁਰਮਤਿ ਪ੍ਰਾਪਤਿ ਹੋਵੈ। [3]ਆਪ ਭੀ ਜੀਵਨ ਮੁਕਤ ਹੋਏ[3] ਤੇ ਹੋਰ ਭੀ ਜੋ ਓਨਾ ਦੀ ਕਥਾ ਸੁਣੇ [4]ਸੋ ਭੀ[4] ਜੀਵਨ ਮੁਕਤ ਹੋਵੈ।੧੩੦।

## ਸਾਖੀ ਹੋਰ ਚਲੀ

ਭਾਈ ਤਖਤੂ ਧੀਰ ਭਾਈ ਦਰਗਹ ਤੁਲੀ ਤੇ ਭਾਈ ਮਨਸਾ ਧਾਰ ਤੇ ਭਾਈ ਤੀਰਥ ਉਪਲੁ ਗੁਰੂ ਹਰਿਗੋਬਿੰਦ ਜੀ ਦੀ ਸਰਨਿ ਆਏ। ਤੇ ਅਰਦਾਸ ਕੀਤੀ ਜੋ ਸਚੇ ਪਾਤਿਸਾਹ ਹੋਰਨਾਂ ਦੇ ਮੁਖ ਥੀਂ ਵੀਚਾਰ ਸੁਣਦੇ ਹਾਂ ਤਾ ਮਨ ਨੂ ਸਾਂਤ ਨਹੀ ਆਂਵਦੀ। ਤੇ ਭਾਈ ਨਿਵਲੇ ਤੇ ਨਿਹਾਲੂ ਦੇ ਮੁਖ ਥੀਂ ਸੁਣਿ ਕੈ ਮਨ ਵਿਚ ਭੈ ਆਂਵਦਾ ਹੈ। ਤੇ ਗੁਰਮਤਿ ਪ੍ਰਾਪਤਿ ਹੁੰਦੀ ਹੈ। ਤੇ ਦੁਰਮਤਿ ਘਟਿ ਜਾਂਦੀ ਹੈ।

ਤਾਂ ਬਚਨੁ ਹੋਇਆ। ਸਬਦੁ ਤਾ ਅੰਮ੍ਰਿਤ ਹੈ। ਪਰ ਜੇ ਵਕਤੇ ਵਿਚ ਚੌਦਹ ਗੁਣ ਹੁੰਦੇ ਹੈਨ ਤੇ ਸ੍ਰੋਤੇ ਵਿਚ ਭੀ ਚੌਦਹ ਗੁਣ ਹੁੰਦੇ ਹੈਨ ਤਾਂ ਤੁਰਤ ਹੀ ਗਿਆਨੁ ਪ੍ਰਾਪਤਿ ਹੁੰਦਾ ਹੈ। ਤੇ ਜੋ ਥੋੜੇ ਗੁਣ ਵਕਤੇ ਸ੍ਰੋਤੇ ਵਿਚ ਹੁੰਦੇ ਹੈਨ ਤਾਂ ਢਿਲ ਕਰਿ ਕੈ ਗਿਆਨੁ ਹੁੰਦਾ ਹੈ। ਪਰੁ ਜੇ ਵਕਤੇ ਵਿਚ ਗੁਣ ਹੁੰਦੇ ਹੈ ਤਾਂ ਸਹਜੇ ਸ੍ਰੋਤੇ ਨੂ ਪ੍ਰਾਪਤਿ ਹੋ ਜਾਦੇ ਹੈਨ।

ਤਾਂ ਓਨਾ ਪੁਛਿਆ ਜੀ ਓਹ ਕੌਨ ਗੁਣ ਹੈਨ। ਕਿਰਪਾ ਕਰਿ ਕੈ ਸੁਣਾਈਐ। ਬਚਨੁ ਹੋਇਆ

ਸਲੋਕ

ਵਾਗਮੀ ੧ ਵਿਆਸ ੨ ਸਮਾਸਵਤ ੩ ਪ੍ਰਿਆ ਕਥਾ ਪ੍ਰਸਤਾਵਵਿਤ ੪ ਸਤ ਵਾਕ ੫ ਸੰਦੇਹ ਛਿਦੋ ੬ ਅਸੇਖੰ ਸਾਸਤ੍ਰ ਕੁਸਲੋ ੭ ਨਖਿਆਤ ਵਿਖੇਪ ਕ੍ਰਿਤ ੮ ਅਵਿੰਗੋ ੯ ਜਨਰੰਜਕੋ ੧੦ ਜਿਤਸਭੋ ੧੧ ਨਾਹਿ ਕ੍ਰੋਤੋ ੧੨ ਧਾਰਮਕ ੧੩ ਸੰਤੋਖੀ ੧੪ ਚਤਰੁਦਸ ਗੁਣਾ ਉਤਮੁ ਵਕਤਾ ਪ੍ਰਣੀਤਾਇਐ।

---

1. ਖਰੜਾ ਜੁੱਟ ਅ 3.1, 3.2 : ਨਿਕਲਤੀ।
2. ਖਰੜਾ ਜੁੱਟ ੳ 1.1, ੳ 2.1, ੳ 2.2 : ਪਾਠ ਲੋਪ।
3. ਤਸਿੰਬੇ x : ਪਾਠ ਲੋਪ।
4. ਖਰੜਾ ਜੁੱਟ ੳ 1.1 : ਸੋਈ।

ਇਤਨੇ ਗੁਣ ਵਕਤੇ ਵਿਚ ਹੋਵਨ ਤਾਂ ਓਸ ਕੀ ਕਥਾ ਸੁਣਨ ਤੇ ਕਲਿਆਣ ਹੋਤਾ ਹੈ। ਪ੍ਰਿਥਮੇ ਤਾਂ ਵਾਗਮੀ ਬਾਣੀ ਦੇ ਪਦ ਸਮਝੇ। ਜਿਤਨੇ ਸਰੋਤੇ ਹੋਵਨ ਤੈਸੀ ਧੁਨਿ ਕਰੇ। ਜੈਸੀ ਛੰਦ ਦੀ ਧਾਰਨਾ ਹੋਵੈ ਤੈਸੀ ਪੜ੍ਹੇ। ਵਿਆਸ ਸਮਾਸਵਿਤ ਜਿਥੈ ਰਸ ਦਾ ਇਸਥਾਨੁ ਹੋਵੈ ਤੇ ਸ੍ਰੋਤਿਆਂ ਦੀ ਬ੍ਰਿਤ ਠਹਿਗੀ ਹੋਈ ਹੋਵੈ ਓਥੇ ਵਿਸਥਾਰੁ ਕਰੇ। ਜਿਥੇ ਸੋਤਿਆਂ ਦੀ ਬ੍ਰਿਤ ਉਦਾਸ ਹੋਵੈ ਓਥੇ ਸੰਛੇਪ ਹੀ ਕਰੇ। ਤੇ ਕਥਾ ਅਜੇਹੀ ਮਿਠੀ ਕਰੇ ਜੋ ਸਭਨਾ ਨੂ ਪਿਆਰੀ ਲਗੇ। ਤੇ ਵਚਨੁ ਸਚਾ ਕਹੈ। ਜੋ ਗਿਆਨੁ ਕੇ ਉਪਾਸਨਾ ਕੇ ਕਰਮੁ ਜੋ ਸਬਦ ਦਾ ਰਿਦਾ ਹੋਵੈ ਸੋਈ ਅਰਥੁ ਕਰੈ। ਜਿਸ ਦੇ ਮਨ ਵਿਚ ਸਹਸਾ ਹੋਵੈ ਤੇ ਪ੍ਰਸਨੁ ਕਰੈ। ਉਸ ਦਾ ਸੰਸਾ ਨਿਵਰਤ ਕਰਿ ਦੇਵੈ[1]। ਤੇ ਜੇਹਾ ਪ੍ਰਥਾਵ ਸਬਦ ਦਾ ਹੋਵੈ ਤੇਹੀ ਸਾਖੀ ਲਿਆਵੈ। ਜੇਹੇ ਸ੍ਰੋਤੇ ਹੋਵਨ ਤੈਸਾ ਹੀ ਦਿਸਟਾਂਤ ਦੇਵੇ। ਤੇ ਸਭਣਾ ਸਾਸਤ੍ਰਾਂ ਦਾ ਗਿਆਤਾ ਹੋਵੈ। ਤੇ ਕਥਾ ਵਿਚ ਵਿਖੇਪ ਨਾ ਕਰੈ। ਜੋ ਕਥਾ ਹੋਰੁ ਹੋਵੈ ਸਾਖੀ ਹੋਰ ਭਾਉ[2] ਦੀ ਨਾ ਕਰੇ। ਤੇ ਸਰੀਰ ਭੀ ਸੂਧਾ ਹੋ ਬੈਠੇ। ਤੇ ਮਨ ਕਰਿ ਕੈ ਭੀ ਸਰਲ ਹੋਵੈ। ਤੇ ਜਿਉਂ ਜਿਉਂ ਕਥਾ ਸ੍ਰੋਤੇ ਸੁਣਨਿ ਓਨਾ ਦੇ ਮਨ ਨੂ ਪ੍ਰੀਤ ਦਾ ਰੰਗੁ ਚੜਦਾ ਜਾਵੈ। ਤੇ ਸਾਰੀ ਸਭਾ ਜੀਤੀ ਜਾਵੈ। ਨੇਤ੍ਰ ਤੇ ਸ੍ਰਵਨ ਸ੍ਰੋਤਿਆਂ ਦੇ ਵਕਤੇ ਦੇ ਮੁਖ ਧਿਰ ਹੀ ਹੋਵਨ। ਦੇਖਾਂ ਅਗੇ ਕੀ ਕਹਿੰਦਾ ਹੈ। ਹੰਕਾਰੀ ਨਾ ਹੋਵੈ। ਅਪਣਾ ਮਨੁ ਨੀਵਾਂ ਰਖੈ ਤੇ ਕਥਾ ਕਰੇ ਸੋ ਪ੍ਰਿਥਮੇ ਆਪ ਰਿਦੇ ਵਿਚ ਧਾਰ ਲੇਵੈ। ਤੇ ਆਪਣੀ ਪ੍ਰਾਲਬਧ ਤੇ ਸੰਤੋਖੁ ਕਰੇ। ਬੁਹਤਿਆਂ ਪਦਾਰਥਾਂ ਦੀ ਚਾਹ ਨ ਕਰੇ। ਮੰਗੇ ਬਿਨਾ ਜੋ ਦੇਵੈ ਸੋ [3]ਰਾਜੀ ਹੋ ਕੇ ਲੇਵੈ[3]। ਏਹੁ ਚੌਦਹ ਗੁਣ ਜੇ ਵਕਤੇ ਵਿਚ ਹੋਵਨ। ਓਸ ਥੀਂ ਕਥਾ ਸੁਣੇ। ਅਗੇ ਸ੍ਰੋਤੇ ਦੇ ਭੀ ਚੌਦਹ ਗੁਣ ਚਾਹੀਦੇ ਹੈਨ।

ਸਲੋਕ

ਭਗਤੋ ਵਕਤਰੇ ਅਗਰਬਤਾ ਸਤ ਰੁਚਹ ਚੰਚਲ ਹੀਨਾ ਪਟਹ।
ਪ੍ਰਸਨ ਅਖਸਚੁ ਬਹੁਸ੍ਰੋਤੋ ਅਨਾਲਿ ਸੋ ਨਿਦ੍ਰੋ ਝਿਤਾ ਸੁਧੀ।
ਦਾਤਾਤਿ ਪਕਤ ਕਥੰਤਰਾ ਸੁਚੈਵ ਪਰਦੰਭੋ ਜਿਤਾ ਸ੍ਰਬਦਾ।
ਏਤੇ ਯਸਵ ਸੰਤ ਨਿਰਮਲ ਗੁਣਾ ਵੈਕੁੰਠੇ ਪ੍ਰਸਸਤਾ ਸਦਾ।

ਏਹੁ ਚੌਦਹ ਗੁਣ ਸ੍ਰੋਤੇ ਦੇ ਹੈਨ। ਜੋ ਮਨ ਬਚ ਕਰਮ ਕਰ ਵਕਤੇ ਦੀ ਭਗਤਿ ਕਰੇ। ਤੇ ਆਪਣੇ ਮਨਿ ਵਿਚ ਗਰਬ ਨਾ ਕਰੈ। ਜੋ ਮੈ ਸੇਵਾ ਕਰਨਾ ਹਾਂ। ਤੀਜਾ ਕਥਾ ਦੇ ਸੁਣਨ ਦੀ ਬਹੁਤੀ ਸਰਧਾ ਹੋਵੈ। ਚੌਥੇ ਆਪਣੇ ਸਰੀਰ ਦੀ ਤੇ ਵਚਨਾ ਦੀ ਭੀ ਚਤਰਾਈ ਨਾ ਕਰੈ। ਤੇ ਪੰਜਵਾਂ ਸਮਝਣ ਨੂ ਚਤੁਰੁ ਹੋਵੈ। ਤੇ ਛਠਵਾਂ ਪ੍ਰਸਨ ਕਰਨ ਦੀ ਸਮਰਥਤਾ[4] ਹੋਵੈ। ਤੇ ਸਪਤਮ ਬਹੁਤੇ ਸਾਸਤ੍ਰ ਸੁਣੇ ਹੋਵਨ। ਤੇ ਅਠਵਾਂ ਆਲਸ ਨਾ ਕਰੇ। [5]ਨਾਵਾਂ ਕਥਾ ਦੇ ਸਮੇ ਨਿੰਦ੍ਰਾ ਨਾ ਕਰੇ[5]। ਦਸਵਾਂ ਜੋ ਸੁਣੇ ਸੋ ਮਨ ਵਿਚ ਧਾਰਦਾ ਰਹੇ। ਯਾਰਵਾਂ ਵੰਡਿ ਖਾਵੇ। ਬਾਰਵਾਂ ਜੋ ਕਥਾ ਗੁਰਾਂ ਦੇ ਸਿਧਾਂਤ ਥੀਂ

---

1. ਖਰੜਾ ਜੁੱਟ ਅ 1.1 : ਕਰੈ।
2. ਖਰੜਾ ਜੁੱਟ ਅ 1.1, ਅ 2.1, ਅ 2.2, ਅ 2.3 : ਸੁਭਾਓ।
3. ਬਸਡੇ 23 : ਰਾਜੀ ਹੋ ਕੈ ਲੇਵੈ।
4. ਖਰੜਾ ਜੁੱਟ ਅ 2.1 : ਸਰਧਾ।
5. ਖਰੜਾ ਜੁੱਟ ਅ 1.1 : ਨਾਵਾ ਆਲਸ ਕਥਾ ਦੇ ਸਮੇ ਨਿੰਦ੍ਰਾ ਨਾ ਕਰੇ।
ਨਿਸੰ 37 : ਆਲਸ ਕਥਾ ਦੇ ਸਮੇ ਨਿੰਦ੍ਰਾ ਦਾ ਨਾ ਕਰੇ।

ਵਿਪਰਜੇ ਹੋਵੈ ਤਾਂ ਓਨਾ ਦਾ ਤਿਆਗ ਕਰੇ। ਤੇਰਵਾਂ ਸਰੀਰ ਭੀ ਸੁਚ ਰਖੈ। ਚੌਦਵਾਂ ਦੰਭ ਨਾ ਕਰੈ। ਰਿਦੇ ਕਰਿ ਸੁਣੇ। ਏਹੁ ਚੌਦਾਂ ਗੁਣ ਸ੍ਰੋਤੇ ਦੇ ਹੋਵਨਿ ਤਾਂ ਓਸ ਨੂ ਗਿਆਨ ਤੁਰਤ ਪ੍ਰਾਪਤਿ ਹੁੰਦਾ ਹੈ। ਸੋ ਭਾਈ ਨਿਹਾਲੂ ਵਿਚ ਸਭੇ ਗੁਣ ਪਾਏ ਜਾਂਦੇ ਹੈਨ। ਤੁਸਾਂ ਭਾਈ ਨਿਹਾਲੂ ਦੀ ਸੰਗਤਿ ਕਰਨੀ ਓਸ ਦੇ ਮਿਲਣ ਕਰਿ ਸਭੇ ਗੁਣ ਕਿਉਂ ਨਾ ਪ੍ਰਾਪਤਿ ਹੋਵਨਗੇ।੧੩੧।

## ਸਾਖੀ ਹੋਰੁ ਚਲੀ

ਭਾਈ ਕਿਸਨਾ ਝੰਝੀ ਤੇ ਭਾਈ ਪੰਮੂ ਪੁਰੀ ਗੁਰੂ ਹਰਿਗੋਬਿੰਦ ਜੀ ਦੀ ਸਰਨਿ ਆਏ। ਜੋ ਅਸਾਡਾ ਉਧਾਰੁ ਕਰੋ।

ਤਾ ਬਚਨੁ ਹੋਇਆ ਕਲਿਜੁਗ ਵਿਚ ਨਾਮੁ ਵਡਾ ਜਹਾਜੁ ਹੈ। ਤੁਸੀਂ ਭੀ ਨਾਮ ਕੇ ਜਹਾਜ ਤੇ ਚੜ ਬੈਠੋ। ਸਬਦ ਦੇ ਉਚਾਰਨ ਦਾ ਅਭਿਆਸੁ ਕਰੋ। ਤਾਂ ਓਨਾ ਅਰਦਾਸ ਕੀਤੀ ਸਚੇ ਪਾਤਸਾਹ ਕਈ ਸਿਖ ਸਬਦ ਨੂ ਪੜ ਸੁਣ ਕੇ ਖੋਟੇ ਕਰਮ ਛੋਡ ਦੇਂਦੇ ਹੈਨ। ਤੇ ਕਈ ਸਿਖ ਸਗੋ ਬਹੁਤੁ ਵੈਰੁ ਵਿਰੋਧ ਕਰਨ ਲਗਦੇ ਹੈਨ। ਓਨਾ ਨੂ ਕੌਣ ਪਦਵੀ ਪ੍ਰਾਪਤਿ ਹੁੰਦੀ ਹੈ।

ਬਚਨੁ ਹੋਇਆ ਗੁਰੂ ਕਾ ਸਬਦੁ ਸਭਣਾ ਦਾ ਉਧਾਰੁ ਸਮਾ ਪਾਇ ਕੇ ਕਰਦਾ ਹੈ। ਇਕ ਗਿਆਨਬਧ ਦਾ ਕਲਿਆਣ ਨਹੀ ਹੋਤਾ। ਕਿਸ ਪ੍ਰਕਾਰ ਜੋ ਅਗਿਆਨੀ ਸਬਦੁ ਨੂ ਸੁਣਦਾ ਹੈ। ਤਾਂ ਓਸ ਦੇ ਪਾਪ ਕਟੀਂਦੇ ਹੈਨ। ਅਗੇ ਜਗਿਆਸਾ ਪ੍ਰਾਪਤਿ ਹੁੰਦੀ ਹੈ। ਤੇ ਜਗਿਆਸੀ ਨੂ ਗਿਆਨੁ ਪ੍ਰਾਪਤਿ ਹੁੰਦਾ ਹੈ। ਤੇ ਗਿਆਨੀ ਦਾ ਗਿਆਨੁ ਦ੍ਰਿੜ ਹੋਤਾ ਹੈ। ਪਰੁ ਜੋ ਗਿਆਨਬਧ ਹੈ। ਓਸ ਨੈ ਆਪਣੇ ਮਾਨ ਵਾਸਤੇ ਪਾਠ ਸੁਣਿ ਕੈ ਗਿਆਨੀ ਹੋਇ ਬੈਠਾ ਹੈ। ਤੇ ਗਿਆਨ ਦਾ ਨਿਸਚਾ ਨਹੀ ਹੋਇਆ। ਤੇ ਆਪਣੀ ਵਡਿਆਈ ਵਾਸਤੇ ਕਹਿੰਦਾ ਹੈ। ਜੋ ਮੈਨੂ ਗਿਆਨ ਦ੍ਰਿੜ ਹੈ। ਤੇ ਸੰਤਾ ਦਾ ਸੰਗੁ ਨਹੀ ਕਰਦਾ। ਤਾਂ ਓਸ ਨੂ [1]ਗਿਆਨੁ ਨਹੀ[1] ਪ੍ਰਾਪਤਿ ਹੁੰਦਾ। ਜੈਸੇ ਕਿਸੇ ਅੰਮ੍ਰਿਤਸਰ ਜੀ ਦੇ ਰਾਹ ਜਾਣਾ ਹੈ। ਰਾਹੁ ਨਹੀ ਜਾਣਦਾ। ਤਾਂ ਪੁਛਦਾ ਚਲਿਆ ਜਾਂਦਾ ਹੈ। ਤਾਂ ਓਹ ਅਗਿਆਨੀ ਭੀ ਪਹੁਚਦਾ ਹੈ। ਤੇ ਕਿਸੇ ਨੂ ਸੰਗਤਿ ਅੰਮ੍ਰਿਤਸਰ ਦੀ ਤੁਰੀ ਹੋਈ ਮਿਲੀ ਹੈ। ਤੇ ਓਹੁ ਉਸ ਦੇ ਨਾਲ ਰੁਲਿਆ ਹੈ। ਤਾਂ ਓਹੁ ਜਗਿਆਸੀ ਭੀ ਪਹੁਚਦਾ ਹੈ। ਪਰ ਜੋ ਕੋਈ ਰਾਹੁ ਜਾਣਦਾ ਹੈ ਓਹੁ ਗਿਆਨੀ ਭੀ ਪਹੁਚਦਾ ਹੈ। ਪਰ ਜੋ ਰਾਹੁ ਨਹੀ ਜਾਣਦਾ ਤੇ ਪੁਛਦਾ ਭੀ ਨਹੀ ਤੇ ਉਲਟਾ ਚਲਿਆ ਜਾਂਦਾ ਹੈ ਤਾਂ ਓਹੁ ਅੰਮ੍ਰਿਤਸਰ ਨੂ ਨਹੀ ਪਹੁੰਚਦਾ। ਤੈਸੇ ਜੋ ਆਪ ਨੂ ਗਿਆਨੀ ਮੰਨਦਾ ਹੈ ਤੇ ਸੰਤਾ ਥੀਂ ਪੁਛਦਾ ਨਹੀ ਓਹੁ ਜੀਵਨ ਮੁਕਤ ਨਹੀ ਹੁੰਦਾ।੧੩੨।

## ਸਾਖੀ ਹੋਰੁ ਚਲੀ

ਭਾਈ ਘਿੰਗੜੁ ਤੇ ਭਾਈ ਮਦੂ ਤਿਖਾਣੁ ਵਡੇ ਸੁਜਾਣ ਹੈਸਨ। ਗੁਰੂ ਹਰਿਗੋਬਿੰਦ ਜੀ ਦੀ ਸਰਨ[2] ਆਏ। ਤੇ ਲੰਗਰ ਦੀਆਂ ਲਕੜੀਆਂ ਚੀਰਨ ਤੇ ਚੌਕੀਆਂ ਤੇ ਮੰਜੇ

---

1. ਬਸਡੇ 23; ਨਿਸੰ 37 : ਨਹੀ ਗਿਅਨ।
2. ਖਰੜਾ ਜੁੱਟ ਅ 2., ਅ 2.3 : ਦੇ ਦਰਸਨ ਨੋ।

ਬਣਾ ਦੇਵਣ। ਤੇ ਸਿਖਾਂ ਸਭਨਾ ਦਾ ਜੋ ਕੰਮੁ ਹੋਵੇ ਸੋ ਕਰ ਦੇਵਨ। ਤੇ ਕਥਾ ਦੇ ਸਮੇ ਸਭ ਕੰਮ ਵਿਸਾਰ ਕੇ ਕਥਾ ਸੁਣਨ। ਤੇ ਪਿਛਲੀ ਰਾਤੀਂ ਸਿਖਾਂ ਨੂ ਇਸਨਾਨੁ ਕਰਾਇਨ। ਤੇ ਆਪੁ ਭੀ ਇਸਨਾਨੁ ਕਰਨ ਤੇ ਬਾਣੀ ਜਪਨ। ਜਿਸ ਸਮੇ ਓਨਾ ਦਾ ਅੰਤ ਦਾ ਸਮਾ ਹੋਇਆ ਤਿਸ ਸਮੇ ਗੁਰੂ ਦੀ ਚਰਨੀ ਆਇ ਲਗੇ। ਤੇ ਇਸਨਾਨੁ ਕਰਿ ਕੇ ਸਭ ਪਦਾਰਥ ਆਪਣੇ ਹਥੀਂ ਗਰੀਬਾਂ ਨੂ ਦੇ ਕੇ ਵਾਹਗੁਰੂ ਜਪਦਿਆਂ ਪ੍ਰਾਣ ਛੋਡੇ। ਸਾਹਿਬ ਆਪ ਓਨਾ ਦੀ ਚਿਖਾ ਤੇ ਜਾਇ ਖੜੋਤੇ[1]।

ਤੇ ਬਚਨੁ ਹੋਇਆ ਏਹੁ ਨਲ ਨੀਲ ਦੇ ਅਵਤਾਰ ਹੈਸਨ। ਏਨਾ ਬੇਨਤੀ ਕੀਤੀ ਸੀ ਜੋ ਅਸਾਨੂ ਗਿਆਨੁ ਪ੍ਰਾਪਤਿ ਹੋਵੈ। ਅਸਾਂ ਕਹਿਆ ਸੀ ਜੋ ਕਲਜੁਗ ਵਿਚ ਤੁਸਾਨੂ ਗਿਆਨ ਦੇਵਾਂਗੇ। ਹੁਣ ਏਨਾ ਸਬਦ ਨੂ ਸਮਝਿਆ ਹੈ। ਏਹੁ ਅਮਰ ਪਦਵੀ ਨੂ ਪ੍ਰਾਪਤਿ ਹੋਏ ਹੈਨ।੧੩੩।

## ਸਾਖੀ ਹੋਰੁ ਚਲੀ

ਭਾਈ ਬਨਵਾਲੀ ਤੇ ਪਰਸੁ ਰਾਮ ਬਾਲ ਵੈਦ ਹੈਸਨ। ਜੋ ਕੋਈ ਸਿਖੁ ਸਾਧ ਕੋਈ ਰੋਗੀ ਹੋਵੈ ਓਸ ਨੂ ਆਪਣੇ ਪਾਸੋਂ ਔਖਦ ਦੇਵਨ ਤੇ ਤੁਰ ਕੇ ਓਸ ਦੇ ਘਰ ਭੀ ਜਾਵਨ। ਹੋਰੁ ਸਬਦੁ ਭੀ ਗਾਵਨ। ਤਾਂ ਇਕ ਦਿਨ ਓਨਾ ਅਰਦਾਸ ਕੀਤੀ ਸਚੇ ਪਾਤਿਸਾਹ ਕਲਿਆਣ ਤਾਂ ਸਭਸੇ ਦਾ ਸਬਦੁ ਕਰਦਾ ਹੈ। ਸਾਧ ਸੰਗਤੁ ਦੀ [2]ਇਤਨੀ ਸੋਭਾ[2] ਕਿਉਂ ਲਿਖੀ ਹੈ।

ਬਚਨੁ ਹੋਇਆ ਔਖਦ ਤੁਸਾਡੇ ਘਰ ਸਭਨਾ ਰੋਗਾਂ ਦੇ ਹੈਨ। ਪਰੁ ਕੈ ਤੁਸੀ ਕੈ ਤੁਸਾਡਾ ਸਾਗ੍ਰਿਦੁ ਜੋ ਰੋਗੀ ਦਾ ਨਾਟਕਾ ਦੇਖਦਾ ਹੈ ਗਰਮੀ ਸਰਦੀ ਕਫੀ ਨੂ ਪਛਾਣ ਕੈ ਔਖਦ ਦੇਂਦੇ ਹੋ ਤੇ ਨਾਲੇ ਸੰਜਮ ਦਸਦੇ ਹੋ ਤਾਂ ਓਸ ਦਾ ਰੋਗੁ ਕਟੀਂਦਾ ਹੈ। ਪਰੁ[3] ਜੇ ਔਖਦੁ ਕੋਲ[4] ਹੋਵਨ ਤੇ ਰੋਗੀ ਭੀ ਹੋਵਨ ਤਉ ਭੀ ਵੈਦ ਥੀਂ ਬਿਨਾਂ ਰੋਗੁ ਨਹੀ ਕਟੀਂਦਾ। ਤੈਸੇ ਗੁਰਮੁਖ ਜੋ ਹੈਨ ਸੋ ਸਿਖਾਂ ਦਾ ਅਧਿਕਾਰ ਵੇਖ ਕਰ ਸਬਦੁ ਦਾ ਉਪਦੇਸੁ ਕਰਦੇ ਹੈਨ ਓਨਾ ਨੂ ਗਿਆਨ ਪ੍ਰਾਪਤਿ ਹੁੰਦਾ ਹੈ।

## ਪਉੜੀ ਤੀਹਵੀ

ਲਸਕਰ ਭਾਈ ਤੀਰਥਾ ਗੁਆਲੀਏਰ ਸੁਇਨੀ ਹਰਿਦਾਸ।
ਭਾਵਾ ਧੀਰੁ[5] ਉਜੈਨ ਵਿਚ ਸਾਧ ਸੰਗਤਿ ਗੁਰ ਸਬਦ ਨਿਵਾਸੁ।
ਮੇਲੁ ਵਡਾ ਬੁਰਹਾਨਪੁਰ ਸਨਮੁਖ ਸਿਖ ਸਹਿਜ ਪਰਗਾਸੁ।
ਭਗਤ ਭਯਾ[6] ਭਗਵਾਨ ਦਾਸ ਨਾਲ ਬੋਦਲਾ ਘਰੇ ਉਦਾਸੁ।

---

1. ਖਰੜਾ ਜੁੱਟ ਅ 1.1 : ਖਲੋਤਾ।
2. ਬਸਡੇ 23 : ਮਹਿਮਾ ਇਤਨੀ।
3. ਖਰੜਾ ਜੁੱਟ ਅ 1.1, ਅ 2.1, ਅ 2.2, ਅ 2.2, ਅ 2.3 : ਅਰੁ।
4. ਖਰੜਾ ਜੁੱਟ ਅ 1.1; ਅ 2.1 : ਕੋਟ/ਕੋਟਿ।
5. ਨਿਸੰ 37 : ਧੀਰੋ।
6. ਖਰੜਾ ਜੁੱਟ ਅ 1.1, ਅ 1.2, ਅ 1.3, ਅ 2.1 : ਭਾਈਆ।

ਮਲਕ ਕਟਾਰੂ ਜਾਣੀਐ ਪਿਰਥੀ ਮਲੁ ਜਗਾਂਦੀ[1] ਖਾਸੁ।
ਭਗਤੂ ਛੂਰਾ ਵਖਾਣੀਐ ਡਲੂ ਰਿਹਾਣੇ ਸਾਬਾਸੁ।
ਸੁੰਦਰ ਸੁਆਮੀ ਦਾਸ ਦੁਇ ਵੰਸ ਵਧਾਵਣ ਕਮਲੁ[2] ਵਿਗਾਸੁ।
ਗੁਜਰਾਤੈ ਵਿਚ ਜਾਣੀਐ ਭੇਖਾਰੀ ਭਾਵੜਾ ਸੁਲਾਸੁ।
ਗੁਰਮਖਿ ਭਾਉ ਭਗਤਿ ਰਹੁਰਾਸ।੧੩੪।

## ਸਾਖੀ ਹੋਰੁ ਚਲੀ

ਭਾਈ ਤੀਰਥਾ ਲਸਕਰ ਬਾਦਸਾਹ ਦੇ ਵਿਚ ਰਹਿੰਦਾ ਸੀ। ਤੇ ਗੁਰੂ ਹਰਿਗੋਬਿੰਦ ਜੀ ਦੀ ਸਰਨ ਆਇਆ। ਤੇ ਅਰਦਾਸ ਕੀਤੀ ਅਸੀਂ ਆਪਣੀ ਕਿਰਤ ਵਿਚ ਰੁਧੇ ਰਹਿੰਦੇ ਹਾਂ। ਅਸਾਡਾ ਕਿਉ ਕਰ ਉਧਾਰੁ ਹੋਵੈਗਾ।

ਤਾਂ ਬਚਨੁ ਹੋਇਆ ਤੁਸਾਂ ਸਾਧਾਂ ਦੀ ਟਹਿਲ ਕਰਨੀ। ਜੋ ਗਊਆਂ ਨੂ ਘਾਸ ਖਵਾਂਵਦੇ ਹੈਨ ਸੋ ਓਨਾ ਦਾ ਦੁਧ ਪੀਂਵਦੇ ਹੈਨ। ਤੈਸੇ ਜੋ ਸਾਧਾਂ ਦੀ ਸੇਵਾ ਕਰਦੇ ਹੈਨ ਸੋ ਓਨਾ ਦੀ ਪ੍ਰਸੰਨਤਾ ਕਰਿ ਕੈ ਗਿਆਨੁ ਤੇ ਭਗਤਿ ਨੂ ਪਛਾਣ ਕੇ ਸੁਖੀ ਹੁੰਦੇ ਹੈਨ। ਤਾਂ ਓਸ ਕਹਿਆ ਅਸੀਂ ਸਾਧਾਂ ਨੂ ਕਿਉਂ ਕਰਿ ਪਛਾਣੀਐ। ਤਾਂ ਬਚਨੁ ਹੋਇਆ ਇਕ ਰਾਜੇ ਦੀ ਸਰਧਾ ਹੰਸਾ ਦੇ ਦਰਸਨ ਦੀ ਲਾਲਸਾ ਹੋਈ ਸੀ। ਤਾਂ ਮੰਤ੍ਰੀਆਂ ਕਹਿਆ ਜੋ ਹੰਸਾ ਨੂ ਖੋਜਨ ਜਾਈਐ ਤਾ ਰਾਜਿਆਂ ਥੀਂ ਖੋਜ ਨਹੀ ਹੁੰਦਾ[3]। ਆਪਣਿਆਂ ਕਾਰਜਾਂ ਦਾ ਤਿਆਗ ਨਹੀ ਕਰ ਸਕੀਦਾ। ਪਰੁ ਇਕੁ ਉਪਾਉ ਹੈ। ਜੋ ਇਕੁ ਤਲਾਉ ਜਲ ਕਰਿ ਭਰਪੂਰ ਹੋਵੈ। ਉਪਰ ਓਨਾ ਦੇ ਸਭ ਪੰਖੀਆਂ ਦੀ ਚੋਗ ਡਾਲੀਐ। ਤੇ ਰਾਖੇ ਉਪਰ ਬੈਠਣ ਜੋ ਬਿਲੀ ਕੋਈ ਆਵਣੀ ਨਾ ਪਾਵੈ। ਤਾਂ ਓਸ ਰਾਜੇ ਨੇ ਐਸਾ ਹੀ ਕੀਆ। ਸਭ ਪੰਖੀ ਆਵਨ ਚੋਗ ਚੁਗ ਚੁਗ ਜਾਵਨ। ਆਪਣੇ ਦੇਸ ਵਿਚ ਸੋਭਾ ਜਾਇ ਕਰਨ। ਇਕਨਾ ਪੰਛੀਆਂ ਨੇ ਮਾਨਸਰ ਜਾਇ ਸੋਭਾ ਕੀਤੀ। ਤਾਂ ਹੰਸਾਂ ਨੇ ਕਹਿਆ ਅਸੀਂ ਉਸ ਰਾਜੇ ਦੇ ਦੇਸ ਜਾਇ ਕੇ ਉਸਦੀ ਸਰਧਾ ਵਧਾਈਐ ਜੋ ਸਦਾ ਪੰਛੀਆਂ ਦੀ ਸੇਵਾ ਕਰਦਾ ਰਹੇ। ਤਾਂ ਇਕੁ ਜੋੜੀ ਹੰਸਾ ਦੀ ਉਡ[4] ਕੇ ਓਨਾ ਪੰਛੀਆਂ ਨੂ ਸਾਥ ਲੈ ਕੇ ਉਸੇ ਤਲਾਉ ਤੇ[5] ਆਇ ਬੈਠੇ। ਹੋਰ ਚੋਗ ਚੁਗਨ ਨਹੀ। ਤਾਂ ਰਾਖਿਆਂ ਨੇ ਰਾਜੇ ਨੂ ਜਾਇ ਕਹਿਆ ਜੋ ਹੰਸਾ ਦੀ ਜੋੜੀ ਆਈ ਹੈ। ਮਹਾ ਉਜਲ ਹੈਨ। ਤੇ ਹੋਰ ਚੋਗ ਨਹੀ ਚੁਗਦੇ। ਤਾਂ ਰਾਜਾ ਦੁਧ ਅਰੁ ਮੋਤੀ ਸਾਥ ਲਿਆਇਆ। ਓਨਾ ਦੇ ਅਗੇ ਵਿਛਾਵੇ। ਤੇ ਜਲ ਤੇ ਦੁਧ ਨਿਆਰਾ ਕਰਿ ਕੈ ਖਾਧਾ। ਤੇ ਅਮੋਲਕ ਮੋਤੀ ਉਗਲ ਕੇ ਕਢੇ ਤੇ ਉਡ ਗਏ। ਜਬ ਓਹ ਮੋਤੀ ਜੌਹਰੀ ਨੂ ਦਿਖਾਏ ਤਾਂ ਇਕ ਇਕ ਅਮੋਲਕ ਮੋਤੀ ਓਸ ਦੇ ਸਾਰੇ ਰਾਜ ਦੇ ਧਨ ਸਮਾਨ ਹੈ। ਤਾਂ ਰਾਜਾ ਬਹੁਤੁ ਪ੍ਰਸੰਨੁ ਹੋਇਆ।

---

1. ਨਿਸੰ 37; ਸਿਰੈਲਾ 7077 ਸਮੇਤ ਸਭ ਪ੍ਰਮੁੱਖ ਖਰੜਿਆਂ ਵਿਚ ਪਾਠ ਹੈ : ਜਰਾਹੀ। ਟੀਕਾ 'ਜਗਾਂਦੀ' ਦੱਸਦਾ ਹੈ ਜੋ ਸਹੀ ਹੈ।
2. ਖਰੜਾ ਜ਼ੁੱਟ ਅ 1.1, ਅ 2.1, ਅ 2.3 : ਕਵਲ।
3. ਖਰੜਾ ਜ਼ੁੱਟ ਅ 1.1, ਅ 2.1, ਅ 2.2, ਅ 2.3, ਅ 3.1, ਅ 3.2; ਬਸਡੇ 23 : ਹੁੰਦੀ।
4. ਖਰੜਾ ਜ਼ੁੱਟ ਅ 1.1 : ਉਠ।
5. ਖਰੜਾ ਜ਼ੁੱਟ ਅ 1.1 : ਉਪਰ।

ਤੈਸੇ ਤੂ ਸਭਣਾ ਸਿਖਾਂ ਦੀ ਸੇਵਾ ਟਹਲ ਸੇਵਾ ਕਰਦਾ ਰਹੁ। ਕੋਈ ਗੁਰਮੁਖ ਅਮੋਲਕ ਵਚਨੁ ਜੋ ਹੈਨ ਸੋ ਤੈਨੂ ਸੁਣਾਇ ਕੇ[1] ਉਧਾਰੁ ਕਰ ਜਾਵੈਗਾ।੧੩੫।

## ਸਾਖੀ ਹੋਰੁ ਚਲੀ

ਭਾਈ ਹਰਿਦਾਸ ਸੋਇਨੀ ਗੁਆਲੇਰ ਵਿਚ ਰਹਿੰਦਾ ਸੀ। ਤੇ ਸਭ ਸਿਖਾਂ ਦੀ ਤੇ ਸਾਧਾਂ ਦੀ ਸੇਵਾ ਮਨ ਬਚ ਕਰਮ ਕਰਦਾ ਸੀ। ਤੇ ਸਾਹਿਬ ਦੇ ਦਰਸਨ ਨੂ ਚਾਹਿੰਦਾ ਸੀ ਤਾਂ[2] ਸਾਹਿਬ ਛਿਵੀਂ ਪਾਤਿਸਾਹੀ ਨੂ। ਚੰਦੂ ਸਾਹੀ ਮਹਾ ਭ੍ਰਿਸਟ ਹੈਸੀ। ਓਸ ਨੇ ਬਾਦਸਾਹ ਦੇ ਅਗੇ ਚੁਗਲੀ ਖਾਧੀ[3] ਜੋ ਜੀ ਗੁਰੂ ਅਰਜਨ ਦੇ ਬੇਟੇ ਗੁਰੂ ਹਰਿਗੋਬਿੰਦ ਜੀ ਆਪ ਨੂ ਸਚਾ ਪਾਤਸਾਹ ਕਹਾਂਵਦੇ ਹੈਨ।[[6]ਪਾਤਸਾਹੀ ਦਾ ਦਾਵਾ ਕਰਦੇ ਹੈਨ[6]।] ਅਗੇ ਪੰਜਵੀ ਪਾਤਸਾਹੀ ਓਸ ਨੇ ਬੇਟੀ ਦੀ ਸਗਾਈ ਛਿਵੇਂ ਪਾਤਸਾਹ ਵਾਸਤੇ ਭੇਜੀ[4] ਸੀ। ਤੇ ਸਾਹਿਬ ਮੰਨਿਆ ਨਹੀ ਸੀ। ਤੇ ਓਸ ਨੇ ਬਾਦਸਾਹ ਦੇ [5]ਚੁਗਲੀ ਕਰਿ ਕੈ ਸਾਹਿਬ ਨੂ ਬੁਲਾਇਆ ਹੈਸੀ। ਪੰਜਵੀਂ ਪਾਤਸਾਹੀ ਸਰੀਰੁ ਤਿਆਗਿਆ ਸੀ। ][[6]ਤਾਂ ਬਾਦਸਾਹ ਦੇ ਆਦਮੀ ਬਲਾਵਨ ਆਏ। ਤਾਂ ਸਿਖਾਂ ਕਹਿਆ ਗਰੀਬ ਨਿਵਾਜ ਮਲੇਛ ਬੁਰੇ ਹੈਨ। ਤਾਂ ਬਚਨੁ ਹੋਇਆ ਜੋ ਅਸੀਂ ਗੁਰੂ ਹੋਇ ਕੇ ਦਰਸਨੁ ਦੇਵਾਂਗੇ। ਤੇ ਚੰਦੂ ਨੂ ਆਪਣੀ ਕਰਣੀ ਦਾ ਫਲੁ ਦੇਵਾਂਗੇ। ਤਾਂ ਸਾਹਿਬ ਛਿਵੀਂ ਪਾਤਿਸਾਹੀ ਜਾਇ ਬਾਦਸਾਹ ਨੂ ਮਿਲੇ। ਤਾਂ ਬਾਦਸਾਹ ਏਨਾਂ ਦਾ ਦਰਸਨ ਕਰਿ ਕੈ ਬਹੁਤ ਪ੍ਰਸੰਨੁ ਹੋਇਆ। ਕਹਿਆ ਏਨਾਂ ਦਾ ਡੇਰਾ ਬਾਗ ਵਿਚ ਦੇਹੋ। ਤਾਂ ਚੰਦੂ ਦੇ

---

1. ਖਰੜਾ ਜੁੱਟ ਅ 1.1 ਵਾਧੂ ਪਾਠ: ਤੈਨੂ ਉਧਾਰ।
2. ਦੋਵਾਂ ਵਰਗਾਂ ਦੇ ਖਰੜਿਆਂ ਵਿਚ 'ਚਾਹਿਦਾ ਸੀ' ਤੋਂ ਬਾਅਦ ਵਿਸ਼ਰਾਮ, ਤੇ ਅਗਲਾ ਵਾਕ 'ਤਾਂ' ਨਾਲ ਸ਼ੁਰੂ ਹੁੰਦਾ ਹੈ ਜੋ ਬੇਲੋੜਾ ਅਰਥਹੀਣ ਹੈ।
3. ਖਰੜਾ ਜੁੱਟ ਅ 2.2; ਅ 3.2: ਕੀਤੀ।
4. ਖਰੜਾ ਜੁੱਟ ਅ 2.1: ਕਹੀ।
5. ਖਰੜਾ ਜੁੱਟ ਅ 2.3; ਅ 3.1 ਅੱਗੇ ਚੁਗਲੀ।
6. ਇਸ ਥਾਂ ਕੁੱਲ ਖਰੜਿਆਂ ਵਿਚ "ਪਾਤਸਾਹੀ ਦਾ ਦਾਵਾ ਕਰਦੇ ਹੈਨ", ਪਾਠ ਮਿਲਦਾ ਹੈ ਅਤੇ ਨਾਲ ਹੀ ਸੋਧਵਾਦੀ ਉਤਾਰਕਾਂ ਵੱਲੋਂ ਨਿਮਨੋਕਤ ਵਾਧੇ ਤੇ ਸੋਧਾਂ ਹੋਈਆਂ ਮਿਲਦੀਆ ਹਨ:
   (i) ਖਰੜਾ ਜੁੱਟ ਅ 2.1, ਅ 2.2, ਅ 2.3: ਤਾਂ ਚੰਦੂ ਸਾਹੀ ਨੇ ਬਾਦਸਾਹ ਦੇ/ਅਗੇ/ਚੁਗਲੀ ਖਾਧੀ/ਕੀਤੀ/ਆਖਣ ਲਗਾ/ਲਗਯਾ/ ਜਾਂ ਪਨਾਹਿ ਹਿੰਦੂਆਂ ਦੇ ਗੁਰੂ ਹੈਨ। ਤੇ ਪਾਤਸਾਹ ਕਹਵਾਦੇ ਹੈਨਿ।
   (ii) ਖਰੜਾ ਜੁੱਟ ਅ 3.2, ਬਸਡੇ 23, ਪੰਯੂਪ 115373: "ਓਸੇ ਬਾਦਸਾਹ ਨੂ ਕਹਿਆ ਜੋ ਹਰਗੋਬਿੰਦ ਜੀ, ਪਾਤਸਾਹੀ ਦਾ ਦਾਵਾ ਕਰਦੇ ਹਨ।"

   ਜੇ 'ਪਾਤਸਾਹੀ ਦਾ ਦਾਵਾ ਕਰਦੇ ਹਨ' ਵਾਕਾਂਸ਼ ਨੂੰ ਟੁੱਕ ਕੇ "ਆਪ ਨੂ ਸਚਾ ਪਾਤਸਾਹ ਕਹਾਵਦੇ ਹੈਨ" ਦੇ ਮਗਰ ਪ੍ਰਸਤਾਵਿਤ ਥਾਂ ਜੋੜ ਦਿੱਤਾ ਜਾਏ ਤਾਂ ਵਰਣਨ ਸਪੱਸ਼ਟ ਹੋ ਜਾਂਦਾ ਹੈ। ਲੱਖਣ ਇਹੋ ਲਗਦਾ ਹੈ ਕਿ ਕਿਸੇ ਮੁੱਢਲੇ ਲਿਖਿਆਰ ਤੋਂ ਲਿਖਦਿਆਂ ਵੇਲੇ ਉਕਾਈ ਕਾਰਨ 'ਪਾਤਸਾਹੀ ਦਾ ਦਾਅਵਾ ਕਰਦੇ ਹਨ' ਲਿਖਣੋਂ ਰਹਿ ਗਿਆ ਜੋ ਅੰਤ ਉੱਤੇ ਦਰਜ ਕਰ ਦਿੱਤਾ। ਪਾਠ ਵਿਚ ਖੱਪਾ ਪੂਰਾ ਕਰਨ ਲਈ ਪਹਿਲੀ ਵੰਨਗੀ ਦੇ ਸੋਧਕਾਂ ਬਾਦਸਾਹ ਅੱਗੇ ਚੁਗਲੀ ਖਾਣ, 'ਪਾਤਸਾਹ ਕਹਾਉਣ' ਦੇ ਹੋ ਚੁੱਕੇ ਵਰਣਨ ਦੀ ਦੋਹਰ ਹੀ ਲਾਈ ਹੈ। ਦੂਜੀ ਵੰਨਗੀ ਦੇ ਸੋਧਕਾਂ ਨੇ ਸੰਕੋਚ ਤੋਂ ਕੰਮ ਲੈ ਕੇ 'ਓਸੇ ਬਾਦਸਾਹ ਨੂ ਕਹਿਆ' ਜੋੜ ਕੇ ਵਾਕ ਪੂਰਾ ਕਰ ਦਿੱਤਾ।

   ਦੋਵੇਂ ਸੋਧਾਂ ਬੇਲੋੜੀ ਦਖ਼ਲ-ਅੰਦਾਜ਼ੀ ਹੋਣ ਕਰ ਕੇ ਰੱਦਣ ਯੋਗ ਹਨ। ਤਾਂ ਵੀ, ਇਹ ਖਰੜਿਆਂ ਦੇ ਸਿਲਸਿਲੇ ਵਿਚਲੇ ਸੰਬੰਧਾਂ ਨੂੰ ਸਪੱਸ਼ਟ ਕਰਨ ਵਾਲੇ ਸੁਰਾਗ ਮੁਹੱਈਆ ਕਰਦੀਆਂ ਹਨ।

ਮਨ ਚਿੰਤਾ ਆਈ। ਜੋਤਕੀਆਂ ਨੂ ਸਿਖਾਇਆ। ਓਨਾ ਬਾਦਸਾਹ ਨੂ ਕਹਿਆ ਤੁਸਾਡੀ ਸਾਇਤ ਬੁਰੀ ਹੈ। ਜੇ ਗੁਰੂ ਹਰਿਗੋਬਿੰਦ ਜੀ ਗੁਆਲੇਰ ਵਿਚ ਜਾਇ ਤਪਸਿਆ ਕਰੈ ਤਬ ਤੁਸਾਨੂ ਸੁਖ ਹੋਵੈ। ਤਾਂ ਬਾਦਸਾਹ ਬਾਗ ਵਿਚ ਜਾਇ ਕੈ ਅਰਜ ਕੀਤੀ ਜੋ ਤੁਸੀਂ ਚਾਲੀ ਦਿਨ ਗੁਆਲੇਰ ਵਿਚ ਬੈਠ ਕੇ ਤਪਸਿਆ ਕਰੋ। ਫੇਰ ਅਸੀ ਤੁਰਤੁ ਤੁਸਾਨੂ ਸਦ ਲੇਵਾਂਗੇ।

ਤਾਂ ਸਾਹਿਬ ਗੁਆਲੇਰ ਗਏ। ਤਾਂ ਭਾਈ ਹਰਿਦਾਸ ਸੁਇਨੀ ਆਣ ਦਰਸਨ ਕੀਤਾ। ਬਚਨ ਹੋਇਆ ਤੁਸਾਡੀ ਪ੍ਰੀਤ ਕਰਿ ਅਸੀ ਏਥੇ ਆਏ ਹਾਂ। ਤਾਂ ਚੰਦੂ ਗੁਆਲੇਰ ਦੇ ਰਾਖਿਆਂ ਨੂ ਕਹਿ ਭੇਜਿਆ ਤੁਸਾਨੂ ਮੈ ਵਡਾ ਧਨੁ ਦੇਵਾਂਗਾ। ਗੁਰੂ ਨੂ ਔਖੀ ਜਾਗਾ ਰਖੋ। ਤੇ ਬਾਦਸਾਹ ਲਿਖਿਆ ਜੋ ਏਨਾ ਨੂ ਸੁਖੀ ਰਖਣਾ। ਤਾਂ ਸਾਹਿਬ ਵਿਚ ਹੀ ਗੁਆਲੇਰ ਦੇ ਸਿਕਾਰ ਖੇਲਨ। ਤੇ ਭਾਈ ਹਰਿਦਾਸ ਪੰਜੀਸ ਮਣ ਰੋਜ ਆਟਾ ਤੇ ਪੰਜ ਮਣ ਘੀਉ ਤੇ ਪੰਜ ਮਣ ਖੰਡੁ ਹੋਰੁ ਨਾਨਾ ਪ੍ਰਕਾਰ ਦੇ ਪ੍ਰਸਾਦ ਹੋਵਨ ਸੋ ਭੇਜੇ। ਜਿਤਨੇ ਬੰਦੀ ਵਿਚ ਹੈਸਨ ਸਭੇ ਪ੍ਰਸੰਨ ਹੋਏ। ਜਬ ਚਾਲੀਸ ਦਿਨ ਬੀਤੇ ਤਾ ਭਾਈ ਜੇਠੇ ਸੇਰ ਦਾ ਰੂਪ ਕਰਿ ਕੈ ਬਾਦਸਾਹ ਨੂ ਭੈਮਾਨੁ ਕੀਤਾ। ਜੋ ਜੋਤਕੀਆਂ ਨੂ ਪੁਛਿਆ ਜੋ ਮੈ ਰਾਤ ਨੂ ਭੈ ਖਾਇਆ ਹੈ। ਤਾਂ ਭਾਈ ਜੇਠੇ ਆਇ ਕੈ ਕਹਿਆ। ਜੋ ਗੁਰੂ ਹਰਿਗੋਬਿੰਦ ਨੂ ਬੁਲਾਵਹੁਗੇ ਤਾਂ ਭੈ ਤੁਸਾਡਾ ਦੂਰ ਹੋਵੇਗਾ। ਜਬ ਬਾਦਸਾਹ ਫੇਰ ਸਾਹਿਬ ਨੂ ਬੁਲਾਇਆ ਬਚਨੁ ਹੋਇਆ ਜੇ ਸਭ ਬੰਦ ਖਲਾਸ ਕਰੋ ਤਾਂ ਅਸੀਂ ਆਂਵਦੇ ਹਾਂ। ਤਾਂ ਬਾਦਸਾਹ ਸਭ ਦੀ ਬੰਦ ਖਲਾਸ ਕੀਤੀ। ਤੇ ਭਾਈ ਹਰਿਦਾਸ[1] ਨੂ ਭੀ ਨਾਲ ਲਿਆਏ।

ਤਾਂ ਬਾਦਸਾਹ ਨੂ ਸਾਹਿਬ ਇਕੁ ਅਮੋਲਕ ਮੋਤੀ ਭੇਟ ਰਖਿਆ। ਤਾਂ ਬਾਦਸਾਹ ਘਰਿ ਲੈ ਗਇਆ। ਤਾਂ ਬੇਗਮ ਕਹਿਆ ਏਸ ਦੇ ਨਾਲ ਦਾ ਦੂਜਾ ਹੋਵੈ ਤਾਂ ਮੈ ਨਥ ਵਿਚ ਪਾਵਾਂ। ਤਾਂ ਬਾਦਸਾਹ ਸਾਹਿਬ ਨੂ ਪੁਛਿਆ ਇਸ ਦੇ ਨਾਲ ਦਾ ਦੂਜਾ ਮੋਤੀ ਹੋਵੈ। ਤਾਂ ਸਾਹਿਬ ਬਚਨੁ ਕੀਤਾ ਗੁਰੂ ਅਰਜਨ ਜੀ ਦੇ ਗਲਿ ਅਠੋਤ੍ਰੀ ਮਾਲਾ ਐਸੇ ਹੀ ਮੋਤੀਆਂ ਦੀ ਹੈਸੀ। ਚੰਦੂ ਦੇ ਘਰਿ ਸਾਹਿਬ ਸਰੀਰੁ ਛੋਡਿਆ ਹੈ। ਉਸ ਥੀਂ ਪੁਛੋ ਤਾਂ ਬਾਦਸਾਹ ਨੈ ਪੁਛਿਆ ਤਾਂ ਓਹ ਮੁਕਰਿਆ। ਮੈਥੇ ਮੋਤੀ ਕੋਈ ਨਹੀ। ਤਾਂ ਸਾਹਿਬ ਕਹਿਆ ਇਸ ਦੀ ਬਾਹ ਅਸਾਡੇ ਹਵਾਲੇ ਕਰੋ। ਏਹੁ ਅਸਾਡਾ ਖੂਨੀ ਹੈ। ਅਸੀਂ ਇਸ ਥੀਂ ਮੋਤੀ ਲੈ ਦੇਵਾਂਗੇ। ਤਾਂ ਘਰ[2] ਵਿਚ ਚੰਦੂ ਨੂ ਲਿਆਏ ਤੇ ਜੁਤੀਆਂ ਨਾਲ ਸਿਖਾਂ ਨੇ ਓਸ ਨੂ ਮਾਰ ਕੈ ਜੀਉ ਨਿਕਾਸ ਦਿਤਾ। ਤੇ ਬੰਦ ਬੰਦ ਕਰਿ ਕੈ ਗੰਦੀ ਖਾਈ ਵਿਚ ਪਾਇ ਦਿਤਾ। ਤੇ ਅਮੋਲਕ ਮੋਤੀ ਬਾਦਸਾਹ ਨੂ ਬਹੁਤੇ ਦਿਤੇ। ਰਾਤ ਨੂ ਸੇਰ ਲਸਕਰ ਚੀਰ ਕੈ ਬਾਦਸਾਹ ਦੇ ਤੰਬੂ ਨੂ ਆਇਆ। ਸਾਹਿਬ ਨੇ ਤੀਰੁ ਮਾਰ ਕੈ ਓਸੇ ਨੂ ਮਾਰਿਆ। ਤਾਂ ਬਾਦਸਾਹ ਦੇਖ ਕੈ ਪ੍ਰਸੰਨ ਹੋਇਆ। ਕਹਿਆ ਕੁਛ ਮੰਗੋ। ਏਨਾਂ ਕਹਿਆ ਸਾਨੂ

---

1. ਹਰਿਦਾਸ ਸੁਇਨੀ, ਹਰੀ ਰਾਮ ਨਾਇਕ ਜੋ ਗੁਆਲੀਅਰ ਕਿਲੇ ਦਾ ਦਰੋਗਾ ਸੀ, ਤੋਂ ਵੱਖਰਾ ਵਿਅਕਤੀ ਹੈ। ਹਰੀ ਰਾਮ ਦੇ ਚੰਦਰਬੰਸੀ ਜਾਦਵ ਖ਼ਾਨਦਾਨ ਵਿੱਚੋਂ ਅੱਗੇ ਲੱਖੀ ਰਾਮ/ਸ਼ਾਹ ਬਣਜਾਰੇ ਨੇ ਸਿੱਖ ਇਤਿਹਾਸ ਵਿਚ ਅਹਿਮ ਭੂਮਕਾ ਨਿਭਾਈ। ਬੰਦੀ ਮੁਕਤ ਹੋ ਕੇ ਗੁਰੂ ਹਰਿਗੋਬਿੰਦ ਇਕ ਰਾਤ ਹਰੀ ਰਾਮ ਕੋਲ ਠਹਿਰੇ ਅਤੇ ਉਸ ਨੇ ਦੀਪਮਾਲਾ ਕੀਤੀ।
   *ਭੱਟ ਵਹੀ ਜਾਦੋਬੰਸੀਆਂ ਬੜਤੀਆਂ ਕੀ*।
   ਮੇਲੋ, *ਗੁਰੂ ਕੀਆਂ ਸਾਖੀਆਂ*, ਸੰਪਾ. ਪਿਆਰਾ ਸਿੰਘ ਪਦਮ, ਅੰਮ੍ਰਿਤਸਰ, 2003, ਪੰਨਾ 30.
2. ਬਸੜੇ 23 : ਡੇਰੇ।

ਰੁਖਸਦ[1] ਕੀਚੈ। ਵਿਦਾ ਹੋ ਕੇ ਹਰਿਦਾਸ ਨੂ ਭੀ ਵਿਦਾ ਕੀਤਾ। ਤਾਂ ਬਚਨ ਹੋਇਆ ਸਦਾ ਸਿਖਾਂ ਦੀ ਟਹਲ ਕਰਨੀ।੧੩੬।

## ਸਾਖੀ ਹੋਰੁ ਚਲੀ

ਭਾਈ ਧੀਰੋ ਉਜੈਨ ਵਿਚ ਰਹਿੰਦਾ ਸੀ। ਸੋ ਸਾਰਾ ਦਿਨੁ ਜਿਥੈ ਮਹਾਰਾਜ ਦਾ ਕਥਾ ਕੀਰਤਨੁ ਹੋਵੇ ਸੋ ਸੁਣੇ। ਤੇ ਰਾਤ ਨੂ ਪ੍ਰਸਦ ਖਾਇ ਕੈ ਪਹਿਰ ਰਾਤ ਜਾਂਦੇ ਲਗ ਆਪ ਕੀਰਤਨੁ ਕਰੇ। ਤੇ ਪਹਿਰ ਰਾਤ ਰਹਿੰਦੇ ਉਠ ਕੈ ਇਸਨਾਨ ਕਰਿ ਕੈ ਗੁਰੂ ਕੀ ਬਾਣੀ ਪੜੈ। ਛਿਆ ਮਹੀਨੇ ਗੁਰੂ ਕੇ ਦਰਸਨ ਨੂ ਆਵੈ। ਇਕ ਦਿਨ ਓਸ ਗੁਰੂ ਹਰਿਗੋਬਿੰਦ ਜੀ ਥੀਂ ਪੁਛਿਆ ਸਚੇ ਪਾਤਿਸਾਹ ਸਾਧ ਕਿਨਾਂ ਲਛਣਾ ਕਰਿ ਜਾਣੀਦੇ ਹੈਨ। ਬਚਨੁ ਹੋਇਆ

ਸਲੋਕੁ ਮਹਲਾ ੫

[2]ਮੰਤ੍ਰੰ ਰਾਮ ਨਾਮੰ ਧਿਆਨੰ ਸਰਬਤ੍ਰ ਪੂਰਣਹ।
ਗਿਆਨੰ ਸਮ ਦੁਖ ਸੁਖੰ ਜੁਗਤ ਨਿਰਮਲ ਨਿਰਵੈਰਣਹ।
ਦਇਆਲ ਸਰਬਤ੍ਰ ਜੀਆ ਪੰਚ ਦੋਖ ਬਿਵਰਜਤਹ।
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ।
ਉਪਦੇਸੰ ਸੰਮਮਿਤ੍ਰ ਸਤ੍ਰਹ ਭਗਵੰਤ ਭਗਤ ਭਾਵਨੀ।
ਪਰ ਨੰਦਾ ਨਹ ਸ੍ਰੋਤਿ ਆਪੁ ਤਿਆਗ ਸਗਲ ਰੇਣਕਹ।
ਖਟ ਲਖਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ।[2]

## ਤਿਸ ਦਾ ਵੀਚਾਰੁ

ਏਨਾਂ ਛਿਆਂ ਲਖਣਾ ਦੁਆਰੇ ਸਾਧ ਸਿਖ ਜਾਣੀਦੇ ਹੈਨ। ਮੰਤ੍ਰ ਓਨਾ ਦਾ ਰਾਮ ਨਾਮੁ ਹੈ। ਤੇ ਧਿਆਨੁ ਦੁਆਰਾ ਬ੍ਰਹਮੁ ਚੀਟੀ ਪਰਜੰਤ ਇਕ ਚੇਤੰਨ ਸਤਿਆ ਜਾਣਦੇ ਹੈਨ। ਤੇ ਦੁਖ ਤੇ ਸੁਖ ਦਾ ਗਿਆਨੁ ਓਨਾ ਨੂ ਸਮ ਭਾਸਤਾ ਹੈ। ਹਰਖ ਸੋਗੁ ਨਹੀ ਕਰਤੇ ਸਭ ਵਾਹਗੁਰੂ ਕੇ ਭੇਜੇ ਜਾਣਦੇ ਹੈਨ। ਕੈ ਅਸਾਡਿਆਂ ਕਰਮਾਂ ਕਰ ਰਚੈ ਹੈਨ। ਤੇ ਨਿਰਵੈਰ ਸਰਬ ਜੀਆਂ ਨਾਲ ਵਰਤਦੇ ਹੈਨ। ਤੇ ਉਪਦੇਸ ਮਿਤ੍ਰ ਨੂ ਭੀ ਤੇ ਸਤ੍ਰ ਨੂ ਭੀ ਰਾਮ ਨਾਮ ਦਾ ਕਰਦੇ ਹੈਨ। ਓਨਾ ਦੇ ਮਨ ਵਿਚ ਭਗਵੰਤ ਦੀ ਭਗਤ ਦੀ ਭਾਵਨਾ[3] ਹੈ। ਕਿਵੇਂ ਸਭਸ ਨੂ ਭਗਤਿ ਪ੍ਰਾਪਤ ਹੋਵੈ। ਤੇ ਸਰਬ ਜੀਆਂ ਤੇ ਦਿਅਲੁ

---

1. ਖਰੜਾ ਜੁੱਟ ੳ 1.1, ੳ 2.1, ੳ 2.2 : ਰੁਖਸਤ।
2. *ਸ਼ੁੱਧ ਪਾਠ ਹੈ :* ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥
*(ਸਲੋਕ ਸਹਸਕ੍ਰਿਤੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1357)*
3. ਖਰੜਾ ਵਰਗ ਅ 2.1 : ਭਾਵਨੀ।

ਹੈਨ। ਤੇ ਭੋਜਨੁ ਕਥਾ ਕੀਰਤਨੁ ਦਾ ਕਰਦੇ ਹੈਨ। ਤੇ ਮਾਇਆ ਦੇ ਕਾਰਜ ਵਿਚ ਵਰਤਦੇ ਹੈਨ। ਤੇ ਮਾਇਆ ਨੂ ਅਨਿਤ ਕਰ ਜਾਣਦੇ ਹੈਨ। ਤੇ ਦਿਆਲੁ ਸਭਨਾ ਜੀਆਂ ਤੇ ਹੈਨ। ਪੰਚ ਦੋਖਾਂ ਥੀਂ ਕਾਮ ਕ੍ਰੋਧ ਦਾ ਤਿਆਗੁ ਕਰਦੇ ਹੈਨ। ਤੇ ਪਰਾਈ ਨਿੰਦਾ ਕੰਨਾ ਕਰ ਸੁਣਦੇ ਭੀ ਨਹੀ ਤੇ ਨਿੰਦਾ ਕਰਦੇ ਭੀ ਨਹੀ। ਏਨਾਂ ਖਟ ਲਖਣਾ ਦੇ ਦੁਆਦਸ ਗੁਣ ਹੈਨ। ਏਨਾਂ ਕਰ ਜੋ ਪੂਰਨ ਹੈਨ ਸੋਈ ਸਾਧ ਹੈਨ। ਜੇ ਤਾਂ ਇਸ ਦੇ ਵਿਚ ਏਹੁ ਗੁਣ ਹੈਨ ਤਾਂ ਵਿਸੇਖ ਹੈ। ਜੇ ਨਹੀਂ ਤਾਂ ਓਨਾ ਦਾ ਸੰਗੁ ਕਰੇ। ਤਾਂ ਸਿਖੀ ਨੂ ਪ੍ਰਾਪਤਿ ਹੁੰਦਾ ਹੈ। ਤੇ ਏਹੁ ਗੁਣ ਭੀ ਆਂਵਦੇ ਹੈਨ।੧੩੭।

## ਸਾਖੀ ਹੋਰ ਚਲੀ

ਬੁਰਹਾਨਪੁਰ ਵਿਚ ਭਗਤਿ ਭਾਈ ਭਗਵਾਨ ਦਾਸ ਤੇ ਭਾਈ ਬੋਦਲਾ ਤੇ ਮਲਕ ਕਟਾਰੂ ਪਿਰਥੀ ਮਲੁ ਜਰਾਂਦੀ ਹੋਰੁ ਭੀ ਬਹੁਤ ਸਿਖ ਹੈਸਨ। ਤੇ ਭਗਤੁ ਛੁਰਾ ਤੇ ਭਾਈ ਡਲੂ ਰਿਹਾਣਾ ਭਾਈ ਸੰਦਰੁ ਭਾਈ ਸਾਮੀ ਦਾਸ ਵਧਾਵਣ ਸਭੇ ਸਿਖ ਗੁਰੂ ਹਰਿਗੋਬਿੰਦ ਜੀ ਦੀ ਸਰਨਿ ਆਏ। ਅਸਾਡਾ ਉਧਾਰੁ ਕਰੋ।

ਬਚਨੁ ਹੋਇਆ ਤੁਸਾਂ ਆਪਣੇ ਸਹਿਰ ਵਿਚ ਧਰਮਸਾਲ ਬਣਾਵਣੀ। ਤੇ ਅੰਮ੍ਰਿਤ ਵੇਲੇ ਗੁਰੂ ਕੀ ਬਾਣੀ ਦੀ ਚਰਚਾ ਕਰਣੀ। ਤੇ ਆਰਤੀ ਚਰਣ ਕਵਲ ਪੜ ਕੇ ਭੋਗੁ ਪਾਵਣਾ। ਰਹਿਰਾਸ ਦੇ ਸਮੇ ਇਕਠੇ ਹੋਇ ਕੇ ਰਹਿਰਾਸ ਪੜਨੀ। ਤੇ ਪ੍ਰਸਾਦ ਛਕ ਕੇ ਰਾਤੀਂ ਪਹਿਰ ਰਾਤ ਜਾਂਦੀ ਤੀਕਰ ਕੀਰਤਨ ਕਰਨਾ। ਤੇ ਕੀਰਤਨ ਸੋਹਿਲਾ ਪੜ ਕੇ ਰਾਤੀ ਜਾਇ ਸਉਣਾ। ਤੇ ਪਿਛਲੀ ਰਾਤੀ ਇਸਨਾਨੁ ਕਰਿ ਕੈ ਕੰਠਿ ਦੀ ਬਾਣੀ ਪੜਨੀ। ਜੋ ਸਿਖੁ ਪ੍ਰਸਾਦੁ ਦਾ ਅਰਥੀਆ ਹੋਵੈ ਤਿਸ ਨੂ ਪ੍ਰਸਾਦੁ ਛਕਾਵਣਾ। ਜੋ ਬਸਤ੍ਰ ਦਾ ਅਰਥੀਆ ਹੋਵੈ ਤਿਸ ਨੂ ਬਸਤ੍ਰ ਦੇਵਣਾ। ਹੋਰੁ ਸੰਗਰਾਦਿ ਉਮਸਿਆ ਗੁਰਪੁਰਬ ਉਤੇ ਦੀਪਮਾਲਾ ਵਿਸਾਖੀ ਉਪਰ ਜਿਸ ਦੀ ਸਰਧਾ ਹੋਵੈ ਰੁਪਯਾ ਮੁਹਰ ਪੈਸਾ ਏਕਠਾ ਕਰਿ ਕੈ ਕੜਾਹ ਕਰਨਾ। ਜੋੜ ਕਰਨਾ। ਤੇ ਮਨੁ ਨੀਵਾ ਰਖਣਾ। ਹਉਮੈ ਨਹੀ ਕਰਨੀ।

ਕਿਸੇ ਦੇ ਘਰ ਵਿਚ ਕੂਪ ਹੈਸੀ। ਤਿਸ ਵਿਚ ਬਿਲੀ ਪਈ ਸੀ। ਓਸ ਨੇ ਪੰਡਤ ਥੀ ਪੁਛਿਆ ਸੀ ਜੋ ਕੂਪ ਕਿਉਂ ਕਰਿ ਪਵਿਤ੍ਰ ਹੋਵੈ। ਤਾਂ ਓਸ ਨੇ ਕਹਿਆ ਪ੍ਰਿਥਮੇ ਬਿਲੀ ਬਾਹਰਿ ਕਢਣੀ। ਬਹੁਰੋ ਹਜਾਰ ਡੋਲੁ ਕਢਣਾ। ਕੂਪ ਪਵਿਤ੍ਰ ਹੋਵੈਗਾ। ਤਾਂ ਓਸ ਨੂ ਬਿਲੀ ਕਢਣੀ ਭੁਲ ਗਈ ਤੇ ਹਜਾਰੁ ਡੋਲੁ ਕਢਿਆ। 'ਫੇਰ ਪੰਡਤ ਦੇ ਆਇਆ। ਡੋਲਾਂ[1] ਕਢਿਆ ਭੀ ਕੂਪ ਪਵਿਤ੍ਰ ਨਹੀ ਹੋਇਆ। ਪੰਡਤ ਕਹਿਆ ਲਖੁ ਡੋਲੁ ਕਢੋ। ਤਾਂ ਓਸ ਲਖੁ ਡੋਲੁ ਭੀ ਕਢਿਆ। ਤਾਂ ਓਸ ਕਹਿਆ ਹੁਣ ਭੀ ਕੂਪ ਪਵਿਤ੍ਰ ਨਹੀ ਹੋਇਆ। ਕਿਉਂ ਜੋ ਬਿਲੀ ਵਿਚ ਪਈ ਦ੍ਰਿਸਟਿ ਆਂਵਦੀ ਹੈ। ਤਾਂ ਪੰਡਤ ਕਹਿਆ ਜੌ ਲਗ ਬਿਲੀ ਨਾ ਕਢੋਗੇ ਤਉ ਲਗ ਪਵਿਤ੍ਰ ਨਹੀ ਹੁੰਦਾ। ਤੈਸੇ ਜਉ ਲਗ ਹਉਮੈ ਨਾ ਨਿਵਰਤ ਹੋਵੈ ਤਉ ਲਗਿ ਕੋਈ ਕਰਮ ਫਲ ਨਹੀ ਦੇਤਾ। ਤੁਸਾਂ ਹਉਮੈ ਨਿਵਰਤ ਕਰਣੀ। ਤੁਸਾਡਾ ਕਲਿਆਣੁ ਹੋਵੈਗਾ।੧੩੮।

---

1. ਖਰੜਾ ਜੁੱਟ ਅ 2.1, ਅ 2.2, ਅ 2.3 : ਫੇਰ ਪੰਡਤ ਤੇ ਆਇਆ ਕਹਿਣ ਲਗਾ ਪੰਡਤ ਜੀ ਹਜਾਰ ਡੋਲ।

## ਸਾਖੀ ਹੋਰੁ ਚਲੀ

ਭਾਈ ਭੇਖਾਰੀ ਭਾਬੜਾ[1] ਗੁਜਰਾਤ ਵਿਚ ਰਹਿੰਦਾ ਸੀ। ਜਿਥੇ ਜਿਥੇ ਮਹਾਰਾਜ ਦੇ ਭਗਤ ਹੋਵਨ ਜਿਨਾਂ ਦਾ ਪਰਮੇਸਰ ਆਸਰਾ ਹੈ ਓਨਾ ਦੀ ਪਾਲਨਾ ਪੋਖਨ ਕਰੇ। ਤੇ ਗਿਆਨ ਚਰਚਾ ਕਰੇ। ਤੇ ਗਿਰੰਥ ਜੀ ਦੀ ਬਾਣੀ ਪੜੈ। ਇਕਸ ਦਿਨ ਇਕ ਸਿਖ ਛਿਵੀਂ ਪਾਤਸਾਹੀ ਥੀਂ ਪ੍ਰਸਨ ਕੀਤਾ ਸਚੇ ਪਾਤਸਾਹ ਕਿਸੇ ਗੁਰਮੁਖ ਸਿਖ ਦਾ ਦੀਦਾਰ ਕਰਾਵਹੁ।

ਤਾਂ ਬਚਨੁ ਹੋਇਆ ਤੁਸੀਂ ਗੁਜਰਾਤ ਜਾਵਹੁ। ਤਾਂ ਓਹ ਸਿਖ ਭਾਈ ਭਿਖਾਰੀ ਪਾਸ ਆਇਆ। ਅਗੇ ਭਾਈ ਭਿਖਾਰੀ ਓਸ ਨੂ ਘਰ ਲੈ ਗਇਆ। ਤੇ ਵਡੀ ਸੇਵਾ ਕੀਤੀ। ਦੇਖੈ ਤਾ ਓਸ ਦੇ ਪੁਤਰ ਦਾ ਵਿਵਾਹੁ ਹੈ। ਭੂਖਣ ਬਣਦੇ ਹੈਨ। ਤੇ ਬਸਤ੍ਰ ਸੀਵਾਈਦੇ ਹੈਨ। ਹੋਰ ਨਾਨਾ ਪ੍ਰਕਾਰ ਦੇ ਰੰਗ ਰਾਗ ਹੁੰਦੇ ਹੈਨ। [2]ਇਕਸ ਕੋਠੀ[2] ਵਿਚ ਚੰਦਨ ਦੀਆਂ ਕਾਠੀਆਂ ਤੇ ਵਿਵਾਨ ਮ੍ਰਿਤਕ ਦਾ ਬਣਿਆ ਪਇਆ ਹੈ। ਤਾਂ ਉਸ ਸਿਖ ਪੁਛਿਆ ਜੋ ਏਹੁ ਮਿਰਤਕ ਦਾ ਸਮਿਆਨੁ ਕਿਉ ਬਣਾਇਆ ਹੈ। [3]ਤਾਂ ਬਚਨੁ ਹੋਇਆ[3] ਭਲਕੇ ਤੁਸਾਨੂ ਕਹਾਂਗੇ। ਜਦ ਰਾਤ ਨੂ ਉਸ ਦੇ ਪੁਤ੍ਰ ਦਾ ਵਿਵਾਹੁ ਹੋਇਆ। ਬਹੁਤ ਦਾਨ ਪੁੰਨ ਕੀਤੇ ਤੇ ਬਹੂ ਨੂ ਘਰ ਲਿਆਇਆ। ਤਾਂ ਸੂਲ ਨਾਲ ਓਸ ਦਾ ਪੁਤ੍ਰ ਮਿਰਤ ਹੋ ਗਇਆ। ਤਾਂ ਓਹ ਗਾਨ ਗਾਵਨ ਵਾਲੇ ਮਾਰੂ ਗਾਵਨ ਲਗੇ। ਤੇ ਚੰਦਨ ਦੀਆਂ ਕਾਠੀਆਂ ਤੇ ਓਹੀ ਵਿਵਾਨ ਵਿਚ ਓਸ ਨੂ ਪਾਇ ਕੇ ਚਿਖਾ ਬਣਾਇ ਕੇ ਸਿਸਕਾਰੁ ਕੀਤਾ। ਤੇ ਪ੍ਰਸੰਨ ਹੀ ਰਹਿਆ। ਤਾਂ ਓਸ ਸਿਖ ਪੁਛਿਆ ਜੇ ਤੁਸੀਂ ਜਾਣਦੇ ਸੌ ਜੋ ਅਸਾਡਾ ਪੁਤ੍ਰ [4]ਸਹੀ [4]ਮਰਨਾ ਹੈ। ਤਾਂ ਤੁਸਾਂ ਇਸ ਦਾ ਵਿਵਾਹੁ ਕਿਉਂ ਕੀਤਾ।

ਤਾਂ ਓਸ ਕਹਿਆ ਜੋ ਮੇਰਾ ਪੁਤ੍ਰ ਪਿਛਲੇ ਜਨਮ ਰਿਖੁ ਹੈਸੀ। ਤੇ ਇਕ ਦਿਨ ਏਹੁ ਜੋ ਮੇਰੀ ਬਹੂ ਹੈ ਸੋ ਵੇਸਵਾ ਹੈਸੀ। ਏਸ ਨੇ ਪ੍ਰਸਾਦ ਆਣਿ ਕੇ ਅਗੇ ਰਖਿਆ ਤਾਂ ਰਿਖੁ ਦਾ ਧਿਆਨੁ ਵੇਸਵਾ ਵਲ ਗਇਆ। ਤੇ ਵੇਸਵਾ ਦਾ ਧਿਆਨੁ ਰਿਖੁ ਵਲ ਆਇਆ। ਦੋਨੋ ਦਾ ਸਰੀਰੁ ਅੰਤ ਹੋਇਆ। ਤਾਂ ਇਸ ਨੇ ਮੇਰੇ ਘਰ ਜਨਮੁ ਲੀਤਾ। ਸਾਧ ਸੰਗਤਿ ਕੀਤੀ। ਗਿਆਨ ਨੂ ਪ੍ਰਾਪਤਿ ਹੋਇਆ। ਤਾਂ ਓਸ ਦਾ ਸਨਬੰਧ ਕਰ ਮੁਕਤ ਨੂ ਪ੍ਰਾਪਤ ਹੋਇਆ। ਤੇ ਏਹੁ ਲੜਕੀ ਭੀ ਏਥੇ ਸਿਖਾਂ ਦੀ ਸੇਵਾ ਕਰੇਗੀ ਸਬਦ ਸੁਣੇਗੀ ਮੁਕਤੁ ਹੋਵੇਗੀ। ਤਾਂ ਓਸ ਕਹਿਆ ਜੇ ਤੁਸਾਨੂ ਇਤਨੀ ਪਹੁੰਚ ਹੈ ਤਾਂ ਗੁਰੂ ਥੀਂ ਪੁਤ੍ਰ ਦੀ ਆਰਜਾ ਵਧਾ ਲੈਂਦੋ। ਤਾਂ ਓਸ ਕਹਿਆ ਗੁਰੂ ਥੀ ਝੂਠੇ ਪਦਾਰਥ ਕੀ ਮੰਗਣੇ ਹੈਨ। ਗੁਰੂ ਦੀ ਰਜਾ ਤੇ ਰਾਜੀ ਰਹਿਣਾ ਸਿਖਾ[5] ਦਾ ਧਰਮੁ ਹੈ।੧੩੯।

1. ਨਿਸੰ 37; ਸੈਸਲਾ 2827 : ਭਵੜਾ।
2. ਖਰੜਾ ਜੁੱਟ ਅ 2.1, ਅ 2.2, ਅ 2.3 : ਅਤੇ ਇਕਸ ਕੋਠੜੀ।
3. ਸਿਰੈਲਾ 751 : ਕਹਿਓਨੇ; ਗੋਸਿਲਾ; ਸੈਸਲਾ 2949 : ਭੇਖਾਰੀ ਕਹਿਆ।
4. ਖਰੜਾ ਜੁੱਟ ਅ 2.1, ਅ 2.2 : ਸਹੀ ਸਤ ਮਰਨ।
5. ਨਿਸੰ 37 : ਸਿਖ।

## ਪਉੜੀ ਇਕਤੀਹਵੀ

ਸੁਹੰਡੇ ਮਾਈਆ ਲੰਬੁ ਹੈ ਸਾਧ ਸੰਗਤ ਗਾਵੈ ਗੁਰਬਾਣੀ।
ਚੂਹੜ ਚਉਝੜ ਲਖਣਊ ਗੁਰਮੁਖ ਅਨਦਿਨ ਨਾਮ ਵਖਾਣੀ।
ਸਨਮੁਖ ਸਿਖ ਪਿਰਾਗ ਵਿਚ ਭਾਈ ਭਾਨਾ ਵਿਰਤੀ ਹਾਣੀ।
ਜਟੂ ਤਪਾ ਸੁਜਉਣਪੁਰ ਗੁਰਮਤ ਨਿਹਚਲ ਸੇਵ ਕਮਾਣੀ।
ਪਟਣੇ ਸਭਰਵਾਲੁ ਹੈ ਨਵਲਾ ਨਿਹਾਲਾ ਸੁਧ ਪਰਾਣੀ।
ਜੈਤਾ ਸੇਠ ਵਖਾਣੀਐ ਵਿਣੁ ਗੁਰ ਸੇਵਾ ਹੋਰੁ ਨ ਜਾਣੀ।
ਰਾਜੁ ਮਹਲੁ ਭਾਨੂ ਬਹਿਲ ਭਾਉ ਭਗਤਿ ਗੁਰਮਤਿ ਮਨ ਭਾਣੀ।
ਸਨਮੁਖ ਸੋਢੀ ਬਦਲੀ ਸੇਠ ਗੁਪਾਲੈ ਗੁਰਮਤਿ ਜਾਣੀ।
ਸੁੰਦਰ ਚਢਾ ਆਗਰੇ ਢਾਕੇ ਮੋਹਣ[1] ਸੇਵ ਕਮਾਣੀ।
ਸਾਧ ਸੰਗਤਿ ਵਿਟਹੁ ਕੁਰਬਾਣੀ।੧੪੦।

## ਸਾਖੀ ਹੋਰੁ ਚਲੀ

ਮਾਈਆ ਲੰਬੁ ਸੁਹੰਡੇ ਰਹਿੰਦਾ ਸੀ। ਤੇ ਸਦੀਵ ਸਾਧਾਂ ਸੰਤਾਂ[2] ਵਿਚ ਦੁਇ ਸਮੇ ਤੁਰ ਜਾਵੈ। ਤੇ ਗੁਰਾਂ ਕੇ ਸਬਦ ਦਾ ਸਦਾ ਕੀਰਤਨੁ ਕਰੇ। ਤਾਂ ਇਕ ਦਿਨ ਓਸ ਨੇ ਛਿਵੀਂ ਪਾਤਸਾਹੀ ਪਾਸੋ ਅਰਦਾਸ ਕੀਤੀ। ਸਚੇ ਪਾਤਿਸਾਹ ਇਕ ਗੁਰੂ ਕੇ ਦਰਬਾਰ ਵਿਚ ਸਾਧ ਸੰਗਤਿ ਵਿਚ ਆਪਣੀ ਕਾਮਨਾ ਦੇ ਨਮਿਤ ਗੁਰਬਾਣੀ ਗਾਂਵਦੇ ਹੈਨ। ਜੋ ਏਥੋਂ ਪਦਾਰਥ ਲੈ ਕਰ ਆਪਣਾ ਅਹਾਰੁ ਵਿਉਹਾਰ ਕਰਾਂਗੇ। ਤੇ ਇਕੁ ਆਪਣੀ ਕਿਰਤ ਕਰਿ ਕੈ ਤੇ ਵੰਡ ਭੀ ਖਾਂਵਦੇ ਹੈਨ ਤੇ ਸਾਧ ਸੰਗਤਿ ਵਿਚ ਕੀਰਤਨੁ ਕਰਦੇ ਹੈਨ ਗੁਰੂ ਕੀ ਪਰਸੰਨਤਾ ਵਾਸਤੇ। ਕਿਰਪਾ ਕਰਿ ਕੈ ਜੋ ਹੁਕਮੁ ਹੋਵੈ। ਜੋ ਓਨਾ ਨੂ ਕਿਆ ਫਲੁ ਹੈ। ਤੇ ਨਿਹਕਾਮੀਆਂ ਨੂ ਕਿਆ ਫਲੁ ਹੈ।

ਬਚਨੁ ਹੋਇਆ ਜੋ ਸਹਿਕਾਮ ਹੋਇ ਕੇ ਕੀਰਤਨੁ ਕਰਦੇ ਹੈਨ ਤਾਂ ਸਰੀਰ ਨੂ ਤਿਆਗ ਕੈ ਪ੍ਰਿਥਮੈ ਗੰਧ੍ਰਬ ਲੋਕ ਜਾਤੇ ਹੈਨ। ਬਹੁੜ ਗੰਧ੍ਰਬਾਂ ਦੇ ਸਾਥ ਹੀ ਮੁਕਤ ਨੂ ਪ੍ਰਾਪਤਿ ਹੁੰਦੇ ਹੈਨ। ਸੋ ਸੁਖਾਂ ਦੀ ਕਾਮਨਾ ਵਾਲੇ ਹੈਨ। ਤੇ ਜੋ ਨਿਰਚਾਹ ਹੈਨ ਤੇ ਗਿਆਨ ਦੁਆਰਾ ਸਭ ਸੁਖ ਝੂਠੇ ਜਾਣਦੇ ਹੈਨ ਸੋ ਸਰੀਰ ਤਿਆਗ ਕ੍ਰੈ ਵਾਹਗੁਰੂ ਵਿਚ ਜਾਇ ਸਮਾਂਵਦੇ ਹੈਨ। ਤੇ ਸਹਿਕਾਮ ਦੁਇ ਪ੍ਰਕਾਰ ਦੇ ਹੈਨ। ਇਕ ਤਾਂ ਆਪਣੀ ਨਿਰਬਾਹ ਸਰੀਰ ਦੇ ਮਾਤ੍ਰ ਕਾਮਨਾ ਕਰਦੇ ਹੈਨ[3]। ਤੇ ਨਿਰਜਾਚਿਆ ਪਦਾਰਥ ਲੈਂਦੇ ਹੈਨ। ਤੇ ਜੋ ਆਂਵਦਾ ਹੈ ਸੋ ਜਾਣਦੇ ਹੈਨ ਜੋ ਵਾਹਗੁਰੂ ਦਾ ਭੇਜਿਆ ਆਇਆ ਹੈ। ਓਸ ਵਿਚੋਂ ਭੀ ਵੰਡ ਖਾਂਵਦੇ[4] ਹੈਨ। ਤੇ ਜੋ ਕੀਰਤਨੁ ਕਰਦੇ ਹੈਨ ਸੋ ਆਪਣੇ ਕਲਿਆਣ

---

1. ਖਰੜਾ ਜੁੱਟ ਅ 1.1, ਅ 1.2 : ਸੋਹਣ।
2. ਬਸਡੇ 23 : ਸਾਧ ਸੰਗਤਿ।
3. ਬਸਡੇ 23, ਵਾਧੂ ਪਾਠ ਹੈ : ਤੇ ਨਿਸ਼ਕਾਮ ਕੀਰਤਨ ਕਰਦੇ ਹੈਨ। ਬੇਦੀ ਅਤੇ ਵਾਰਿਸ ਨੇ ਇਹ ਪਾਠ ਦਿੱਤਾ ਹੈ ਪਰ ਸਰੋਤ ਨਹੀਂ ਦੱਸੇ। ਉਨ੍ਹਾਂ ਦੇ ਆਪਣੇ ਅਧਾਰ ਨੁਸਖ਼ਿਆਂ ਵਿਚ ਇਹ ਪਾਠ ਬਿਲਕੁਲ ਨਹੀਂ ਹੈ।
4. ਬਸਡੇ 23 : ਖਾਦੇ।

ਵਾਸਤੇ ਜਾਣਦੇ ਹੈਨ। ਤੇ ਥੋਹੜੇ ਬਹੁਤੇ ਤੇ ਰਾਜੀ ਹੈਨ। ਸੋ ਭੀ ਨਿਹਕਾਮਾ ਦੀ ਪਦਵੀ ਨੂ ਪ੍ਰਾਪਤਿ ਹੁੰਦੇ ਹੈਨ। ਤੇ ਜਿਹੜੇ ਕਾਮਨਾ ਲੋਭ ਥੀਂ ਰਹਿਤ ਹੋਇ ਕੇ ਕਰਦੇ ਹੈਨ ਓਹ ਭੀ ਗੰਧ੍ਰਬ ਲੋਕ ਦਾ ਸੁਖ ਭੋਗ ਕੇ ਫੇਰ ਮਾਨੁਖ ਜਨੁਮ ਪਾਂਵਦੇ ਹੈਨ। ਤੇ ਜੋ ਅਤਿ ਧਨ ਦਾ ਲੋਭ ਕਰਦੇ ਹੈਨ ਸੋ ਏਸੇ ਲੋਕ ਦੇ ਪਦਾਰਥਾਂ ਨੂ ਪ੍ਰਾਪਤਿ ਹੁੰਦੇ ਹੈਨ। ਤਾਂ ਤੇ ਤੁਸੀ ਨਿਹਕਾਮ ਕੀਰਤਨੁ ਕਰਦੇ ਰਹੋ। ਪਰਮੇਸਰ ਨੂ ਪ੍ਰਾਪਤਿ ਹੋਵੋਗੇ।੧੪੧।

## ਸਾਖੀ ਹੋਰੁ ਚਲੀ

ਭਾਈ ਚੂਹੜ ਚਉਝੜ ਲਖਣਊ ਰਹਿੰਦਾ ਸੀ। ਤੇ ਅਠੇ ਪਹਿਰ ਟੁਰਦਿਆਂ ਫਿਰਦਿਆਂ ਕੰਮ ਕਰਦਿਆਂ ਵਾਹਗੁਰੂ ਦਾ ਨਾਮੁ ਜਪਦਾ ਰਹੇ। ਸਾਹਿਬ ਛਿਵੀ ਪਾਤਸਾਹੀ ਪਾਸ ਓਸ ਪ੍ਰਸਨ ਕੀਤਾ। ਸਚੇ ਪਾਤਸਾਹ ਸਿਖੀ ਦਾ ਮੂਲ ਕਿਆ ਹੈ। ਤਾਂ ਬਚਨੁ ਹੋਇਆ ਮਨੁ ਨੀਵਾਂ। ਸਿਖੀ ਦੇ ਟਾਸ ਕੌਨ ਹੈਨ। ਤਾਂ ਬਚਨੁ ਹੋਇਆ ਸੇਵਾ ਟਹਿਲ। ਸਿਖੀ ਦੇ ਪਤ੍ਰ ਕੌਨੁ ਹੈਨ। ਬਚਨ ਹੋਇਆ ਸਾਧ ਸੰਗਤਿ। ਸਿਖੀ ਦਾ ਫੁਲੁ ਕੌਨੁ ਹੈ। ਬਚਨੁ ਹੋਇਆ ਸਬਦੁ। ਸਿਖੀ ਦਾ ਫਲੁ ਕੌਨੁ ਹੈ। ਬਚਨੁ ਹੋਇਆ ਸਮਝ।

ਜਿਸ ਨੇ ਜਗਤ ਨੂ ਝੂਠਾ ਜਾਤਾ ਹੈ ਤੇ ਪਰਮਾਤਮਾ ਸਤ ਜਾਤਾ ਹੈ ਸੋਈ ਸਿਖੁ ਹੈ।੧੪੨।

## ਸਾਖੀ ਹੋਰੁ ਚਲੀ

ਭਾਈ ਭਾਨਾ ਸਨਮੁਖ ਸਿਖੁ ਪਿਰਾਗ ਵਿਚ ਰਹਿੰਦਾ ਸੀ। ਜੋ ਛਿਵੀਂ ਪਾਤਸਾਹੀ ਦੇ ਪਾਸ ਪ੍ਰਸਨ ਕੀਤਾ। ਜੋ ਮੇਰਾ ਕਲਿਆਣੁ ਕਰੋ। ਤਾਂ ਬਚਨੁ ਹੋਇਆ ਸਦਾ ਵਾਹਗੁਰੂ ਦਾ ਭਜਨ ਕਰਨਾ। ਤੇ ਧਰਮ ਦੀ ਕਿਰਤ ਕਰਣੀ। ਤਾਂ ਓਸ ਕਹਿਆ ਸਚੇ ਪਾਤਸਾਹ ਕਈ ਕਹਿੰਦੇ ਹੈਨ ਜੋ ਬਾਰੰਬਾਰ ਕਿਸੇ ਨੂ ਬੁਲਾਂਵਦਾ ਹੈ ਸੋ ਤਾਂ ਓਸ ਪਰ ਖਿਝਦਾ ਹੈ। ਤੁਸੀਂ ਜੋ ਬਾਰੰਬਾਰ ਰਾਮ ਰਾਮ ਨਾਮ ਕਹਿੰਦੇ ਹੋ। ਤਾਂ ਤੁਸਾਂ ਨੂ ਕਿਆ ਫਲੁ ਹੋਵੈਗਾ। ਤਾਂ ਬਚਨੁ ਹੋਇਆ ਜੈਸੇ ਕੋਈ ਆਜਿਜੁ ਹੋਵੈ ਤੇ ਵੈਰੀ ਓਸ ਨੂ ਦੁਖ ਦੇਂਦੇ ਹੈਨ। ਤੇ ਓਹ ਰਾਜੇ ਦਾ ਨਾਮੁ ਲੈ ਕਰਿ [1]ਪੁਕਾਰ ਕਰਦਾ[1] ਹੈ। ਤਾਂ ਪ੍ਰਿਥਮੈ ਵੈਰੀ ਆਪ ਹੀ ਭੈ ਕਰ ਤਿਸ ਨੂ ਛੋਡਿ ਦੇਂਦੇ ਹੈਨ। ਨਹੀ ਤਾਂ ਹੋਰੁ ਰਾਜੇ ਦਾ ਕੋਈ ਨੌਕਰ ਸੁਣਿਦਾ ਹੈ। ਤਾਂ ਗਰੀਬ ਨੂ ਛਡਾਇ ਲੈਂਦਾ ਹੈ। ਤਾਂ ਰਾਜੇ ਦੇ ਨਿਕਟ[2] ਜਾਂਦੇ ਹੈਨ। ਤਾਂ ਰਾਜਾ ਓਸ ਨੂ ਛੁਡਾਇ ਲੈਂਦਾ ਹੈ। ਤੈਸੇ ਜੋ ਪੁਰਖ ਕਾਮ ਕਰੋਧ ਆਦਿਕ ਵੈਰੀਆਂ ਥੀਂ ਭੈਮਾਨ ਹੋਇ ਕੈ ਮਹਾਰਾਜ ਦਾ ਨਾਮੁ ਉਚਾਰਨ ਕਰਦਾ ਹੈ ਤਾਂ ਪਾਪ ਓਸ ਨੂ ਤਿਆਗ ਕਰ ਜਾਂਦੇ ਹੈਨ। ਨਹੀ ਤਾਂ ਸੰਤਾਂ ਨੂ ਮਿਲਦਾ ਹੈ। ਓਹੁ ਓਨਾ ਨੂ ਨਿਸਚਾ ਦੇ ਕੈ ਪਾਪਾਂ ਥੀਂ ਰਹਿਤ ਕਰਦੇ ਹੈਨ। ਤੇ ਨਾਮ ਦੇ ਨਿਸਚੇ ਕਰਿ ਮਹਾਰਾਜੁ ਆਪਣੇ ਭਗਤਾਂ ਦਾ ਨਿਸਤਾਰਾ ਕਰਦਾ ਹੈ।

ਤੁਸਾਂ ਤਾਰਕੀਆਂ[3] ਨਿੰਦਕਾਂ ਦੇ ਕਹੇ ਨਾਮ ਦਾ ਤਿਆਗ ਨਹੀ ਕਰਨਾ। ਜੋ

---

1. ਬਸਡੇ 23 ਸਿਰੈਲਾ 7077 : ਪੁਕਾਰਦਾ।
2. ਬਸਡੇ 23 : ਪਾਸ।
3. ਬਸਡੇ 23 : ਤਰਕੀਆ।

ਫਲੁ ਬ੍ਰਿਛ ਦੇ ਵਿਚੋਂ ਰਸ ਸਦਾ ਲੈਂਦੇ ਹੈਨ ਸੋ ਪਰਪਕ ਹੋਇ ਕੇ ਸਭ ਮਿਠੇ ਹੁੰਦੇ ਹੈਨ। ਤੇ ਜੋ ਅੰਧੀ ਕਰ ਫਲੁ ਗਿੜ ਜਾਂਦਾ ਹੈ ਸੋ ਗੰਦਾ ਹੋ ਜਾਂਦਾ ਹੈ। ਤੈਸੇ ਜੋ ਸਿਖ ਸਬਦ ਨੂ ਤੇ ਨਾਮੁ ਨੂ ਨਿਤ ਉਚਾਰਨੁ ਤੇ ਸ੍ਵਨ ਕਰਦੇ ਹੈਨ ਸੋ ਗਿਆਨ ਕਰ ਪਰਪਕ ਗਿਆਨੀ ਤੇ ਮਿਠੇ ਹੋ ਜਾਂਦੇ ਹੈਨ ਤੇ ਜੋ ਨਿੰਦਕਾਂ ਦੇ ਵਚਨ ਸੁਣ ਕੈ ਸਬਦ ਤੇ ਨਾਮ ਨੂ ਛੋਡਦੇ ਹੈਨ ਸੋ ਜਨਮ ਮਰਨ ਨੂ ਪ੍ਰਾਪਤ ਹੁੰਦੇ ਹੈਨ।੧੪੩।

## ਸਾਖੀ ਹੋਰੁ ਚਲੀ

ਭਾਈ ਜਟੂ ਤਪਾ ਸਜਉਣਪੁਰ ਵਿਚ ਰਹਿੰਦਾ ਸੀ। ਗੁਰੂ ਹਰਿਗੋਬਿੰਦ ਜੀ ਦੀ ਸਰਨ ਆਇਆ। ਅਰਦਾਸ ਕੀਤੀ ਮੇਰਾ ਕਲਿਆਣੁ ਕਰੋ। ਤਾਂ ਬਚਨੁ ਹੋਇਆ। ਤੁਸਾਂ ਸਾਂਤਕੀ ਤਪੁ ਕਰਨਾ ਤੇ ਰਾਮ ਨਾਮ ਦਾ ਉਚਾਰੁ ਕਰਨਾ। ਤਾਂ ਓਸ ਨੇ ਅਰਦਾਸ ਕੀਤੀ ਸਚੇ ਪਾਤਸਾਹ ਕਈ ਕਹਿੰਦੇ ਹੈਨ ਗਿਆਨ ਬਿਨਾਂ ਗਤਿ ਨਹੀ। ਬਚਨੁ ਹੋਇਆ ਇਸ ਵਾਹਗੁਰੂ ਦੇ ਨਾਮ ਕਰਿ ਚਾਰ ਦੁਆਰੇ ਵਾਹਗੁਰੂ ਜੀ ਕੇ ਪ੍ਰਾਪਤਿ ਹੁੰਦੇ ਹੈਨ। ਜੈਸੇ ਹਰਿਮੰਦਰ ਜੀ ਦੇ ਚਾਰ ਦੁਆਰੇ ਹੈਨ। ਜਿਸ ਦੁਆਰੇ ਓਹ ਅੰਦਰ ਪ੍ਰਵੇਸੁ ਕਰੇ ਸੋਈ ਇਸ ਨੂ ਵਸੇਖ ਹੈ। ਤੈਸੇ ਪ੍ਰਿਥਮੇ ਨਾਮ ਦੇ ਉਚਾਰਨ ਕਰਿ ਹੋਰੁ ਚਾਰੇ ਗੁਣ ਆਂਵਦੇ ਹੈਨ। ਪ੍ਰਥਮੇ ਤਾਂ ਪਾਪਾਂ ਦਾ ਤਿਆਗ ਕਰਿ ਦੇਂਦਾ ਹੈ। ਇਸ ਪਰਕਾਰ ਤਾਂ ਵੈਰਾਗ ਨੂ ਪ੍ਰਾਪਤਿ ਹੁੰਦਾ ਹੈ। ਔਰ ਮਨ ਇਕਾਗਰ ਕਰਿ ਕੈ ਜਪਦਾ ਹੈ ਤਾਂ ਜੋਗ ਦੇ ਫਲੁ ਨੂ ਪ੍ਰਾਪਤਿ ਹੁੰਦਾ ਹੈ। ਤੇ ਗੁਰਦੁਆਰੇ ਦੇ ਟੁਰਿ ਜਾਵਣ ਕਰਿ ਚਰਨ ਚਰਨ ਵਿਚ ਅਸਮੇਧ ਜਗ ਦਾ ਫਲੁ ਹੁੰਦਾ ਹੈ। ਤੇ ਵਚਨਾਂ ਦੇ ਸੁਣਨ ਤੇ ਮਨੁ ਨੀਵਾਂ ਹੁੰਦਾ ਹੈ। ਏਹੁ ਉਪਾਸਨਾ ਪ੍ਰਾਪਤਿ ਹੁੰਦੀ ਹੈ। ਤੇ ਪਿਛਲੀ ਰਾਤਿ ਦਾ ਜੋ ਜਾਗ੍ਰਤ ਕਰਦਾ ਹੈ ਏਹ ਸਾਂਤਕੀ ਤਪੁ ਪ੍ਰਾਪਤਿ ਹੁੰਦਾ ਹੈ। ਤੇ ਨਾਮ ਦਾ ਜੋ ਗਿਆਨ ਸਮਝਦਾ ਹੈ। ਕਹਿੰਦਾ ਹੈ ਏਹ ਜੋ ਮੈ ਆਪਨੂ ਦੇਹ ਮੰਨਿਆ ਸੀ ਮੈ ਦੇਹ ਨਹੀ। ਦੇਹ ਤਾਂ ਏਥੇ ਹੀ ਛੋਡਣੀ ਹੈ। ਮੈ ਗਿਆਨ ਰੂਪ ਹਾਂ। ਜੋ ਦੇਹ ਦੇ ਉਪਜਣ ਨੂ ਭੀ ਜਾਣਦਾ ਹਾਂ। ਸਾਥ ਹੀ ਇਸ ਬਿਨਸਣ ਨੂ ਜਾਣਦਾ ਹਾਂ। ਤਾਂ ਸਭ ਕਛੁ ਵਾਹਗੁਰੂ ਦੇ ਨਾਮ ਕਰਿ ਪ੍ਰਾਪਤਿ ਹੁੰਦਾ ਹੈ।੧੪੪।

## ਸਾਖੀ ਹੋਰੁ ਚਲੀ

ਭਾਈ ਨਵਲਾ ਤੇ ਨਿਹਾਲਾ ਪਟਣੇ ਵਿਚ ਰਹਿੰਦੇ ਸਿਨ। ਤੇ ਸਚੁ ਹੀ ਬੋਲਣ ਤੇ ਸਚੁ ਹੀ ਕਮਾਵਣ ਤੇ ਝੂਠ ਕਦੇ ਨਾ ਬੋਲਣ। ਤੇ ਜੋ ਗੁਰੂ ਕੇ ਸਿਖ ਭਜਨ ਵਾਲੇ ਹੋਵਨ ਓਨਾ ਦੀ ਸੇਵਾ ਕਰਨ। ਇਕ ਦਿਨ ਓਨਾ ਨੇ ਛਿਵੀਂ ਪਾਤਸਾਹੀ ਥੀਂ ਪੁਛਿਆ। ਓਹੁ ਕੀ ਕਰਮ ਹੈਨ ਜਿਸ ਕਰਿ ਫੇਰ ਹੋਰ ਕਰਨਾ ਕਛੁ ਨ ਰਹੈ।

ਬਚਨੁ ਹੋਇਆ ਨਾਮ ਦੀ ਉਪਾਸਨਾ।

ਤਾਂ ਓਨਾ ਕਹਿਆ ਕਈ ਇਕ ਕਹਿੰਦੇ ਹੈਨ ਜੋ ਉਪਾਸਨਾ ਤਾਂ ਦਵੈਤ ਵਿਚ ਹੁੰਦੀ ਹੈ। ਗਿਆਨੀ ਤਾ ਆਪ ਹੀ ਬ੍ਰਹਮ ਹੀ ਹੋ ਰਹੇ ਹੈਨ। ਓਹੁ ਕਿਸ ਦੀ ਭਗਤਿ ਕਰਨ।

ਤਾਂ ਬਚਨੁ ਹੋਇਆ ਮਹਾਰਾਜ ਦੇ ਚਾਰ ਪ੍ਰਕਾਰ ਦੇ ਭਗਤ ਹੈਨ। ਇਕ ਕਾਮੀ ਭਗਤ ਹੈਨ ਜੋ ਕਾਮਨਾ ਕਰਿ ਮਹਾਰਾਜ ਦਾ ਨਾਮੁ ਜਪਦੇ ਹੈਨ। ਤੇ ਸੰਤਾਂ ਦੀ ਸੇਵਾ ਕਰਦੇ ਹੈਨ। ਤਾਂ ਓਨਾ ਦਾ ਕਾਰਜ ਭੀ ਵਾਹਗੁਰੂ ਕਰ ਦੇਂਦਾ ਹੈ। ਤੇ ਓਨਾ ਨੂ ਪ੍ਰੀਤ

ਭੀ ਮਹਾਰਾਜ ਦੇ ਨਾਮ ਦੀ ਹੋਇ ਆਂਵਦੀ ਹੈ। ਇਕ ਆਰਤ ਭਗਤ ਹੈਨ। ਜੋ ਕਿਸੇ ਸਰੀਰ ਦੇ ਦੁਖ ਕਰਿ ਕੈ ਵੈਰੀਆਂ ਦੇ ਭੈ ਕਰਿ ਮਹਾਰਾਜ ਦਾ ਨਾਮ ਉਚਾਰਨ ਕਰਦੇ ਹੈਨ। ਤਾਂ ਓਨਾ ਦਾ ਰੋਗ ਭੀ ਕਟੀਂਦਾ ਹੈ। ਤੇ ਓਨਾ ਦੀ ਸਰਧਾ ਭੀ ਵਧ ਖੜੀ ਹੁੰਦੀ ਹੈ। ਤੇ ਇਕ ਉਪਾਸਨਾ ਵਾਲੇ ਭਗਤ ਹੈਨ। ਆਪ ਨੂ ਸਿਖ ਜਾਣਦੇ ਹੈਨ। ਵਾਹਗੁਰੂ ਨੂ ਸੁਆਮੀ ਕਰਤਾ ਜਾਣ ਕੈ ਮਹਾਰਾਜ ਦਾ ਨਾਮੁ ਜਪਦੇ ਹੈਨ। ਤਾਂ ਓਨਾ ਨੂ ਗਿਆਨੁ ਪ੍ਰਾਪਤਿ ਹੁੰਦਾ ਹੈ। ਇਕ ਗਿਆਨੀ ਭਗਤ ਹੈਨ ਜੋ ਸਰਬ ਮੈ ਇਕੁ ਵਾਹਗੁਰੂ ਜਾਣਦੇ ਹੈਨ। ਜੈਸੇ ਅਕਾਸ ਸਰਬ ਘਟਾਂ ਮਟਾਂ ਵਿਚ ਵਿਰਾਜਿਆ ਹੋਇਆ ਹੈ। ਤੇ ਜਾਣ ਕਰਿ ਬਹੁੜੋ ਵਾਹਗੁਰੂ ਦੇ ਨਾਮ ਨੂ ਜਪਦੇ ਹੈਨ। ਤਾਂ ਓਨਾ ਦਾ ਗਿਆਨ ਦ੍ਰਿੜ ਹੁੰਦਾ ਹੈ। ਚੋਥੀ ਭੂਮਕਾ ਥੀਂ ਜੁ ਸਤਵੀਂ ਭੂਮਕਾ ਗਿਆਨ ਨੂ ਪ੍ਰਾਪਤਿ ਕਰਦੀ ਹੈ ਸੋ ਭਗਤਿ ਹੈ। ਜੋ ਨਾਮ ਜਪਣਾ ਸੰਤਾ ਦੀ ਸੇਵਾ ਕਰਨੀ। ਤੇ ਮਨੁ ਨੀਵਾਂ ਰਖਣਾ। ਤੁਸਡਾ ਏਸੇ ਕਰਿ ਕਲਿਆਣੁ ਹੋਵੇਗਾ।੧੪੫।

## ਸਾਖੀ ਹੋਰੁ ਚਲੀ

ਭਾਈ ਜੈਤਾ ਸੇਠ ਗੁਰੂ ਕੇ ਦਆਰੇ ਰਹੇ ਤੇ ਗੁਰਾਂ ਦੀ ਸੇਵਾ ਕਰੇ। ਤੇ ਸਿਖਾਂ ਸਾਧਾਂ ਦੀ ਸੇਵਾ ਕਰੇ। ਤਾਂ ਓਸ ਛਿਵੀਂ ਪਾਤਸਾਹੀ ਥੀਂ ਪੁਛਿਆ ਜੋ ਸਚੇ ਪਾਤਸਾਹ ਕਈ ਕਹੰਦੇ ਹੈਨ ਜੋ ਗਿਆਨ ਇਸ ਨੂ ਹੋਵੈ ਤਾਂ ਭਗਤਿ ਦਾ ਕਿਆ ਹੈ। ਗਿਆਨ ਹੀ ਇਸਦਾ ਉਧਾਰੁ ਕਰਦਾ ਹੈ।

ਬਚਨੁ ਹੋਇਆ ਗਿਆਨੁ ਭਗਤਿ ਥੀਂ ਬਿਨਾਂ ਸੋਭਾ ਨਹੀ ਪਾਂਵਦਾ। ਪਿੰਗੁਲਾ ਹੈ। ਜੈਸੇ ਘ੍ਰਿਤ ਬਾਸਨ ਨੂ ਭੀ ਸਰੀਰ ਨੂ ਭੀ ਸਨਿਗੰਧ[1] ਕਰਦਾ ਹੈ। ਪਰੁ ਜੇ ਨਿਰਾ ਘਿਉ ਪੀਚੈ[2] ਤਾਂ ਪ੍ਰਿਥਮੇ ਤਾਂ ਮੁਖ ਫਿਕਾ ਹੁੰਦਾ ਹੈ। ਤੇ ਬਹੁੜੋ ਜੇ ਸਰੀਰ ਵਿਚ ਪੇਤੀ ਹੁੰਦੀ ਹੈ ਤਾਂ ਬਹੁਤ ਪੀਵਣ ਕਰਿ ਉਦਰ ਖੁਲ ਜਾਤਾ ਹੈ। ਜੁਲਾਬ ਲਗਦਾ ਹੈ। ਤੇ ਜੇ ਕਫੀ ਹੁੰਦੀ ਹੈ ਤਾਂ ਖਾਂਸੀ ਉਤਪਤ ਕਰਦਾ ਹੈ। ਜੇ ਸਰਦੀ ਹੋਵੈ ਤਾਂ ਛਾਤੀ ਤੇ ਬੋਝ ਕਰ ਰੋਗ ਉਤਪਤ ਕਰਦਾ ਹੈ। ਚਾਰ ਅਉਗਣ ਹੁੰਦੇ ਹੈਨ। ਜੇ ਮਿਸਰੀ ਨਾਲ ਮਲਾਇ ਕੇ ਖਾਈਦਾ ਹੈ ਤਾਂ ਮੁਹੁ ਭੀ ਮਿਠਾ ਹੁੰਦਾ ਹੈ ਤੇ ਖਾਂਸੀ ਭੀ ਨਹੀ ਹੁੰਦੀ ਤੇ ਪੇਟ ਭੀ ਨਹੀ ਚਲਦਾ। ਤੇ ਛਾਤੀ ਤੇ ਬੋਝ ਭੀ ਨਹੀ ਹੁੰਦਾ। ਤੈਸੇ ਰੁਖਾ ਗਿਆਨ ਕਰਿ ਕਹਿੰਦਾ ਹੈ ਮੈ ਹੀ ਬ੍ਰਹਮ ਹਾਂ। ਤਾਂ ਵਚਨ ਸੋਭਾ ਨਹੀ ਪਾਂਵਦਾ। ਤੇ ਦੂਸਰਾ ਜਾਣਦਾ ਹੈ ਜੋ ਨਰਕ ਸੁਰਗ ਝੂਠ ਹੈਨ। ਜੇ ਵਿਖਈ ਹੁੰਦਾ ਹੈ ਵਿਖਿਆਂ ਵਿਚ ਨਿਰਭੈ ਹੋ ਕਰਿ ਪਾਪ ਕਰਨ ਲਗਦਾ ਹੈ। ਏਹੁ ਉਦਰ ਦਾ ਖੁਲ ਜਾਵਣਾ ਹੈ। ਤੇ ਕਚਾ ਗਿਆਨ ਹੁੰਦਾ ਹੈ ਤਾਂ ਹੋਰਨਾ ਸਭਣਾ ਕਰਮਾ ਨੂ ਹਉਮੈ ਰੂਪੀ ਖਾਂਸੀ ਕਰਿ ਢਾਹ ਦੇਂਦਾ ਹੈ। ਤੇ ਛਾਤੀ ਦਾ ਬੋਝ ਏਹੁ ਹੈ ਜੁ ਆਪਣੇ ਸਮਾਨ ਕਿਸੇ ਨੂ ਨਹੀ ਜਾਣਦਾ। ਪਰ ਜੇ ਭਗਤਿ ਰੂਪੀ ਮਿਸਰੀ ਨਾਲ ਮਿਲਿਆ [3]ਸਭੇ ਵਿਘਨ ਨਾਸੁ ਕਰਦਾ ਹੈ ਤੇ ਨਿਤਾ ਪ੍ਰਤ ਵਧਦਾ ਜਾਂਦਾ ਹੈ। ਵਾਹਗੁਰੂ ਨੂ ਜਾਇ ਪ੍ਰਾਪਤਿ ਹੁੰਦਾ ਹੈ।੧੪੫।

---

1. ਖਰੜਾ ਜੁੱਟ ਅ 2.1, ਅ 2.2, ਅ 3.2 : ਇਸਨਿਗਧ।
2. ਖਰੜਾ ਜੁੱਟ ਅ 1.1, ਅ 1.2 : ਪੀਜੈ।
3. ਖਰੜਾ ਜੁੱਟ ੳ 2.1, ੳ 2.2, ਬਸਡੇ 23 : ਹੋਵੇ ਤਾ।

## ਸਾਖੀ ਹੋਰੁ ਚਲੀ

ਭਾਈ ਭਾਨੂ ਬਹਿਲ ਰਾਜ ਮਹਿਲ ਵਿਚ ਰਹਿੰਦਾ ਸੀ। ਤੇ ਸਿਖਾਂ ਦੀ ਭਉ ਭਗਤਿ ਕਰੇ। ਤੇ ਵਾਹਗੁਰੂ ਦਾ ਨਾਮੁ ਉਚਾਰਣ ਕਰੇ। ਤਾਂ ਸਾਹਿਬ ਛਿਵੇਂ ਪਾਤਸਾਹ ਪਾਸੋਂ ਓਸ ਪ੍ਰਸਨੁ ਕੀਤਾ ਸਚੇ ਪਾਤਸਾਹ ਕਿਸੇ ਸਾਸਤ੍ਰ ਦਾ ਮਤੁ ਹੈ ਜੋ ਤਪ ਤੇ ਤੀਰਥ ਵਸੇਖ ਹੈਨ। ਕਿਸੇ ਸਾਸਤ੍ਰ ਦਾ ਮਤੁ ਹੈ ਕੇ ਜਗ ਤੇ ਹੋਮ ਵਸੇਖ ਹੈਨ। ਕਿਸੇ ਦਾ ਮਤੁ ਹੈ ਵਰਤ ਅਰੁ ਨੇਮ ਵਿਸੇਖ ਹੈਨ। ਕਿਸੇ ਨੇ ਗਿਆਨ ਅਰੁ ਧਿਆਨੁ ਵਿਸੇਖ ਕਹਿਆ ਹੈ। ਤੇ ਸਾਹਿਬ ਦਿਆਂ ਬਚਨਾ ਵਿਚ ਨਾਮ ਦੇ ਸਮਾਨ ਹੋਰੁ ਵਸਤੁ ਕਾਈ ਨਹੀ। ਤਾਂ ਤੇ ਐਸਾ ਕੋਈ ਪ੍ਰਮਾਣ ਹੋਵੈ ਜੋ ਸਭਸੇ ਨੂ ਪ੍ਰਤੀਤ ਆ ਜਾਵੈ।

ਬਚਨੁ ਹੋਇਆ ਜਿਸ ਸਮੇ ਬ੍ਰਹਮੇ ਨੇ ਜਗੁ ਰਚਿਆ ਹੈ[1] ਸਭ ਦੇਵੀ ਦੇਵਤੇ ਰਿਖੀਸਰ ਮੁਨੀਸਰ ਸਭ ਆਣਿ ਇਕਠੇ ਹੋਏ। ਤਾਂ ਬ੍ਰਹਮੇ ਨੇ ਬਿਸਨ ਦੇਵ ਕੋ ਕਹਿਆ ਪ੍ਰਿਥਮੇ ਪੂਜਾ ਕਿਸ ਕੀ ਕਰੀਏ। ਤਾਂ ਮਹਾਰਾਜ ਨੇ ਕਹਿਆ ਸਾਰੇ ਬੈਰਾਟ ਕਾ ਪਰਦਖਣਾ ਦੇ ਕੇ ਜੋ ਪ੍ਰਿਥਮੇ ਆਵੈ ਉਸ ਕੀ ਪੂਜਾ ਪ੍ਰਿਥਮੇ ਕਰੀਏ। ਤਾਂ ਸਭੇ ਦੇਵਤੇ ਆਪੋ ਆਪਣਿਆਂ ਵਾਹਣਾ ਤੇ ਚੜ ਕੈ ਵੈਰਾਠ ਦੇ ਪਰਦਖਣੇ ਕੋ ਗਏ। ਅਰੁ ਗਣੇਸ ਜੀ ਕਾ ਵਾਹਨੁ ਚੂਹਾ ਹੈ। ਅਰੁ ਹਾਥੀ ਕਾ ਸੀਸੁ ਚਤੁਰ ਭੁਜਾ ਅਰੁ ਭਾਰਾ ਸਰੀਰ ਸੋ ਬੈਠਾ ਰਹਿਆ। ਤਾਂ ਓਸ ਨੇ ਰਾਰਾ ਅਰ ਮਮਾ ਦੋਵੈ ਰਾਮ ਕੇ ਅਖਰ ਲਿਖ ਕੇ ਚੂਹੇ ਉਤੇ ਚੜ ਕੇ ਤੀਨ ਵੇਗੀ ਪਰਦਖਣਾ ਕਰਿ ਕੇ ਮਹਾਰਾਜ ਜੀ ਦੇ ਅਗੇ ਆਨ ਮਥਾ ਟੇਕਿਆ। ਤਾਂ ਮਹਾਰਾਜ ਨੇ ਆਪਣੇ ਸਿੰਘਾਸਨ ਕੇ ਨਿਕਟਿ ਓਸ ਨੂ ਬੈਠਾਇ ਲੀਆ। ਜਬ ਸਭ ਹੀ ਦੇਵਤੇ ਪਰਦਖਣਾ ਕਰਿ ਕੇ ਆਏ ਤਾ ਓਨਾ ਨੇ ਪੁਛਿਆ ਪ੍ਰਿਥਮੇ ਕੌਣ ਆਇਆ ਹੈ। ਤਾਂ ਮਹਾਰਾਜ ਨੇ ਕਹਿਆ ਪ੍ਰਿਥਮੇ ਤੋ ਸਭਣਾ ਤੇ ਗਣੇਸ ਜੀ ਆਏ ਹੈਨ। ਜੋ ਗਣੇਸ ਜੀ ਨੇ ਨਾਮ ਅਰੁ ਨਾਮੀ ਕੋ ਅਭੇਦ ਜਾਤਾ ਹੈ। ਜੋ ਨਾਮ ਅਰੁ ਨਾਮੀ ਕੋ ਅਭੇਦ ਜਾਣ ਕਰ ਜਪਤੇ ਹੈ ਸੋ ਸਾਰੇ ਜਗਤ ਮੈ ਪੂਜਨੀਵ ਹੋਤੇ ਹੈ।

ਸਵੈਯਾ

ਗਿਆਨਨਿ ਗਿਆਨ ਲੀਓ ਧਿਆਨਨਿ ਧਿਆਨੁ ਜੋਗੀਸ ਸਮਾਧ ਲੀਓ ਹੈ।
ਤਪਸਨੁ ਤਪੁ ਲੀਓ ਪੁੰਨ ਤੀਰਥ ਪੰਡਿਤ ਲੀਨ ਕ੍ਰਿਆਨਿ ਚਿਤਓ ਹੈ।
ਕਹਾ ਕਰੋ ਸਭ ਸਾਧਨ ਸਾਧਸ ਲੈ ਜੋ ਚਲੈ ਮਨ ਸੋਕੁ ਭਇਓ ਹੈ।
ਸੰਭ ਵਿਰਾਮ ਸ੍ਰੀ ਰਾਮ ਕੋ ਨਾਮੁ ਸੁ ਆਲਸੀਦਾਸ ਕੇ ਭਾਗ ਆਇਓ ਹੈ।

ਇਕ ਸਮੇ ਮਹਾਰਾਜ ਸਭ ਜੀਆ ਜੰਤਾ ਉਤਪਤ ਕੀਤੇ ਤੇ ਸਭ ਪਦਾਰਥ ਭੀ ਉਤਪਤ ਕੀਤੇ। ਬਚਨੁ ਕੀਤਾ ਜੋ ਕਿਸੇ ਨੂ ਲੋਚਾ ਹੋਵੈ ਸੋ ਤੁਸੀ ਲੇਹੋ। ਤਾਂ ਵਿਖਈਆ ਨੇ ਤਾਂ ਰਾਜ ਭੋਗ ਧਨ ਲੀਤਾ। ਅਰੁ ਗਿਆਨੀਆਂ ਨੇ ਗਿਆਨੁ ਲੀਤਾ। ਅਰੁ ਧਿਆਨੀਆਂ ਨੇ ਧਿਆਨੁ ਲੀਤਾ। ਅਰੁ ਜੋਗੀਸਰਾਂ ਸਮਾਧ ਲੀਤੀ। ਅਰੁ ਤਪਸੀਆ ਨੇ ਤਪੁ ਲੀਤਾ। ਅਰੁ ਤੀਰਥ ਬਾਸੀਆਂ ਨੇ ਤੀਰਥ ਲੀਤੇ। ਅਰੁ ਪੰਡਤਾ ਨੇ ਨਿਤ ਨਮਿਤ ਕਰਮ ਲੀਤੇ। ਤੇ ਮਹਾਰਾਜ ਨੇ ਆਪਣਾ ਨਾਮੁ ਰੂਪੀ ਚਿੰਤਾਮਣ ਪੁਰਾਣੇ ਬਸਤ੍ਰਾ ਨਿਮੂਤਾ ਮੈ ਲਪੇਟ ਕੇ ਰਖਿਆ ਸੀ। ਸੋ ਮਹਾਰਾਜ ਦੇ ਭਗਤਾ ਜੋ ਚਰਨਾਂ ਦਾ ਧਿਆਨੁ ਕੀਤਾ ਮਹਾਰਾਜ ਦਾ ਨਾਮੁ ਲੀਤਾ। ਤਾਂ ਨਾਮ ਬੋਲਿਆ ਜੇ ਕਹੋ ਤਾਂ ਸਭੇ ਪਦਾਰਥ

1. ਖਰੜਾ ਜੁੱਟ ਓ 2.1, ਓ 2.2; ਬਸਡੇ 23 : ਹੈਸੀ।

ਤੁਸਾਨੂ ਪ੍ਰਾਪਤ ਕਰ ਦੇਵਾਂ। [ਕਹੋ ਤਾਂ ਮਹਾਰਾਜ ਤੁਸਾਨੂ ਪ੍ਰਾਪਤਿ ਕਰਿ ਦੇਵਾਂ][1]। ਤਾਂ ਓਨਾ ਕਹਿਆ ਅਸਾਡਾ ਮਹਾਰਾਜ ਹੋਵੈ। ਤਾਂ ਨਾਮ ਨੇ ਕਹਿਆ ਜੋ ਗਰੀਬੀ ਰਖਣੀ ਮਹਾਰਾਜ ਦੇ ਸਰੂਪ ਨੂ ਪ੍ਰਾਪਤਿ ਹੋਵੋਗੇ।੧੪੬।

## ਸਾਖੀ ਹੋਰੁ ਚਲੀ

ਭਾਈ ਬਦਲੀ ਸੋਢੀ ਤੇ ਸੇਠ[2] ਗੁਪਾਲ ਗੁਰੂ ਕੇ ਹਜੂਰ ਛਿਵੀਂ ਪਾਤਸਾਹੀ ਦੇ ਸਦਾ ਸੇਵਾ ਕਰਦੇ ਸਿਨ। ਓਨਾ ਨੇ ਪ੍ਰਸਨ ਕੀਤਾ ਜੋ ਅਸੀ ਕੌਨਸਾ ਧਰਮੁ ਅੰਗੀਕਾਰ ਕੀਚੈ[3]।

ਬਚਨੁ ਹੋਇਆ ਸਭਨਾ ਦੇ ਅਗੇ ਤੁਸਾਂ ਨਿਵ ਚਲਣਾ। ਜਿਤਨਾ ਫੁਵਾਰੇ[4] ਦਾ ਜਲੁ ਨੀਵਾਣ ਨੂ ਜਾਂਦਾ ਹੈ ਤਿਤਨਾ ਹੀ ਉਚਾ ਚੜਦਾ ਹੈ। ਪ੍ਰਿਥਮੀ ਜੋ ਸਭ ਥੀਂ ਨੀਵੀਂ ਹੈ ਸੋ ਸਭਨਾ ਦੇ ਉਪਰ ਆਂਵਦੀ ਹੈ। ਨਿਕੀ ਅੰਗਲੀ ਜੋ ਆਪ ਨੂ ਛੋਟਾ ਕਹਾਇਆ ਹੈ ਤਾਂ ਛਲਾ ਛਾਪ ਸਭ ਇਸ ਵਿਚ ਪਾਈਦਾ ਹੈ। ਬਾਵਨ ਚੰਦਨ ਜੋ ਨੀਵਾਂ ਹੈ ਸਭਣਾ ਬਿਰਛਾਂ ਨੂ ਸੁਗੰਧਤਾ ਪ੍ਰਾਪਤਿ ਕਰਦਾ ਹੈ। ਤਾਂ ਤੁਸਾਂ ਨੀਵਾਂ ਹੋ ਰਹਣਾ। ਜੋ ਗੁਰੂ ਕੇ ਸਿਖਾਂ ਥੀਂ ਜੀਤਿਆ ਚਾਹੰਦਾ ਹੈ ਸੋ ਹਾਰ ਜਾਂਦਾ ਹੈ। ਜੋ ਏਨਾ ਦੇ ਅਗੇ ਹਾਰ ਚਲਦਾ ਹੈ ਸੋ ਜੀਤਦਾ ਹੈ। ਫਿਰੰਗ ਦੀਆ ਪਉੜੀਆਂ ਹੁੰਦੀਆਂ ਹੈਨ। ਜੋ ਜਾਣਦਾ ਹੈ ਮੈ ਉਚਾ ਚੜਿਆ ਜਾਂਦਾ ਹਾਂ ਸੋ ਨੀਚੇ ਉਤਰਦਾ ਆਂਵਦਾ ਹੈ। ਜੋ ਜਾਣਦਾ ਹੈ ਮੈ ਨੀਵਾਂ ਚਲਿਆ ਜਾਂਵਦਾ ਹਾਂ ਸੋ ਉਚਾ ਚੜਿਆ ਆਂਵਦਾ ਹੈ। ਜੋ ਜੀਤੇ ਤਿਸੁ ਹਾਰ ਹੈ। ਜੋ ਹਾਰੇ ਸੋ ਜੀਤੇ ਹੈ। ਤੇ ਸਾਧ ਸੰਗਤਿ ਵਿਚ ਨੀਵਾਂ ਹੋ ਚਲਣਾ। ਹਾਰ ਚਲੇ ਗੁਰਮੁਖ ਜਗੁ ਜੀਤਾ।੧੪੭।

## ਸਾਖੀ ਹੋਰੁ ਚਲੀ

ਭਾਈ ਸੁੰਦਰ ਚਢਾ ਆਗਰੇ ਹੁੰਦਾ ਸੀ। ਤੇ ਸਭਣਾ ਧਰਮਸਾਲਾ ਵਿਚ ਤੇ ਭਜਨ ਵਾਲਿਆਂ ਸਿਖਾਂ ਦੀ ਹਜੂਰ ਭੀ ਤੇ ਹੋਰ ਥੇ ਭੀ ਸਭਣਾ ਦੀ ਸੇਵਾ ਟਹਿਲ ਕਰੇ। ਇਕ ਸਮੇ ਸਾਹਿਬ ਛਿਵੀਂ ਪਾਤਸਾਹੀ ਥੀਂ ਭਾਈ ਸੁੰਦਰ ਪੁਛਿਆ ਜੁ ਸਤਿਗੁਰ ਕਿਸ ਤਰਹ ਸਿਖਾਂ ਦਾ ਉਧਾਰੁ ਕਰਦੇ ਹੈਨ।

ਤਾਂ ਬਚਨੁ ਹੋਇਆ ਚਾਰ ਪ੍ਰਕਾਰ ਦੇ ਸਤਿਗੁਰ ਹੈਨ। ਪਰੁ ਗੁਰੂ ਨਾਨਕ ਜੀ ਚੌਹਾਂ ਨੂ ਸੋਭਾ ਦੇਵਣ ਵਾਲੇ ਹੈਨ। ਇਕ ਭ੍ਰਿੰਗੀ ਦੇ ਸਮਾਨ ਗੁਰ ਹੈਨ। ਜੋ ਭ੍ਰਿੰਗੀ ਨਿਕੀ ਕੀੜੀ ਨੂ ਲਿਆ ਕੇ ਆਪਣੇ ਇਸਥਾਨ ਵਿਚ ਰਖ ਕੇ ਦੁਆਰੇ ਤੇ ਆਪ ਬੈਠਦੀ ਹੈ। ਓਸ ਦੇ ਧਿਆਨ ਕਰ ਕੀੜੀ ਭ੍ਰਿੰਗੀ ਹੋਤੀ ਹੈ। ਪਰੁ ਇਕੁ ਜਾਤ ਦੀ ਕੀੜੀ ਨੂ ਭ੍ਰਿੰਗੀ ਕਰਤੀ ਹੈ। ਸਭ ਕੀੜੀਆਂ ਨੂ ਨਹੀ ਕਰ ਸਕਦੀ। ਤੇ ਇਕ ਪਾਰਸ ਦੇ ਸਮਾਨ ਗੁਰ ਹੈਨ। ਜੋ ਧਾਤੁ ਨੂ ਸਪਰਸ ਕਰਨ ਤੇ ਸੁਵਰਨ ਕਰ ਦੇਤੇ ਹੈਨ। ਪਰੁ ਕੰਚਨੁ ਕਿਸੇ ਨੂ ਕੰਚਨੁ ਨਹੀ ਕਰ ਸਕਦਾ।

---

1. ਖਰੜਾ ਜੁੱਟ ਅ 1.1, ਅ 1.2, ਅ 1.3; ਨਿਸੰ 37 : ਇਹ ਵਾਧੂ ਪਾਠ ਪ੍ਰਾਪਤ ਹੈ।
2. ਖਰੜਾ ਜੁੱਟ ਅ 1.1; ਨਿਸੰ 37 : ਸੇਠੇ।
3. ਖਰੜਾ ਜੁੱਟ ਅ 1.3 : ਕਰੀਏ।
4. ਖਰੜਾ ਜੁੱਟ ੳ 2.2; ਨਿਸੰ 37; ਬਸਡੇ 23 : ਫੁਹਾਰੇ।

ਤੇ ਇਕੁ ਬਾਵਨ ਗੁਰੂ ਹੈਨ। ਜੋ ਸਭ ਬਿਰਛਾਂ ਨੂ ਚੰਦਨੁ ਕਰਦੇ ਹੈਨ। ਪਰੁ ਰਿਤ[1] ਬਿਨਾਂ ਨਹੀ ਕਰਦੇ। ਤੇ ਇਕ ਦੀਪਕ ਗੁਰੂ ਹੈਨ। ਸਭ ਦੀਪਕ ਆਪ ਸਮਾਨ ਕਰ ਲੇਤੇ ਹੈ। ਪਰੁ ਬਾਟੀ[2] ਪੁਨ ਤੇਲ ਚਾਹੀਂਦਾ ਹੈ। ਗੁਰੂ ਨਾਨਕ ਜੀ ਐਸੇ ਸਤਿਗੁਰੂ ਹੈਨ। ਕੋਈ ਸਿਖ ਹੋਵੈ ਜੋ ਸਰਧਾ ਕਰ ਨਿਤਾ ਪ੍ਰਤ ਸਬਦੁ ਸੁਣੇ ਓਸ ਦਾ ਕਲਿਆਣੁ ਹੁੰਦਾ ਹੈ। ਤੇ ਗਿਆਨ ਨੂ ਪ੍ਰਾਪਤਿ ਹੋ ਕੇ ਆਪ ਭੀ ਨਿਰੰਕਾਰ ਰੂਪ ਹੁੰਦਾ ਹੈ। ਤੇ ਹੋਰਨਾਂ ਨੂ ਭੀ ਗਿਆਨ ਪ੍ਰਾਪਤਿ ਕਰਦਾ ਹੈ। ਤੇ ਹੋਰ ਕੋਈ ਸਾਧਨਾ ਨਹੀ ਚਾਹੀਂਦੀ। ਇਕੁ ਸਾਧ ਸੰਗਤਿ ਮੇਲੁ ਹੀ ਕਲਿਆਣੁ ਕਰਦਾ[3] ਹੈ।੧੪੮।

## ਸਾਖੀ ਹੋਰੁ ਚਲੀ

ਭਾਈ ਮੋਹਣ[4] ਢਾਕੇ ਹੁੰਦਾ ਸੀ। ਤੇ ਸਾਹਿਬ ਛਿਵੀਂ ਪਾਤਸਾਹੀ ਦੇ ਪਾਸ ਆਇਆ। ਦਰਸਨੁ ਕੀਤਾ। ਅਰਦਾਸ ਕੀਤੀ ਸਚੇ ਪਾਤਸਾਹ ਤੁਸਾਡਾ ਔਤਾਰੁ ਅਸਾਂ ਜੀਆਂ ਦੇ ਉਧਾਰੁ ਵਾਸਤੇ ਹੋਇਆ ਹੈ। ਅਸਾਡਾ ਜਨਮੁ ਮਰਨੁ ਕਟੀਐ। ਬਚਨੁ ਹੋਇਆ ਭਾਈ ਮੋਹਣ[4] ਤੁਸੀਂ ਆਪਣੇ ਸੂਹੇ ਹੋ ਕਿ ਨਹੀ। ਗਰੀਬ ਨਿਵਾਜ ਆਪਣਾ ਸੂਹਾਂ ਤਾਂ ਸਭੋ ਕੋਈ ਹੈ।

ਤਾਂ ਬਚਨ ਹੋਇਆ ਤੁਸਾਂ ਆਪ ਨੂ ਕੀ ਪਛਾਤਾ ਹੈ। ਸਚੇ ਪਾਤਸਾਹ ਤੇਰੇ ਸਿਖ ਹਾਂ। ਤਾਂ ਬਚਨ ਹੋਇਆ ਏਹੁ ਸਰੀਰ ਤੁਸਾਡਾ ਭੀ ਪੰਜਾ ਤਤਾਂ ਦਾ ਹੈ। ਤੇ ਗੁਰਾਂ ਦਾ ਸਰੀਰ ਭੀ ਪੰਜਾ ਤਤਾਂ ਦਾ ਹੈ। ਤਾਂ ਸਰੀਰੁ ਤੇ ਗੁਰੂ ਤੇ ਸਿਖ ਨਹੀ ਬਣਦਾ ਤੇ ਪਰਮਾਤਮਾ ਨ ਜਨਮਿਆ ਹੈ ਨ ਮੁਇਆ ਹੈ। ਤਾਂ ਤੇ ਮਨ ਦਾ ਭੇਦੁ ਹੈ। ਸੁਧੁ ਮਨ ਗੁਰਾਂ ਦਾ ਹੈ। ਅਸੁਧੁ ਮਨੁ ਸਿਖ ਦਾ ਹੈ। ਤਾਂ ਗੁਰਾਂ ਦਾ ਮਨੁ ਸਬਦੁ ਹੈ। ਤੇ ਸਬਦ ਦੁਆਰਾ ਸਿਖ ਦੇ ਸ੍ਰਵਨਾਂ ਦੇ ਮਾਰਗ ਸਿਖ ਦੇ ਰਿਦੇ ਵਿਚ ਪ੍ਰਵੇਸੁ ਕਰਿ ਕੈ ਸਿਖ ਦਾ ਮਨੁ ਭੀ ਉਜਲ ਕਰਦਾ ਹੈ। ਤਾਂ ਸਿਖ ਨੂ ਆਪਣੇ ਸਰੂਪ ਦੀ ਸੋਝੀ ਪੌਂਦੀ ਹੈ। ਤਾਂ ਤੇ ਲਖ ਜੀਵਾਂ ਦਾ ਤੇ ਈਸਰ ਦਾ ਸਤ ਚਿਤ ਆਨੰਦ ਰੂਪ ਹੈ। ਤੇ ਵਾਚ ਭਿੰਨ ਹੈ। ਜੀਵ ਦਾ ਵਾਚ ਅਲਪਗ ਹੈ। ਤੇ ਈਸਰ ਦਾ ਵਾਚ ਸਰਬਗ ਹੈ। ਜੈਸੇ ਸੁਧ ਤਾਲ ਵਿਖੈ ਸੂਰਜ ਦਾ ਪ੍ਰਤਬਿੰਬ ਉਜਲੁ ਭਾਸਦਾ ਹੈ ਤੇ ਮੈਲੇ ਜਲ ਵਿਖੇ ਮੈਲਾ ਭਾਸਤਾ ਹੈ। ਤੈਸੇ ਜੋ ਬ੍ਰਹਮ ਕਾ ਪ੍ਰਤਿਬਿੰਬ ਹੈ ਸੋਈ ਈਸਰ ਹੈ। ਤੇ ਅਵਿਦਿਆ ਵਿਖੇ ਜੋ ਪ੍ਰਤਬਿੰਬ ਆਇਆ ਹੈ ਸੋ ਜੀਵ ਹੈ। ਖਟ ਗੁਣ ਕਰਿ ਕੈ ਮਾਇਆ ਕਹੀਤੀ ਹੈ। ਖਟ ਵਿਕਾਰ ਕਰਿ ਕੇ ਅਵਿਦਿਆ ਕਹੀਤੀ ਹੈ। ਤਾਂ ਸਿਖਾਂ ਨੇ ਪ੍ਰਸਨ ਕੀਤਾ ਜੋ ਗੁਣ ਕੌਨ ਹੈਨ ਤੇ ਵਿਕਾਰ ਕੌਨ ਹੈਨ। ਬਚਨੁ ਹੋਇਆ ਧਰਮੁ ਅਰੁ ਜਸੁ ਗਿਆਨ ਅਰੁ ਵੈਰਾਗ ਸ੍ਰਿਆ ਅਰੁ ਸਮਤਾ ਏਹ ਖਟ ਗੁਣ ਹੈਨ। ਖੁਧਿਆ ਅਰੁ ਪਿਪਾਸਾ ਹਰਖ ਅਰੁ ਸੋਗ ਜਨਮ ਅਰੁ ਮ੍ਰਿਤ ਏਹ ਖਟ ਵਿਕਾਰ ਹੈ। ਅਰੁ ਬ੍ਰਹਮ ਸਰਬ ਤੇ ਨਿਰਲੇਪੁ ਹੈ। ਐਸੇ ਨਿਰਲੇਪ ਜਾਣ ਕੇ ਮੁਕਤਿ ਹੈ।

---

1. ਖਰੜਾ ਜੁੱਟ ਅ 2.3 : ਰੁਤ।
2. ਖਰੜਾ ਜੁੱਟ ਅ 2.1, ਅ 2.2 : ਬਾਤੀ।
3. ਖਰੜਾ ਜੁੱਟ ਅ 1.1, ਅ 1.2, ਅ 1.3, ਅ 2.1, ਅ 2.2 : ਕਰ ਦੇਂਦਾ।
4. ਖਰੜਾ ਜੁੱਟ ਖਰੜਾ ਜੁੱਟ ਅ 1.1, ਅ 1.2 : ਸੋਹਣ।

ਤਾਂ ਫੇਰ ਸਿਖਾਂ ਪ੍ਰਸਨ ਕੀਤਾ ਤੁਸੀਂ ਤਾਂ ਕਹਿਆ[1] ਏਹੁ ਨਾਮ ਹੀ ਸਭ ਤੇ ਸ੍ਰੇਸਟ ਹੈ। ਮੁਕਤ ਰੂਪ ਹੈ। ਅਬ ਬਚਨੁ ਹੋਇਆ ਜੋ ਗਿਆਨ ਕਰਿ ਕੈ ਗਤਿ ਮੁਕਤਿ ਹੈ। ਬਚਨੁ ਹੋਇਆ ਜੈਸੇ ਭੁਜਾਂ ਦੇ ਬਲ ਕਰਿ ਕੈ ਭੀ ਨਦੀ ਥੀਂ ਪਾਰ ਉਤਰਦੇ ਹੈਨ ਅਰੁ ਜਹਾਜਾਂ ਕਰਿ ਕੈ ਭੀ ਪਾਰ ਉਤਰਦੇ[2] ਹੈਨ। ਪਰ ਭੁਜਾਂ ਦੇ ਬਲ ਕਰ ਕੋਈ ਸਮਰਥੁ ਪਾਰੁ ਉਤਰਤਾ ਹੈ। ਪਰੁ ਜਹਾਜਾਂ ਕਰ ਸਭ ਕੋਈ ਸੁਖ ਨਾਲ ਜੀ ਪਾਰ ਉਤਰਤਾ ਹੈ। ਅਰੁ ਦਾਣਾ ਭੁਨਿਆਂ ਭੀ ਫੇਰ ਨਹੀ ਉਗਵਦਾ ਪਰੁ ਜੇ ਉਸ ਦੇ ਉਪਰੁ ਖੰਡ ਦਾ ਗਲੇਫ ਕਰੀਏ ਤਾਂ ਉਗਵਤਾ ਭੀ ਨਹੀ ਅਰੁ ਭੋਗਣ ਕਰ ਭੀ ਰਸੀਲਾ ਹੋਤਾ ਹੈ। ਤੈਸੇ ਗਿਆਨ ਭੀ ਮੁਕਤਿ ਕਰਦਾ ਹੈ ਪਰੁ ਭਗਤਿ ਨਾਲ ਮਿਲੀ ਹੋਈ ਸਰਬ ਨੂ ਰਸੀਲੀ ਹੈ। ਟੀਕਾ ਵਾਰ ਯਾਰਵੀ ਦੀ ਪੂਰੀ ਹੋਈ।

ਬੋਲਹੁ ਭਾਈ ਵਾਹਗੁਰੂ ਵਾਹਗੁਰੂ ਵਾਹਗੁਰੂ।

ਗੁਰੂ ਕੇ ਸਿਖਾਂ ਦਾ ਅਨੇਕਾਂ ਦਾ ਕਲਿਆਣੁ ਹੋਇਆ ਹੈ। ਓਨਾ ਦੇ ਨਾਮ ਅਸਾਡੀ ਗਿਣਤੀ ਵਿਚ ਨਹੀਂ ਸਨ ਆਂਵਦੇ। ਪਰੁ ਜੇਹੜੇ ਭਾਈ ਗੁਰਦਾਸ ਜੀ ਸਿਖ ਗਿਣੇ ਹੈਨ ਤਿਨਾਂ ਦੀ ਟੀਕਾ ਜੋ ਅਸਾਡੇ ਬੁਧ ਦੇ ਇਨਸਾਰ[3] ਹੋ ਸਕੀ ਹੈ ਸੋ ਹੋਈ ਹੈ।੧੪੯।

## ਸਾਖੀ ਹੋਰ ਚਲੀ

ਫੇਰ ਸਿਖਾਂ ਪ੍ਰਸਨ ਕੀਤਾ ਜੋ ਮਹਾਰਾਜ ਦੀ ਮਾਇਆ ਵਡੀ ਪ੍ਰਬਲੁ ਹੈ। ਜੋ ਅਜੇਹੇ ਵਚਨ ਸੁਣ ਕੈ ਭੀ ਸੋਢੀਆਂ ਸਤਗੁਰਾਂ ਦੇ ਨਾਲ ਬਖੀਲੀਆਂ ਪਈਆਂ ਕੀਤੀਆਂ ਹੈਨ।

ਤਾਂ ਬਚਨੁ ਹੋਇਆ ਸਰੀਰਾਂ ਦੇ ਹੁੰਦਿਆਂ ਔਤਾਰਾਂ ਤੇ ਗੁਰਾਂ ਸੰਤਾਂ ਨੂ ਜਗਿਆਸਾ ਵਾਲਿਆਂ ਪਛਾਤਾ ਹੈ। ਤੇ ਹੋਰਨਾ ਸਰੀਕੀਆਂ ਪਈਆਂ ਕੀਤੀਆਂ ਹੈਨ। ਮਸੰਦਾਂ ਸਾਹਿਬ ਸਤਵੀਂ ਪਾਤਸਾਹੀ ਪਾਸ ਅਰਦਾਸ ਕੀਤੀ ਸੀ। ਰਾਮ ਰਾਇ ਤੁਸਾਡਾ ਵਡਾ ਪੁਤ੍ਰ ਹੈ ਤੇ ਲਾਇਕ ਗੁਰਿਆਈ ਦੇ ਹੈ।

ਤੇ ਗੁਰੂ ਹਰਿ ਕ੍ਰਿਸਨ ਜੀ ਗ੍ਰਿੰਥ ਜੀ ਦਾ ਵੀਚਾਰੁ ਕਰਦੇ ਸਿਨ। ਤਾਂ ਮਸੰਦਾਂ ਨੂ ਬਚਨੁ ਹੋਇਆ। ਗਿਰੰਥ ਜੀ ਦੀ ਚੌਕੀ ਦੇ ਵਿਚ ਸੂਈ ਪੋੜ ਆਓ[4]। ਤੇ ਫੇਰ ਰਾਮ ਰਾਇ ਜੀ ਵੀਚਾਰ ਕਰਨ ਲਗਾ। ਤਾਂ ਓਨਾ ਨੂ ਬਚਨੁ ਹੋਇਆ ਸੂਈ ਕਢਿ ਲਿਆਵਹੁ[5]। ਤਾਂ ਸੂਈ ਨਾ ਨਿਕਲੀ। ਜੇ ਫੇਰ ਗੁਰੂ ਹਰਿ ਕ੍ਰਿਸਨ ਜੀ [6]ਪੜਨ ਲਗੇ[6] ਤਾਂ ਓਹ ਕਢ ਲਿਆਏ। ਤਾਂ ਬਚਨ ਹੋਇਆ ਸਬਦ ਏਹੋ ਹੈ। ਪਰ ਗੁਰੂ ਹਰਿ ਕ੍ਰਿਸਨ ਜੀ ਦੀ ਰਸਨਾ ਤੇ ਆਇਆ ਹੋਇਆ ਪਥਰ ਭੀ ਕੋਮਲ ਹੋ ਜਾਂਦੇ ਹੈਨ। ਜੈਸੇ ਤੀਰ ਕਮਾਨ ਵਡੇ ਉਤਮ ਸਸਤ੍ਰ ਹੋਵਨ ਪਰ ਤੀਰਨਦਾਜ ਦੇ ਹਥੋਂ ਘਾਓ ਵਸੇਖ ਕਰਦੇ ਹੈਨ।੧੫੦।

---

1. ਖਰੜਾ ਜੁੱਟ ਅ 2.1, ਅ 2.2 : ਕਹਿਆ ਹੈ।
2. ਖਰੜਾ ਜੁੱਟ ਅ 2.1, ਅ 2.2 : ਉਤਰੀਦਾ; ਨਿਸੰ 37; ਤਸਿੰਬੇ x : ਉਤਰੇ।
3. ਖਰੜਾ ਜੁੱਟ ਅ 1.3 : ਅਨੁਸਾਰ; ਅ 1.2 : ਅਨਿਸਾਰ; ਸਿਰੈਲਾ 7077 : ਅਨਸਾਰ।
4. ਖਰੜਾ ਜੁੱਟ ਅ 2.1, ਅ 2.2 : ਅੱਗੇ ਵਾਧੂ ਪਾਠ ਹੈ ਤਾ ਮਸੰਦ ਗਿਰੰਥ ਜੀ ਦੀ ਚੌਕੀ ਦੇ ਵਿਚ ਸੂਈ ਪੋੜ ਆਏ।
5. ਖਰੜਾ ਜੁੱਟ ਅ 2.1, ਅ 2.2 : ਲਿਆਹੋ; ਅ 3.2 : ਲਿਆਵੋ।
6. ਖਰੜਾ ਜੁੱਟ ਅ 3.2 : ਵੀਚਾਰ ਕਰਨ ਲਗੇ।

## ਸਾਖੀ ਹੋਰੁ ਚਲੀ

ਤਾਂ ਭਾਈ ਮਨੀ ਸਿੰਘ ਜੀ ਹੋਰਾਂ ਪਾਸ ਸਿਖਾਂ ਪ੍ਰਸਨ ਕੀਤਾ। ਸਾਹਿਬ ਨਾਵੀਂ ਪਾਤਸਾਹੀ ਦਾ ਅਸਵਾਰਾ ਕਿਸ ਪ੍ਰਕਾਰ ਹੋਇਆ ਹੈ।

ਤਾਂ ਭਾਈ ਮਨੀ ਸਿੰਘ ਜੀ ਹੋਰਾਂ ਕਹਿਆ ਜੋ ਔਰੰਗਜੇਬ ਜੋ ਬਾਦਸਾਹ ਹੈਸੀ ਸਭ ਸਾਧਾ ਸੰਤਾਂ ਨਾਲ ਦੁਐਖ ਕਰਦਾ ਸੀ। ਜੋ ਓਨਾ ਦੀ ਕਿਤਾਬ ਵਿਚ ਲਿਖਿਆ ਹੈਸੀ। ਜੋ ਹਿੰਦੁਆਂ ਵਿਚ ਔਤਾਰ ਪੈਦੇ ਹੋਵਣਾ ਹੈ। ਤੇ ਮਲੇਛਾਂ ਦੇ ਦੀਨ ਉਤੇ ਓਨਾ ਬਲੁ ਕਰਨਾ ਹੈ। ਏਸੇ ਵਾਸਤੇ ਸਭ ਹਿੰਦੂਆਂ ਸਾਧਾਂ ਪਾਸੋਂ ਸਦ ਕੇ ਕਰਾਮਾਤਾਂ ਪੁਛਦਾ ਹੈਸੀ। ਇਕ ਦਿਨ ਓਸ ਵੀਚਾਰਿਆ ਏਹ ਬ੍ਰਹਮਣ ਜੋ ਹੈਨ ਹਿੰਦੂਆਂ ਨੂ ਏਹੁ ਵਿਦਿਆ ਦੇਂਦੇ ਹੈਨ। ਤਾਂ ਓਸ ਨੇ ਕਹਿਆ ਜੋ ਪਹਿਲਾਂ ਮੈ ਬ੍ਰਹਮਣਾ ਨੂ ਦੀਨ ਵਿਚ ਲਿਆਵਾਂ ਤਾਂ ਸਭ ਹਿੰਦੂ ਧਰਮ ਥੋ ਹੀਣ ਹੋਇ ਕੈ ਆਪੇ ਮੇਰੇ ਮਜਬ ਵਿਚ ਆਵਨਗੇ। ਤਾਂ ਬ੍ਰਹਮਣਾ ਕਹਿਆ ਜੇ ਤੁਸੀ ਇਕੋ ਮਜਬੁ ਕਰਦੇ ਹੋ ਤਾਂ ਤੁਸੀਂ ਗੁਰੂ ਤੇਗ ਬਹਾਦਰ ਜੀ ਜਗਤ ਗੁਰੂ ਹੈਨ ਓਨਾ ਨੂ ਆਪਣਾ ਦੀਨ ਮਨਾਵਹੁਗੇ ਤਾਂ ਸਾਰੇ[1] ਹਿੰਦੂ ਤੁਸਾਡੇ ਕਾਬੂ ਹੋਵਨਿਗੇ। ਤੇ ਆਪ ਸਭ ਧਿਆਨੁ ਕਰਿ ਕੈ ਅਰਾਧਨਾ ਕੀਤੀ ਜੋ ਤੁਸਾਂ ਜੋ ਔਤਾਰ ਲੀਤਾ ਹੈ ਗਊ ਬ੍ਰਹਮਣ ਦੀ ਰਖਿਆ ਵਾਸਤੇ ਲੀਤਾ ਹੈ। ਤਾਂ ਅਸਾਡਾ ਛਡਾਵਣਾ ਕਰੋ। ਅਸਾਡਾ ਧਰਮੁ ਰਖੋ। ਤਾਂ ਸਾਹਿਬ ਨਾਵੀਂ ਪਾਤਸਾਹੀ ਨੂ ਸਾਥ ਹੀ ਬ੍ਰਹਮਣਾ ਦੀ ਪਤ੍ਰੀ ਭੇਜੀ ਪਹੁੰਚੀ। ਤੇ ਸਾਥ ਹੀ ਬਾਦਸਾਹ ਦਾ ਫੁਰਮਾਨ ਪਹੁਚਿਆ। ਤਾਂ ਸਾਹਿਬ ਜਾਇ ਦਿਲੀ ਵਿਚ ਪ੍ਰਾਪਤਿ ਹੋਏ। ਤਾਂ ਬਾਦਸਾਹ ਨੂ ਖਬਰ ਹੋਈ। ਤਾਂ ਸਾਹਿਬ ਬਚਨੁ ਕੀਤਾ। ਅਸੀਂ ਤੁਸਾਡੇ ਪਾਸ ਆਏ ਹਾਂ ਤੁਸੀਂ ਸਭਨਾ ਬ੍ਰਹਮਣਾ ਨੂ ਛੋਡ ਦੇਹੋ।

ਤਾਂ ਬ੍ਰਹਮਣਾ ਨੂ ਖਲਾਸੁ ਕਰਵਾਇਆ। ਤੇ ਸਾਹਿਬ ਆਪ ਓਥੇ ਰਹੇ। ਤਾਂ ਬਾਦਸਾਹ ਪੁਛਿਆ ਤੁਸਾਂ ਤੇਗ ਬਹਾਦਰ ਨਾਉਂ ਰਖਾਇਆ ਹੈ। ਕਿਸ ਜਗਾ ਤੇਗ ਦੀ ਬਹਾਦਰੀ ਕੀਤੀ ਹੈ। ਬਚਨੁ ਹੋਇਆ ਤੇਗ ਬਹਾਦਰ ਪਰਗਟਿ ਹੋਇਆ ਹੈ। ਐਸੀ ਤੇਗ ਬਹਾਦਰੀ ਦਿਖਲਾਓਗੋ[2] ਜੋ ਗਊ ਬ੍ਰਹਮਣ ਦਾ ਕਸਟੁ ਦੂਰ ਕਰੋਂਗਾ[3]। ਤੇਰੇ ਨਿਆਇ ਦੀ ਜਾਗਾ ਰੌਲਾ ਵਰਤਾਓਂਗਾ। ਤੇਰੇ ਸੋਫੀਆਂ ਦੀ ਜਾਗਾ ਅਮਲੀ ਕਰੋਂਗਾ[3]। ਤੁਸਾਡੀ ਦੀਨ ਰੂਪੀ ਘੋੜੀ ਪਰ ਜੀਨੁ ਪਾਊਗਾ। ਇਸ ਸਮੇ ਨੂ ਤੁਸੀ ਪਛਤਾਵਹੁਗੇ। ਤਾਂ ਬਾਦਸਾਹ ਕਹਿਆ ਏਨਾ ਨੂ ਨਦਰ ਹਵਾਲੇ ਕਰੋ। ਅਸਾਨੂ ਕਾਈ ਕਰਾਮਾਤ ਵਿਖਾਵੋ ਤਾਂ ਛੋਡਾਂਗੇ।

ਤਾਂ ਸਾਹਿਬ ਦੇ ਪਾਸ ਇਕ ਸਿਖੁ ਦਰਸਨ ਨੂ ‘ਆਇ ਨਿਕਲਿਆ[4]। ਤਾਂ ਕਹਿਆ ਤੇਰੀ ਸਮਰਥਾ ਕਰ ਮੈਨੂ ਇਕੁ ਪਾਰਸੁ ਹਥ ਲਗਾ ਹੈ। ਮੈ ਭੇਟ ਤੁਸਾਡੀ ਆਂਦਾ ਹੈ। ਏਹੁ ਪਾਰਸੁ ਦੇ ਕੇ ਤੁਸੀ ਆਪਣਾ ਸਰੀਰ ਬਚਾਵਹੁ। ਤਾਂ ਬਚਨੁ ਹੋਇਆ ਭਾਈ ਸਿਖਾ ਜੋ ਝੂਠੁ ਹੈ ਸੋ ਸਚੁ ਨਹੀ ਜੋ ਸਚੁ ਹੈ ਸੋ ਝੂਠ ਨਹੀ। ਪਾਰਸੁ ਲੈ ਕੇ ਸਾਹਿਬ

1. ਖਰੜਾ ਜੁੱਟ ਅ 2.1, ਅ 3.1, ਬਸਡੇ 23 : ਸਭ/ਸਭੇ।
2. ਖਰੜਾ ਜੁੱਟ ਅ 3.1, ਅ 3.2 ਬਸਡੇ 23 : ਦਿਖਲਾਏਗਾ : ਅ 2.1 : ਦਿਖਲਾਊਗਾ।
3. ਖਰੜਾ ਜੁੱਟ ਅ 2.1, ਅ 2.2, ਅ 3.1, ਅ 3.2; ਬਸਡੇ 23 : ਕਰੇਗਾ।
4. ਖਰੜਾ ਜੁੱਟ ਅ 2.1, ਅ 2.2, ਅ 3.1, ਅ 3.2 : ਆਇ ਲਗਾ।

ਜਮਨਾ ਵਿਚ ਡਾਲ ਦਿਤਾ। ਤਾਂ ਸਿਖ ਕਹਿਆ ਮੇਰੇ ਕੰਮੋ ਭੀ ਤੁਸਾਂ ਪਾਰਸੁ ਗੁਵਾਇਆ। ਬਚਨੁ ਹੋਇਆ ਭਾਈ ਸਿਖਾ ਚੁਭੀ ਮਾਰ ਕੇ ਬੁਕ ਭਰ ਕਢੁ। ਜਬ ਓਸ ਅੰਜੁਲੀ ਭਰ ਕਢੀ ਤਾਂ ਸਾਰੀ ਅੰਜੁਲੀ ਪਾਰਸਾਂ ਦੀ ਭਰੀ ਆਈ। ਬਚਨੁ ਹੋਇਆ ਅਪਣਾ ਪਾਰਸ ਚੁਣਿ ਲੈ। ਤਾਂ ਓਸ ਕਹਿਆ ਮੈ ਇਕ ਪਾਰਸੁ ਚੁਣਿ ਲੈਨਾ ਹਾਂ। ਮੈਥੋ ਸੀਆਤਾ[1] ਨਹੀ ਜਾਂਦਾ। ਫੇਰ ਹੋਰੁ ਇਕ ਸਿਖੁ ਸਾਹਿਬ ਦੇ ਪਾਸ ਆਇਆ। ਓਸ ਆਖਿਆ ਜੀ ਗਰੀਬ ਨਿਵਾਜ ਜੋ ਮੈਨੂ ਆਗਿਆ ਕਰੋ ਤਾਂ ਮੈ ਲਹੌਰ ਤੇ ਦਿਲੀ ਨੂ ਭਿੜਾਇ ਕਰ ਦੇਵਾਂ। ਬਚਨੁ ਹੋਇਆ ਭਾਈ ਸਿਖਾ ਏਨਾ ਨੂ ਝੂਠਾ ਕਰਿ ਕੇ ਵਸਤ ਏਨਾ ਥੋ ਲੈਣੀ ਹੈ। ਤੈਨੂ ਸਮੁੰਦ੍ਰ ਵਿਚੋ ਬੂੰਦ ਪਾਪਤਿ ਹੋਈ ਹੈ। ਤੂ ਏਹੁ ਤਕੜੀ ਕਰ ਰਖੁ। ਦੁਖਾਇ ਕਿਸੇ ਦਾ ਨਹੀ ਕਰਨਾ। ਜੋ ਵਰਤਦਾ ਹੈ ਸੋ ਵਾਹਗੁਰੂ ਕੀ ਆਗਿਆ ਮੈ ਵਰਤਦਾ ਹੈ। ਗੁਰੂ ਕੇ ਘਰ ਸਭ ਕਛੁ ਹੈ। [2]ਏਨਾ ਸੁਖਾ ਛਕਾਇ ਕੇ ਪਹਿਲੀ ਪਾਤਸਾਹੀ ਥੋ ਰਾਜੁ ਲਇਆ ਹੈ।[2] ਤੇ ਸੀਸ ਦੇ ਕੇ [3]ਰਾਜ ਏਨਾ ਪਾਸੋ[3] ਫੇਰ ਲੇਣਾ ਹੈ। ਫੇਰ ਏਹ ਸਲੋਕੁ ਲਿਖ ਕੇ ਸਾਹਿਬ ਦਸਵੀਂ ਪਾਤਸਾਹੀ ਦੇ ਪਾਸ ਭੇਜਿਆ।

ਮਹਲਾ ੯

[4]ਬਲੁ ਟੂਟਿਓ ਬੰਧਨ ਪਰਿਓ ਰਹਿਓ ਨਾ ਕਛੂ ਓਪਾਉ।
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਇ ਸਹਾਇ[4]।

ਏਹੁ ਸਲੋਕ ਲਿਖ ਭੇਜਿਆ। ਤਾਂ ਸਾਹਿਬ ਦਸਵੀ ਪਾਤਸਾਹੀ ਪਾਸ ਇਹ ਸਲੋਕ ਪਹੁਤਾ। [5]ਤਾਂ ਬਚਨੁ ਹੋਇਆ ਸਾਹਿਬ ਨਾਵੀ ਪਾਤਸਾਹ ਜੀ ਨੇ ਬਚਨੁ[5] ਜੋ ਕੀਤਾ ਹੈ ਸੋ ਮਨੁਖਾ ਨਾਟਕ ਕਰਿ ਕੀਤਾ ਹੈ। ਤਾਂ ਸਾਹਿਬ ਸਲੋਕ ਲਿਖਿਆ।

ਮਹਲਾ ੧੦[6]

[7]ਬਲੁ ਹੂਆ ਬੰਧਨ ਛੁਟੇ ਸਭ ਕਿਛ ਹੋਤ ਉਪਾਇ।
ਸਭ ਕਿਛ ਤੁਮਰੇ ਹਾਥ ਮੈ ਤੁਮ ਹੀ ਹੋਹੁ ਸਹਾਇ[7]।

ਫੇਰ ਇਕ ਰਾਜਪੂਤ ਨੂ ਆਗਿਆ ਹੋਈ। ਤੂ ਅਸਾਨੂ ਤਲਵਾਰ ਚਲਾਉ। ਤਾਂ ਓਸ ਤਲਵਾਰ ਚਲਾਈ। ਤਾਂ ਸਾਹਿਬ ਦਾ ਸਿਰ ਧੜ ਥੀ ਜੁਦਾ ਹੋ ਗਇਆ। ਸੀਸ ਨਿਆਰਾ ਹੋਇਆ ਭੀ ਰਾਮ ਨਾਮ ਦਾ ਉਚਾਰ ਕੀਤਾ। ਓਸ ਜਾਗਾ ਬਾਦਸਾਹ ਰਾਖੇ

---

1. ਖਰੜਾ ਜੁੱਟ ਅ 2.1: ਸਿਞਾਤਾ।
2. ਇਹ ਗਲਤ ਘਾੜਤ ਲੇਖਕ ਦੀ ਆਪਣੀ ਹੈ: *ਗਿਆਨ ਰਤਨਾਵਲੀ* ਵਿਚ ਬਾਬਰ ਨੇ ਆਪਣੇ ਲਈ ਅਟੱਲ ਰਾਜ ਦਾ ਵਰਦਾਨ ਮੰਗਣ ਤੇ ਮਰਦਾਨਾ ਉਸ ਪਾਸੋਂ ਆਪਣੇ ਲਈ ਸੱਤ ਮੁੱਠਾਂ ਭੰਗ ਬਦਲੇ, ਬਾਬੇ ਤੋਂ ਸੱਤ ਪੁਸ਼ਤਾਂ ਦਾ ਰਾਜ ਲੈ ਦੇਣ ਦੀ ਪੇਸ਼ਕਸ਼ ਕਰਦਾ ਹੈ। *(ਨਿਸੰ ਖਰੜਾ 35, ਪੱਤਰਾ 133)*
3. ਖਰੜਾ ਜੁੱਟ ਅ 1.3; ਬਸਡੇ 23: ਇਨਾ ਤੋ ਰਾਜ।
4. *ਸ਼ੁੱਧ ਪਾਠ ਹੈ:* ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥
   ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥੫੩॥
   *(ਸਲੋਕ ਮਹਲਾ ੯, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1429)*
5. ਖਰੜਾ ਜੁੱਟ ਅ 2.1, ਅ 2.2, ਅ 3.1, ਅ 3.2; ਬਸਡੇ 23: ਇਸ ਥਾਂ ਵਾਧੂ ਪਾਠ ਹੈ, 'ਤਾ ਸਾਹਿਬ ਦਸਵੀ ਪਾਤਸਾਹੀ ਨੇ ਬਚਨੁ ਏਹੁ ਸਮਝਿਆ ਜੋ ਸਾਹਿਬ ਕਰਨ ਕਾਰਨ ਹੈ ਤੇ ਬਚਨ'।
6. ਇਹ ਸਲੋਕ ਵੀ ਗੁਰੂ ਤੇਗ ਬਹਾਦਰ ਜੀ ਦੀ ਰਚਨਾ ਹੈ ਅਤੇ ਪਹਿਲੇ ਸਲੋਕ ਦਾ ਪੂਰਕ ਹੈ।
7. *ਸ਼ੁੱਧ ਪਾਠ ਹੈ:* ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥
   ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥੫੪॥
   *(ਸਲੋਕ ਮਹਲਾ ੯, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1429)*

ਬਹਾਏ। ਮੇਰੀ ਪਰਵਾਨਗੀ ਬਿਨਾਂ ਏਹੁ ਸੀਸ ਤੇ ਧੜ ਕੋਈ ਨਾ ਲੈ ਜਾਵੈ। ਤਾਂ ਧੜ ਦਾ ਓਥੇ ਹੀ ਸਿਸਕਾਰੁ ਹੋਇਆ। ਤੇ ਸਿਰ ਜੁ ਹੈਸੀ ਸੋ ਸਾਹਿਬ ਨੇ ਇਕ ਸੌਦਾਗਰ ਸਿਖ ਨੂ ਸੁਪਨਾ ਹੋਇਆ। ਸੁਪਨੇ ਦੇ ਵਿਚ ਸਾਹਿਬ ਓਸ ਨੂ ਬਚਨੁ ਕੀਤਾ ਜੋ ਅਸਾਡਾ ਸਿਰ ਤੂ ਗਡੀ ਵਿਚ ਪਾਇ ਕੇ ਸਾਹਿਬ ਦਸਵੀ ਪਾਤਸਾਹੀ ਪਾਸ ਪਹੁਚਾਇ ਦੇਉ। ਤਾਂ ਓਸ ਦੇ ਪਾਸ ਮਾਲ ਦੀ ਸੌ ਗਡੀ ਹੈਸੀ। ਤਾਂ ਇਕ ਗਡੀ ਅਸਬਾਬ ਦੀ ਵਿਚ ਪਾਇ ਕੇ ਸਿਰੁ ਭੀ ਸਾਹਿਬ ਦੇ ਹਜੂਰ ਲੈ ਆਇਆ। ਤਾਂ ਸੀਸ ਦਾ ਸਿਸਕਾਰ ਮਾਖੋਵਾਲ ਹੋਇਆ।੧੫੧।

## ਸਾਖੀ ਹੋਰ ਚਲੀ

ਤਾਂ ਸਿਖਾਂ ਨੇ ਭਾਈ ਮਨੀ ਸਿੰਘ ਜੀ ਹੋਰਾਂ ਪਾਸ ਪ੍ਰਸਨ ਕੀਤਾ। ਜੋ ਸਾਹਿਬ ਦਸਵੀਂ ਪਾਤਸਾਹੀ ਨੇ ਖਾਲਸਾ ਵਰਤਾਇਆ ਹੈ। ਤੇ ਦੇਵੀ ਪ੍ਰਗਟੁ ਹੋਈ। ਦੇਵੀ ਉਪਾਸਨਾ ਕੀਤੀ ਹੈ। ਸੋ ਸਾਖੀ ਕਿਰਪਾ ਕਰਿ ਕੈ ਅਸਾਨੂ ਸੁਣਾਈਐ।

ਤਾਂ ਭਾਈ ਮਨੀ ਸਿੰਘ ਜੀ ਹੋਰਾਂ ਕਹਿਆ। ਇਕ ਸਮੇ ਸਾਹਿਬ ਦਸਵੀਂ ਪਾਤਿਸਾਹੀ ਨੇ ਕਾਸੀ ਤੇ ਪੰਡਿਤੁ ਬੁਲਾਇਆ। ਓਸ ਨੂ ਬਚਨੁ ਕੀਤਾ ਭਾਈ ਛਤ੍ਰੀਆਂ ਨੇ ਜੋ ਸਸਤ੍ਰ ਛਡ ਦਿਤੇ ਹੈਨ ਤੇ ਮਲੇਛਾਂ ਨੇ ਸਸਤ੍ਰ ਫੜ ਲਏ ਹੈਨ। ਇਸ ਕਰਿ ਕੈ ਮਲੇਛਾਂ ਦਾ ਰਾਜੁ ਤੇਜੁ ਹੋਇਆ ਹੈ। ਤੇ ਅਸਾਂ ਨੇ ਸਸਤ੍ਰ ਫੇਰ ਫੜਾਇ ਕੇ ਤੇ ਰਾਜ ਮਲੇਛ ਥੋ ਫੇਰ ਲੈਣਾ ਹੈ। ਚਿਕੜ ਵਿਚੋ ਸੋਨਾ ਕਢ ਲੈਣਾ ਹੈ। ਅਸਾਨੂ ਦੇਵੀ ਕੀ ਉਪਾਸਨਾ ਕੇ ਮੰਤ੍ਰ ਕਹੁ ਜਿਸ ਕਰਿ ਕੇ ਦੇਵੀ ਪ੍ਰਤਖ ਹੋਵੈ। ਤਾਂ ਓਸ ਨੇ ਕਹਿਆ ਜੀ ਗਰੀਬ ਨਿਵਾਜ ਮਲੇਛ ਤਾਂ ਬਹੁਤੇ ਹੈਨ। ਤੇ ਸਭ ਦੇਸਾਂ ਵਿਚ ਪਸਰੇ ਹੋਏ ਹੈਨ ਤੇ ਖਾਲਸਾ ਜੀ ਹੁਣ ਸਸਤ੍ਰਾਂ ਨੂ ਪਕੜੇਗਾ। ਏਹ ਮਲੇਛਾ ਥੋ ਕਿਸ ਤਰਾਂ ਜੀਤਨਗੇ।

ਬਚਨੁ ਹੋਇਆ ਜੈਸੇ ਸ੍ਰੀ ਰਾਮ ਜੀ ਕਪਾਂ ਅਰੁ ਭਾਲਕਾਂ ਸੇ ਰਾਖਸਾਂ ਕਾ ਨਾਸ ਕਰਵਾਇਆ ਹੈ ਤੈਸੇ ਹਮ ਏਨਾ ਤਕੜੀਆਂ ਪਕੜਿਨ ਵਾਲਿਆਂ ਸੋ ਅਰ ਹਲ ਵਾਹਣ ਵਾਲਿਆਂ ਸੇ ਸਭ ਮਲੇਛਾਂ ਕਾ ਨਾਸੁ ਕਰਾਵਾਂਗੇ। ਤਾ ਓਸ ਨੇ ਕਹਿਆ ਜੀ ਗਰੀਬ ਨਿਵਾਜ ਜੇ ਤਾਂ ਬਰਸ ਰਾਤੀ ਤੁਸੀ ਹੋਮ ਕਰੋ। ਤੇ ਲਖ ਦੇਵੀ ਦਾ ਪਾਠ ਕਰਾਵੋ ਤਾਂ ਦੇਵੀ ਪ੍ਰਤਖ ਹੋਵੈ। ਤਾਂ ਸਾਹਿਬ ਨੇ ਨੈਣਾ ਦੇਵੀ ਕੇ ਟਿਲੇ ਉਤੇ ਬੈਠਾ ਕੇ ਹੋਮ ਦਾ ਅਰੰਭੁ ਕੀਤਾ। ਚੇਤ੍ਰ ਕੇ ਨੌਂਰਾਤਿਆ ਦੀ ਅਸਟਮੀ ਕੇ ਦਿਨ। ਜਬ ਬਰਸ ਕਾ ਦਿਨ ਪੂਰਾ ਹੋਇਆ। ਤਾਂ ਪੰਡਿਤਾਂ ਨੇ ਸਭ ਦੇਸਾਂ ਦੇ ਬ੍ਰਹਮਣ ਜਗ ਨਿਉਤੇ ਵਾਸਤੇ ਬੁਲਾਏ। ਤੇ ਸਾਹਿਬ ਨੂ ਅਰਦਾਸ ਕੀਤੀ ਜੋ ਤੁਸਾਂ ਇਕੁ ਕੋਈ ਪਵਿਤ੍ਰ ਮਨੁਖ ਦੇਵੀ ਕੇ ਹੋਮ ਵਾਸਤੇ ਤਯਾਰੁ ਕਰਨਾ। ਤਿਸ ਪਿਛੇ ਬ੍ਰਹਮ ਭੋਜ ਬ੍ਰਹਮਣਾ ਨੂ ਖਵਾਵਣਾ। ਤਾਂ ਬਚਨ ਹੋਇਆ ਏ ਪੰਡਿਤਾ ਅਸੀ ਤੈਨੂ ਹੋਮ ਦੇਵਾਂਗੇ। ਤੇ ਜਿਤ ਵੇਲੇ ਦੇਵੀ ਪ੍ਰਤਖ ਹੋਈ ਤਾਂ ਅਸੀ ਕਹਾਂਗੇ ਏਹੁ ਪੰਡਤੁ ਅਸਾਡਾ ਜੀਵੇ। ਤੇ ਜੋ ਏਹੁ ਕਹੇ ਸੋ ਅਸੀਂ ਵਰੁ ਮੰਗਾਂਗੇ। ਤਾਂ ਪੰਡਤੁ ਭੈਮਾਨ ਹੋ ਕੇ ਕਹਿਆ ਮੈ ਇਸਨਾਨੁ ਨਦੀ ਤੇ ਕਰ ਆਵਾਂ। ਤੇ ਤੁਸੀ ਹੋਮ ਕਰੋ ਤੇ ਮੰਤ੍ਰ ਪੜੋ। ਤਾਂ ਮੰਤ੍ਰ ਪੜਦਿਆ ਹੀ ਦੇਵੀ ਪ੍ਰਤਖ ਹੋਈ। ਤਾਂ ਕਰਦ ਸਾਹਿਬ ਦੇ ਹਥ ਦਿਤੀ। ਤਾਂ ਸਾਹਿਬ ਕਰਦ ਲੈ ਕੈ ਨੇਤਰ ਮੂੰਦ ਲੀਏ। ਤਾਂ ਦੇਵੀ ਲੋਪੁ ਹੋਈ। ਤੇ ਸਵਾ ਲਾਖ ਸੀਸ ਸਿਖਾਂ ਦੇ ਸਾਹਿਬ ਨੇ ਸਮਰਪਨ ਕੀਤੇ ਜੋ ਸਸਤ੍ਰਾਂ ਕਰ ਜੂਝਨਗੇ। ਤੇ ਸਸਤ੍ਰਾਂ ਦੀ ਭੇਟ ਹੋਵਨਗੇ ਸਹੀਦ ਹੋਵਨਗੇ।

ਤਾਂ ਲਾਂਗਰੀਆਂ ਆਨ ਅਰਦਾਸ ਕੀਤੀ ਜੀ ਗਰੀਬ ਨਿਵਾਜ ਲੰਗਰੁ ਤਯਾਰ ਹੈ। ਤਾਂ ਓਸ ਸਮੇ ਬ੍ਰਹਮਣ ਸਭ ਆਪੋ ਆਪਣਿਆਂ ਘਰਾਂ ਵਿਚ ਹੈਸਨ। ਤੇ ਸਿਖ ਸਭ ਹਜੂਰ ਬੈਠੇ ਹੈਸਨ। ਤਾਂ ਪ੍ਰਸਾਦੁ ਸਾਹਿਬ ਕਰਦ ਦੀ ਭੇਟ ਕਰਿ ਕੇ ਸਿਖਾਂ ਨੂ ਵਰਤਾ ਦਿਤਾ। ਤਾਂ ਬ੍ਰਹਮਣਾ ਨੂ ਖਬਰ ਹੋਈ। ਸਭੇ ਇਕਠੇ ਹੋ ਕੇ ਕਾਸੀ ਦੇ ਬ੍ਰਹਮਣ ਪਾਸ ਗਏ। ਲਗੇ ਕ੍ਰੋਧ ਕਰਨ। ਜੋ ਪ੍ਰਸਾਦ ਛੂਤ ਕਰਿ ਛਡਿਆ ਹੈ। ਤੇ ਅਸੀਂ ਖੁਧਿਅਰਥੀ ਰਹੇ ਹਾਂ। ਤਾਂ ਸਾਹਿਬ ਦੇ ਪਾਸ ਸਿਖਾਂ ਆਨ ਅਰਦਾਸ ਕੀਤੀ। ਜੋ ਬ੍ਰਹਮਣ ਬਹੁਤ ਕਲਪਦੇ ਹੈਨ। ਤਾਂ ਸਾਹਿਬ ਨੇ ਭਾਈ ਨੰਦ ਲਾਲ ਨੂ ਓਨਾ ਦੇ ਮਨਾਵਣ ਵਾਸਤੇ ਘਲਿਆ। ਤੇ ਏਹ ਸਵਯਾ ਲਿਖ ਘਲਿਆ :

ਸਵਯਾ

ਜੋ ਕਿਛ ਲੇਖੁ ਲਿਖਿਓ ਬਿਧਨਾ ਸੋਈ ਪਾਈਅਤ ਮਿਸਰ ਜੂ ਸੋਕ ਨਿਵਾਰੋ।
ਮੇਰੋ ਕਛੂ ਅਪਰਾਧੁ ਨਹੀ ਗਯੋ ਯਾਦ ਤੇ ਭੂਲ ਨ ਕੋਪ ਚਿਤਾਰੋ।
ਬਾਗੋ ਨਿਹਾਲੀ ਪਠੈ ਦੇਹੋ ਆਜੁ ਭਲੇ ਤੁਮਕੋ ਨਿਹਚੈ ਜੀਅ ਧਾਰੋ।
ਛਤ੍ਰੀ ਸਭੈ ਕ੍ਰਿਤ ਬਿਪ੍ਰਨ ਕੇ ਇਨਹੂ ਪੈ ਕਟਾਛ ਕ੍ਰਿਪਾ ਕੈ ਨਿਹਾਰੋ।੧

ਸਵਯਾ

ਜੁਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁਦਾਨ ਕਰੇ।
ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ।
ਇਨਹੀ ਕੇ ਪ੍ਰਸਾਦਿ ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ।
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀ ਮੋ ਸੋ ਗਰੀਬ ਕਰੋਰ ਪਰੇ।੨

ਸਵਯਾ

ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ।
ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ।
ਆਗੈ ਫਲੈ ਇਨਹੀ ਕੋ ਦੀਯੋ ਜਗ ਮੋ ਜਸ ਅਉਰ ਦਇਓ ਸਭ ਫੀਕੋ।
ਮੋ ਗ੍ਰਿਹਿ ਮੈ ਤਨ ਤੇ ਮਨ ਤੇ ਸਿਰ ਲਓ ਧਨ ਹੈ ਸਭ ਹੀ ਇਨ ਹੀ ਕੋ।੩

ਦੋਹਰਾ

ਚਟ ਪਟਾਇ ਚਿਤ ਮੈ ਜਰਿਓ ਤ੍ਰਿਣ ਜਿਓ ਕ੍ਰੋਧਤ ਹੋਇ।
ਖੋਜ ਰੋਜ ਕੇ ਹੇਤ ਲਗ ਦਇਓ ਮਿਸ੍ਰ ਜੂ ਰੋਇ।੪

ਤਾਂ ਭਾਈ ਨੰਦ ਲਾਲ ਜੀ ਓਨਾ ਬ੍ਰਹਮਣਾ ਦੇ ਪਾਸ ਗਇਆ। ਤੇ ਕਹਿਓਸ ਸਾਹਿਬ ਨੇ ਬਚਨ ਕੀਤਾ ਹੈ। ਜੋ ਹੁਣ ਨਾਨਾ ਪ੍ਰਕਾਰ ਦੇ ਭੋਜਨ ਕਰ ਕੇ ਤੁਸਾਨੂ ਛਕਾਵਨੇ ਹਾਂ। ਤੇ ਬਸਤ੍ਰ ਸਭੇ ਦੇਆਂਗੇ[1]। ਤੇ ਤੁਸਾਂ ਕ੍ਰੋਧ ਨਹੀ ਕਰਨਾ। ਤੁਸੀ ਅਸਾਨੂ ਓਸ ਪ੍ਰਸਾਦ ਦੇ ਵੇਲੇ ਚਿਤੋ[2] ਭੁਲ ਗਏ ਹੋ। ਤਾਂ ਭਾਈ ਓਹ ਕ੍ਰੋਧ ਟਲਿਓ ਨਹੀ। ਤਾਂ ਭਾਈ ਜੀ ਨੇ ਕਹਿਆ ਸਤਿਗੁਰ ਪੂਰਨ ਬ੍ਰਹਮ ਹੈਨ। ਤੁਸੀ ਜੀਵ ਰੂਪ ਨਾ ਕਰਿ ਜਾਣੋ। ਤਾਂ ਓਨਾ ਨੇ ਕਹਿਆ ਜੋ ਸਾਹਿਬ ਨੇ ਤਾਂ ਬਚਿਤ੍ਰ ਨਾਟਕ ਵਿਚ ਕਹਿਆ

ਜੋ ਮੁਝ ਕੋ ਪ੍ਰਮੇਸਰ ਉਚਰਹੈ।
ਤੇ ਸਭ ਨਰਕ ਕੁੰਡ ਮਹਿ ਪਰਹੈ।

ਅਸੀਂ ਤੇਰਾ ਬਚਨੁ ਮੰਨੀਏ ਕੇ ਸਾਹਿਬ ਦਾ ਬਚਨ ਮੰਨੀਏ। ਤਾਂ ਭਾਈ ਜੀ

1. ਖਰੜਾ ਜੁੱਟ ਅ 2.1, ਅ 2.2 : ਦੇਹਾਂਗੇ : ਅ 3.1 : ਦੇਵਾਗੇ।
2. ਖਰੜਾ ਜੁੱਟ ਅ 2.1, ਅ 2.2 : ਚਿਤ ਤੋ।

ਨੇ ਕਹਿਆ ਜੋ ਵਚਨੁ ਸਾਂਗੋਪਾਂਗ ਹੁੰਦਾ ਹੈ ਸੋ ਸੁਣੀਦਾ ਹੈ। ਕਿਉ ਜੋ ਪਿਛੇ ਕਹਿ ਆਏ ਹੈਨ

ਇਹ ਬਿਧ ਕਰਤ ਤਪਸਿਆ ਭਯੋ।
ਦੁਇ ਤੇ ਏਕ ਰੂਪ ਹੋਇ ਗਯੋ।

ਤਾਂ ਤੇ ਸਤਿਗੁਰਾਂ ਭਗਤਿ ਦਾ ਔਤਾਰ ਧਾਰਿਆ ਹੈ। ਜੈਸੇ ਸਵਾਂਗੀ ਸਵਾਂਗ ਧਾਰਤਾ ਹੈ। ਤਾਂ ਪਿਛਲਾ ਰੂਪ ਪ੍ਰਗਟ ਨਹੀ ਕੀਤਾ ਚਾਹਿੰਦਾ। ਤਾਂ ਓਨਾ ਨੇ ਕਹਿਆ ਜੋ ਸਾਹਿਬ ਕਰਨ ਕਾਰਨ ਹੈਸਨ ਤਾਂ ਦੇਵੀ ਦੇ ਪ੍ਰਗਟ ਹੋਇਆ ਨੇਤ੍ਰ ਕਿਉ ਮੂੰਦ ਲੀਏ। ਤਾਂ ਭਾਈ ਜੀ ਨੇ ਕਹਿਆ ਦੇਵੀ ਕੋ ਨੇਤ੍ਰਾ ਮੈ ਜਾਗਾ ਦੀਈ ਹੈ। ਤਾਂ ਖਾਲਸੇ ਜੀ ਕੇ ਨੇਤ੍ਰਾਂ ਮੈ ਦੇਵੀ ਕਾ ਨਿਵਾਸੁ ਕੀਆ। ਜੋ ਮਲੇਛ ਹੈਨ ਏਨਾ ਦਾ ਤੇਜੁ ਨ ਸਹਾਰ ਸਕਨਗੇ। ਤਾਂ ਸਤਿਗੁਰ ਆਦ ਜੁਗਾਦ ਭਗਤਾਂ ਕੋ ਵਡਿਆਈ ਦੇਤੇ ਆਏ ਹੈਨ। ਤੇਸੇ ਹੀ ਸਾਹਿਬ ਨੇ ਖਾਲਸੇ ਜੀ ਨੂ ਰਾਜੁ ਭੀ ਤੇ ਗੁਰਆਈ ਭੀ ਦਿਤੀ ਹੈ। ਏਹੁ ਜੋ ਗੁਰੂ ਕੇ ਸਿਖ ਨਿਤਪ੍ਰਤ ਸਬਦ ਸੁਣਦੇ ਹੈਨ ਤੇ ਨਾਮੁ ਜਪਦੇ ਹੈਨ। ਇਸ ਕਰ ਕੇ ਇਨਾ ਦੇ ਮਨ ਸੁਧ ਹੈਨ। ਕੋਈ ਤਪੁਵਾਨ ਹੈ। ਕੋਈ ਗਿਆਨੀ ਹੈ। ਇਸ ਕਰਿ ਕੈ ਪੂਜਨੀਵ ਹੈਨ।

ਤਾ ਬ੍ਰਹਮਣਾ ਨੂ ਖੁਸੀ ਕਰਿ ਕੈ ਭਾਈ ਨੰਦ ਲਾਲ ਜੀ ਮਨਾਇ ਕੇ ਹਜੂਰ ਲੈ ਆਏ। ਸਭਨਾ ਨੂ ਭੋਜਨ ਖਵਾਇ ਕੈ ਰੁਪਯਾ ਰੁਪਯਾ ਦਖਣਾ ਦੇ ਕੇ ਵਿਦਾ ਕੀਤੇ। ਤੇ ਕਾਸੀ ਦੇ ਬ੍ਰਹਮਣ ਨੂ ਲਖ ਰੁਪਯਾ ਭੇਟ ਦੇ ਕੇ ਕਾਸੀ ਪਹੁਚਾਇਆ। ਤੇ ਓਸ ਕਰਦ ਨਾਲ ਜਲ ਵਿਖੇ ਪਤਾਸੇ ਪਾਇ ਕੇ ਸਵੈਯੇ ਪੜ ਕੇ ਪੰਜਾਂ ਸਿਖਾਂ ਨੂ ਪਾਹੁਲ ਪ੍ਰਿਥਮੇ ਦਿਤੀ। ਤੇ ਫੇਰ ਪਾਹੁਲ ਓਨਾ ਥੋਂ ਆਪ ਲਈ। ਬਚਨੁ ਕੀਤਾ ਜੋ ਸਸਤ੍ਰਾਂ ਦਾ ਵਿਸਾਹੁ ਨਹੀ ਕਰਨਾ। ਸਸਤ੍ਰਾਂ ਦੇ ਪਾਸ ਦੇਖਣ ਕਰ ਭੀ ਵੈਰੀ ਹਥੁ ਨਹੀ ਪਾਂਵਦਾ। ਏਹ ਸਸਤ੍ਰਾਂ ਦਾ ਅਭਿਆਸੁ ਰਘੁਵੰਸੀਆ ਪਾਸੋਂ ਛਟ ਗਇਆ ਹੈਸੀ। ਸੋ ਸਸਤ੍ਰ ਮਲੇਛਾ ਫੜ ਲਏ ਹੈਸਨ। ਓਸ ਕਰਿ ਕੇ ਜਗਤ ਦਾ ਰਾਜੁ ਕਰਦੇ ਹੈਸਨ। ਤੇ ਹੁਣ ਤੁਸਾਨੂ ਸਸਤ੍ਰ ਫੇਰ ਫੜਾਇ ਹੈਨ। ਤੁਸਾਂ ਸਸਤ੍ਰਾਂ ਦੀ ਵਿਦਿਆ ਕਰਨੀ ਤੁਸਾਨੂ ਰਾਜ ਫੇਰ ਲੈ ਦੇਆਂਗੇ।

ਤਾ ਰਾਜੇ ਦਰਸਨ ਨੂ ਆਏ। ਤਾਂ ਓਨਾ ਨੂ ਸਾਹਿਬ ਬਚਨੁ ਕੀਤਾ। ਤੁਸੀਂ ਪਾਹੁਲ ਲਹੋ ਤੇ ਵਾਹਗੁਰੂ ਕੀ ਸਿਖੀ ਅੰਗੀਕਾਰ ਕਰੋ। ਤੇ ਰਾਜ ਰਘੁਵੰਸੀਆਂ ਦਾ ਜੋ ਪ੍ਰਿਥਮੀ ਤੋ ਖੁਥਾ ਹੋਇਆ ਹੈ ਜੋ ਤੁਸਾਂ ਨੂ ਫੇਰ ਲੈ ਦੇਈਏਗਾ[1]। ਤਾਂ ਓਨਾ ਅਰਦਾਸ ਕੀਤੀ ਜੋ ਅਸਾਡੀ ਲਾਂਗ ਤੇ ਬੋਦੀ ਤੇ ਜਨੇਊ ਰਹਿਣ ਦੇਹੁ ਤਾਂ ਅਸੀਂ ਪਾਹੁਲ ਲੈਂਦੇ ਹਾਂ।

ਬਚਨੁ ਹੋਇਆ ਇਕੁ ਜੋਗੀ ਕੇ ਸਨਿਆਸੀ ਦਾ ਸਿਖ ਹੁੰਦਾ ਹੈ। ਤਾਂ ਅਗਲੀ ਬ੍ਰਹਮੇ ਦੀ ਕਾਣ ਸਭ ਮਿਟਾਇ ਕੇ ਦੀਖਿਆ ਦੇਂਦਾ ਹੈ। ਤੁਸਾਨੂ ਤਾਂ ਅਸੀਂ ਸਿਰੀ ਸਾਹਿਬ ਦਾ ਜਨੇਊ ਜਗਤ ਕੇ ਕਾਜ[2] ਵਾਸਤੇ ਦੇਂਦੇ ਸਾਂ। ਤੇ ਗਿਆਨ ਦਾ ਜਨੇਊ ਜਨਮ ਮਰਨ ਕਟਣ ਵਾਸਤੇ ਦੇਂਦੇ ਸਾਂ। ਤੇ ਜੋ ਤੁਸੀਂ ਏਹ ਵਡਿਆਈ ਸਹਾਰ ਨਹੀ ਸਕਦੇ ਤਾਂ ਹੋਰੁ ਚਾਰ ਵਰਣਾ ਨੋ ਸਸਤ੍ਰ ਫੜਾਇ ਕੇ ਰਾਜੇ ਤੇ ਮਲੇਛ ਸਭ ਤੁੜਾਵਣੇ ਹੈਨ। ਜੈਸੇ ਸ੍ਰੀ ਰਾਮ ਜੀ ਨੇ ਕਪਾ ਤੇ ਭਾਲਕਾਂ ਤੋ ਰਾਕਸਾਂ ਨੂ ਤੁੜਵਾਇਆ ਹੈਸੀ।

---

1. ਖਰੜਾ ਜੱਟ ਅ 2.1, ਅ 2.2 : ਦੇਵਾਗੇ/ਦੇਈਏ।
2. ਖਰੜਾ ਜੱਟ ਅ 3.1 : ਰਾਜ।

ਤਾਂ ਓਨਾ ਨੇ ਕਹਿਆ ਏਹ ਤਾਂ ਹਲੁ ਵਾਹੁਣ ਵਾਲੇ ਤੇ ਤਕੜੀਆ ਪਕੜਨ ਵਾਲੇ ਤੇ ਸਾਗ ਖਾਣ ਵਾਲੇ ਹੈਨ। ਚਿੜੀਆ ਦੇ ਸਮਾਨ ਹੈਨ। ਤੇ ਮਲੇਛ ਤੇ ਰਾਜੇ ਤਾਂ ਸਸਤ੍ਰਾਂ ਵਾਲੇ ਹੈਨ ਤੇ ਮਾਸ ਖਾਣ[1] ਵਾਲੇ ਹੈਨ। ਏਹੁ ਤਾਂ ਬਾਜਾ ਦੇ ਸਮਾਨ ਹੈਨ। ਬਚਨੁ ਹੋਇਆ ਅਸਾਂ ਨੇ ਚਿੜੀਆਂ ਤੋਂ ਬਾਜ ਤੁੜਾਵਣੇ ਹੈਨ। ਏਨਾਂ ਦੇ ਹੀ ਅਧੀਨ ਤੁਸਾਨੂ ਸਭਣਾ ਨੂ ਕਰ ਦੇਣਾ ਹੈ।੧੫੨।

## ਸਾਖੀ ਹੋਰੁ ਚਲੀ

ਤੌਂ ਲਗ ਸੰਗਤਾਂ ਸਾਹਿਬ ਦੇ ਦਰਸਨ ਨੋ ਆਈਆਂ। ਓਨਾ ਨੇ ਪੁਕਾਰ ਕੀਤੀ ਜੀ ਗਰੀਬ ਨਿਵਾਜ ਸੰਗਤਾਂ ਜੋ ਆਂਵਦੀਆਂ ਹੈਨ ਰਾਹ ਵਿਚ ਮਲੇਛ ਸਿਖ ਦਾ ਧਨੁ ਖੋਹ ਲੈਂਦੇ ਹੈਨ। ਸਿਖਾਂ ਦੇ ਬੇਟੇ ਸੁੰਦਰ ਸੋ ਖੋਹ ਲੈਂਦੇ ਹੈਨ। ਜੋ ਸਿਖਾਂ ਦੀਆ ਸੁੰਦਰ ਇਸਤਰੀਆਂ ਹੁੰਦੀਆ ਹੈਨ ਸੋ ਖੋਹ ਲੈਂਦੇ ਹੈਨ।

ਬਚਨੁ ਹੋਇਆ ਤੁਸੀਂ ਸਸਤ੍ਰ ਫੜੋ। ਤੇ ਪਾਹੁਲਾਂ ਛਕੋ। ਤੁਸੀ ਸਭਨਾ ਉਤੇ ਹੁਕਮ ਕਰਦੇ ਆਵੋਗੇ। ਤਾਂ ਸਿਖਾਂ ਨੂ ਪਾਹੁਲ ਦਿਤੀਆਂ। ਕੇਈ ਸਿਖ ਪਾਸ ਰਖੇ ਕੇਈ ਘਰ ਨੂ ਆਏ। ਹੋਰੁ ਜੇਹੜੇ ਸਿਖ ਸਾਹਿਬ ਦੇ ਪਾਸ ਰਹਿਨ ਸੋ ਉਦਾਸੀ ਹੋਇ ਘਰਾਂ ਨੂ ਉਠ ਜਾਵਨ। ਤਾਂ ਬਚਨੁ ਹੋਇਆ ਤੁਸੀ ਅਮਲੁ ਖਾਧਾ ਕਰੋ।[2] ਤਾਂ ਸਿਖਾਂ ਅਮਲੁ ਖਾਵਣੁ ਲਗੇ। ਤਾਂ ਕਿਤਨਿਆਂ ਦੀਆਂ ਬ੍ਰਿਤਾਂ ਠਹਿਰ ਗਈਆਂ। ਤੇ ਕਿਤਨੇ ਜੋ ਘਰਾਂ ਨੂ ਗਏ ਤਾਂ ਖਤ੍ਰੀਆਂ ਬ੍ਰਾਹਮਣਾ ਓਨਾ ਦਿਆਂ ਕੁਟੰਬੀਆਂ ਨੂ ਆਖਿਆ ਜੋ ਤੁਸੀਂ ਇਕੇ ਅਸਾਡੇ ਨਾਲ ਵਰਤਣ ਕਰੋ ਇਕੇ ਏਨਾ ਦੇ ਨਾਲ ਵਰਤਣ ਕਰੋ। ਸਾਹਿਬ ਨੇ ਖਾਲਸਾ ਉਤਪਤ ਕੀਤਾ ਹੈ। ਪਰੁ ਜੇ ਅਸੀਂ ਵਰਤਾਂਗੇ ਨਹੀ ਤਾਂ ਵਧੇਗਾ ਕਿਸ ਤਰਾਂ। ਤਾਂ ਸਿਖਾਂ ਨੇ ਹਜੂਰ ਅਰਦਾਸ ਕੀਤੀ।

ਤਾਂ ਬਚਨੁ ਹੋਇਆ ਤੁਸੀ ਸਸਤ੍ਰ ਫੜੋ। ਜਿਤਨਿਆ[3] ਦਾ ਰਿਜਕੁ ਹੈ ਸਭ ਤੁਸਾਡੇ ਅਧੀਨ ਕਰਾਂਗੇ ਤੇ ਬ੍ਰਹਮਣ ਖਤ੍ਰੀ ਸਭ ਤੁਸਾਡੇ ਅਧੀਨ ਹੋਵਣਗੇ। ਤੇ ਸਸਤ੍ਰਾਂ ਕਰ ਕੇ ਜੂਝੋਗੇ ਤਾ ਸੁਵਰਗ ਨੋ ਪ੍ਰਾਪਤਿ ਹੋਵੋਗੇ। ਤੇ ਜੇ ਸਬਦ ਪੜੋਗੇ ਸਮਝੋਗੇ ਕਮਾਓਗੇ ਤਾਂ ਮੈਨੂ ਆਨ ਪ੍ਰਾਪਤਿ ਹੋਵੋਗੇ।੧੫੩।

## ਸਾਖੀ ਹੋਰੁ ਚਲੀ

ਇਕ ਸਮੇ ਸਰਬਤ ਸਿਖਾਂ ਵਾਸੀਆ ਵਾਲਿਆ ਆਨਿ ਅਰਦਾਸ ਕੀਤੀ। ਜੋ ਸਾਹਿਬ ਨੇ ਖਾਲਸਾ ਵਰਤਾਇਆ ਹੈ। ਸਚੇ ਪਾਤਸਾਹ ਦਸ ਅਰਦਾਸਾਂ ਤੁਸਾਡੇ ਪਾਸੋਂ ਪੁਛਦੇ ਹਾਂ ਸਿਖੀ ਦੀ ਵਰਤਣ ਦੀਆਂ। ਤੁਸੀਂ ਦਸਾਂ ਹੀ ਪ੍ਰਸਨਾਂ ਦਾ ਦਇਆ ਕਰਿ ਕੈ ਅਸਾਨੂ ਉਤਰ ਲਿਖੋ ਜੀ। ਤਾਂ ਓਨਾ ਵਜਬੁਲਅਰਜ ਲਿਖ ਦਿਤੀ। ਇਸ ਦੇ ਉਪਰ ਦਸਖਤ ਖਾਸ ਕਰੀਏ।

ਨਕਲ ਉਤਾਰ ਵਜਬੁਲਅਰਜੁ ਦੀ।

---

1. ਖਰੜਾ ਜੁੱਟ ਅ 2.1, ਅ 2.2 : ਖਾਵਣ।
2. ਜੰਗਾਂ ਯੁੱਧਾਂ ਸਮੇਂ ਤਣਾਓ ਤੋਂ ਬਚਣ ਦਾ ਇਕ ਮਾਤਰ ਉਪਾਓ ਹੈ, ਮਰਯਾਦਾ ਨਹੀਂ।
3. ਖਰੜਾ ਜੁੱਟ ੳ 2.1, ੳ 2.2, ਅ 2.1, ਅ 2.2; ਜਿਤਣਿਆ।

ਜਿਸ ਸਮੇ ਖਾਲਸਾ ਪ੍ਰਗਟ ਕੀਤਾ ਸਿਖ ਸਭੇ ਵਾਸੀਆਂ ਵਾਲੇ ਕੇਸਧਾਰੀ ਕੀਤੇ ਸਹਿਜਧਾਰੀ ਭੀ। ਰਹਿਤ ਬਬੇਕ ਖਾਲਸੇ ਜੀ ਦੀ ਵਰਤਣ ਦੀਆਂ। ਹਜੂਰ ਸ੍ਰੀ ਸਤਿਗੁਰੂ ਦਸਵੇਂ ਪਾਤਸਾਹ ਦੇ ਮਹਲਾ।੧੦। ਦਸ ਰਹਿਤਾ ਲਿਖ ਕੇ ਗੁਜਾਰੀਆਂ। ਸਤਿਗੁਰਾਂ ਕ੍ਰਿਪਾ ਕਰਿ ਕੈ ਦਸਾਂ ਹੀ ਰਹਿਤਾਂ ਉਪਰ ਦਸਖਤ ਕੀਤੇ ਸਿਖਾਂ ਦੀ ਸੰਕਾ ਨਿਵਰਤ ਕਰਨ ਦੇ ਵਾਸਤੇ।

### *ਪ੍ਰਿਥਮੇ ਏਹੁ ਲਿਖਿਓਨੇ*

ਜੋ ਸਮੇ ਵਿਵਾਹ ਦੇ ਅਸੀਂ ਬੇਦ ਪਾਠੀਆਂ ਬ੍ਰਹਮਣਾ ਨੂ ਬੁਲਾਇ ਕੇ ਵਿਵਾਹ ਦੀਆਂ ਕਾਂਡੀਆਂ ਪੜਾਇ ਕੇ ਵਿਵਾਹ ਕਰਦੇ ਸਾਂ। ਤੇ ਹੁਣ ਸਿਖ ਕਹਿੰਦੇ ਹੈਨ ਤੁਸੀ ਅਨੰਦ ਪੜ ਕੇ ਵਿਵਾਹ ਕਰੋ। ਬ੍ਰਹਮਣਾ ਨੂ ਨਾ ਬੁਲਾਵਹੁ। ਸਚੇ ਪਾਤਸਾਹ ਜਿਵੈ ਅਮਰੁ ਹੋਵੈ।

ਦਸਖਤ ਖਾਸ ਹੋਏ। ਪਹਿਲੇ ਅਨੰਦ ਪੜਨਾ ਅਰਦਾਸ ਕਰਨੀ। ਪਿਛੇ ਬ੍ਰਹਮਣਾ ਥੀ ਹਮੇਸਾ ਜਿਸ ਤਰਹਿ ਪੜਾਂਵਦੇ ਆਏ ਹੋ ਤਿਵੈਂ ਪੜਾਵਣਾ। ਸੰਸਾ ਨਹੀ ਕਰਨਾ।[1]

### *ਸਿਖਾਂ ਦੂਜੀ ਅਰਦਾਸੁ ਲਿਖੀ*

ਜੋ ਹੁਕਮ ਸਾਹਿਬ ਦਾ ਹੋਇਆ ਪੰਜਾ ਮੇਲਾਂ ਨੂ ਨਹੀ ਮਿਲਣਾ। ਧੀਰ ਮਲੀਏ ੧ ਰਾਮ ਰਈਏ ੨ ਮੀਣੇ ੩ ਮਸੰਦ ੪ ਸਿਰਗੁੰਮ ੫। ਏਹ ਪੰਜ ਮੇਲ ਹੈਨ। ਤਾਂ ਸਿਖਾਂ ਅਰਦਾਸ ਕੀਤੀ ਸਿਰਗੁੰਮ ਕੌਣ ਹੈਨ। ਤਾਂ ਬਚਨੁ ਹੋਇਆ ਸਰੇਵੜੇ ਭੀ ਸਿਰਗੁੰਮ ਹੈਨ। ਅਨੀਸਰਵਾਦੀ ਹੈਨ। ਤੇ ਨੰਦ ਚੰਦ ਦੇ ਸੰਘੇ ਭੀ ਸਿਰਗੰਮੁ ਹੈਨ ਨਗੁਰੇ ਹੈਨ। ਏਹ ਜੁ ਪੰਜ ਮੇਲ ਹੈਨ ਤਿਨਾਂ ਨਾਲ ਨਹੀ ਵਰਤਣਾ। ਤਾਂ ਸਿਖਾਂ ਅਰਦਾਸ ਕੀਤੀ ਜੀ ਅਸੀ ਜੋ ਤੇਰੇ ਸਿਖ ਹਾ ਕੋਈ ਬੈਪਾਰ ਦੀ ਕ੍ਰਿਆ ਵਾਲਾ ਹੈ ਕੋਈ ਮੁਸਦੀ ਪੇਸਾ ਹੈ। ਵਿਹਾਰ ਦਾ ਸਦਕਾ ਸਭ ਕਿਸੇ ਦਾ ਆਨ ਮੇਲ ਹੁੰਦਾ ਹੈ।

ਤਾਂ ਖਾਸ ਦਸਖਤ ਹੋਏ। ਪਹਿਲੇ ਪੁਛ ਕੇ ਵਰਤਣ ਕੀਤਾ ਕਰੋ। ਜੋ ਭੁਲ ਭੁਲਾਵੈ ਵਰਤੇ ਤਾਂ ਅਰਦਾਸ ਕਰਵਾਇ ਲੈਣੀ।

### *ਤੀਸਰੀ ਅਰਦਾਸ ਸਿਖਾਂ ਕੀਤੀ*

ਸਚੇ ਪਾਤਸਾਹ ਜੀ ਅਗੇ ਅਸੀਂ ਸਹਜਧਾਰੀ ਤੇਰੇ ਸਿਖ ਜੋ ਹੈਸਾਂ ਸੋ ਮਾਤਾ ਪਿਤਾ ਦੇ ਮਰਨੇ ਉਪਰ ਕ੍ਰਿਆ ਕਰਮ ਭਧਣ ਜੇਹੜੀ ਸੰਸਾਰ ਦੀ ਰੀਤੀ ਸੀ ਸੋ ਕਰਦੇ ਹੈਸਾਂ। ਤੇ ਹੁਣ ਸਿਖ ਆਖਦੇ ਹੈਨ ਜੋ ਖਾਲਸਾ ਵਾਹਗੁਰੂ ਨੇ ਵਰਤਾਇਆ ਹੈ। ਹੁਣ ਤੁਸੀ ਏਹੁ ਰਹਿਤਾਂ ਸੰਸਾਰੀਆਂ ਦੀਆਂ ਨਾ ਕਰਿਆ ਕਰੋ। ਸਚੇ ਪਾਤਸਾਹ ਜਿਵੇਂ ਤੁਸਾਡਾ ਬਚਨੁ ਹੋਵੈ।

---

1. ਪਹਿਲੀ ਅਰਦਾਸ ਦੇ ਅੰਤ ਉੱਤੇ 'ਸਿਖਾਂ ਦੂਜੀ' ਨੂੰ 'ਸਾਖੀ ਦੂਜੀ' ਸਮਝ ਕੇ ਕੁਝ ਲਿਖਾਰੀ ਸਾਖੀ ਖ਼ਤਮ ਹੋ ਜਾਣ ਦੇ ਭੁਲੇਖੇ ਦਾ ਸ਼ਿਕਾਰ ਹੋਏ ਅਤੇ ਇਥੇ ਸਾਖੀ ਅੰਕ ਲਾ ਦਿੱਤਾ। ਜਿਨ੍ਹਾਂ ਖਰੜਿਆਂ ਵਿਚ ਇਹ ਵਿਖੇਪ ਮਿਲਦਾ ਹੈ ਉਹ ਹਨ; ਆਪ 758, ਪੰਜੂਚੰ 79, ਖਾਕਅ 2300, ਸਿਰੇਲਾ 6140 ਅਤੇ ਸੈਸਲਾ 2794 ਹਨ; ਸਾਖੀ ਅੰਕ ਹਨ 136/137.

ਖਾਸ ਦਸਖਤ ਹੋਏ। ਭਧਣ ਨਹੀ ਕਰਨਾ। ਅਤੇ ਹੋਰ ਕ੍ਰਿਆ ਕਰਤੂਤ ਜੈਸੀ ਦੇਸ ਚਾਲ ਸਿਖਾਂ ਦੀ ਹੋਵੈ ਤਿਵੈਂ ਕਰਿ ਕੈ ਬਖਸਾਇ ਲੈਣਾ।

*ਫੇਰ ਸਿਖਾ ਅਰਦਾਸ ਚੌਥੀ ਲਿਖੀ*

ਸਚੇ ਪਾਤਸਾਹ ਸਮੇ ਵਿਵਾਹ ਦੇ ਤੇ ਖਿਆਹ ਦੇ ਦਿਨ ਅਗੋ ਦੇ ਅਸੀਂ ਬ੍ਰਹਮਣਾ ਨੂ ਸਦ ਕੇ ਭੋਜਨੁ ਕਰਾਂਵਦੇ ਸਾਂ। ਹੁਣ ਸਿਖ ਆਖਦੇ ਹੈਨ ਜੋ ਸਿਖਾਂ ਨੂ ਛਕਾਵਣਾ। ਸਚੇ ਪਾਤਸਾਹ ਜਿਵੈਂ ਹੁਕਮ ਹੋਵੈ ਤਿਵੈਂ ਕੀਚੈ।

ਖਾਸ ਦਸਖਤ ਹੋਏ। ਹੁਕਮ ਹੋਇਆ ਜੋ ਸਿਖਾਂ ਨੂ ਭੀ ਬ੍ਰਹਮਣਾ ਨੂ ਭੀ ਅਥਿਤਾਂ ਨੂ ਭੀ ਭਲੀ ਪ੍ਰਕਾਰ ਪਰਤੀਤ ਕਰਿ ਕੇ ਤੇ ਸਭਣਾ ਨੂ ਪ੍ਰਸਾਦ ਛਕਾਇਆ ਕਰੋ।

*ਫੇਰ ਸਿਖਾਂ ਅਰਦਾਸ ਪੰਜਵੀ ਕੀਤੀ*

ਸਚੇ ਪਾਤਸਾਹ ਵਖਤ ਜੰਞੂ ਘਤਣ ਦੇ ਅਸੀਂ ਪੁਤ੍ਰਾਂ ਨੂ ਉਸਤਰੇ ਨਾਲ ਭਦਣ ਕਰਾਇੰਦੇ[1] ਸਾਂ। ਹੁਣ ਸਚੇ ਪਾਤਸਾਹ ਜਿਵੈਂ ਹੁਕਮ ਹੋਵੈ ਤਿਵੈਂ ਕੀਚੈ।

ਹੁਕਮ ਤੇ ਖਾਸ ਦਸਖਤ ਹੋਏ। ਜੋ ਸਹਿਜਧਾਰੀਆਂ ਦਿਆਂ ਬੇਟਿਆਂ ਨੂ ਕੇਂਚੀ ਨਾਲ ਰੀਤ ਕਰਾਵਣੀ[2]। ਤੇ ਕੇਸਾਧਾਰੀਆਂ ਦਿਆਂ ਬੇਟਿਆਂ ਨੂ ਪਾਹੁਲ ਦੇਣੀ। ਤੇ ਦਹੀ ਨਾਲ ਕੇਸ ਹਰੇ ਕਰਣੇ।

*ਫੇਰ ਸਿਖਾਂ ਅਰਦਾਸ [3]ਛਿਵੀ ਕੀਤੀ[3]*

ਜੋ ਸਚੇ ਪਾਤਸਾਹ ਜੀ ਅਗੇ ਜੋ ਅਸੀ ਹਸਤੀਆ ਗੰਗਾ ਭੇਜਦੇ ਸਾਂ। ਤੇ ਹੁਣ ਸਿਖ ਮਨੇ ਕਰਦੇ ਹੈਨ। ਸਚੇ ਪਾਤਸਾਹ ਜਿਵੇਂ ਹੁਕਮ ਹੋਵੈ ਤਿਵੈਂ ਕੀਚੈ।

ਬਚਨੁ ਤੇ ਖਾਸ ਦਸਖਤ ਹੋਏ। ਜੋ ਪਹੁਚ ਸਕੋ ਤਾਂ ਹਸਤੀਆਂ ਗੰਗਾ ਜੀ ਪਹੁਚਾਵਣੀਆਂ। ਨਹੀ ਤਾਂ ਸਿਖ ਜੁਧ ਵਿਚ ਜਿਥੈ ਹੁਕਮ ਸਤ ਹੁੰਦਾ ਹੈ ਸੋਈ ਕੁਲਖੇਤ੍ਰ ਹੈ। ਇਕੇ ਸਾਧ ਸੰਗਤ ਦੇ ਚਰਣ ਧੂੜ ਵਿਚ ਪਾਇ ਦੇਣੀਆਂ ਅੰਮ੍ਰਿਤਸਰ ਦੇ ਚੁਫੇਰ। ਏਸੇ ਥੀਂ ਉਨਾ ਦੀ ਗਤਿ ਹੋਵੇਗੀ।

*ਫੇਰ ਅਰਦਾਸ ਸਿਖਾ ਸਤਵੀ ਕੀਤੀ*

ਅਸੀ ਜੋ ਆਮਲੀ ਪੇਸਾ ਕਚਹਰੀਆਂ ਜਾਵਣ ਵਾਲੇ ਸਿਖ ਦਾੜੀਆਂ ਦੇ ਕੇਸ ਇਕੋ ਜੇਹੇ ਕੈਚੀ ਨਾਲ ਕਰਵਾਇ ਲੈਂਦੇ ਸਾਂ। ਹੁਣ ਜਿਵੇ ਹੁਕਮ ਹੋਵੈ ਤਿਵੈਂ ਕਰੀਏ।

ਹੁਕਮ ਤੇ ਖਾਸ ਦਸਖਤ ਹੋਏ। ਜੋ ਜੇਹੜੇ ਤੁਸੀ ਸਹਿਜਧਾਰੀ ਸਿਖ ਹੋ ਜੋ ਕੇਸਾਧਾਰੀਆਂ ਦੀ ਤਰਾਂ ਸਾਬਤ ਰਖੋ। ਨਹੀ ਤਾਂ ਕੋਈ ਜਰੂਰ ਮਾਤ੍ਰ ਵਧੀਕ ਹੋਵੇ ਸੋ ਬਰਾਬਰ ਕਰਵਾਏ ਛਡਣੇ। ਤੇ ਬਖਸਾਇ ਲੈਣਾ।

---

1. ਖਰੜਾ ਜੁੱਟ ਅ 2.1, ਅ 2.2 : ਕਰਵਾਵਦੇ।
   ਅ 3.1 : ਕਰਾਵਦੇ।
2. ਖਰੜਾ ਜੁੱਟ ਅ 2.1, ਅ 2.2 : ਕਰਵਾਵਣੀ।
3. ਖਰੜਾ ਜੁੱਟ ਅ 2.1, ਅ 2.2 : ਤਸਿਥੇ x : ਕੀਤੀ ਛਿਵੀ।

*ਫੇਰ ਸਿਖਾ ਅਰਦਾਸ ਅਠਵੀ ਕੀਤੀ*

ਹੁਕਮ ਹੋਇਆ ਜੋ ਸਿਰਗੁੰਮ ਤੇ ਪੰਜਾ ਮੇਲਾਂ ਦੇ ਮੂਹ ਕੋਈ ਲਗੇ ਨਹੀ। ਸਚੇ ਪਾਤਸਾਹ ਜੀ ਸਿਖ ਕੋਈ ਆਪਣੀ ਸਰਧਾ ਕਰ ਕੇ ਤੇ ਓਨਾ ਦੇ ਮੂਹ ਲਗਦਾ ਨਹੀ। ਪਰੁ ਜੇ ਆਉਂਦਾ ਜਾਦਾ ਮੂਹ ਲਗ ਜਾਵੇ ਤਾ ਕਿਉਂ ਕਰ ਬਚਨੁ ਹੈ।

ਹੁਕਮ ਤੇ ਖਾਸ ਦਸਖਤ ਹੋਏ। ਜੋ ਰਿਦਾ ਸੁਧ ਗੁਰਾਂ ਵਲ ਚਾਹੀਦਾ ਹੈ। ਜੇ ਆਂਵਦਾ ਜਾਂਵਦਾ ਮੂਹ ਲਗ ਜਾਏ ਤਾਂ ਕੀ ਹੈ। ਵਰਤਣ ਨਹੀ ਕਰਣੀ।

*ਫੇਰ ਸਿਖਾਂ ਅਰਦਾਸ ਨਾਵੀਂ ਲਿਖੀ*

ਜੇਹੜੇ ਸਿਖ ਗੰਗਾ ਜੀ ਦੇ ਇਸਨਾਨ ਨੂ ਗਏ ਹੈਨ। ਜੋ ਇਸਨਾਨ ਕਰ ਕੇ ਆਵਨ ਤਾਂ ਓਨਾ ਨਾਲ ਕਿਓ ਕਰ ਵਰਤੀਏ।

ਬਚਨੁ ਤੇ ਖਾਸ ਦਸਖਤ ਹੋਏ। ਜੋ ਹਿਤ ਪਿਆਰ ਨਾਲ ਓਨਾ ਨਾਲ ਵਰਤਣਾ। ਬਹੁਤੀ ਦਿਕਤ ਕੋਈ ਨਹੀ ਕਰਣੀ।

ਭਾਈ ਸਿਖੋ ਇਕ ਤੁਸਾਡੇ ਉਪਰ ਅਸਾਡਾ ਏਹੁ ਹੁਕਮੁ ਹੈ। ਜੋ ਮਸੰਦ ਮਸੰਦੀਏ ਪੰਜਾ ਮੇਲਾਂ ਵਿਚੋ ਕਿਸੇ ਨਾਲ ਨਹੀ ਮਿਲਣਾ। ਜੋ ਓਨਾ ਦੀ ਹਮਾਇਤ ਕਰੇ ਸਾਧ ਸੰਗਤ ਵਿਚੋ ਉਠਾਇ ਦੇਣਾ। ਕਿਓ ਜੋ ਓਨਾ ਦੇ ਮੇਲ ਕਰ ਗੁਰੂ ਕਾ ਸਿਦਕ ਘਟਦਾ ਹੈ। ਤੇ ਜੇ ਕੋਈ ਓਨਾ ਵਿਚੋਂ ਭੀ ਮੇਲੁ ਕੀਤਾ ਚਾਹੇ ਸੋ ਮੇਲ ਲੈਣਾ। ਏਹੋ ਗੁਰਮਤਿ ਦਾ ਉਪਦੇਸ ਦੇਣਾ ਜੋ ਭਜਨੁ ਕਰੇ। ਸਿਖੀ ਦੀ ਰਹੁਰਾਸ ਏਹੋ ਹੈ। ਕਿਰਤ ਧਰਮ ਦੀ ਕਰਨੀ। ਵੰਡ ਖਾਵਣਾ।

*ਫੇਰ ਸਿਖਾ ਅਰਦਾਸ ਦਸਵੀ ਲਿਖੀ*

ਜੀ ਸਚੇ ਪਾਤਸਾਹ ਜੋ ਅਗੇ ਕੋਈ ਹੁਕਮ ਸਤ ਹੁੰਦਾ ਸੀ ਦੇਹ ਤਿਆਗਦਾ ਸੀ ਤਾਂ ਅਸੀਂ ਪੰਡਤਾਂ ਨੂ ਬੁਲਾਇ ਕੈ ਗਰੁੜ ਪੁਰਾਣ ਵਾਚਦੇ[1] ਸਾਂ। ਤੇ ਦਸ ਗਾਤ੍ਰ ਕਰਵਾਂਦੇ ਸਾਂ। ਤੇ ਹੁਣ ਪੰਡਤ ਨਹੀ ਆਂਵਦੇ। ਕਹਿੰਦੇ ਹੈਨ ਜੋ ਧਾਗਾ ਤੇ ਲੰਗੋਟੁ ਰਖੋ। ਤੇ ਜੋ ਗਰੁੜ ਪੁਰਾਣ ਵਿਚ ਦਸ ਗਾਤ੍ਰ ਆਦ ਲਿਖੇ ਹੈਨ ਸੋ ਕਰੋ। ਤਾਂ ਅਸੀ ਆਂਵਦੇ ਹਾਂ। ਜਿਵੇਂ ਹੁਕਮ ਹੋਵੈ ਤਿਵੈਂ ਕੀਚੈ।

ਦਸਖਤ ਹੋਏ। ਭਾਈ ਤੁਸਾਂ ਸਿਦਕ ਤੇ ਤਕੜਾ ਰਹਿਣਾ। ਗਿਰੰਥ ਜੀ ਦਾ ਭੋਗ ਪਾਵਣਾ। ਤੇ ਪੰਜਵੇ ਪਾਤਸਾਹ ਦੇ ਸਹੰਸਕ੍ਰਿਤੀ ਦੇ ਸਲੋਕ ਦੀ ਕਥਾ ਸਿਖਾਂ ਥੀਂ ਸੁਣਨੀ। ਪ੍ਰਾਣੀ ਦਾ ਭੀ ਖਾਲਸੇ ਜੀ ਦੇ ਵਿਚ ਨਿਵਾਸੁ ਹੋਵੇਗਾ। ਤੇ ਤੁਸਾਨੂ ਭੀ ਗਿਆਨ ਪ੍ਰਾਪਤਿ ਹੋਵੇਗਾ। ਸਿਦਕ ਜੇਹਾ ਤੇ ਨਾਮ ਜੇਹੀ ਹੋਰ ਪਦਾਰਥ ਚੀਜ ਕੋਈ ਨਹੀ। ਵਾਹਗੁਰੂ ਜਪਣਾ ਤੇ ਵੰਡ ਖਾਵਣਾ।

ਏਹ ਰਹਿਤਾ ਹੈਨ। ਹੋਰ ਸੁਖ ਹੈ।੧੫੪।

## ਸਾਖੀ ਹੋਰੁ ਚਲੀ

ਤਾਂ ਸਿਖਾਂ ਭਾਈ ਮਨੀ ਸਿੰਘ ਜੀ ਹੋਰਾਂ ਥੀ ਪ੍ਰਸਨ ਕੀਤਾ। ਜੋ ਆਦਿ ਬਾਣੀ

---

1. ਖਰੜਾ ਜ਼ੁੱਟ ਅ 2.1, ਅ 2.2, ਅ 2.3, ਅ 3.1 : ਵਚਾਵਦੇ।

ਜੋ ਹੋਈ ਹੈ ਸੋ ਭਗਤਿਮਈ ਹੈ। ਤੇ ਸਾਹਿਬ ਦਸਵੇ ਪਾਤਸਾਹ ਜੋ ਬਾਣੀ ਕੀਤੀ ਹੈ ਸੋ ਜੁਧਮਈ ਹੈ। ਕੈ ਇਸਤ੍ਰੀਆ ਦੇ ਚਰਿਤ੍ਰ ਹੈਨ। ਇਸ ਦਾ ਸਿਧਾਂਤ ਕਿਉ ਕਰਿ ਸਮਝੀਐ।

ਤਾ ਭਾਈ ਜੀ ਕਹਿਆ ਜੈਸੇ ਅਰਜਨ ਜੁਧ ਦੇ ਸਮੇ ਸਸਤ੍ਰ ਛੋਡ ਬੈਠਾ ਸੀ। ਤੇ ਮਹਾਰਾਜ ਓਸ ਨੂ ਗੀਤਾ ਉਪਦੇਸ ਕਰਿ ਕੈ ਫੇਰ ਵਰਨ ਆਸਰਮ ਦਾ ਜੁਧ ਦ੍ਰਿੜਾਇਆ ਸੀ। ਤੈਸੇ ਹਿੰਦੂਆਂ ਨੇ ਹਿੰਸਾ ਧਰਮ ਜਾਣ ਕੈ ਸਸਤ੍ਰ ਛੋਡ ਦਿਤੇ ਹੈਸਨ। ਤੇ ਮਲੇਛਾਂ ਨੇ ਸਸਤ੍ਰ ਪਕੜ ਲੀਤੇ ਹੈਸਨ। ਤੇ ਸਸਤ੍ਰਾਂ ਦਾ ਬਲ ਕਰਿ ਪ੍ਰਿਥਮੀ ਦਾ ਰਾਜ ਭੋਗਦੇ ਹੈਸਨ। ਤੇ ਹਿੰਦੂਆਂ ਦੇ ਵਿਚ ਭਗਤਿ ਹੋਵਨ ਨਹੀ ਸਨ ਦੇਂਦੇ। ਤੇ ਸਾਹਿਬ ਖਾਲਸੇ ਜੀ ਨੂ ਰਘੁਵੰਸ ਜਾਣ ਕੈ ਫੇਰ ਰਾਜ ਲੈ ਦੇਵਣਾ ਸੀ। ਤਾਂ ਜੁਧਮਈ ਬਾਣੀਆਂ ਉਚਾਰਨ ਕੀਤੀਆਂ ਹੈਨ। ਤੇ ਸਸਤ੍ਰਾਂ ਦੀ ਵਿਦਿਆ ਦ੍ਰਿੜ ਕੀਤੀ ਹੈ। ਤੇ ਗਿਆਨ ਦਾ ਉਪਦੇਸ ਕੀਤਾ ਹੈ। ਸੋ ਸਰੀਰ ਤੁਸਾਂ ਝੂਠੇ ਜਾਣਨੇ। ਤੇ ਤੁਸਾਡੇ ਵਰਣ ਦਾ ਧਰਮ ਜੁਧੁ ਹੈ। ਜੁਧ ਕਰਨਾ। ਜੇ ਜੁਧੁ ਜੀਤੋਂਗੇ ਤਾਂ ਰਾਜ ਭੋਗੋਗੇ। ਤੇ ਜੇ ਜੁਧ ਵਿਚ ਮਿਰਤ ਹੋਵੋਂਗੇ ਤਾਂ ਸੁਵਰਗ ਦੇ ਸੁਖ ਭੋਗੋਗੇ। ਤੇ ਜੇ ਗਿਆਨ ਨੂ ਦ੍ਰਿੜ ਕਰੋਗੇ ਤਾਂ ਜੀਵਨ ਮੁਕਤ ਹੋ ਕੇ ਵਿਚਰੋਗੇ। ਜੈਸੇ ਮੂਰਤਾਂ ਇਕ ਮਲੇਛਾਂ ਦੀਆਂ ਅਨੰਤ[1] ਹੈਸਨ। ਤੈਸੇ ਓਨਾ ਦੇ ਸਨਮੁਖ ਸਿੰਘਾਂ ਦੀਆਂ ਮੂਰਤਾਂ ਬਣਾ ਖੜੀਆਂ ਕੀਤੀਆਂ ਹੈਸਨ। ਤੇ ਆਪ ਕਉਤਕ ਵੇਖਦੇ ਹੈਸਨ। ਜੈਸੇ ਘੋੜਾ ਕਿਸੇ ਬੂਟੇ ਥੀਂ ਝਕਦਾ ਹੈ। ਤਾਂ ਕਾਰ ਸਵਾਰ ਓਸਨੂ ਬੂਟੇ ਥੀ ਤ੍ਰਿਪਾਇ ਲੈ ਜਾਂਦਾ ਹੈ। ਤੈਸੇ ਹਿੰਦੂ ਸਸਤ੍ਰਾਂ ਥੀ ਭੈਮਾਨ ਹੈਸਨ। ਜੁਧਮਈ ਬਾਣੀਆਂ ਤੇ ਗਿਆਨ ਉਪਦੇਸ ਕਰ ਕੈ ਏਨਾ ਥੀਂ ਜੁਧੁ ਕਰਵਾਇਆ ਹੈ।

ਤੇ ਚ੍ਰਿਤ੍ਰ ਇਸ ਵਾਸਤੇ ਲਿਖੇ ਹੈਨ। ਜੋ ਇਸਤ੍ਰੀਆ ਦੇ ਭੋਗਾਂ ਵਿਚ ਤੁਸਾਂ ਮਨ ਨਹੀ ਬੰਧਣਾ। ਸਤਿਗੁਰਾਂ ਦੇ ਸਬਦ ਨਾਲ ਪ੍ਰੀਤ ਰਖਣੀ। ਤੇ ਜੁਧਮਈ ਬਾਣੀ ਏਸ ਵਾਸਤੇ ਕੀਤੀ ਹੈ। ਜੋ ਭਗਤਿਮਈ ਬਾਣੀ ਪੜ ਕੇ ਜੁਧ ਨਾ ਕਰ ਸਕਣਗੇ। ਤੇ ਜੁਧਮਈ ਬਾਣੀ ਤੇ ਇਸਤੋਤ੍ਰ ਦੇਵੀ ਦੇ ਪੜਨਗੇ ਤਾਂ ਇਨਾਂ ਦੇ ਸਸਤ੍ਰਾਂ ਵਿਚ ਸਹਾਇਤਾ ਹੋਵੈਗੀ। ਜਿਸ ਸਮੇ ਜੁਧ ਕਰ ਕੇ ਰਾਜ ਕਰਨਗੇ ਤਾਂ ਭਗਤਾਂ ਦੀ ਸੇਵਾ ਕਰਨਗੇ। ਮਹਾਰਾਜ ਦੀ ਭਗਤਿ ਸਾਰੇ ਜਗਤ ਵਿਚ ਵਿਸਤੀਰਨ ਹੋਵੇਗੀ। ਦਸਵੇਂ ਪਾਤਸਾਹ ਦਾ ਔਤਾਰ ਧਰਮ ਚਲਾਵਣ ਵਾਸਤੇ ਹੋਇਆ ਹੈ। ਏਨਾ ਦੇ ਰਾਜ ਵਿਚ ਗਊਆ ਦੀ ਤੇ ਬ੍ਰਹਮਣਾ ਦੀ ਤੇ ਰਿਖਾਂ ਦੀ ਤੇ ਮੁਨੀਸਰਾਂ ਦੀ ਸਰਬ ਦੀ ਰਖਿਆ ਹੋਵੈਗੀ।

ਹੋਰੁ ਵਾਹਿਗੁਰੂ ਕੇ ਗੁਣ ਭੀ ਅਨੇਕ ਹੈਨ। ਤੇ ਵਾਹਗੁਰੂ ਕੇ ਸਿਖ ਭੀ ਅਨੇਕ ਵਰਸਾਣੇ ਹੈਨ। ਸੋ ਮੈ ਥੀ ਗਿਣੇ ਨਹੀ ਜਾਂਦੇ।੧੫੫।

## ਸਾਖੀ ਹੋਰੁ ਚਲੀ

ਇਕ ਸਮੇ ਗੋਰਖੁ ਨਾਥ ਤੇ ਦਤਾਤ੍ਰੇਓ ਦੋਨੋ ਸਾਹਿਬ ਦੇ ਦਰਸਨ ਨੂ ਆਏ। ਤੇ ਓਨਾ ਪੁਛਿਆ ਜੋ ਅਸਾਂ ਆਪਣਿਆਂ ਸਿਖਾਂ ਨੂ ਸਭ ਰਸ ਛਡਾਇ ਕੇ ਬਨਬਾਸ ਦਿਤੇ ਹੈਨ। ਸੋ ਭੀ ਮਹਾਰਾਜ ਦੀ ਮਾਇਆ ਦੇ ਮੋਹੇ ਹੋਏ ਫੇਰ ਵਿਖਿਆਂ ਵਿਚ ਪਸਰਦੇ

1. ਨਿਸੰ 37 : ਅਨਿਤ।

ਹੈਨ। ਤੇ ਤੇਰੇ ਸਿਖ ਸਸਤ੍ਰ ਪਕੜਨਗੇ ਤੇ ਰਸ ਭੋਗਨਗੇ। ਏਹੁ ਕਿਉ ਕਰ ਮੁਕਤ ਹੋਵਨਗੇ।

ਬਚਨੁ ਹੋਇਆ ਇਕ ਸਿਖ ਏਨਾ ਨੂ ਗੁਰਮਤਿ ਦੇਵੈਗਾ। ਕੈ ਦੋ ਸਿਖ ਕੈ ਚਾਰ ਸਿਖ। ਤਾਂ ਓਨਾ ਕਹਿਆ ਕਲਜੁਗ ਕੋਈ ਕਿਸੇ ਨੂ ਨਾ ਮੰਨੈਗਾ। ਬਚਨੁ ਹੋਇਆ ਮੈ ਪੰਜਾਂ ਸਿਖਾਂ ਵਿਚ ਆਪਣੀ ਕਲਾ ਗੁਰਮਤ ਦੀ ਰਖਾਂਗਾ। ਤੇ ਆਪ ਸਬਦ ਰੂਪ ਹੋ ਕੈ ਵਰਤਾਂਗਾ। ਬਾਣੀ ਸੁਣਨਗੇ ਤੇ ਸਿਖਾਂ ਦੀਆਂ ਰਹਿਤਾਂ ਨੂ ਦੇਖਨਗੇ ਸਭਣਾ ਨੂ ਗਿਆਨ ਪ੍ਰਾਪਤਿ ਹੋਵੈਗਾ। ਜਨਮ ਮਰਨ ਦੇ ਭੌਜਲ ਥੀ ਪਾਰ ਉਤਰਨਗੇ।

ਤਾਂ ਭਾਈ ਮਨੀ ਸਿੰਘ ਕਹਿਆ। ਹੋਰ ਮੇਰੇ ਪਾਸੋ ਵਾਹਗੁਰੂ ਕੇ ਸਿਖਾਂ ਦੀ ਕਛੁ ਉਪਮਾ ਨਹੀ ਕਹੀ ਜਾਂਦੀ। ਜੋ ਮਹਿਮਾ ਸਿਖਾਂ ਦੀ ਸਮੁੰਦ੍ਰ ਹੈ। ਤੇ ਮੈ ਕੀਟੀ ਪਾਰ ਨਹੀ ਪਾਂਵਦਾ। ਸ੍ਰੀ ਕ੍ਰਿਸਨ ਜੀ ਨੂ ਰੁਕਮਨ ਪੁਛਿਆ ਸੀ ਜੋ ਜਗਤ ਤੇਰੀ ਮਹਿਮਾ ਨੂ ਗਾਂਵਦਾ ਹੈ। ਤੂ ਕਿਸ ਦਾ ਧਿਆਨ ਕਰਨਾ ਹੈ। ਮਹਾਰਾਜ ਬੋਲਿਆ ਜੋ ਮੈਨੂ ਗਾਂਵਦੇ ਹੈਨ ਮੈ ਓਨਾ ਨੂ ਗਾਂਵਨਾ ਹਾਂ। ਤੈਸੇ ਸਿਖ ਵਾਹਗੁਰੂ ਦੀ ਉਪਮਾ ਕਰਦੇ ਹੈਨ। ਤੇ ਵਾਹਗੁਰੂ ਦੀ ਬਾਣੀ ਵਿਚ ਸੰਤਾ ਦੀ ਸੋਭਾ ਕੀਤੀ ਹੈ।੧੫੬। ਬੋਲਹੁ ਭਾਈ ਵਾਹਗੁਰੂ

ਸਾਖੀ ਭਾਈ ਦੀ ਵਾਰ ਦੀਆ ਪੂਰੀਆ ਹੋਇਆਂ ਹੈਨ। ਜੋ ਖੋਜੀ ਹੋਵਨਗੇ ਸੋ ਸਰਧਾ ਨਾਲ ਪੜਨਗੇ ਗਿਆਨ ਨੂ ਪ੍ਰਾਪਤ ਹੋਵਨਗੇ। ਤੇ ਜਿਨਾਂ ਦਾ ਨਿੰਦਿਆ ਦਾ ਸੁਭਾਉ ਹੋਵੈਗਾ ਸੋ ਨਿੰਦਕ ਨਿੰਦਿਆ ਕਰਨਗੇ। ਤਾਂ ਮੈ ਸਿਖਾਂ ਦੇ ਅਗੇ ਬੇਨਤੀ ਕਰਦਾ ਹਾਂ ਤੇ ਨਿੰਦਕਾਂ ਅਗੇ ਭੀ ਬੇਨਤੀ ਕਰਦਾ ਹਾਂ ਜੋ ਮੈਨੂ ਆਪਣਾ ਦਾਸ ਜਾਣਨਾ ਤੇ ਸਿਖਾਂ ਦੀ ਪ੍ਰਸੰਨਤਾ ਵਾਸਤੇ ਭਾਈ ਦੀ ਵਾਰ ਦੀ ਟੀਕਾ ਗੋਸਟਿ ਲਿਖੀ ਹੈ। ਹੋਰ ਗੋਸਟਾ ਜੋ ਸਬਦ ਨਾਲ ਮਿਲਦੀਆ ਹੋਵਨ ਸੋ ਪੜਨੀਆ। ਤੇ ਜੋ ਸਬਦ ਕੀ ਵਿਪ੍ਰੀਤ ਹੋਵਨ ਸੋ ਨਹੀ ਪੜਨੀਆ। ਬੋਲਹੁ ਭਾਈ ਵਾਹਗੁਰੂ ਵਾਹਗੁਰੂ ਵਾਹਗੁਰੂ ਜੀ ਕੇ ਫਤੇ ਹੈ।੧੫੭।

## ਸਾਖੀ ਹੋਰੁ ਚਲੀ

ਸਿਖਾਂ ਭਾਈ ਮਨੀ ਸਿੰਘ ਜੀ ਪਾਸੋ ਪ੍ਰਸਨ ਕੀਤਾ ਜੋ ਸਾਹਿਬ ਦਸਵੇਂ ਪਾਤਸਾਹ ਜੋ ਖਾਲਸੇ ਨੂ ਵਡਿਆਈ ਤੇ ਗੁਰਆਈ ਬਖਸੀ ਤਾਂ ਬ੍ਰਹਮਣਾ ਨੇ ਕਿਉ ਰੋ ਦਿਤਾ। ਤਾਂ ਭਾਈ ਜੀ ਕਹਿਆ ਬ੍ਰਹਮਣ ਵੇਦ ਪਾਠੀ ਹੈਸੀ। ਤੇ ਦੇਹ ਅਭਿਮਾਨੀ ਹੈਸੀ। ਤੇ ਕਰਮ ਕਾਂਡੀ ਹੈਸੀ। ਤੇ ਸਾਹਿਬ ਦਸਵੇ ਪਾਤਸਾਹ ਜੋ ਖਾਲਸੇ ਜੀ ਨੂ ਗੁਰਿਆਈ ਬਖਸੀ ਜੋ ਬ੍ਰਹਮਣ ਤੇ ਭਾਈ ਨੰਦ ਲਾਲ ਦੀ ਗੋਸਟ ਹੋਈ ਹੈ ਸੋ ਤੁਸਾਨੂ ਕਹਿੰਦੇ ਹਾਂ। ਜੋ ਬ੍ਰਹਮਣ ਕਹਿਆ ਜੋ ਪੂਜਾ ਦਾ ਪਾਤ੍ਰ ਬ੍ਰਹਮਣ ਹੈਸਨ। ਤੇ ਸਾਹਿਬ ਸਿਖਾਂ ਦੀ ਪੂਜਾ ਪ੍ਰਥਮੇ ਕੀਤੀ ਹੈ। ਤਾਂ ਭਾਈ ਨੰਦ ਲਾਲ ਕਹਿਆ ਜੋ ਬ੍ਰਹਮਣ ਸੀਲ ਸੰਤੋਖ ਤੇ ਗਿਆਨ ਦੇ ਅਧਿਕਾਰੀ ਹੋਵਨ ਸੋਈ ਪੂਜਨ ਜੋਗ ਹੈਨ। ਬਚਨੁ ਹੈ

[1]ਬੰਧਨ ਤੋੜੈ ਹੋਵੈ ਮੁਕਤ।
ਸੋਈ ਬ੍ਰਹਮਣ ਪੂਜਨ ਜੁਗਤ।[1]

ਜਿਸ ਨੇ ਗਿਆਨ ਰੂਪੀ ਕਰਦ ਲੈ ਕੇ ਅਗਿਆਨ ਦੇ ਬੰਧਨ ਤੋੜੇ ਹੈਨ ਸੋਈ

---

1. *ਸ਼ੁੱਧ ਪਾਠ ਹੈ:* ਬੰਧਨ ਤੋੜੈ ਹੋਵੈ ਮੁਕਤੁ ॥ ਸੋਈ ਬ੍ਰਹਮਣੁ ਪੂਜਣ ਜੁਗਤੁ ॥
*(ਸਲੋਕ ਵਾਰਾਂ ਤੇ ਵਧੀਕ, ਮਹਲਾ ੧, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1411)*

ਪੂਜਣ ਜੋਗ ਹੈ। ਤੇ ਪੂਜਾ ਭੀ ਇਕ ਅੰਨ ਜਲ ਬਸਤ੍ਰ ਦੀ ਪੂਜਾ ਸੰਕਲਪ ਸਮੇਤ ਹੈ। ਸੋ ਬ੍ਰਹਮਣ ਮਾਤ੍ਰ ਪੂਜਾ ਦਾ ਭੀ ਅਧਕਾਰੀ ਹੈ। ਪਰ ਜਿਥੇ ਗਿਆਨ ਤੇ ਰਾਜ ਤੇ ਵਡਿਆਈ ਦੇਵਣੀ ਹੈ ਓਥੇ ਗੁਰਮਤਿ ਵਾਲਾ ਸਰਧਾ ਵਾਲਾ ਹੀ ਅਧਿਕਾਰੀ ਹੈ।

ਤੇ ਏਹੁ ਗਿਆਨ ਤੇ ਆਦਿ ਜੁਗਾਦ ਜਗਿਆਸੀ ਸਿਖ ਨੂ ਹੀ ਪ੍ਰਾਪਤਿ ਕਰਦੇ ਆਏ ਹੈਨ। ਪ੍ਰਥਮੈ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਜੋਗ ਸਿਖ ਨੂ ਜੋ ਗਿਆਨ ਦ੍ਰਿੜ ਕੀਤਾ ਤਾਂ ਓਸ ਦੇ ਅਗੇ ਮਥਾ ਟੇਕਿਆ। ਤੇਸੇ ਗੁਰੂ ਅੰਗਦ ਜੀ ਨੇ ਗੁਰੂ ਅਮਰ ਦਾਸ ਜੀ ਨੂ ਸਰੂਪ ਦਾ ਲਾਭ ਬਖਸਿਆ ਤਾਂ ਓਸ ਦੇ ਅਗੇ ਮਥਾ ਟੇਕਿਆ। ਤੈਸੇ ਗੁਰੂ ਅਮਰ ਦਾਸ ਜੀ ਗੁਰੂ ਰਾਮ ਦਾਸ ਜੀ ਨੂ ਗਿਆਨ ਸਪੰਨ ਜਾਣ ਕੈ ਮਥਾ ਟੇਕਿਆ। ਤੈਸੇ ਗੁਰੂ ਰਾਮ ਦਾਸ ਜੀ ਦੇ ਤਿੰਨ ਪੁਤ੍ਰ ਹੈਸਨ। ਪ੍ਰਿਥੀਆ ਤੇ ਮਹਾਦੇਵ। ਪਰ ਗੁਰੂ ਅਰਜਨ ਜੀ ਨੂ ਗਿਆਨ ਸਪੰਨ ਜਾਣ ਕੈ ਮਥਾ ਟੇਕਿਆ। ਤੈਸੇ ਗੁਰੂ ਅਰਜਨ ਜੀ ਨੇ ਗੁਰੂ ਹਰਿਗੋਬਿੰਦ ਜੀ ਨੂ ਗਿਆਨ ਸਪੰਨ ਜਾਣ ਕੈ ਮਥਾ ਟੇਕਿਆ। ਤੈਸੇ ਹੀ ਗੁਰੂ ਹਰਿਗੋਬਿੰਦ ਜੀ ਨੇ ਗੁਰੂ ਹਰਿ ਰਾਇ ਜੀ ਨੂ ਆਤਮ ਗਿਆਨ ਸਪੰਨ ਕਰਿ ਕੈ ਮਥਾ ਟੇਕਿਆ। ਤੈਸੇ ਹੀ ਗੁਰੂ ਹਰਿ ਰਾਇ ਜੀ ਨੇ ਗੁਰੂ ਹਰਿ ਕ੍ਰਿਸਨ ਜੀ ਨੂ ਬਾਲ ਅਵਸਥਾ ਵਿਖੇ ਆਤਮ ਗਿਆਨ ਦੀ ਬੁਧ ਦੇ ਕੇ ਮਥਾ ਟੇਕਿਆ। ਤੈਸੇ ਹੀ ਗੁਰੂ ਹਰਿ ਕ੍ਰਿਸਨ ਜੀ ਗੁਰੂ ਤੇਗ ਬਹਾਦਰ ਜੀ ਨੂ ਗਿਆਨ ਸਪੰਨ ਜਾਣਦੇ ਸਿਨ। ਤਾਂ ਓਨਾ ਬਾਬਾ ਬਕਾਲੇ ਉਚਾਰਨੁ ਕੀਤਾ। ਤੈਸੇ ਹੀ ਗੁਰੂ ਤੇਗ ਬਹਾਦਰ ਜੀ ਦਸਵੇਂ ਪਾਤਸਾਹ ਨੂ ਬ੍ਰਹਮ ਰੂਪ ਜਾਤਾ ਜੋ ਮਾਇਆ ਜਿਸ ਦੇ ਬਿਲਾਸ ਕਰਿ ਕੈ ਵਰਤਦੀ ਹੈ। ਸਭ ਜਗਤ ਜਿਸ ਦੇ ਨਾਉ ਜਾਣਨ ਕਰ ਹੁੰਦਾ ਹੈ। ਤੇ ਜਿਸ ਦੇ ਜਾਤਿਆ ਜਗਤ ਭਰਮ ਮਿਟ ਜਾਂਦਾ ਹੈ। ਜਿਸ ਨੇ ਕ੍ਰਿਸਨ ਅਉਤਾਰ ਧਾਰ ਕੇ ਲੀਲਾ ਪ੍ਰਸੋਤਮ ਹੋ ਵਿਚਰਿਆ ਹੈ।

ਸੋਈ ਹਿੰਦੂਆਂ ਨੂ ਸਸਤ੍ਰ ਫੜਾਇ ਕੈ ਤੇ ਗਿਆਨੁ ਬ੍ਰਿਤ ਦੇਵੈਗਾ। ਜੋ ਜਗਤ ਨੂ ਝੂਠਾ ਜਾਣਨਗੇ ਤੇ ਵਰਨ ਦਾ ਧਰਮ ਜੁਧ ਕਰ ਕੈ ਪ੍ਰਿਥਮੀ ਦਾ ਰਾਜੁ ਭੋਗਨਗੇ। ਤਾਂ ਸਲੋਕ ਦੇ ਵਿਚ ਬੇਨਤੀ ਕੀਤੀ ਤੇ ਸਾਹਿਬ ਦਸਵੇਂ ਪਾਤਸਾਹ ਵੀਚਾਰਿਆ ਅਗੇ ਕਲਜੁਗ ਦਾ ਸਮਾ ਆਵੈਗਾ। ਇਕਸ ਦੇ ਉਤੇ ਕੋਈ ਪ੍ਰਤੀਤ ਨਾ ਕਰੈਗਾ। ਤਾਂ ਪੰਜ ਸਿਖ ਗਿਆਨ ਸਪੰਨ ਕਰਿ ਕੈ ਪ੍ਰਿਥਮੇ ਓਨਾ ਨੂ ਸਸਤ੍ਰ ਫੜਾਇ ਕੈ ਤੇ ਪਾਹੁਲ ਦਿਤੀ ਤੇ ਬਹੁੜੋ ਓਨਾ ਥੀਂ ਪਾਹਲੁ ਲਈ।

ਬਚਨੁ ਹੋਇਆ ਜੋ ਪਾਹੁਲ ਦੇ ਵਿਚ ਜਲੁ ਅਰੁ ਪਤਾਸੇ ਪਾਏ ਅਰੁ ਕਰਦ ਜੋ ਦੇਵੀ ਦਿਤੀ ਸੀ ਸੋ ਫੇਰੀ। ਤੇ ਸਵਯੇ ਪੜੇ। ਤੇ ਬਾਣੀ ਜੁਧਮਈ ਤੇ ਚਰਿਤ੍ਰਮਈ ਤੇ ਦੇਵੀ ਦੇ ਇਸਤੋਤ੍ਰਮਈ ਤੇ ਗਿਆਨਮਈ ਉਚਾਰਨ ਕੀਤੀ। ਬਚਨ ਹੋਇਆ ਬਾਣੀ ਵਿਚ ਜਲ ਦੀ ਥਾਂ ਤ੍ਰੀਆ ਚਰਿਤ੍ਰ ਪਾਏ ਹੈਨ। ਤੇ ਕਰਦ ਦੀ ਥਾਂ ਸਸਤ੍ਰ ਫੜਾਏ ਹੈਨ। ਤੇ ਜੁਧਮਈ ਬਾਣੀ ਕੀਤੀ ਹੈ। ਤੇ ਉਪਾਸਨਾ ਭਗਤਿ ਦੀ ਥਾਂ ਮਿਠਾਈ ਵਿਚ ਪਾਈ ਹੈ। ਤੇ ਗਿਆਨ ਦੇ ਥਾਂ ਸਵਯੇ ਪਾਏ ਹੈਨ।

ਏਨਾ ਸਿਖਾਂ ਨੂ ਸਾਥ ਹੀ ਰਾਜ ਬਖਸਿਆ ਹੈ ਸਾਥ ਹੀ ਗਿਆਨ ਬਖਸਿਆ ਹੈ। ਇਹ ਵਿਦਿਆ ਤੇ ਭੂਮ ਦੇ ਤੇ ਸਵਰਨ ਦੇ ਤੇ ਦਾਨ ਦੇ ਅਧਕਾਰੀ ਜਾਤੇ ਹੈਨ। ਤੇ ਬਚਨ ਕੀਤਾ ਜੋ ਸਸਤ੍ਰ ਦਾ ਸਬਦ ਦਾ ਤੇ ਦਾਨ ਦਾ ਤਿਆਗ ਨਹੀ ਕਰਨਾ ਜੈਸੇ ਬਡਿਆਂ ਤਪਾਂ ਅਰੁ ਜਗਾਂ ਕਰਿ ਅਗਲੇ ਜੁਗਾਂ ਵਿਚ ਫਲੁ ਹੁੰਦਾ ਸੀ ਸੋ ਤੁਸਾਨੁ ਹੋਵੈਗਾ। ਬਚਨ ਹੋਇਆ

ਜਿਨ ਜਾਤਾ ਸੋ ਤਿਸ ਹੀ ਜੇਹਾ
ਅਤਿ ਨਿਰਮਾਇਲ ਸੀਝਸ ਦੇਹਾ[1]

ਜੈਸੇ ਬੀਜ ਇਕ ਬੋਈਦਾ ਹੈ ਤੇ ਓਸ ਵਿਚੋ ਬ੍ਰਿਛ ਉਤਪਤ ਹੁੰਦਾ ਹੈ। ਤੈਸੇ ਅਸਾਂ ਸਬਦ ਰੂਪੀ ਬੀਜ ਸਿਖਾਂ ਦੇ ਰਿਦੇ ਰੂਪੀ ਸੁਧ ਭੂਮਕਾ ਵਿਖੇ ਬੀਜਿਆ ਹੈ। ਜੋ ਤਾਮਸੀ ਜੁਧ ਕਰਨ ਵਾਲੇ ਸਿਖ ਹੋਵਨਗੇ ਸੋ ਮੁਢ ਇਸਥਾਨੀ ਕਠਨ ਹੋਵਨਗੇ। ਜੁਧ ਕਰਿ ਕੈ ਮਲੇਛਾ ਨੂ ਜੀਤਨਗੇ। ਧਰਮ ਚਲਾਇਨਗੇ। ਤੇ ਜੋ ਸੰਤਾਂ ਸਾਧਾਂ ਦੀ ਸੇਵਾ ਟਹਲ ਕਰਨਗੇ ਸੋ ਪਤ੍ਰਾਂ ਦੀ ਇਸਥਾਨੀ ਸਿਖਾਂ ਨੂ ਆਪਣੀ ਛਾਇ[2] ਕਰ ਸੁਖ ਦੇਵਨਗੇ। ਤੇ ਜੋ ਸਬਦ ਦਾ ਪਾਠ ਸੁਣਨ ਕਰਨਗੇ। ਸੋ ਫੁਲਾਂ ਦੇ ਬੂਰ ਦੀ ਇਸਥਾਨੀ ਸਿਖੀ ਦੀ ਵਾਸਨਾ ਪ੍ਰਾਪਤ ਕਰਨਗੇ। ਤੇ ਜੋ ਗਿਆਨਵਾਨ ਸਿਖ ਹੋਵਨਗੇ ਸੋ ਫਲਾਂ ਦੀ ਇਸਥਾਨੀ ਹੋਵਨਗੇ। ਜੈਸੇ ਫਲ ਪ੍ਰਿਥਮੇ ਕੌੜਾ ਹੁੰਦਾ ਹੈ ਤੇ ਫੇਰ ਬ੍ਰਿਛ ਦੇ ਵਿਚੋਂ ਰਸੁ ਲੈਣੇ ਕਰ ਖਟੇ ਹੁੰਦੇ ਹੈਨ। ਬਹੁੜੋ ਪਰਪਕ ਹੋਇ ਕੇ ਮਿਠੇ ਹੁੰਦੇ ਹੈਨ। ਤਾਂ ਬ੍ਰਿਛ ਥੀਂ ਨਿਆਰੇ ਹੁੰਦੇ ਹੈਨ। ਸੋ ਰਸੀਲੇ ਹੁੰਦੇ ਹੈਨ। ਜੋ ਗਿਆਨਵਾਨ ਸਿਖ ਹੈਨ। ਓਨਾ ਦੀ ਵਡਿਆਈ ਸਵਯਾ ਵਿਚ ਲਿਖੀ ਹੈ। ਕਬੀਰ ਜੀ ਦਾ ਬਚਨ ਹੈ

[3]ਬ੍ਰਹਮਣ ਗੁਰੂ ਹੈ ਜਗਤ ਦਾ ਭਗਤਨ ਕਾ ਗੁਰ ਨਾਹਿ।
ਅਰਝ ਉਰਝ ਕੇ ਪਚ ਮੂਆ ਚਾਰੋ ਵੇਦਾ ਮਾਹਿ।[3]

ਜੋ ਦੇਹ ਅਭਮਾਨੀ ਬ੍ਰਹਮਣ ਮਾਤ੍ਰ ਹੀ ਹੋ ਕੇ ਤੇ ਪੂਜਾ ਕਰਾਂਵਦੇ ਹੈਨ। ਸੋ ਕਰਮ ਕਾਂਡੀਆਂ ਦੇ ਪੂਜਨੀਕ ਹੈਨ ਤੇ ਅਗਿਆਨੀਆਂ ਦੇ ਗੁਰੂ ਹੈਨ। ਓਹੁ ਵੇਦਾਂ ਦੇ ਕਰਮ ਪਖ ਵਿਚ ਹੈਨ। ਤੇ ਜਗਿਆਸੀਆਂ ਦੇ ਪੂਜਨੀਕ ਗਿਆਨੀ ਹੈਨ। ਕਿਓ ਓਹੁ ਚਹੁ ਵੇਦਾਂ ਦਾ ਮੂਰਧਨ ਜੋ ਗਿਆਨ ਹੈ ਓਸ ਵਿਚ ਵਰਤਦੇ ਹੈਨ। ਤੇ ਅਗਿਆਨੀ ਵੇਦਾਂ ਦੇ ਕਰਮ ਕਾਂਡ ਵਿਚ ਉਰਝੇ ਹੀ ਮਰਦੇ ਹੈਨ। ਸੋ ਗਿਆਨਵਾਨਾਂ ਦੇ ਪੂਜੀਨੀਕ ਨਹੀ। ਤੈਨੂ ਜੋ ਸਾਹਿਬ ਕਹਿਆ ਸੀ ਜੋ ਤੈਨੂ ਹੋਮ ਕਰਾਂਗੇ। ਜੋ ਪਛਾਣਦੇ ਸਨ ਜੋ ਦੇਹ ਅਭਿਮਾਨੀ ਹੈ ਕਿ ਆਤਮ ਗਿਆਨਧਨ[4] ਹੈ। ਦੇਹ ਨੂ ਮਿਥਿਆ ਜਾਣਦਾ ਹੈ ਕਿ ਸਤ ਜਾਣਦਾ ਹੈ। ਤੇ ਜਿਨਾਂ ਸਿਖਾਂ ਦੀ ਸੇਵਾ ਕੀਤੀ ਹੈ ਸੋ ਆਤਮ ਗਿਆਨੀ ਹੈਨ। ਤੇ ਬਚਨੁ ਹੈ

[5]ਅਭੈ ਨਿਰੰਜਨ ਪਰਮ ਪਦ ਤਿਸ ਕਾ ਭੀਖਕੁ ਹੋਇ।
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ।[5]

---

1. *ਸ਼ੁੱਧ ਪਾਠ ਹੈ:* ਜਿਨਿ ਜਾਤਾ ਸੋ ਤਿਸ ਹੀ ਜੇਹਾ॥ ਅਤਿ ਨਿਰਮਾਇਲੁ ਸੀਝਸਿ ਦੇਹਾ॥
*(ਰਾਮਕਲੀ ਮਹਲਾ ੧, 'ਸ੍ਰੀ ਗੁਰੂ ਗ੍ਰੰਥ ਸਾਹਿਬ' ਪੰਨਾ ੯੩੧)*
2. ਖਰੜਾ ਜੁੱਟ ਅ 2.1, 2.2; ਬਸਡੇ 23: ਛਾਯਾ/ਛਾਇਆ।
3. *ਸ਼ੁੱਧ ਪਾਠ ਹੈ:* ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ॥੨੩੭॥
*(ਸਲੋਕ ਕਬੀਰ ਜੀ, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1377)*
4. ਖਰੜਾ ਜੁੱਟ ਅ 2.1, ਅ 2.2, ਅ 3.1, ਅ 3.2: ਸਪੰਨ।
5. *ਸ਼ੁੱਧ ਪਾਠ ਹੈ:* ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ॥
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ॥
*(ਵਾਰ ਰਾਮਕਲੀ ਮਹਲਾ ੩, 'ਸ੍ਰੀ ਗੁਰੂ ਗ੍ਰੰਥ ਸਾਹਿਬ' ਪੰਨਾ 949)*

[1]ਭੈ ਕਾਹੂ ਕੋ ਦੇਤ ਨਹ ਨਹਿ ਭੈ ਮਾਨਤ ਆਨ।
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹ ਪਛਾਨ।[1]

## ਤਿਸ ਦਾ ਵੀਚਾਰ

ਜੋ ਗਿਆਨਵਾਨ ਹੈਨ ਕਿਸੇ ਨੂ ਭੈ ਨਹੀ ਦੇਂਦੇ ਤੇ ਨਾ ਕਿਸੇ ਦਾ ਭੈ ਮਾਨਤੇ ਹੈਨ। ਸਭਸ ਨੂ ਆਤਮ ਰੂਪੀ ਜਾਣਦੇ ਹੈਨ। ਤੇ ਨਿਰੰਜਨ ਕਹੀਐ ਜੋ ਮਾਇਆ ਦੇ ਉਪਾਧ ਥੀਂ ਰਹਿਤ ਜੋ ਪਰਮ ਪਦ ਜੋ ਸਰੂਪ ਦਾ ਲਾਭ ਹੈ ਕਈ ਇਕ ਓਸ ਨੂ ਪ੍ਰਾਪਤ ਹੋਏ ਹੈਨ। ਤੇ ਕੇਈ ਇਕ ਓਸ ਦੇ ਭੂਖੇ ਹੈਨ। ਓਨਾ ਦਾ ਭੋਜਨ ਖਵਾਵਣ ਵਾਲੇ ਕੇਈ ਵਿਰਲੇ ਹੈਨ।

ਪ੍ਰਿਥਮੇ ਤਾਂ ਓਨਾ ਦਾ ਭੋਜਨ ਗਿਆਨ ਹੈ। ਓਸ ਨੂ ਵਿਰਲੇ ਪ੍ਰਾਪਤ ਹੁੰਦੇ ਹੈਨ। ਤੇ ਦੂਸਰਾ ਓਨਾ ਦੀ ਸੇਵਾ ਵਾਲੇ ਨੂ ਬਹੁਤ ਲਾਭ ਹੁੰਦਾ ਹੈ। ਜੋ ਉਹ ਖਾਂਦੇ ਹੈਨ ਸੋਈ ਹੋਮ ਹੈ। ਤੇ ਜੋ ਓਹ ਬੋਲਦੇ ਹੈਨ ਸੋਈ ਭਜਨ ਹੈ। ਤੇ ਜੋ ਓਹ ਕਮਾਂਵਦੇ ਹੈਨ ਸੋਈ ਜਗੁ ਹੈ। ਤੇ ਜੋ ਓਹ ਕਰਮੁ ਕਰਦੇ ਹੈਨ ਸੋਈ ਧਰਮੁ ਹੈ। ਤਾਂ ਐਸੇ ਗੁਰੂ ਕੇ ਸਿਖਾਂ ਦੀ ਸਤਿਗੁਰਾਂ ਨੇ ਵਡਿਆਈ ਕੀਤੀ ਹੈ।੧੫੮।

## ਸਾਖੀ ਹੋਰੁ ਚਲੀ

ਸਿਖਾਂ ਨੇ ਅਰਦਾਸ ਕੀਤੀ ਜੋ ਗੋਸਟਾਂ ਅਗੇ ਹੋਈਆਂ ਹੈਨ ਸੋ ਛੋਟੇ ਮੇਲ ਵਾਲਿਆਂ ਨੇ ਗੋਸਟ ਵਿਚ ਆਪਣੇ ਮਤ ਦੀਆ ਬਾਤਾਂ ਲਿਖ ਛੋਡੀਆਂ ਹੈਨ। ਜੋ ਬਾਬੇ ਰੰਘੜੀ ਦੀ ਬੇਟੀ ਵਿਵਾਹੀ ਹੈ। ਤੇ ਗੁਰੂ ਨਾਨਕ ਜੀ ਰਾਜੇ ਜਨਕ ਦੇ ਸਿਖ ਹੈਨ। ਐਸੇ ਵਚਨ ਲਿਖ ਕੇ ਤੇ ਗੋਸਟਾਂ ਨੂ ਦੂਖਤ ਕੀਤਾ ਹੈ। ਤਾਂ ਇਸ ਗੋਸਟ ਦੇ ਭੋਗ ਤੇ ਮੁੰਦਾਵਣੀ ਲਿਖਦੇ ਹਾਂ। ਤੇ ਸਾਖੀਆ ਸਭ ਗਿਣ ਛੋਡਦੇ ਹਾਂ। ਏਨਾ ਸਾਖੀਆਂ ਥੀਂ ਬਿਨਾਂ ਜੋ ਹੋਰੁ ਸਾਖੀ ਵਿਚ ਕੋਈ ਲਿਖੇ ਨਹੀ। ਇਕ ਸਮੇ ਸਿਖਾਂ ਪੰਜਵੀ ਪਾਤਸਾਹੀ ਥੀਂ ਪ੍ਰਸਨ ਕੀਤਾ ਜੋ ਪੂਜਾ ਦਾ ਅਧਕਾਰੀ ਕੌਨ ਪਾਤ੍ਰ ਹੈ। ਤੇ ਸਾਹਿਬ ਬਚਨੁ ਕੀਤਾ

[2]ਥਾਲ ਵਿਚ ਤ੍ਰੈ ਵਸਤੂ ਪਈਆਂ ਸਤ ਸੰਤੋਖ ਵੀਚਾਰੋ।
ਅੰਮ੍ਰਿਤ ਨਾਮੁ ਠਾਕਰ ਕਾ ਪਾਇਆ ਜਿਸ ਦਾ ਸਭਸੁ ਅਧਾਰੋ।
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ।
ਏਹੁ ਵਸਤੁ ਤਜੀ ਨਹੀ ਜਾਈ ਨਿਤ ਨਿਤ ਰਖੁ ਉਰਧਾਰੋ।
ਤਮ ਸੰਸਾਰ ਚਰਨ ਲਗ ਤਰੀਐ ਸਭ ਨਾਨਕ ਬ੍ਰਹਮ ਪਸਾਰੋ।[2]

---

1. *ਸ਼ੁੱਧ ਪਾਠ ਹੈ:* ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥
*(ਸਲੋਕ ਮਹਲਾ ੯, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1427)*

2. *ਸ਼ੁੱਧ ਪਾਠ ਹੈ:* ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥੧॥
*(ਮੁੰਦਾਵਣੀ ਮਹਲਾ ੫, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 1429)*

## ਤਿਸ ਦਾ ਵੀਚਾਰ

ਪੂਜਾ ਦਾ ਪਾਤ੍ਰ ਬਾਲ ਓਹ ਹੈ ਜਿਸ ਵਿਚ ਸਤ ਹੈ। ਸਤ ਕਹੀਐ ਸਚ ਬੋਲਣਾ ਤੇ ਸਚ ਕਮਾਵਣਾ। ਤੇ ਦੂਜਾ ਸੰਤੋਖ ਹੈ। ਜੋ ਪ੍ਰਾਲਬਧ ਦੇ ਇਨਸਾਰ ਆਵੈ ਓਸ ਦੇ ਉਪਰ ਸੰਤੋਖੁ ਕਰਨਾ। ਤੀਸਰਾ ਸਬਦ ਨੂ ਸਮਝਣਾ ਤੇ ਵੀਚਾਰਨਾ ਜੋ ਪ੍ਰਮਾਤਮਾ ਸਤ ਹੈ। ਤੇ ਦੇਹ ਆਦਿਕ ਪਦਾਰਥ ਅਸਤ ਹੈਨ। ਤੇ ਅੰਮ੍ਰਿਤ ਰੂਪੀ ਜੋ ਨਾਮ ਨਾਰਾਇਣ ਦਾ ਹੈ। ਜੋ ਨਾਮ ਨੂ ਜਪਨਗੇ ਸੋ ਗਿਆਨੁ ਨੂ ਪ੍ਰਾਪਤ ਹੋ ਕੇ ਓਨਾ ਦਾ ਉਧਾਰੁ ਹੋਵੈਗਾ। ਜੋ ਓਨਾ ਨੂ ਪ੍ਰਸਾਦ ਖਵਾਵਨਗੇ ਬਸਤ੍ਰ ਪਹਿਰਾਵਨਗੇ ਸੇਵਾ ਟਹਿਲ ਕਰਨਗੇ ਸਭਸੇ ਦਾ ਉਧਾਰੁ ਹੋਵੈਗਾ। ਤੇ ਅਗਿਆਨ ਰੂਪੀ ਮਹਾ ਅੰਧਕਾਰ ਸੰਸਾਰ ਹੈ ਸੋ ਓਨਾ ਦੇ ਸੰਗ ਤਰਨਗੇ [1]ਤੇ ਬ੍ਰਹਮ ਗਿਆਨ ਨੂ ਪ੍ਰਾਪਤ ਹੋਵਨਗੇ[1]। ਤੇ ਬ੍ਰਹਮਣ ਜੋ ਪੂਜਨੀਵ ਹੋਏ ਹੈਨ ਸੋ ਭੀ ਤਪਵਾਨ[2] ਗਿਆਨਵਾਨ ਪੂਜਨ ਦੇ ਜੋਗ ਹੈਨ। ਤੇ ਸਧਾਰਨ ਜਾਤ ਮਾਤ੍ਰ ਤਾਂ ਪੂਜਨੀਵ ਨਹੀ। ਤੈਸੇ ਗੁਰੂ ਕੇ ਸਿਖ ਭਜਨੁ ਅਰੁ ਗਿਆਨ ਕਰ ਪੂਜਨੀਵ ਹੈਨ।੧੫੯।

## ਸਾਖੀ ਹੋਰੁ ਚਲੀ

ਤਾਂ ਸਿਖਾਂ ਭਾਈ ਮਨੀ ਸਿੰਘ ਜੀ ਹੋਰਾਂ ਥੀਂ ਪੁਛਿਆ ਜੇ ਚਾਰੋ ਗੁਣਾ ਵਾਲੇ ਸਿਖ ਨ ਪਾਏ ਜਾਵਨ। ਤਾਂ ਭਾਈ ਜੀ ਕਹਿਆ ਜੇ ਚਾਰੇ ਗੁਣ ਨਾ ਪਾਏ ਜਾਵਨ ਤਾਂ ਤੀਨ ਗੁਣ ਸਤ ਤੇ ਸੰਤੋਖ ਤੇ ਵੀਚਾਰ ਹੋਵੈਗਾ। ਜੇ ਤਿਨ ਗੁਣ ਭੀ ਨਾ ਹੋਵਨ। ਤਾਂ ਦੁਇ ਗੁਣ ਹੋਵਨ ਸੰਤੋਖ ਅਰੁ ਨਾਮ ਹੋਵੈ। ਜੇ ਦੁਇ ਭੀ ਨਾ ਹੋਵਨ। ਤਾਂ ਇਕ ਨਾਮ ਹੀ ਹੋਵੈ। ਕੈ ਇਕੋ ਸਤ ਹੋਵੈ। ਕੈ ਇਕ ਵੀਚਾਰੁ ਹੋਵੈ। ਕੈ ਇਕ ਸੰਤੋਖ ਹੋਵੈ। ਜਿਉਂ ਜਿਉਂ ਗੁਣਾ ਦੀ ਵਸੇਖਤਾ ਹੁੰਦੀ ਹੈ ਤਿਉਂ ਤਿਉਂ ਪੂਜਨੀਵ ਵਸੇਖ ਹੁੰਦਾ ਹੈ। ਤੇ ਜੇ ਬਿਨਾ ਗੁਣਾ ਦੇ ਪੂਜਾ ਕਰਾਂਵਦਾ ਹੈ ਤਾਂ ਦੁਖ ਪਾਂਵਦਾ ਹੈ। ਬਚਨੁ ਹੈ ਜੋ ਬਿਨਾਂ ਸਤਿਗੁਰੂ ਕੇ ਮਨ ਮੰਨੇ ਗੁਰਸਿਖਾਂ ਪਾਸੋ[3] ਪੂਜਾ ਕਰਾਇਆ ਲੋੜੇ ਸੋ ਜੰਤ ਮਹਾ ਦੁਖ ਪਾਵੈ। ਜੇ ਸਭ ਸਿਖ ਗੁਣਾ ਦੇ ਸਪੰਨ ਨਾ ਹੋਵਨ ਇਕ ਭੀ ਐਸਾ ਸਿਖੁ ਵਿਚ ਹੋਵੈ ਤਾਂ ਓਸ ਸਾਥ ਸਭਣਾ ਦੀ ਪੂਜਾ ਕੀਚੈ। ਬਚਨੁ ਹੈ

[4]ਗੁਰਸਿਖਾ ਦੀ ਭੁਖ ਸਭ ਗਈ।
ਓਸ ਦੇ ਪਿਛੇ ਹੋਰ ਖਾਏ ਘਨੇਰੀ।[4]

---

1. ਇਹ ਵਾਕ ਉ ਵਰਗ ਦੇ ਮੁੱਖ ਖਰੜਿਆਂ ਜਿਵੇ ਤਸਿਬੇ, ਨਿਸੈ 37, ਬਸਡੇ 23; ਗੁਨਾਦੇ 821 ਵਿਚ ਲੋਪ ਹੈ ਜੋ ਇਨ੍ਹਾਂ ਦੇ ਇਕ-ਮੂਲੇ ਹੋਣ ਦਾ ਸੂਚਕ ਹੈ।
2. ਖਰੜਾ ਜੁੱਟ ਅ 3.1, ਅ 3.2 : ਵਿਚ ਵਾਧੂ ਪਾਠ 'ਜਾਪਵਾਨ' ਦਿੱਤਾ ਹੈ। ਬੇਦੀ ਅਤੇ ਵਾਤਿਸ਼ ਨੇ ਇਸ ਨੂੰ ਅਪਣਾਇਆ ਹੈ ਪਰ ਸਰੋਤ ਨਹੀਂ ਦੱਸਿਆ। ਬੇਦੀ ਦੇ ਅਧਾਰ ਖਰੜਿਆਂ ਵਿਚ ਇਹ ਵਾਧਾ ਪ੍ਰਾਪਤ ਨਹੀਂ। ਇਹ ਭੁੱਲ ਦੀ ਸੋਧ ਦੇ ਖੇਤਰ ਵਿਚ ਨਹੀਂ ਆਉਂਦਾ। ਸਪੱਸ਼ਟ ਦਖ਼ਲ-ਅੰਦਾਜ਼ੀ ਹੋਣ ਕਰ ਕੇ ਇਹ ਸੋਧ ਰੱਦਣਯੋਗ ਹੈ।
3. ਖਰੜਾ ਜੁੱਟ ਅ 1.1 : ਕੋਲੋਂ।
4. *ਸ਼ੁੱਧ ਪਾਠ ਹੈ :* ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ॥
*(ਆਸਾ ਮਹਲਾ ੪, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 451)*

**ਤਿਸ ਦਾ ਵੀਚਾਰੁ**

ਜੋ ਗੁਰੂ ਕੇ ਸਿਖ ਸਤਿ ਸੰਤੋਖ ਅਰੁ ਵੀਚਾਰੁ ਨਾਮ ਨੂ ਪ੍ਰਾਪਤਿ ਹੋਏ ਹੈਨ ਤੇ ਜਗਤ ਨੂ ਓਨਾ ਅਸਾਰ ਜਾਤਾ ਹੈ ਤਾਂ ਓਨਾ ਦੀ ਸਭ ਪਦਾਰਥਾਂ ਦੀ ਭੁਖ ਦੂਰ ਹੋ ਗਈ ਹੈ। ਓਨਾ ਦੇ ਪਿਛੇ ਸਭ ਪਈ ਖਾਂਦੀ ਹੈ। ਜੈਸੇ ਗਊ ਦੁਧੁ ਵਛੇ ਵਾਸਤੇ ਸੰਚਦੀ ਹੈ ਤੇ ਓਸ ਦਾ ਸਦਕਾ ਸਾਰਾ ਜਗਤੁ ਭੁੰਚਦਾ ਹੈ। ਤੇ ਜੇ ਏਨਾ ਗੁਣਾ ਵਾਲਾ ਬ੍ਰਹਮਣ ਹੋਵੈ ਸੋ ਭੀ ਪੂਜਨੀਵ ਹੈ। ਜੇ ਤਾਂ ਬ੍ਰਹਮਣ ਭੀ ਅਗਿਆਨੀ ਹੈ ਤੇ ਸਿਖ ਭੀ ਅਗਿਆਨੀ ਹੈ ਤਾਂ ਦੋਨੋ ਅਵਸ ਮਾਤ੍ਰ ਖੁਧਿਅਰਥੀ ਹੋਵਨ ਤਾਂ ਪ੍ਰਸਾਦ ਖੁਵਾਵਣਾ। ਤੇ ਜੇ ਨੰਗਾ ਹੋਵੈ ਤਾਂ ਬਸਤ੍ਰ ਪਹਰਾਵਨਾ। ਗੁਰ ਤ੍ਰਿਪਤੇ ਜਾਂ ਸਿਖ ਮੁਖ ਪਾਇ। ਪੂਜਾ ਦੋਨੋ ਕੀ ਸਮਾਨ ਕਰਨੀ। ਤੇ ਜੇ ਬ੍ਰਹਮਣ ਗਿਆਨਵਾਨ ਹੋਵੈ ਤੇ ਸਿਖ ਅਗਿਆਨੀ ਹੋਵੈ ਤਾਂ ਬ੍ਰਹਮਣ ਪੂਜਨੀਵ ਹੈ। ਤੇ ਜੇ ਸਿਖ ਗਿਆਨਵਾਨ ਹੋਵੈ ਤੇ ਬ੍ਰਹਮਣ ਅਗਿਆਨੀ ਹੋਵੈ ਤਾਂ ਸਿਖ ਪੂਜਨੀਵ ਹੈ। ਤੇ ਜੇ ਦੋਨੋ ਗਿਆਨੀ ਹੋਵਨ ਤਾਂ ਦੋਨੋ ਪੁਜਨੀਵ ਹੈਨ। ਪਾਤਰ ਪੂਜਾ ਦਾ ਸੋ ਹੈ ਜੋ ਚਾਰ ਗੁਣ ਸਬਦ ਵਿਚ ਕਹੇ ਹੈਨ ਤਿਨਾਂ ਕਰ ਸਪੰਨ ਹੋਵੈ।

ਤਾਂ ਬ੍ਰਹਮਣ ਕਹਿਆ ਜੋ ਵੇਦਾਂ ਸਾਸਤ੍ਰਾਂ ਤੇ ਪੁਰਾਣਾ ਵਿਚ ਤਾਂ ਬ੍ਰਹਮਣ ਬ੍ਰਹਮਾ ਦਾ ਮੁਖ ਕਹਿਆ ਹੈ। ਪੂਜਨੀਵ ਤਾਂ ਏਹੋ ਹੈ। ਕਿਸੇ ਜਗਾ ਸਿਖ ਦੀ ਪੂਜਾ ਨਹੀ ਕਹੀ। ਤਾਂ ਭਾਈ ਨੰਦ ਲਾਲ ਕਹਿਆ ਜੈਸੇ ਤੁਸਾਂ ਨੂ ਪੁਰਾਣਾ ਸਾਸਤ੍ਰਾਂ ਤੇ ਪਰਤੀਤ ਹੈ ਤੈਸੇ ਸਿਖਾਂ ਨੂ ਗੁਰਾਂ ਦੇ ਵਚਨਾ ਤੇ ਪਰਤੀਤ ਹੈ। ਬਚਨੁ ਹੈ ਜੇ ਕੋਈ ਸਿਖ ਨੂ ਪ੍ਰਸਾਦ ਖਵਾਂਵਦਾ ਹੈ ਤੇ ਵਾਹਗੁਰੂ ਕਹਿ ਕੇ ਓਹ ਮੁਹ ਪਾਂਵਦਾ ਹੈ ਤਾਂ ਸਤਿਗੁਰ ਪ੍ਰਸੰਨ ਹੁੰਦਾ ਹੈ। ਤੇ ਕਹਿਆ ਹੈ ਜੋ ਗਿਆਨੀ ਦੇ ਸਭੇ ਨਾਉ ਹੈਨ। ਬ੍ਰਹਮਣ ਓਸ ਨੂ ਬ੍ਰਹਮ ਕਰਿ ਕਹਿੰਦੇ ਹੈਨ। ਤੇ ਸੰਨਿਆਸੀ ਓਸ ਨੂ ਸੰਨਿਆਸੀ ਕਹਿੰਦੇ ਹੈਨ। ਤੇ ਜੋਗੀ ਓਸ ਨੂ ਜੋਗੀ ਕਹਿੰਦੇ ਹੈਨ। ਤੇ ਸਿਖ ਉਸ ਨੂ ਗੁਰਮੁਖ ਕਹਿੰਦੇ ਹੈਨ। ਸਭੇ ਗਿਆਨੀ ਦੇ ਨਾਮ ਹੈਨ।

ਜੇ ਦੇਹ ਕਰਿ ਬ੍ਰਹਮਣ ਕਹੀਐ ਤਾਂ ਦੇਹਾਂ ਪੰਜਾਂ ਤਤਾਂ ਦੀਆਂ [1]ਸਭਨਾ ਦੀਆਂ[1] ਹੈਨ। ਨਾਉ ਕਰਿ ਬ੍ਰਹਮਣ ਕਹੀਐ ਤਾਂ ਨਾਓ ਚਾਰੇ ਵਰਨਾ ਦੇ ਇਕੋ ਜਿਹੇ ਹੁੰਦੇ ਹੈਨ। ਜੇ ਜਾਤ ਕਰ ਬ੍ਰਹਮਣ ਕਹੀਐ ਤਾ ਜਾਤਾਂ ਇਕੋ ਜੇਹੀਆ ਚਾਰੋ ਵਰਨਾ ਵਿਚ ਪਾਈਆਂ ਜਾਂਦੀਆਂ ਹੈਨ। ਜੇ ਬ੍ਰਹਮਣ ਤੇ ਬ੍ਰਹਮਣੀ ਦੇ ਘਰ ਜਨਮ ਹੋਵਣ ਕਰਿ ਬ੍ਰਹਮਣ ਹੋਵੈ ਤਾਂ ਬ੍ਰਹਮਾ ਕੌਲ ਵਿਚੋਂ ਉਤਪਤ ਹੋਇਆ ਹੈ। ਵਿਆਸ ਮਛੋਦਰੀ ਥੀਂ ਉਤਪਤ ਹੋਇਆ ਹੈ। ਸਿੰਗੀ ਰਿਖੁ ਮ੍ਰਿਗੀ ਥੀਂ ਉਤਪਤ ਹੋਇਆ। [2]ਤਾਂ ਤੇ ਜਿਨ ਬ੍ਰਹਮ ਨੂ ਪਛਾਨਿਆ ਹੈ ਸੋਈ ਬ੍ਰਹਮਣ[2] ਹੈ। ਕਬੀਰ ਜੀ ਦਾ ਬਚਨੁ ਹੈ

> [3]ਕਹਿਤ ਕੰਬੀਰ ਜੋ ਬ੍ਰਹਮੁ ਵੀਚਾਰੇ।
> ਸੋ ਬ੍ਰਹਮਣ ਕਹੀਅਤ ਹੈ ਹਮਾਰੇ।[3]

ਤਾਂ ਤੇ ਜੋ ਬ੍ਰਹਮ ਗਿਆਨੀ ਹੈਨ ਸੋਈ ਪੂਜਨੀਵ ਹੈਨ। ਤਾਂ ਬ੍ਰਹਮਣ ਪ੍ਰਸਨ

---

1 ਨਿਸੰ 37, ਬਸਡੇ 23, ਤਸਿਬੇ x: ਪਾਠ ਲੋਪ ਹੈ।

2 ਖਰੜਾ ਜੁੱਟ ਅ 2.1, ਅ 2.2: ਸੋਈ ਬ੍ਰਹਮਣ ਹੈ ਜਿਨ ਬ੍ਰਹਮ ਨੂੰ ਪਛਾਣਿਆ ਹੈ।

3 ਸ਼ੁੱਧ ਪਾਠ ਹੈ: ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥
*(ਗਉੜੀ ਕਬੀਰ ਜੀ, 'ਸ੍ਰੀ ਗੁਰੂ ਗ੍ਰੰਥ ਸਾਹਿਬ', ਪੰਨਾ 324)*

ਕੀਤਾ ਜੋ ਜਿਵੇ ਪੁਰਾਣਾ ਵਿਚ ਚਾਰ ਵਰਨ ਹੈਨ ਚਾਰ ਆਸਰਮ ਹੈਨ ਤੈਸੇ ਹੀ ਕੋਈ ਸਿਖਾਂ ਦਾ ਭੀ ਵਰਨ ਆਸਰਮ ਹੈ ਕੇ ਨਹੀ।

ਤਾਂ ਬਚਨ ਹੋਇਆ ਵਿਵਹਾਰ ਵਿਚ ਤਾਂ ਸਭੇ ਵਰਨ ਆਸ੍ਰਮ ਏਨਾ ਦੇ ਹੈਨ। ਤੇ ਪਰਮਾਰਥ ਵਿਚ ਦੁਇ ਵਰਨ ਆਸ੍ਰਮ ਹੈਨ। ਤੇ ਵਾਸਤਵ ਕੋਈ ਵਰਨ ਆਸ੍ਰਮ ਨਹੀ। ਤਾਂ ਓਨਾ ਕਹਿਆ ਖੋਲ ਕੇ ਕਹੋ ਜੋ ਵਰਨ ਆਸ੍ਰਮ ਹੈਨ ਕਿਉਂ ਕਰਿ ਅਰ ਨਹੀ ਕਿਉਂ ਕਰਿ। ਤਾ ਭਾਈ ਨੰਦ ਲਾਲ ਜੀ ਕਹਿਆ ਜੋ ਸਬਦ ਦਾ ਅਭਿਆਸ ਅਠੇ ਪਹਰ ਕਰਦੇ ਹੈਨ ਸੋ ਬ੍ਰਹਮਣ ਹੈਨ। ਤੇ ਜੋ ਖੜਗ ਤੇ ਸਸਤ੍ਰ ਪਕੜਦੇ ਹੈਨ ਸੋ ਖਤ੍ਰੀ ਹੈਨ। ਜੋ ਬਾਪਾਰ ਖੇਤੀ ਕਰਦੇ ਹੈਨ ਸੋ ਵੈਸ ਹੈਨ। ਤੇ ਇਕ ਦੂਜੇ ਦੀ ਨਿੰਦਾ ਤੇ ਪਰਸਪਰ ਵਿਰੋਧ ਕਰਦੇ ਹੈਨ ਸੋ ਸੂਦਰ ਹੈਨ। ਏਹੁ ਤਾਂ ਚਾਰ ਵਰਨ ਹੈਨ। ਤੇ ਚਾਰ ਆਸ੍ਰਮ ਕਿਉਂ ਕਰ ਹੈਨ। ਜੋ ਤਾਂ ਸਬਦ ਦਾ ਵੀਚਾਰ ਤੇ ਅਲਪ ਅਹਾਰ ਕਰਦੇ ਹੈਨ ਸੋ ਬ੍ਰਹਮਚਾਰੀ ਹੈਨ। ਤੇ ਜੋ ਗ੍ਰਿਸਤ ਵਿਚ ਸਿਖਾਂ ਦੀ ਸੇਵਾ ਕਰਦੇ ਹੈਨ ਇਸਤ੍ਰੀਆਂ ਪੁਤ੍ਰਾਂ ਸਮੇਤ ਸੋ ਗ੍ਰਿਸਤੀ ਹੈਨ। ਜੋ ਤਪ ਕਰਦੇ ਹੈਨ ਸੋ ਬਾਨਪ੍ਰਸਤੀ ਹੈਨ। ਤੇ ਜੋ ਗਿਆਨਵਾਨ ਹੈਨ ਸੋ ਸੰਨਿਆਸੀ ਹੈਨ।

ਤੇ ਦੁਇ ਵਰਨ ਆਸ੍ਰਮ ਕਿਉ ਕਰ ਹੈਨ। ਇਕ ਗੁਰਮੁਖ ਹੈਨ ਤੇ ਇਕ ਮਨਮੁਖ ਹੈਨ। ਜਿਨਾਂ ਵਿਕਾਰ ਥੀ ਮੁਖ ਫੇਰ ਕੇ ਸਬਦ ਵਲ ਕੀਤਾ ਹੈ ਸੋ ਗੁਰਮੁਖ ਹੈਨ। ਸੋ ਉਤਮ ਵਰਨ ਹੈ। ਜਿਨਾਂ ਗੁਰਾਂ ਦੇ ਸਬਦ ਵਲ ਧਿਆਨ ਨਹੀ ਕੀਤਾ ਸੋ ਮਨਮੁਖ ਹੈਨ। ਸੋਈ ਨੀਚ ਹੈਨ ਜਿਨਾਂ ਦਾ ਦੇਹ ਦੇ ਰਸਾਂ ਵਲ ਧਿਆਨ ਹੈ। ਸੋ ਤਾਂ ਦੇਹ ਅਨਿਤ ਹੈ। ਤੇ ਵਾਸਤਵ ਬੀੜਾ ਜੋ ਹੁੰਦਾ ਹੈ ਸੋ ਪਾਨ ਕਥ ਸੁਪਾਰੀ ਚੂਨਾ ਆਪਣੇ ਰੰਗ ਛਡਦਾ ਹੈ ਤਾਂ ਲਾਲ ਰੰਗ ਓਸ ਦਾ ਹੁੰਦਾ ਹੈ। ਤੈਸੇ ਜੋ ਸਿਖ ਆਪਣਾ ਅਭਮਾਨ ਕਿਰਿਆ ਦਾ ਛਡਦੇ ਹੈਨ ਸੋਈ ਗੁਰਮੁਖ ਹੁੰਦੇ ਹੈਨ।੧੬੦।

ਬੋਲਹੁ ਭਾਈ ਵਾਹਗੁਰੂ

ਸਾਖੀਆਂ ਪੁਰੀਆਂ ਹੋਈਆਂ। ਸਮਾਪਤ ਮਸਤੁ ਸੁਭ ਮਸਤੁ।

ਸਾਖੀਆ ਦਾ ਤਤਕਰਾ।

ਪਾਤਿਸਾਹੀ ੧ ਪਾਤਿਸਾਹੀ ੨ ਪਾਤਿਸਾਹੀ ੩ ਪਾਤਿਸਾਹੀ ੪ ਪਾਤਿਸਾਹੀ ੫ ਪਾਤਿਸਾਹੀ ੬ ਪਾਤਿਸਾਹੀ ੭ ਪਾਤਿਸਾਹੀ ੮ ਪਾਤਿਸਾਹੀ ੯ ਪਾਤਿਸਾਹੀ ੧੦ ਇਕ ਸੌ ਤੇ ਸਠਿ ਸਾਖੀਆਂ ਪੂਰੀਆਂ ਹੋਈਆਂ। ਬੋਲਹੁ ਵਾਹਗੁਰੂ ਜੀ ਕੇ ਫਤੇ ਹੈ।

ਜ਼ਮੀਮਾ ੳ

# ਪ੍ਰਨਾਲੀ : ਗਿਆਨੀ ਸੰਪਰਦਾ

*ਸਿੱਖਾਂ ਦੀ ਭਗਤਮਾਲਾ* ਦਾ ਲੇਖਕ ਸੂਰਤ ਸਿੰਘ ਗਿਆਨੀ ਸੰਪਰਦਾ ਦਾ ਅਨੁਯਾਈ ਸੀ। ਉਸ ਦੀ ਮੁੱਢਲੀ ਸਿੱਖਿਆ ਉਸ ਵੇਲੇ ਦੇ ਪ੍ਰਬੰਧਕੀ ਤੰਤਰ ਨਾਲ ਸੰਬੰਧਤ ਸੀ ਪਰ ਅੰਮ੍ਰਿਤਸਰ ਰਿਹਾਇਸ਼ ਕਰਨ ਉਪਰੰਤ ਝੁਕਾਅ ਧਾਰਮਕਤਾ ਵੱਲ ਹੋ ਗਿਆ ਅਤੇ ਨਵੀਂ ਸਥਿਤੀ ਅਨੁਸਾਰ ਜ਼ਿੰਮੇਵਾਰੀ ਸਫਲਤਾ ਨਾਲ ਨਿਭਾਉਣ ਲਈ ਵੱਖਰੀ ਤਰਜ਼ ਦੀ ਸਿਖਲਾਈ ਦੀ ਜ਼ਰੂਰਤ ਸੀ। ਇਹ ਸਿਖਲਾਈ ਉਸ ਨੇ ਅੰਮ੍ਰਿਤਸਰ ਵਿਚ ਸਥਾਪਤ ਗਿਆਨੀ ਟਕਸਾਲ ਦੇ ਉਸ ਸਮੇਂ ਦੇ ਵਿਦਵਾਨ ਗੁਰਬਖ਼ਸ਼ ਸਿੰਘ ਤੋਂ ਪ੍ਰਾਪਤ ਕੀਤੀ। ਗਿਆਨੀ ਸੰਪਰਦਾ ਦਾ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ, ਅਧਿਆਪਨ ਅਤੇ ਅਰਥ ਸੰਚਾਰ ਵਿਚ ਵੱਡਾ ਰੋਲ ਰਿਹਾ ਹੈ ਜੋ ਸਮੇਂ ਨਾਲ ਟਕਸਾਲੀ ਰੂਪ ਧਾਰਨ ਕਰ ਗਿਆ। ਸੰਸਥਾਗਤ ਹੋਣ ਦੀ ਥਾਂ ਗੁਰੂ ਚੇਲੇ ਦੀ ਪਰਿਪਾਟੀ 'ਤੇ ਉਸਰੀ ਹੋਣ ਕਾਰਨ ਇਹ ਟਕਸਾਲ ਸਥਾਨਕ ਡੇਰਿਆਂ, ਬੁੰਗਿਆਂ ਜਾਂ ਮੁਖੀਆਂ ਦੇ ਨਿਵਾਸ ਸਥਾਨਾਂ 'ਤੇ ਵਧੀ ਫੁੱਲੀ। ਸੂਰਤ ਸਿੰਘ ਗੁਰਬਖ਼ਸ਼ ਸਿੰਘ ਰਾਹੀਂ ਇਸ ਸੰਪਰਦਾ ਨਾਲ ਜੁੜਿਆ।

ਵਿਦਵਾਨ ਹਲਕਿਆਂ ਵਿਚ ਹੁਣ ਤਕ ਇਹ ਮਤ ਪ੍ਰਵਾਨ ਰਿਹਾ ਹੈ ਕਿ *ਸਿੱਖਾਂ ਦੀ ਭਗਤਮਾਲਾ* ਵਾਲੀ ਕਥਾ ਭਾਈ ਮਨੀ ਸਿੰਘ ਕਰਦੇ ਸਨ ਅਤੇ ਉਨ੍ਹਾਂ ਦਾ ਕੋਈ ਸ਼ਰਧਾਲੂ ਸਿੱਖ ਇਸ ਨੂੰ ਨਾਲ-ਨਾਲ ਲਿਖੀ ਜਾਂਦਾ ਸੀ। ਇਸ ਤਰ੍ਹਾਂ ਇਸ ਦੀ ਰਚਿਆਰਤਾ ਨਾਲ ਭਾਈ ਮਨੀ ਸਿੰਘ ਅਤੇ ਅਣਜਾਣ ਲੇਖਕ ਦੋਵੇਂ ਸੰਬੰਧਤ ਹੋ ਗਏ। ਹੁਣ ਜਦੋਂ ਪੁਣ-ਛਾਣ ਨੇ ਰਚਿਆਰਤਾ ਦਾ ਮਸਲਾ ਪੱਕੀ ਤਰ੍ਹਾਂ ਨਜਿੱਠ ਦਿੱਤਾ ਹੈ, ਇਹ ਵੇਖਣ ਲਈ ਕਿ ਸੂਰਤ ਸਿੰਘ ਦਾ ਭਾਈ ਮਨੀ ਸਿੰਘ ਨਾਲ ਸੰਬੰਧ ਸੀ ਜਾਂ ਨਹੀਂ, ਗਿਆਨੀ ਸੰਪਰਦਾ ਦੀ ਪ੍ਰਨਾਲੀ ਵਿਚ ਸੂਰਤ ਸਿੰਘ ਦਾ ਸਥਾਨ ਨਿਸਚਤ ਕਰਨ ਦੀ ਲੋੜ ਹੈ।

ਇਸ ਸੰਪਰਦਾ ਦੇ ਵਿਦਵਾਨ ਆਪਣੇ ਸੰਪਰਦਾਈ ਗਿਆਨ ਅਤੇ ਗੁਰੂ ਗ੍ਰੰਥ ਸਾਹਿਬ ਦੇ ਅਰਥ ਸੰਚਾਰ ਦਾ ਮੁੱਢ ਭਾਈ ਮਨੀ ਸਿੰਘ ਰਾਹੀਂ ਗੁਰੂ ਗੋਬਿੰਦ ਸਿੰਘ ਨਾਲ ਜੋੜਦੇ ਹਨ। ਭਾਈ ਮਨੀ ਸਿੰਘ ਨੇ ਗੁਰੂ ਗੋਬਿੰਦ ਸਿੰਘ ਤੋਂ ਅਰਥ ਗ੍ਰਹਿਣ ਕੀਤੇ ਅਤੇ ਆਪਣੇ ਚਾਟੜੇ ਭਾਈ ਦੀਵਾਨ ਸਿੰਘ ਰਾਹੀਂ ਅਗਲੀਆਂ ਪੀੜ੍ਹੀਆਂ ਤਕ ਅਰਥ ਸੰਚਾਰ ਦਾ ਸਿਲਸਿਲਾ ਕਾਇਮ ਕੀਤਾ। ਇਸ ਸਿਲਸਿਲੇ ਦੀ ਨਿਰੰਤਰਤਾ ਵਿਚ ਜਿਨ੍ਹਾਂ ਵਿਅਕਤੀਆਂ ਦਾ ਕੋਈ ਰੋਲ ਰਿਹਾ, ਉਨ੍ਹਾਂ ਬਾਰੇ ਜਾਣਕਾਰੀ ਭਾਈ ਕਾਨ੍ਹ ਸਿੰਘ ਨਾਭਾ[1], ਗਿਆਨੀ ਸੰਪਰਦਾ ਨਾਲ ਸੰਬੰਧਤ ਭਾਈ ਚੰਦਾ ਸਿੰਘ[2], ਭਾਈ ਦਇਆ

1 *ਮਹਾਨ ਕੋਸ਼*, ਭਾਸ਼ਾ ਵਿਭਾਗ, ਪਟਿਆਲਾ, 1960, ਫੁ.ਨੋ. ਪੰਨਾ 326.
2 *ਪ੍ਰਿਯਾਇ, ਆਦਿ ਸ੍ਰੀ ਗੁਰੂ ਗ੍ਰੰਥ ਜੀ ਕੇ*, ਅੰਮ੍ਰਿਤਸਰ, 1904, ਪੰਨਾ 1.

ਸਿੰਘ[1] ਅਤੇ ਇਕ ਅਗਿਆਤ ਲੇਖਕ ਨੇ ਆਪਣੀ 'ਉਥਾਨਕਾ ਗੁਰੂ ਗ੍ਰੰਥ ਸਾਹਿਬ'[2] ਵਿਚ ਦਿੱਤੀ ਹੈ। ਇਸ ਅਨੁਸਾਰ ਇਸ ਸੰਪਰਦਾ ਦੀ ਪ੍ਰਨਾਲੀ ਦੀ ਰੂਪ-ਰੇਖਾ ਇਸ ਪ੍ਰਕਾਰ ਬਣਦੀ ਹੈ :




1. *ਉਥਾਨਕਾ, ਜਪੁ ਸਾਹਿਬ*, ਸੰ.1947/1890 ਈ. ਸਿਰੈਲਾ ਖਰੜਾ 7090, ਪੱਤਰਾ 105.
2. *ਉਥਾਨਕਾ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰ.ਯੂ.ਚੰ. ਖਰੜਾ 758, ਪੱਤਰਾ 2.

### ਜ਼ਮੀਮਾ ੳ-1

# ਸ਼ਜਰਾ ਨਸਬ ਗਿਆਨੀਆਂ




ਇਹ ਬੰਸਾਵਲੀ *ਪੰਜਾਬ ਚੀਫ਼ਸ*[1] ਅਤੇ ਹਰਿਦਵਾਰ ਦੀ ਪਾਂਡਾ ਵਹੀ[2] 'ਤੇ ਅਧਾਰਤ ਹੈ

1. Lepel Griffen, *Chiefs and Families of Note in the Punjab*, Vol. II, Lahore, 1940.
2. ਪੰਡਿਤ ਤੁਲਸੀ ਦਾਸ ਦੇ ਪੋਤਰੇ, ਰਾਮ ਚੰਦ, ਬਾਲ ਮੁਕੰਦ ਅਤੇ ਗੰਗਾ ਪ੍ਰਸਾਦ, ਕੁਸ਼ਾ ਘਾਟ, ਹਰਿਦਵਾਰ।

ਜ਼ਮੀਮਾ ਅ

# ਭਾਈ ਵੀਰ ਸਿੰਘ ਦਾ ਅਣਪ੍ਰਕਾਸ਼ਿਆ ਨੋਟ

ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਡੇਹਰਾਦੂਨ ਦੀ ਲਾਇਬਰੇਰੀ ਵਿਚ *ਸਿੱਖਾਂ ਦੀ ਭਗਤਮਾਲਾ* ਦੀ ਪਹਿਲੀ ਐਡੀਸ਼ਨ 1912 ਈ. ਦੀ ਇਕ ਕਾਪੀ ਸਾਂਭੀ ਹੋਈ ਹੈ ਜਿਸ ਦੀ ਜਿਲਦ ਦੇ ਅੰਦਰਵਾਰ ਤਹਿ ਕਰ ਕੇ ਇਕ ਲੰਬਾ ਗੇਲੀ-ਪਰੂਫ਼ (ਰਫ਼ ਪਰੂਫ਼) ਚਿਪਕਾਇਆ ਹੋਇਆ ਹੈ। ਭਾਈ ਵੀਰ ਸਿੰਘ ਦੀ ਮਲਕੀਅਤ ਵਾਲੇ ਬਹੁਤ ਸਾਰੇ ਖਰੜਿਆਂ ਅਤੇ ਪੁਸਤਕਾਂ ਦੇ ਨਾਲ ਇਹ ਕਿਤਾਬ ਵੀ, ਸੰਭਵ ਹੈ, ਅੰਮ੍ਰਿਤਸਰੋਂ ਇਥੇ ਤਬਦੀਲ ਹੋਈ ਹੋਵੇ। ਗੇਲੀ-ਪਰੂਫ਼ ਦੀ ਸੁਧਾਈ ਭਾਈ ਵੀਰ ਸਿੰਘ ਦੇ ਹੱਥਾਂ ਨਾਲ ਹੋਈ, ਹੋਈ ਹੈ। ਅਨੁਮਾਨ ਲਗਦਾ ਹੈ ਕਿ ਉਨ੍ਹਾਂ ਇਸ ਲਿਖਤ ਨੂੰ, ਜਿਸ ਦਾ *ਸਿੱਖਾਂ ਦੀ ਭਗਤਮਾਲਾ* ਦੇ ਸੰਪਾਦਨ ਅਤੇ ਸੁਧਾਈ ਨਾਲ ਗਹਿਰਾ ਸੰਬੰਧ ਹੈ ਅਗਲੀ ਛਾਪ ਵਿਚ ਸ਼ਾਮਲ ਕੀਤਾ ਜਾਣਾ ਮਿਥਿਆ ਹੋਵੇਗਾ। *ਭਗਤਮਾਲਾ* ਦੂਜੀ ਵਾਰ ਜੂਨ 1950 ਵਿਚ ਛਪੀ। ਉਸ ਦੀ ਕਾਪੀ ਵੀ ਉਪਰੋਕਤ ਲਾਇਬਰੇਰੀ ਵਿਚ ਸੁਰੱਖਿਅਤ ਹੈ ਪਰ ਇਸ ਵਿਚ ਚਰਚਾ ਅਧੀਨ ਇਬਾਰਤ ਸ਼ਾਮਲ ਨਹੀਂ। ਗੇਲੀ-ਪਰੂਫ਼ ਦੇ ਸੇਰਵੇ ਉੱਤੇ ਦਰਜ, *ਗੁਰ ਪ੍ਰਤਾਪ ਸੂਰਜ*। '(4996)' ਰੁੱਤ 3 '(ਅੰਸ਼ 12)' ਉੱਤੇ ਕਲਮ ਫਿਰੀ ਹੋਈ ਹੈ, ਪਰ ਇਸ ਤੋਂ ਸੁਰਾਗ਼ ਮਿਲਦਾ ਹੈ ਕਿ ਇਹ ਇਬਾਰਤ 'ਗੁਰ ਪ੍ਰਤਾਪ ਸੂਰਜ' ਲਈ ਕੰਪੋਜ਼ ਹੋਈ ਸੀ।

ਭਾਈ ਵੀਰ ਸਿੰਘ ਨੇ 'ਗੁਰ ਪ੍ਰਤਾਪ ਸੂਰਜ' ਸੰਪਾਦ ਕੇ ਪਹਿਲੀ ਵਾਰ 1934 ਈ. ਵਿਚ ਛਪਵਾਇਆ। ਦੂਜੀ ਅਤੇ ਤੀਜੀ ਛਾਪ 1936 ਈ. ਅਤੇ 1954 ਈ. ਵਿਚ ਕ੍ਰਮਵਾਰ ਛਪੀ। ਤੀਜੀ ਛਾਪ ਵਿਚ ਇਸ ਦਾ ਨਾਉਂ 'ਸ੍ਰੀ ਗੁਰ ਪ੍ਰਤਾਪ ਸੂਰਜ' ਹੋ ਗਿਆ ਜੋ ਪਹਿਲੀਆਂ ਵਿਚ ਕੇਵਲ 'ਗੁਰ ਪ੍ਰਤਾਪ ਸੂਰਜ' ਸੀ। ਹਥਲੀ ਲਿਖਤ ਦਾ ਫ਼ਰਮਾ ਵੀ 'ਗੁਰ ਪ੍ਰਤਾਪ ਸੂਰਜ' ਦੀ ਦੂਜੀ ਛਾਪ ਨਾਲ ਮੇਲ ਖਾਂਦਾ ਹੈ। ਅਨੁਮਾਨ ਲਗਦਾ ਹੈ ਕਿ ਦੂਜੀ ਛਾਪ 1936 ਈ. ਵਿਚ ਛਪਣ ਉਪਰੰਤ 'ਦੇਵੀ ਪ੍ਰਸੰਗ' ਸੰਬੰਧੀ ਛਿੜੇ ਵਿਵਾਦ ਵਿੱਚੋਂ ਨਵੀਆਂ ਦਲੀਲਾਂ ਸਾਹਮਣੇ ਆਉਣ ਨਾਲ, ਜਵਾਬ ਵਜੋਂ ਇਹ ਇਬਾਰਤ ਤਿਆਰ ਹੋਈ। ਇਸ ਖ਼ਿਆਲ ਨਾਲ ਕਿ ਅਗਲੀ ਐਡੀਸ਼ਨ ਵਿਚ ਇਸ ਨੂੰ ਥਾਂ ਸਿਰ ਸ਼ਾਮਲ ਕਰ ਲਿਆ ਜਾਵੇਗਾ, ਕੰਪੋਜ਼ ਕਰ ਕੇ ਸਾਂਭ ਲਿਆ; ਪਰ ਛਪੀ ਇਹ 1954 ਈ. ਵਾਲੀ ਛਾਪ ਵਿਚ ਵੀ ਨਹੀਂ।

ਇਬਾਰਤ ਦੇ ਮੁੱਢ ਵਿਚ ਅੰਕ 5 ਪਿਆ ਹੋਇਆ ਹੈ, ਜੋ ਸੰਕੇਤਕ ਹੈ ਇਸ ਤੱਥ ਦਾ ਕਿ ਇਸ ਨੂੰ 'ਗੁਰ ਪ੍ਰਤਾਪ ਸੂਰਜ' ਵਿਚਲੇ 'ਦੇਵੀ ਦੇ ਪ੍ਰਸੰਗ ਪੁਰ ਖੋਜ', ਜੋ ਪੰਨਾ 4959 ਤੋਂ 5027 ਤਕ ਦਰਜ ਹੈ, ਦਾ ਹਿੱਸਾ ਬਣਾਇਆ ਜਾਣਾ ਸੀ। ਇਸ ਲਈ ਇਹ ਇਬਾਰਤ 'ਪ੍ਰਸੰਗ' ਦੇ ਪਾਠ ਦੀ ਰੂਪ-ਰੇਖਾ ਅਨੁਸਾਰ ਹੀ ਵਿਉਂਤੀ ਗਈ ਸੀ। ਤੀਜੀ ਛਾਪ ਵਿਚ ਪੰਨਾ 4998 ਉੱਤੇ ਪੰਜਵੀਂ ਥਾਵੇਂ 'ਖ਼ਬਰ ਨਵੀਸ

ਔਰੰਗਜ਼ੇਬ ਦੇ' ਪ੍ਰਸੰਗ ਦਿੱਤਾ ਹੈ। ਹੈਰਾਨੀਜਨਕ ਤੱਥ ਇਹ ਹੈ ਕਿ ਇਹ ਇਬਾਰਤ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਦੀਆਂ ਮਗਰਲੀਆਂ ਛਾਪਾਂ ਵਿਚ ਵੀ ਪ੍ਰਾਪਤ ਨਹੀਂ। ਇਹ ਮਹੱਤਵਪੂਰਨ ਲਿਖਤ ਤਿਆਰ ਹੋਈ, ਕੰਪੋਜ਼ ਹੋਈ, ਸੋਧੀ ਵੀ ਗਈ ਪਰ ਛਾਪਣ ਦਾ ਹੁਕਮ ਨਾ ਹੋਇਆ। *ਭਗਤਮਾਲਾ*, ਜਿਸ ਨਾਲ ਇਸ ਦਾ ਸਿੱਧਾ ਸੰਬੰਧ ਹੈ ਜਾਂ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਸ ਵਾਸਤੇ ਇਹ ਤਿਆਰ ਹੋਈ, ਵਿਚ ਕਿਨ੍ਹਾਂ ਕਾਰਨਾਂ ਕਰ ਕੇ ਦਰਜ ਨਾ ਹੋ ਸਕੀ ? ਇਹ ਪ੍ਰਸ਼ਨ ਬੁਝਾਰਤ ਬਣਿਆ ਰਹੇਗਾ। ਬੁਝਾਰਤ ਖੋਜੀਆਂ ਲਈ ਹਮੇਸ਼ਾ ਹੀ ਵੰਗਾਰ ਹੁੰਦੀ ਹੈ।

ਇਸ ਲਿਖਤ ਨੂੰ ਅੰਤਕਾ ਦੇ ਰੂਪ ਵਿਚ ਸਥਾਨ ਦੇਣਾ ਜ਼ਰੂਰੀ ਸਮਝਿਆ ਹੈ। ਇਸ ਵਿਚਲੀਆਂ ਦਲੀਲਾਂ ਸੰਕੇਤ ਦਿੰਦੀਆਂ ਹਨ ਉਨ੍ਹਾਂ ਲੀਹਾਂ ਦਾ, ਜਿਨ੍ਹਾਂ 'ਤੇ ਚਲਦਿਆਂ ਭਾਈ ਸਾਹਿਬ ਨੇ ਆਪਣੇ ਸੰਪਾਦਕੀ ਅਧਿਕਾਰਾਂ ਨੂੰ ਅਸੀਮ ਬਣਾ ਕੇ *ਸਿੱਖਾਂ ਦੀ ਭਗਤਮਾਲਾ* ਦੀ ਪੂਰੀ ਲਿਖਤ ਦਾ ਲਗਭਗ ਦਸਵਾਂ ਹਿੱਸਾ ਆਖੇਪਕ ਕਰਾਰ ਦੇ ਕੇ, ਉਸ ਦੀ ਛਾਂਟੀ ਕਰ ਦਿੱਤੀ। ਸਾਰੀ ਪ੍ਰਕਿਰਿਆ ਗੁੰਝਲਦਾਰ ਵੀ ਹੈ ਤੇ ਰੋਚਕ ਵੀ। ਮੁਲਾਹਜ਼ੇ ਲਈ ਹਾਜ਼ਰ ਹੈ ਗੇਲੀ-ਪਰੂਫ਼ ਦੀ ਇਬਾਰਤ ਦਾ ਨਮੂਨਾ:

~~ਗੁਰ ਪ੍ਰਤਾਪ ਸੂਰਜ।~~ ~~(੪੯੯੬)~~ ~~ਰੁਤ ੬ ਅੰਸੂ ੧੨।~~

੫. ਭਾਈ ਮਨੀ ਸਿੰਘ ਜੀ—ਆਪ ਸਤਿਗੁਰਾਂ ਦੇ ਸਮੇਂ ਹਜ਼ੂਰੀ ਹਾਜ਼ਰ ਰਹੇ ਹਨ ਤੇ ਮਗਰੋਂ ੧੭੯੪ ਤਕ ਸੰਸਾਰ ਪਰ ਰਹੇ ਹਨ ਆਪ ਦੇ ਨਾਲ ਨਾਮ ... ਦੇ ਪੁਸਤਕ ਮਿਲਦੇ ਹਨ।

ਇਕ ਜਨਮਸਾਖੀ ਆਦਿ ਪਾਤਸ਼ਾਹੀ (ਗਿਆਨ ਰਤਨਾਵਲੀ) ਦੂਜੀ ੧੧ ਵੀ ~~੧੧ ਵੀਂ~~ ਵਾਰ ਭਾਈ ਗੁਰਦਾਸ ਜੀ ਦਾ ਟੀਕਾ, ਜਿਸਦਾ ਨਾਮ ਸਿਖਾਂਦੀ ਭਗਤ ਮਾਲ ਪੋਥੀ ਦੇ ਵਿਚ ਦਿੱਤਾ ਹੈ ਤੇ ਆਮ ਜਿਸਨੂੰ 'ਭਗਤ ਰਤਨਾਵਲੀ' ਕਹਿੰਦੇ ਹਨ। ਇਨ੍ਹਾਂ ਵਿਚ ਦੇਵੀ ਸੰਬੰਧੀ ਏਹ ਕੁਛ ਲਿਖਿਆ ਮਿਲਦਾ ਹੈ:— (ੳ) ਗਿਆਨ ਰਤਨਾਵਲੀ

~~ਗਿਆਨ ਰਤਨਾਵਲੀ ਦੇ ਆਦਿ ਵਿਚ ਏਉਂ ਹੈ:—~~

"ਨਾਮ ਸਭ ਦੇਵਾਂ ਦਾ ਦੇਵ ਹੈ। ਕੋਈ ਦੇਵੀ ਨੂੰ ਮਨਾਉਂਦਾ ਹੈ। ਕੋਈ ਸਿਵ ਨੂੰ ਕੋਈ ਗਣੇਸ ਨੂੰ। ਕੋਈ ਹੋਰ ਦੇਵਤਿਆਂ ਨੂੰ। ਗੁਰੂ ਕੇ ਸਿਖ ਸਤਿਨਾਮ ਨੂੰ ਅਰਾਧਤੇ ਹੈਂ, ਜਿਸ ਕਰਕੇ ਸਭ ਵਿਘਨ ਨਾਸ਼ ਹੁੰਦੇ ਹਨ।"

(ਅ) ਭਗਤ ਰਤਨਾਵਲੀ ਦੀ ੧੧ ਵੀਂ ਸਾਖੀ ਏਉਂ ਚਲਦੀ ਹੈ:—

"ਮਲਸੀਹਾਂ ਦਾ ਚੌਧਰੀ ਭਗੀਰਥ ਕਾਲੀ ਦਾ ਉਪਾਸ਼ਕ ਹੈਸੀ। ਜਬ ਬਾਬਾ ਉਸ ਨਗਰੀ ਮਹਿ ਆਇਆ ਤਾਂ ਭਗੀਰਥ ਬਡੀ ਸੇਵਾ ਟਹਿਲ ਕੀਤੀ। ਰਾਤ ਨੂੰ ਬਾਬਾ ਉਸੇ ਨਗਰੀ ਰਹਿਆ। ਤਾਂ ਭਗੀਰਥ ਭੀ ਉਥੇ ਹੀ ਸੌਂ ਰਹਿਆ। ਜਾਂ ਪਿਛਲੀ ਰਾਤਿ ਬਾਬਾ ਉਠਿਆ ਤਾਂ ਭਗੀਰਥ ਭੀ ਉਠ ਕਰ ਇਸ਼ਨਾਨ ਨੂੰ ਜਲ ਲੈ ਆਇਆ। ਅੱਗੇ ਦੇਖੇ ਤਾਂ ਮਹਾਂ ਸੁੰਦਰ ਇਸਤ੍ਰੀ ਹੈ ਅਸ਼ਟ ਭੁਜਾ ਹੈਨਿ ਤੇ ਬਾਰੂ ਕਰਦੀ ਹੈ ਤਾਂ ਭਗੀਰਥ ਪੁਛਿਆ ਤੂੰ ਕੌਣ ਹੈ ਜੁ ਅਜੇਹੇ ਸਮੇਂ ਆਪਣੇ ਘਰ ਥੀਂ ਬਾਹਰ ਆਈ ਹੈ ? ਤਾਂ ਉਸ ਕਹਿਆ ਭਗੀਰਥਾ ! ਤੂੰ ਮੈਨੂੰ ਨਹੀਂ ਜਾਣਦਾ ਮੈਂ ਦੇਵੀ ਹਾਂ ਤਾਂ ਭਗੀਰਥ ਚਰਨੀ ਲਗਾ ਤਾਂ ਭਗੀਰਥ ਕਹਿਆ ਤੂੰ ਤਾਂ ਸਾਰੇ ਜਗਤ ਦੀ ਮਾਤਾ ਹੈ ਤੇ ਸਭਨਾਂ ਦੇਵਤਿਆਂ ਦੀ ਸਹਾਇ ਕਰਨ ਵਾਲੀ ਹੈ। ਰਾਕਸ਼ਾਂ ਦੇ ਨਾਸ਼ ਕਰਨ ਵਾਲੀ ਹੈਂ ਤੇ ਏਥੇ ਬਾਰੂ ਕਿਉਂ ਕਰਨੀ ਹੈ ? ਤਾਂ ਦੇਵੀ ਬੋਲੀ ਏਹੋ ਸੰਤ ਮਹਾਰਾਜ ਦੇ ਨਿਰਗੁਣ ਰੂਪ ਹੈਨ ਤੇ ਮੇਰਾ ਸਰਗੁਣ ਰੂਪ ਹੈ ਜੋ ਸੰਤਾਂ ਦੀ ਸੇਵਾ ਮੈਂ ਕਰਨੀ ਹਾਂ ਤਾਂ ਮੇਰੇ ਵਿੱਚ ਏਹੁ ਸ਼ਕਤਿ ਹੁੰਦੀ ਹੈ, ਤਾਂ ਭਗੀਰਥ ਗੁਰੂ ਕਾ ਸਿੱਖ ਹੋਇਆ ਸੰਤਾਂ ਦੀ ਸੇਵਾ ਲਗਾ ਕਰਨਿ ਤਾਂ ਉਸਦਾ ਉਧਾਰ ਏਸੇ ਕਰ ਹੋਇਆ ॥੧੧॥"*

ਇਨ੍ਹਾਂ ਦੋਹਾਂ ਨੂੰ ਪੜ੍ਹਕੇ ਸਿਧ ਹੋਇਆ ਕਿ ਭਾਈ ਮਨੀ ਸਿੰਘ ਜੀ ਬੀ ਗੁਰੂ ਘਰ ਵਿਚ ਦੇਵੀ ਨੂੰ 'ਕੀਤਿਆਂ ਵਿਚ' ਤੇ ਗੁਰੂ ਸਾਹਿਬਾਂ ਤੋਂ ਨੀਵਾਂ ਤੇ ਉਨ੍ਹਾਂ ਦੀ ਚੇਰੀਆਂ ਵਿਚ ਸਮਝਦੇ ਹਨ।†

*ਬਾਲੇ ਵਾਲੀ ਕਰਕੇ ਜੋ ਜਨਮ ਸਾਖੀ ਵਜਦੀ ਹੈ ਤੇ ਆਖੇਪਾਂ ਵਾਲੀ ਹੋ, ਪਰ ਉਸ ਵਿਚ ਬੀ ਇਸ ਵਿਸ਼ੇ ਤੇ ਏਉਂ ਲਿਖਿਆ ਹੈ:—

"ਇਕ ਦਿਨ ਪਿਛਲੀ ਰਾਤ ਸੂਹੇ ਬਸਤ੍ਰ ਪਹਿਨੇ ਹੂਏ ਇਸਤ੍ਰੀ ਬਾਬੇ ਜੀ ਦੇ ਮੰਦਰ ਦੀ ਟਹਿਲ ਕਰਕੇ ਚੱਲੀ, ਅੰਗਦ ਜੀ ਇਸ਼ਨਾਨ ਵਾਸਤੇ ਜਲ ਲੈਕੇ ਆਏ. ਪੁੱਛਿਆ "ਤੂੰ ਕੌਣ ਹੈਂ ?" ਉਸਨੇ ਕਿਹਾ, "ਮੈਂ ਦੁਰਗਾ ਭਵਾਨੀ ਹਾਂ, ਇਸ ਮੰਦਰ ਦੀ ਟਹਿਲ ਕਰਨੇ ਤੇ ਇਹ ਸ਼ਕਤੀ ਇਨ੍ਹਾਂ ਸੰਤਾਂ ਨੇ ਮੈਨੂੰ ਦਿੱਤੀ ਹੈ॥"

†ਕਿਸੇ ਕਿਸੇ ਭਗਤ ਰਤਨਾਵਲੀ ਦੇ ਨੁਸਖੇ ਵਿਚ ਕਿਸੇ ਹੋਰਸ ਪ੍ਰੇਮੀ ਨੇ ੧੨ ਪ੍ਰਸੰਗ

ਅਣ-ਪ੍ਰਕਾਸ਼ੇ ਨੋਟ ਵਿਚ ਜੋ ਵਿਸ਼ੇਸ਼ ਨੁਕਤੇ ਉਠਾਏ ਗਏ ਹਨ, ਉਹ ਇਹ ਹਨ :

1. ਗੁਰਬਾਣੀ ਦੇ ਅਸ਼ੁੱਧ ਪਾਠ ਦੀ ਭਾਈ ਮਨੀ ਸਿੰਘ ਵਰਗੇ ਗੁਣੀ ਗਿਆਨੀ ਪਾਸੋਂ ਆਸ ਨਹੀਂ ਹੋ ਸਕਦੀ। (ਰਵਾਇਤ *ਭਗਤਮਾਲਾ* ਨੂੰ ਭਾਈ ਮਨੀ ਸਿੰਘ ਨਾਲ ਜੋੜਦੀ ਹੈ ਅਤੇ ਭਾਈ ਵੀਰ ਸਿੰਘ ਇਸ ਨੂੰ ਸਵੀਕਾਰ ਕਰ ਕੇ ਤੁਰੇ ਹਨ।)
2. 11ਵੀਂ ਸਾਖੀ ਅਤੇ 142/152ਵੀਂ ਸਾਖੀ ਵਿਚ ਸਿਧਾਂਤਕ ਆਪਾ-ਵਿਰੋਧ ਹੈ। ਪਹਿਲੀ ਵਿਚ ਦੇਵੀ ਨੂੰ ਕ੍ਰਿਤਮੀ ਮੰਨਿਆ ਹੈ ਪਰ ਮਗਰਲੀ ਵਿਚ ਗੁਰੂ ਗੋਬਿੰਦ ਸਿੰਘ ਦੇਵੀ ਦੀ ਉਪਾਸਨਾ ਕਰਦੇ ਦਰਸਾਏ ਹਨ।
3. 'ਵਾਰ ਦੀਆਂ ਸਾਖੀਆਂ ਪੂਰੀਆਂ ਹੋਈਆਂ' ਦੀ ਸੂਚਨਾ ਤਿੰਨ ਥਾਈਂ ਆਈ ਹੈ। ਇਸ ਤਿਹਰ ਨੂੰ ਭਾਈ ਸਾਹਿਬ ਆਖੇਪਕਾਰ ਦੇ ਆਪਣੀਆਂ ਰਲਾਈਆਂ ਸਾਖੀਆਂ ਨੂੰ ਮੂਲ ਪਾਠ ਦਾ ਅੰਗ ਬਣਾਉਣ ਅਤੇ ਇਸ ਨੂੰ ਸਵੀਕਾਰੇ ਜਾਣ ਦੇ ਜਤਨ ਵਜੋਂ ਲੈਂਦੇ ਹਨ।
4. 11ਵੀਂ ਵਾਰ ਦਾ, ਟੀਕਾ ਵਾਲਾ ਭਾਗ ਪਹਿਲੇ ਛੇ ਗੁਰੂਆਂ ਦੀ ਸਿੱਖ ਸੰਗਤ ਨਾਲ ਸੰਬੰਧਤ ਹੈ ਪਰ ਮਗਰਲੀਆਂ ਸਾਖੀਆਂ ਗੁਰ-ਇਤਿਹਾਸ ਨਾਲ। ਇਸ ਅਸੰਗਤੀ ਦੋਸ਼ ਕਾਰਨ ਪਿਛਲੇਰੀਆਂ ਸਾਰੀਆਂ ਸਾਖੀਆਂ ਆਖੇਪਕਾਂ ਹਨ।
5. *ਸਿੱਖਾਂ ਦੀ ਭਗਤਮਾਲਾ* ਵਿਚ ਦਖ਼ਲ ਜਾਂ ਵਾਧੇ ਸੰ. 1890-96 ਦੌਰਾਨ ਹੋਏ।

*ਨੋਟ* : ਇਨ੍ਹਾਂ ਨੁਕਤਿਆਂ ਦੀ ਵਾਸਤਵਿਕਤਾ ਪਰਖ, ਪ੍ਰਕਰਨ ਅਨੁਸਾਰ, ਵੱਖ-ਵੱਖ ਧਿਆਵਾਂ ਵਿਚ ਪਿੱਛੇ ਹੋ ਚੁੱਕੀ ਹੈ।

# ਜ਼ਮੀਮਾ ਏ-1

ਸਾਖੀਹੋਰਚਲੀ॥ਭਾਈਮਨੀਸਿੰਘਜੀਹੋਰਾਂ ੩੬੬
ਪਾਸਸਿਖਾਂਪ੍ਰਸਨੁਕੀਤਾਸਾਹਿਬਨਾਵੀਪਾਤਿ
ਸਾਹਿਵਾਅਸਵਾਰਾਕਿਉਕਰਿਹੋਇਆਹੈ॥ਤਾਂ
ਭਾਈਮਨੀਸਿੰਘਜੀਹੋਰਾਂਕਹਿਆ॥ਜੋਅਉਰੰ
ਗਜੇਬਜੇਬਾਦਿਸਾਹੁਹੋਸੀ॥ਸਭੁਸਾਧਾਸਤਾਨਾ
ਲਿਦੈਖੁਕਰਦਾਸੀ॥ਜੋਓਨਾਂਦੀਕਿਤਾਬਾਵਿਚ
ਲਿਖਿਆਹੈਸੀ॥ਜੋਹਿੰਦੂਆਂਵਿਚਅੌਤਾਰੁਪੈਦੇ

ਫੋਟੋ-ਸਟੈਟ ਅਕਸ ਬ.ਸ.ਡੇ. ਖਰੜਾ 23, ਜਿਸ ਨੂੰ ਭਾਈ ਵੀਰ ਸਿੰਘ ਹੱਥੀਂ ਸੰਪਾਦਤ ਹੋਣ ਦਾ ਮਾਣ ਮਿਲਿਆ। ਉਨ੍ਹਾਂ ਦੇ ਆਪਣੇ ਹੱਥੀਂ ਲਿਖੇ ਨੋਟ ਦੀ ਇਬਾਰਤ ਉਕਤ ਖਰੜੇ ਦੇ ਪੱਤਰਾ 366 ਹੇਠਾਂ ਹਾਸ਼ੀਏ ਵਿਚ ਦਰਜ ਹੈ। ਪ੍ਰਤੀਲਿਪੀ : ਸਰਦਾਰ ਮੋਹਨ ਸਿੰਘ ਰਈਸ ਰਾਵਲਪਿੰਡੀ ਦੇ ਸੰਚੇ ਵਿਚ ਦੋ ਨੁਸਖ਼ੇ 11ਵੀਂ ਵਾਰ ਦੀ ਟੀਕਾ ਦੇ ਹਨ। ਉਨ੍ਹਾਂ ਦੇ ਸੰਮਤ 1864 ਅਤੇ 1890 ਹਨ। ਉਨ੍ਹਾਂ ਵਿਚ 11ਵੀਂ ਵਾਰ ਦਾ ਟੀਕਾ ਇਥੇ ਸਮਾਪਤ ਹੈ ਜੋ ਸਾਖੀਆਂ ਹੁਣ ਇਸ ਪੋਥੀ ਵਿਚ ਟੁਰੀਆਂ ਹੈਨ ਓਨਾ ਵਿਚ ਨਹੀਂ ਹੈਨ। ਜਾਪਦਾ ਹੈ ਕਿ ਏਹ ਮਗਰੋਂ ਕਿਸੇ ਨੇ ਪਾਈਆਂ ਹੈਨ ਤੇ ਏਹ ਕੰਮ ਗਾਲਬਨ 1890 ਤੋਂ 1896 ਵਿਚਕਾਰ ਹੋਇਆ ਹੈ।

ਦਸਤਖ਼ਤ/ਵੀਰ ਸਿੰਘ 3-7-1934

ਇਸ ਇਬਾਰਤ ਤੋਂ ਇਸ਼ਾਰਾ ਮਿਲਦਾ ਹੈ ਕਿ ਭਾਈ ਸਾਹਿਬ 11ਵੀਂ ਵਾਰ ਦੀ ਸਮਾਪਤੀ ਉਪਰੰਤ ਜੋ ਸਾਖੀਆਂ ਮਿਲਦੀਆਂ ਹਨ ਉਨ੍ਹਾਂ ਨੂੰ ਆਖੇਪਕਾਂ ਮੰਨ ਕੇ ਇਸ ਦੇ 1912 ਈ. ਦੇ ਸੰਪਾਦਨ ਸਮੇਂ ਸਭ ਛੱਡ ਦਿੱਤੀਆਂ : ਪਰ ਉਨ੍ਹਾਂ ਦੇ ਇਸ ਨੁਸਖ਼ੇ ਨੂੰ ਵਾਚਣ ਤੋਂ ਪਤਾ ਲਗਦਾ ਹੈ ਕਿ ਇਹ ਸਾਰੀ ਸਮੱਗਰੀ ਇਸ ਵਿਚ ਪ੍ਰਾਪਤ ਸੀ। ਜਿਨ੍ਹਾਂ ਦੋ ਨੁਸਖ਼ਿਆਂ ਦੇ ਰਈਸ ਮੋਹਨ ਸਿੰਘ ਰਾਵਲਪਿੰਡੀ ਦੇ ਸੰਚੇ ਵਿਚ ਹੋਣ ਦਾ ਜ਼ਿਕਰ ਹੈ ਉਹ ਦੇਸ-ਵੰਡ ਸਮੇਂ ਸ. ਮੋਹਨ ਸਿੰਘ ਸੰਭਾਲ ਕੇ ਆਪਣੇ ਨਾਲ ਇਧਰ

ਲੈ ਆਏ ਅਤੇ ਹੁਣ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਡੇਹਰਾਦੂਨ, ਦੇ ਹੱਥ-ਲਿਖਤ ਸੰਗ੍ਰਹਿ ਵਿਚ ਖਰੜਾ ਨੰ. 16 ਅਤੇ 306 'ਤੇ ਪ੍ਰਾਪਤ ਹਨ। ਇਹ ਦੋਵੇਂ ਅਧੂਰੇ ਨੁਸਖ਼ੇ ਇੱਕੋ ਸਰੋਤ ਤੋਂ ਆਏ ਹਨ ਅਤੇ ਸਿ.ਰੈ.ਲਾ. 7398 ਦੀ ਲੜੀ ਦੇ ਹਨ। ਦੋਵਾਂ ਵਿਚ ਵਾਰ ਦੀ ਟੀਕਾ ਦੀ ਸਮਾਪਤੀ ਸਾਖੀ ਅੰਕ 150 (149+1ਸੱਤਵੇਂ ਮਹਲੇ ਦੀ ਸਾਖੀ) ਅਤੇ 123 (122+1 ਸੱਤਵੇਂ ਮਹਲੇ ਦੀ ਸਾਖੀ) ਉਸ ਸਮੱਗਰੀ ਦਾ ਮੁੱਢ ਹੈ ਜਿਸ ਨੂੰ ਭਾਈ ਸਾਹਿਬ ਆਖੇਪਕਾਂ ਗਰਦਾਨਦੇ ਹਨ। ਇਨ੍ਹਾਂ ਨੁਸਖ਼ਿਆਂ ਦੀ ਸਰੋਤ ਲੜੀ ਦੇ ਸਾਰੇ ਨੁਸਖ਼ਿਆਂ ਵਿਚ ਇਹ ਸਮੱਗਰੀ ਪ੍ਰਾਪਤ ਹੈ।

ਭਾਈ ਸਾਹਿਬ ਦਾ ਇਹ ਨਿਰਨਾ ਕਿ ਇਹ ਵਾਧੇ 1890-1896 (1833-1839 ਈ.) ਵਿਚ ਹੋਏ, ਵੀ ਟਿਕਾਊ ਨਹੀਂ। ਹੁਣ ਤਕ ਮਿਲਦੇ ਨੁਸਖ਼ਿਆਂ ਵਿਚ ਸਭ ਤੋਂ ਪੁਰਾਣਾ ਬ.ਸ.ਡੇ. ਖਰੜਾ 185, ਸੰ.1855/1798 ਈ. ਦਾ ਉਤਾਰਾ ਹੈ ਜਿਸ ਵਿਚ ਉਹ ਸਾਰੀ ਸਮੱਗਰੀ ਮੌਜੂਦ ਹੈ ਜਿਸ ਨੂੰ ਭਾਈ ਸਾਹਿਬ ਨੇ ਆਖੇਪਕਾਂ ਸਮਝ ਕੇ ਛਾਂਗਿਆ ਹੈ।

# ਜ਼ਮੀਮਾ ੲ-2

ਨਮੂਨਾ : ਪਹਿਲਾ ਪੱਤਰਾ, ਉਲਟਾ ਪਾਸਾ

ਬ.ਸ.ਡੇ. ਖਰੜਾ 185

ਉਤਾਰਾ ਸੰ. 1855/1798 ਈ.

ਆਕਾਰ : 30 x 24ਸਮ

# ਜ਼ਮੀਮਾ ੲ-3

੧੨੮ ਪੜਕੇਜੁਧਨਾਕਰਿਸਕਨਗੇ ॥ ਜੁਧਮਈਬਾਣੀਤੇਅਸਤੋਤ੍ਰਦੇਵੀਦੇਪੜਨਿਗੇ ॥ ਇਸਦੇਸਸਤ੍ਰਵਿਚਸਹਾਇ
ਤਾਹੋਵੈਗੀ ॥ ਜਿਸਸਮਿਜੁਧਕਰਕੈਰਾਜਕਰਨਗੇਤਾਂਭਗਤਾਂਦੀਸੇਵਾਕਰਨਿਗੇ ॥ ਮਹਾਰਾਜਦੀਭਗਤਿਸਕੇਜ
ਗਤਵਿਚਵਿਸਤੀਰਤਹੋਵੈਗੀ ॥ ਦਸਵੇਪਾਤਿਸਾਹਿਜੀਦਾਅਉਤਾਰਧਰਮਵਰਤਾਵਣਵਾਸਤੇਹੋਇਆਹੈ ॥ ਤੇ
ਨਾਦੇਰਾਜਵਿਚਚਾਉਦੀਤੇਬ੍ਰਹਮਣਰਿਖਾਂਮੁਨੀਸੁਰਾਂਦੀਸਰਬਦੀਰਖਯਾਹੋਵੈਗੀ ॥ ਹੋਰਵਾਹਗੁਰੂਕੇਰਤਨਅਨੇਕ
ਹੈਨਿ ॥ ਤੇਵਾਹਗੁਰੂਕੇਸਿਖਭੀਅਨੇਕਵਰਸਾਣਹੈ ॥ ਸੋਸਿਫੀਰਿਣਨਾਹੀਜਾਦੇ ॥ ੧੨੫ ਸਾਖੀਹੋਰਚਲੀ ॥
ਏਕਸਮੇਗੋਰਖਨਾਥਜੀਤੇਦਤਾਤ੍ਰੇਮੀਸਾਹਿਬਦੇਦਰਸਨਨੂਆਏ ॥ ਤੇਓਨਾਪੁਛਿਆਅਸਾਂਆਪਣਿਆਂਸਿਖਾਂਨੂ
ਸਭਰਸਛਡਾਇਕੈਥਮਬਾਸਦਿਤੇਹੈਨਿ ॥ ਸੋਭੀਮਹਾਰਾਜਦੀਸਾਇਆਦੇਮੋਹੋਹੇਏਵਿਚਿਆਵਿਚਿ ਵਿਚਪਸਰ
ਦੇਹੈਂ ॥ ਤੇਤੇਰੇਸਿਖਸਸਤ੍ਰਪਕੜਨਗੇਤੇਰਸਭੋਗਣਿਗੇ ॥ ਏਹਕਿਉਕਰਿਮਕਤਿਹੋਵਨਿਗੇ ॥ ਬਚਨ
ਹੋਇਆ ॥ ਇਕਸਿਖਇਹੇਹੋਵਨਗੇਇਨਾਨੂਗੁਰਮਤਿਦੇਵਨਿਗੇ ॥ ਦੋਇਸਿਖਕੇਚਾਰਸਿਖ ॥ ਤੇਓਨਾਕਹਿ
ਆਕਲਿਜੁਗੁਹੈਕੋਈਕਿਸੇਨੂਮਨੇਗਾਨਹੀ ॥ ਤਾਂਬਚਨਹੋਇਆ ॥ ਮੈਪੰਜਾਸਿਖਵਿਚਆਪਣੀਕਲਾਕਰਾਮਤਿ
ਦੀਰਖਾਂਗਾ ॥ ਤੇਆਪਸਬਦਰੂਪਹੋਇਕੈਵਰਤਾਗਾ ॥ ਬਾਣੀਸੁਣਨਿਗੇਤੇਸਿਖਾਂਦੀਰਹਿਤਨੂੰਦੇਖਨਿਗੇ ॥ ਸ
ਭਨਾਨੂਗਿਆਨਪ੍ਰਾਪਤਿਹੋਇਗਾ ॥ ਜਨਮਮਰਣਦੇਭਉਜਲਥੀਪਾਰਉਤਰਨਗੇ ॥ ਭਾਈਮਨੀਸਿੰਘਜੀਕ
ਹਿਆਹੋਰਮੇਰੇਪਾਸੋਵਾਹਿਗੁਰਦੇਸਿਖਾਦੀਕਛਉਪਮਾਨਹੀਕਹੀਜਾਂਦੀ ॥ ਸੋਮਹਿਮਾਸਿਖਾਂਦੀਸੁਣਦੇ ॥ ਸੈ

ਫੋਟੋ-ਸਟੇਟ : ਪਹਿਲੀ ਫੌਂਟ ਛਾਪ *ਸਿੱਖਾਂ ਦੀ ਭਗਤਮਾਲਾ*

ਅਧਾਰ : 143 ਸਾਖੀਆਂ ਵਾਲੇ ਸਿਲਸਿਲੇ ਦਾ ਕੋਈ ਖਰੜਾ

ਸਰਵਰਕ : ਗੁੰਮ

ਸਮਾਂ : ਅਗਿਆਤ

ਆਕਾਰ : 26 x 16ਸਮ

ਪ੍ਰਾਪਤੀ : ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਡੇਹਰਾਦੂਨ

# ਜ਼ਮੀਮਾ ਸ-1



ਫੋਟੋ-ਅਕਸ : ਤਤਕਰਾ, ਕਰਤਾਰਪੁਰੀ ਬੀੜ ਕਿਤਾਬੀ ਸਰੂਪ

ਮੂਲ ਪੱਤਰਾ : ਆਕਾਰ 23.5 x 33ਸਮ

ਮੂਲ ਲਿਖਤ : ਹਾਸ਼ੀਏ ਵਿਚਕਾਰ

ਆਕਾਰ : 16.5 x 27.5ਸਮ

*ਨੋਟ : ਆਕਾਰਾਂ ਦਾ ਵੇਰਵਾ ਕਰਤਾਰਪੁਰੀ ਬੀੜ ਦੇ ਦਰਸ਼ਨ ਵਿਚ ਦਿੱਤੀ ਜਾਣਕਾਰੀ ਅਨੁਸਾਰ ਹੈ।*

## ਸ-1 ਦਾ ਵਿਸ਼ਲੇਸ਼ਨ

'ਕਰਤਾਰਪੁਰੀ ਬੀੜ' ਦੇ ਤਤਕਰੇ ਵਾਲੇ ਪੱਤਰੇ ਦੀ ਪ੍ਰਾਪਤ ਹੋਈ ਆਮ ਆਕਾਰ ਵਾਲੀ ਫੋਟੋ ਦਾ ਇਹ ਅਕਸ ਚਾਰ ਗੁਣਾ ਵੱਡੇ ਰੂਪ ਵਾਲਾ ਹੈ ਜੋ ਮੂਲ ਲਿਖਤ ਨਾਲੋਂ 122% ਵੱਡਾ ਹੈ। ਲੈਮੀਨੇਸ਼ਨ ਕਾਰਨ ਫੋਟੋ ਦਾ ਰੰਗ-ਢੰਗ ਉੱਤਮ ਕਿਸਮ ਦਾ ਨਹੀਂ, ਤਾਂ ਵੀ, ਰੰਗੀਨ ਛਾਪ ਅਤੇ ਵਿਸਤੀਰਨ ਨਾਲ ਇਹ ਵਿਵਾਦਗ੍ਰਸਤ ਇੰਦਰਾਜ '974 ਰਾਗ ਮਾਲਾ ਤਥਾ ਸਿੰਘਲਦੀਪ ਕੀ ਸਿਵ ਨਾਭ ਰਾਜੇ ਕੀ ਬਿਧਿ' ਅਤੇ 'ਤਤਕਰਾ ਤਤਕਰੇ' ਦੇ ਅੰਕ, ਅੱਖਰ ਅਧਿਐਨ ਅਤੇ ਟਾਕਰੇ ਅਤੇ ਵਿਸ਼ਲੇਸ਼ਨ ਦੇ ਮਕਸਦ ਲਈ ਕਾਫ਼ੀ ਸਪੱਸ਼ਟ ਦਿਖਾਈ ਦਿੰਦੇ ਹਨ। ਪੂਰੇ ਪੱਤਰੇ ਵਿਚ ਇੰਦਰਾਜ ਦੀ ਸਥਿਤੀ ਦੇ ਜਾਇਜ਼ੇ ਲਈ ਵੇਖੋ ਰੰਗੀਨ 'ਜ਼ਮੀਮਾ ਸ-2'। ਇੰਦਰਾਜ ਦੀ ਬਣਤਰ ਅਤੇ ਬੀੜ ਵਿਚ ਦਾਖ਼ਲੇ ਨਾਲ ਸੰਬੰਧਤ ਮਸਲਿਆਂ ਨੂੰ 7ਵੇਂ ਧਿਆਇ ਦੇ, 'ਕਰਤਾਰਪੁਰੀ ਬੀੜ ਵਿਚ ਝਲਕ' ਅਤੇ 'ਤਤਕਰਾ ਤਤਕਰੇ ਦਾ ਰਹੱਸ' ਵਾਲੇ ਖੰਡਾਂ ਵਿਚ ਵਿਚਾਰਿਆ ਜਾ ਚੁੱਕਾ ਹੈ। ਇਥੇ ਇਸ ਇੰਦਰਾਜ ਅਤੇ ਤਤਕਰਾ ਤਤਕਰੇ ਦੇ ਅੰਕਾਂ ਅਤੇ ਅੱਖਰਾਂ ਨੂੰ ਮੂਲ ਤਤਕਰੇ ਦੇ ਅੰਕਾਂ ਅਤੇ ਅੱਖਰਾਂ ਨਾਲ ਮੇਲਣ ਦੀ ਲੋੜ ਹੈ, ਜਿਸ ਤੋਂ ਬਹੁਤ ਲਾਹੇਵੰਦ ਗਵਾਹੀ ਮਿਲਦੀ ਹੈ।

### ਅੰਕ ਮੇਲ

ਵਿਵਾਦਗ੍ਰਸਤ ਇੰਦਰਾਜ ਦੇ ਅੰਕ 974 ਨਾਏਂ ਦੇ ਸੂੰਡਕੇ ਦੀ ਮਰੋੜੀ ਤੰਗ ਹੈਂ ਜੋ ਉਪਰ ਇਸੇ ਕਾਲਮ ਵਿਚ ਪ੍ਰਾਪਤ ਨਾਇਆਂ ਦੀ ਸ਼ੈਲੀ ਨਾਲ ਮੇਲ ਨਹੀਂ ਖਾਂਦੀ।

ਸਾਤੇ ਦੀ ਉਪਰਲੀ ਘੁੰਡੀ ਅਤੇ ਹੇਠਲਾ ਕੁੰਡਲ ਉਪਰਲੇ ਕਿਸੇ ਸਾਤੇ ਨਾਲ ਨਹੀਂ ਮਿਲਦਾ; ਇਸ ਦਾ ਕੁੰਡਲ ਘੱਟ ਖ਼ਮਦਾਰ ਅਤੇ ਇਸ ਦਾ ਸਿਰਾ ਦਾਬੂ ਹੈ।

ਚੌਕੇ ਦੇ ਦੋਵੇਂ ਸਿਰੇ ਸਮਾਨ ਹਨ। ਉਪਰਲੇ ਚੌਕਿਆਂ ਵਿਚ ਖੱਬਾ ਸਿਰਾ ਦਾਬੂ ਅਤੇ ਸੱਜਾ ਚੱਕਵਾਂ ਹੈ; ਹੇਠਲੀ ਘੁੰਡੀ ਅਤੇ ਸੱਜੇ ਸਿਰੇ ਦਾ ਝੁਕਾਅ ਸੱਜੇ ਪਾਸੇ ਵੱਲ ਵੱਧ ਹੈ। ਸੰਖਿਆ 974 ਦੇ ਸਾਰੇ ਅੰਕ ਸਥਿਰ ਅਤੇ ਸਿੱਧੇ ਖੜੇ ਹਨ; ਵਿਚਕਾਰਲੀ ਵਿੱਥ ਵੱਧ ਹੈ; ਲੰਬਾਈ 23 ਮਿਲੀਮੀਟਰ ਹੈ। ਇਸ ਦੇ ਟਾਕਰੇ, ਉਪਰਲੀ ਸੰਖਿਆ 947 ਦੇ ਅੰਕਾਂ ਵਿਚ ਵਿੱਥ ਘੱਟ ਅਤੇ ਝੁਕਾਅ ਸੱਜੇ ਵੱਲ ਹੈ; ਲੰਬਾਈ 20 ਮਿਲੀਮੀਟਰ ਹੈ।

### ਅੱਖਰ ਮੇਲ

ਵਿਵਾਦਗ੍ਰਸਤ ਇੰਦਰਾਜ ਦੇ ਅੱਖਰਾਂ ਰ, ਗ, ਲ, ਮ, ਤ, ਥ, ਆਦਿ ਦੀ ਬਣਤ ਤਤਕਰਾ ਤਤਕਰੇ ਵਾਲੇ ਸਮਾਨ ਅੱਖਰਾਂ ਨਾਲ ਬਾਖ਼ੂਬੀ ਮਿਲਦੀ ਹੈ ਪਰ ਮੂਲ ਤਤਕਰੇ ਵਿਚ ਮੌਜੂਦ ਸਮਾਨ ਅੱਖਰਾਂ ਨਾਲ ਮੇਲ ਨਹੀਂ ਖਾਂਦੀ। ਇਨ੍ਹਾਂ ਦੇ ਮੇਲਾਨ ਤੋਂ ਫ਼ਰਕ ਜੋ ਉੱਭਰਦੇ ਦਿਸਦੇ ਹਨ:

1. ਰਾਰੇ ਅਤੇ ਗੱਗੇ ਦੀ ਬਣਤ ਵਿਚ;

2. ਸਿਹਾਰੀ ਅਤੇ ਬਿਹਾਰੀ ਦੀ ਬਣਤ; ਅਤੇ ਹੇਠਲੇ ਸਿਰੇ ਦੀ ਟੇਢ ਵਿਚ;
3. ਅੱਖਰਾਂ ਦੀ ਮੋਟਾਈ ਅਤੇ ਆਕਾਰ ਦੇ ਛੋਟੇ ਵੱਡੇ ਹੋਣ ਵਿਚ।

## ਨਿਰਨਾ

ਅੰਕਾਂ ਅਤੇ ਅੱਖਰਾਂ ਦੇ ਉਪਰੋਕਤ ਬੇਮੇਲ ਦੇ ਸਿੱਟੇ ਵਜੋਂ ਇਹ ਇੰਦਰਾਜ, ਤਤਕਰੇ ਵਾਲੇ ਮੂਲ ਲਿਖਾਰੀ ਦੀ ਲਿਖਤ ਸਿੱਧ ਨਹੀਂ ਹੁੰਦੀ। ਭਾਈ ਜੋਧ ਸਿੰਘ ਦਾ ਇਹ ਮੱਤ ਕਿ ਇਸ ਇੰਦਰਾਜ ਅਤੇ ਮੂਲ ਤਤਕਰੇ ਦੀ ਕਲਮ ਇਕ ਹੈ, ਤੱਥਾਂ 'ਤੇ ਅਧਾਰਤ ਨਾ ਹੋਣ ਕਰ ਕੇ ਪ੍ਰਵਾਨਣਯੋਗ ਨਹੀਂ।

ਜ਼ਮੀਮਾ ਹ

# 'ਕੌਲਸਰ' : ਹਿਕਾਇਤ ਤੇ ਹਕੀਕਤ

**24ਵੀਂ ਪਉੜੀ** ਦੀ ਵਿਆਖਿਆ ਨਾਲ ਸੰਬੰਧਤ ਸਾਖੀ 103 ਦੇ ਤੁਰਤ ਬਾਅਦ **'ਕੌਲਸਰ'** ਦਾ ਪਿਛੋਕੜ ਬਿਆਨ ਕਰਦੀ ਇਕ ਵਾਰਤਾ ਦਿੱਤੀ ਹੈ (ਪੰਨਾ 312-13), ਜੋ ਪਰਸੰਗੋਂ ਬਾਹਰੀ ਤੇ ਅੰਕਹੀਣ ਹੋਣ ਕਰਕੇ ਬਿਰਤਾਂਤ ਵਿਚ ਅਢੁੱਕਵੀਂ ਦਿਖਾਈ ਦਿੰਦੀ ਹੈ; ਇਸ ਲਈ ਧਿਆਨ ਮੰਗਦੀ ਹੈ। ਇਹ ਬਾਹਰਲੀ ਜਾਂ ਪਿੱਛੋਂ ਕਿਸੇ ਹੋਰ ਰਾਹੀਂ ਹੋਈ ਦਖ਼ਲ-ਅੰਦਾਜ਼ੀ ਵੀ ਨਹੀਂ ਸਮਝੀ ਜਾਣੀ ਚਾਹੀਦੀ—ਮੂਲ ਲੇਖਕ ਦੀ ਆਪਣੀ ਲਿਖਤ ਹੈ। ਹਾਂ, ਇਹ ਪਿੱਛੋਂ ਦਰਜ ਹੋਈ ਹੋਣ ਦਾ ਪ੍ਰਭਾਵ ਜ਼ਰੂਰ ਦਿੰਦੀ ਹੈ।

ਹਕੀਕਤ ਹੈ ਕਿ ਕੌਲਸਰ, ਗੁਰੂ-ਚੱਕ ਨਗਰ ਦੇ ਗੰਦੇ ਪਾਣੀ ਦੀ ਨਿਕਾਸੀ ਲਈ ਢਾਬ ਵਾਲੀ ਥਾਂ 'ਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਸੰ. 1684/1624 ਈ.[1] ਵਿਚ ਤਿਆਰ ਕਰਵਾਇਆ ਸੀ, ਜਿਸ ਵਿਚ ਖ਼ੁਦ-ਰੌ ਕੰਵਲ ਦੇ ਫੁੱਲ ਉੱਗਦੇ ਹੋਣ ਕਾਰਨ, ਪਹਿਲਾਂ ਉਸ ਦਾ ਨਾਂ ਕੌਲਾਂ ਵਾਲਾ ਟੋਭਾ ਤੇ ਸਰੋਵਰ ਦੀ ਉਸਾਰੀ ਉਪਰੰਤ 'ਕੌਲਸਰ' ਪ੍ਰਚੱਲਤ ਹੋ ਗਿਆ। ਪਰ ਵਿਚਾਰ ਅਧੀਨ ਵਾਰਤਾ ਇਸ ਨੂੰ ਲਾਹੌਰ ਦੇ ਤਥਾ-ਕਥਿਤ ਕਾਜ਼ੀ ਦੀ ਬੇਟੀ ਕੌਲਾਂ ਨਾਲ ਜੋੜਦੀ ਹੈ, ਜੋ ਗੁਰੂ ਸਾਹਿਬ ਦੀ ਸ਼ਰਨ ਵਿਚ ਆ ਗਈ ਸੀ, ਪਰ ਨਿਰਸੰਤਾਨ ਰਹੀ। ਉਸ ਦੀ ਯਾਦ ਨੂੰ ਸਮਰਪਤ ਇਹ 'ਕੌਲਸਰ' ਤੀਰਥ ਹੋਇਆ, ਜਿਸ ਦਾ ਇਸ਼ਨਾਨ ਮਿੱਥ ਕਹਿੰਦੀ ਹੈ, ਪੁੱਤਰ ਅਤੇ ਨਿਹਕਾਮਤਾ ਦੀ ਦਾਤ ਦਿੰਦਾ ਹੈ ਤੇ ਸਭ ਪਾਪਾਂ ਨੂੰ ਧੋਣਹਾਰਾ ਹੈ : ਹੋ ਸਕਦਾ ਹੈ ਇਉਂ ਹੋਵੇ, ਪਰ ਗੁਰੂ ਦੇ ਸ਼ਾਨਦਾਰ ਚਰਿੱਤਰ 'ਤੇ ਜੋ ਧੱਬਾ ਇਸ ਮਿੱਥ ਰਾਹੀਂ ਲੱਗਾ, ਉਹ ਸਦੀਆਂ ਬੀਤ ਜਾਣ 'ਤੇ ਵੀ ਨਹੀਂ ਧੁਲ ਸਕਿਆ।

ਭਰੋਸੇਯੋਗ ਸਰੋਤਾਂ ਤੋਂ ਹੁਣ ਅਸੀਂ ਜਾਣਦੇ ਹਾਂ ਕਿ ਗੁਰੂ ਸਾਹਿਬ ਦੇ ਚਾਰ ਵਿਆਹ ਹੋਏ। ਚੌਥਾ ਤੇ ਆਖ਼ਰੀ ਵਿਆਹ, ਭੱਟ ਵਹੀ ਤਲਉਂਡਾ, ਪਰਗਣਾ ਜੀਂਦ (ਹਰਿਆਣਾ) ਅਨੁਸਾਰ[2], ਪੱਟੀ ਨਿਵਾਸੀ ਕੁਮਰਾਉ ਗੋਤ ਦੇ ਕਿਸਨ ਚੰਦ ਖੱਤਰੀ ਦੀ ਬੇਟੀ ਕਮਲਾ ਦੇਈ ਨਾਲ, ਚੇਤ੍ਰ ਬਦੀ 9, ਸੰ. 1681/1625 ਈ. ਨੂੰ ਹੋਇਆ।[3] ਸਿੱਖ ਪਰੰਪਰਾ ਇਨ੍ਹਾਂ ਨੂੰ ਮਾਤਾ ਕੌਲਾਂ ਕਰ ਕੇ ਚਿਤਾਰਦੀ ਹੈ, ਤੇ ਇਹ ਨਿਰਸੰਤਾਨ ਰਹੇ। ਇਨ੍ਹਾਂ ਦਾ ਦਿਹਾਂਤ ਸੰ. 1686/1629 ਈ. ਨੂੰ ਕਰਤਾਰਪੁਰ ਵਿਚ ਹੋਇਆ, ਜਿਥੇ ਇਨ੍ਹਾਂ ਦੀ ਸਮਾਧ ਵੀ ਬਣੀ ਹੋਈ ਦੱਸੀ ਜਾਂਦੀ ਹੈ।[4] ਇਨ੍ਹਾਂ ਤੱਥਾਂ ਦੇ ਸਨਮੁਖ ਉਪਰੋਕਤ

---

1. *ਮਹਾਨ ਕੋਸ਼*, ਪਟਿਆਲਾ, 1960, ਪੰਨਾ 58.
2. *ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2010, ਪੰਨਾ 82.
3. *ਉਹੀ*, ਪੰਨਾ 83.
4. *ਮਹਾਨ ਕੋਸ਼*, ਪਟਿਆਲਾ, 1960, ਪੰਨਾ 265.

ਮਿੱਥ, ਸਚਾਈ ਨੂੰ ਲਤਾੜਨ ਤੇ ਤੱਥਾਂ ਨੂੰ ਵਿਗਾੜਨ ਵਾਲੀ ਨਿਰਾਧਾਰ ਘਾੜਤ ਸਿੱਧ ਹੁੰਦੀ ਹੈ। ਤਾਂ ਵੀ, ਇਹ ਭਾਈ ਮਨੀ ਸਿੰਘ ਦੀ ਮੁਖਾਗਰ ਦਰਸਾਈ ਗਈ ਹੋਣ ਕਰਕੇ ਪ੍ਰਵਾਨ ਚੜ੍ਹ ਗਈ ਅਤੇ *ਸਿੱਖਾਂ ਦੀ ਭਗਤਮਾਲਾ* ਪਿੱਛੋਂ ਲਿਖਿਆ ਗਿਆ ਗੁਰ-ਇਤਿਹਾਸ ਨਾਲ ਸੰਬੰਧਤ ਕੋਈ ਗਰੰਥ ਅਜਿਹਾ ਨਹੀਂ, ਜੋ ਇਸ ਮਿੱਥ ਦੇ ਪ੍ਰਭਾਵ ਤੋਂ ਮੁਕਤ ਹੋਵੇ। *ਗੁਰਬਿਲਾਸ ਪਾਤਸ਼ਾਹੀ ਛੇਵੀਂ* ਦੇ ਰੰਗੀਨ ਮਜਾਜ ਕਰਤਾ ਕਵੀ ਸੋਹਨ ਨੇ ਤਾਂ ਇਸ ਦੇ ਬਿਰਤਾਂਤ ਨੂੰ ਚੁਸਕੀਆਂ ਲੈ-ਲੈ ਰੁਮਾਂਸ-ਕਥਾ ਦਾ ਰੂਪ ਦੇ ਦਿੱਤਾ; ਭਾਈ ਸੰਤੋਖ ਸਿੰਘ ਨੇ ਇਸ ਨੂੰ ਆਪਣੇ ਕਾਵਿ ਗੁਣਾਂ ਨਾਲ ਹੋਰ ਰੰਗੀਨ ਬਣਾ ਕੇ ਪੇਸ਼ ਕੀਤਾ ਅਤੇ ਕੌਲਾਂ ਦੇ ਦਫ਼ਨਾਏ ਜਾਣ ਦੀ ਅਲੋਕਾਰ ਸੂਚਨਾ ਵੀ ਦਿੱਤੀ। (ਅਫ਼ਸੋਸ ਇਹ ਕਿ ਕਵੀ ਨੇ ਉਸ ਦੀ ਕਬਰ ਦੀ ਨਿਸ਼ਾਨਦੇਹੀ ਨਹੀਂ ਕੀਤੀ, ਜਿਵੇਂ ਜੰਡਿਆਲੇ ਵਿਚ, ਬਿਧੀ ਚੰਦ ਦੀ ਰਖੇਲ, ਜਿਸ ਦੇ ਨਮੂਨੇ ਉੱਤੇ ਕੌਲਾਂ ਮਿੱਥ ਨਿਰਮਤ ਹੋਈ, ਦੀ ਕਬਰ ਬਣੀ ਹੋਈ ਦੱਸੀ ਜਾਂਦੀ ਹੈ – ਮਹਾਂ ਕਵੀ, ਕੱਚ ਛੱਡ ਗਿਆ) ਗਿਆਨੀ ਗਿਆਨ ਸਿੰਘ, ਮੈਕਾਲਿਫ, ਭਾਈ ਕਾਨ੍ਹ ਸਿੰਘ ਨਾਭਾ ਅਤੇ ਪ੍ਰੋ. ਸਾਹਿਬ ਸਿੰਘ[1]– ਇਹ ਕੁਝ ਚੋਣਵੇਂ ਵੱਡੇ ਨਾਂ ਹਨ, ਜਿਨ੍ਹਾਂ ਦੀ ਪੈੜ ਵਿਚ ਪਿਛਲੇਰੇ ਸਭਨਾਂ ਦੀਆਂ ਪੈੜਾਂ ਸਮਾਂ ਜਾਂਦੀਆਂ ਹਨ–ਨੂੰ ਕੌਲਾਂ-ਮਿੱਥ ਵਿਚ ਗੁਰਮਤਿ ਦੀਆਂ ਕੇਂਦਰੀ ਕਦਰਾਂ (core values) ਦਾ ਵਿਰੋਧ ਨਜ਼ਰ ਆਇਆ, ਇਸ ਲਈ ਉਨ੍ਹਾਂ ਕੌਲਾਂ ਦਾ ਹਿੰਦੂ ਪਿਛੋਕੜ ਅਤੇ ਉਸ ਦਾ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਰਨ ਆਉਣ ਪਿੱਛੇ ਸਾਈਂ ਮੀਆਂ ਮੀਰ ਦੀ ਪ੍ਰੇਰਨਾ ਦਾ ਰਾਜ਼ ਲੱਭ ਲਿਆ; ਇਤਿਹਾਸਕਾਰ ਗੰਡਾ ਸਿੰਘ ਤੇ ਤੇਜਾ ਸਿੰਘ[2] ਨੂੰ ਇਹ ਧਰਮ ਪਰਿਵਰਤਨ ਦੀ ਮਿਸਾਲ ਦਿਸੀ; ਇਕ ਸਨਮਾਨਯੋਗ ਵਿਦਵਾਨ ਨੇ ਤਾਂ ਉਸ ਦਾ ਸੰਭਾਵੀ ਮੁਸਲਮਾਨੀ ਨਾਂ 'ਕਲੀਮਾ' ਵੀ ਚਿਤਵਿਆ ਹੈ; ਪਿਆਰਾ ਸਿੰਘ ਪਦਮ[3] ਵਰਗੇ ਸਾਊ ਤੇ ਸੰਗਾਲੂ ਨੇ, ਗੁਰੂ ਸਾਹਿਬ ਦੇ ਕੇਵਲ ਤਿੰਨ ਵਿਆਹਾਂ ਦਾ ਹੀ ਜ਼ਿਕਰ ਕੀਤਾ ਹੈ - ਇਤਿਹਾਸ ਨੂੰ ਇਨ੍ਹਾਂ ਸੰਖੇਪਣਾ ਵੀ ਕੀ ਆਖ। ਕਈ ਅਜੋਕੇ ਲੇਖਕ ਇਸ ਨਿੰਦ-ਕਹਾਣੀ ਨੂੰ ਦੁਹਰਾਉਣਾ ਪਸੰਦ ਹੀ ਨਹੀਂ ਕਰਦੇ, ਨਾਲ ਹੀ, ਇਸ ਗੱਚਲ ਗੁੰਝਲ ਦਾ ਸਮਾਧਾਨ ਕਰਨ ਤੋਂ ਵੀ ਪਾਸਾ ਵੱਟਦੇ ਹਨ। ਬੇਸ਼ੱਕ, ਇਹ ਮਿੱਥ ਸਿੱਖ ਚੇਤਨਾ ਉੱਤੇ ਅਗਿਆਨਤਾ ਦਾ ਧੁੰਦੂਕਾਰਾ ਬਣ ਕੇ ਸਦੀਆਂ ਤੋਂ ਛਾਈ ਹੋਈ ਹੈ।

ਸਵਾਲ ਇਹ ਹੈ ਕਿ ਇਹ ਘਿਣਾਉਣੀ ਕਹਾਣੀ ਕਿਸ ਸ਼ੁਹਦੇ ਨੇ ਘੜੀ? ਦੋ-ਟੁਕ ਵੱਡਾ ਸਵਾਲ ਹੈ ਕਿ ਚਰਿੱਤਰਘਾਤ ਕਰਨਹਾਰੀ ਇਹ ਕਹਾਣੀ, ਜਿਸ ਨੂੰ ਅੱਜ-ਕੱਲ ਦੀ ਮੁਹਾਵਰੇ ਅਨੁਸਾਰ 'ਸਕੈਂਡਲ' ਕਿਹਾ ਜਾਏਗਾ, ਗੁਰ-ਇਤਿਹਾਸ ਦਾ ਹਿੱਸਾ ਕਿਵੇਂ ਬਣੀ? ਹਾਲੇ, ਇਨ੍ਹਾਂ ਸਵਾਲਾਂ ਦੇ ਮੋੜ ਕਰਨ ਵਾਲਾ ਕੋਈ ਪਾਏਦਾਰ ਸਰੋਤ ਨਜ਼ਰ ਨਹੀਂ ਆਉਂਦਾ; ਤਾਂ ਵੀ, ਇਤਫ਼ਾਕੀਆ ਗਵਾਹੀਆਂ ਦੇ ਸਹਾਰੇ ਮੰਤਕੀ ਜੁਗਤਾਂ ਨਾਲ ਕਿਸੇ ਮੰਨਣਯੋਗ ਨਿਰਨੇ 'ਤੇ ਜ਼ਰੂਰ ਪੁੱਜਿਆ ਜਾ ਸਕਦਾ ਹੈ।

ਇਹ ਜਾਣਨਾ ਸ਼ਾਇਦ ਕਈਆਂ ਲਈ ਹੈਰਾਨੀ ਭਰੀ ਪਰੇਸ਼ਾਨੀ ਦਾ ਕਾਰਨ ਬਣੇ ਕਿ ਇਸ ਸਭ ਕਾਸੇ ਲਈ, ਹੰਦਾਲ-ਕਿਆਂ ਦੀ ਰੜੇ, ਲਾਹੌਰ ਵਾਲੀ ਵਰਕਸ਼ਾਪ,

---

1. *ਗੁਰ ਇਤਿਹਾਸ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2006, ਪੰਨੇ 224-26.
2. *ਸਿੱਖ ਇਤਿਹਾਸ*, ਪਟਿਆਲਾ, 1985, ਪੰਨਾ 48.
3. *ਸੰਖੇਪ ਸਿੱਖ ਇਤਿਹਾਸ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1990, ਪੰਨਾ 41.

ਜੋ 1650 ਈ. ਤੋਂ ਲੈ ਕੇ 19ਵੀਂ ਸਦੀ ਦੇ ਅੰਤ ਤਕ ਪੂਰੀ ਸਰਗਰਮ ਰਹੀ, ਜ਼ਿੰਮੇਵਾਰ ਹੈ। ਇਸ ਦਾ ਪਹਿਲਾ ਨਿਰਦੇਸ਼ਕ ਲਾਲਾ ਪੰਨੂ ਅਤੇ ਮੋਢੀ ਲੇਖਕ ਗੋਰਖ ਦਾਸ ਸੀ। ਜੰਡਿਆਲੇ ਦੇ ਮੁੱਖ ਹੰਦਾਲੀ ਅੱਡੇ ਅਤੇ ਅੰਮ੍ਰਿਤਸਰ ਦੇ ਮੁੱਖ ਸਿੱਖ ਕੇਂਦਰ ਤੋਂ ਦੂਰ, ਗੁਮਨਾਮੀ ਦੇ ਪਰਦੇ ਹੇਠ, ਇਹ ਅਦਿੱਖ ਵਰਕਸ਼ਾਪ ਚੁੱਪ-ਚਾਪ ਗੁਰੂ ਸਾਹਿਬਾਨ ਦੀ ਬਦਨਾਮੀ ਤੇ ਚਰਿੱਤਰਘਾਤ ਵਾਲੀਆਂ ਘਾੜਤਾਂ ਘੜਨ ਵਿਚ ਲੱਗੀ ਰਹੀ। ਇਥੇ ਪਹਿਲਾਂ 1655 ਈ. ਨੂੰ 'ਪਰਚੀ ਹੰਦਾਲ' ਤੇ ਫੇਰ ਜਲਦੀ ਹੀ ਬਾਲੇ ਦੇ ਨਾਂ ਨਾਲ ਪ੍ਰਚੱਲਤ 'ਜਨਮਸਾਖੀ' ਤਿਆਰ ਹੋਈ, ਜਿਸ ਦੇ ਸਾਦੇ ਤੇ ਸਚਿੱਤਰ ਉਤਾਰੇ ਕਮਾਲ ਦੀ ਵਿਉਂਤਬੰਦੀ ਅਤੇ ਭਾਰੀ ਨਿਵੇਸ਼ ਨਾਲ ਤਿਆਰ ਕਰਵਾ ਕੇ, ਸੰਵੇਦਨਸ਼ੀਲ ਥਾਵਾਂ, ਲਿਖਾਰੀਆਂ ਅਤੇ ਪ੍ਰਚਾਰਕਾਂ ਕੋਲ ਮੁਫ਼ਤ ਭੇਜੇ ਜਾਂਦੇ ਰਹੇ ਹੈ, ਮਨੋਰਥ, ਬਿਧੀ ਚੰਦ ਦੀ ਲਾਹੌਰ ਦੀ ਹੁਸਨ ਮੰਡੀ ਵਿੱਚੋਂ ਲਿਆਂਦੀ ਮੁਸਲਮਾਨ ਨਰਤਕੀ ਕਾਰਨ ਉਸ ਦੇ ਪਿਛਲੱਗਾਂ ਵਿਚ ਵੱਧ ਰਹੀ ਬੇਵਸਾਹੀ ਨੂੰ ਠੱਲ੍ਹ ਪਾਉਣਾ ਸੀ। ਨਿਸ਼ਾਨਾ ਇਹ ਦਰਸਾਉਣ ਦਾ ਸੀ ਕਿ ਉਸ ਨੇ ਓਹੀ ਕੁਝ ਕੀਤਾ, ਜਿਸ ਦੀ ਰੀਤ ਬਾਬੇ ਨਾਨਕ ਨੇ ਪਾਈ।

ਮਿਸਲਾਂ ਦੇ ਸਮੇਂ ਇਸੇ ਆਸ਼ੇ ਨਾਲ ਗੁਰੂ ਹਰਿਗੋਬਿੰਦ ਸਾਹਿਬ ਨਾਲ ਕੌਲਾਂ ਵਾਲੀ ਨਿਰਾਧਾਰ ਤੇ ਵਾਹੀਯਾਤ ਕਹਾਣੀ ਘੜ ਕੇ ਪ੍ਰਚੱਲਤ ਕਰ ਦਿੱਤੀ, ਜਿਸ ਦਾ ਸਿੱਧਾ ਤੇ ਮਾਰੂ ਅਸਰ ਪੈਂਦਾ ਸੀ, ਕਿਉਂਕਿ ਗੁਰੂ ਹਰਿਗੋਬਿੰਦ ਸਾਹਿਬ, ਬਿਧੀ ਚੰਦ ਦੇ ਸਮਕਾਲੀ ਸਨ ਅਤੇ ਇਨ੍ਹਾਂ ਦੇ ਜੀਵਨ ਬਿਰਤਾਂਤ ਨਾਲ ਸੰਬੰਧਤ ਕਿਸੇ ਕਿਸਮ ਦੀ ਕੋਈ ਲਿਖਤ ਵੀ ਪ੍ਰਾਪਤ ਨਹੀਂ ਸੀ, ਜਿਵੇਂ ਗੁਰੂ ਨਾਨਕ ਸਾਹਿਬ ਨਾਲ ਸੰਬੰਧਤ, 'ਸਾਖੀ ਮਹਲੁ ਪਹਿਲੇ ਕੀ', 'ਆਦਿ ਸਾਖੀਆਂ', 'ਵਾਰ ਗਿਆਨ ਰਤਨਾਵਲੀ' (ਭਾਈ ਗੁਰਦਾਸ) ਅਤੇ ਮਿਹਰਵਾਨ ਦੀ 'ਪੋਥੀ ਸੱਚ ਖੰਡ' ਵਾਲੀਆਂ ਰਵਾਇਤਾਂ ਮਿਲਦੀਆਂ ਸਨ, ਜਿਨ੍ਹਾਂ ਦੇ ਪ੍ਰਭਾਵ ਨੂੰ ਮਿਟਾਉਣ ਲਈ, ਜੰਡਿਆਲੀਆਂ ਨੇ ਮਾਝੇ ਵਿੱਚੋਂ ਸਿੰਘਾਂ ਦੇ ਨਾਲ-ਨਾਲ ਸਾਖੀ ਸਾਹਿਤ ਦੀ ਵੱਡੇ ਪੱਧਰ 'ਤੇ ਤਬਾਹੀ ਕਰਵਾਈ ਸੀ। ਗੁਰੂ ਹਰਿਗੋਬਿੰਦ ਸਾਹਿਬ ਬਾਰੇ ਉਨ੍ਹਾਂ ਸਾਹਮਣੇ ਅਜਿਹਾ ਕੋਈ ਅੜਿੱਕਾ ਨਹੀਂ ਸੀ। ਉਨ੍ਹਾਂ ਦਾ ਏਜੰਡਾ ਸੀ : ਜੇ ਆਪ ਲਿਬੜੇ ਹੋ, ਦੂਜਿਆਂ ਨੂੰ ਵੀ ਲਿਬੇੜੋ, ਤਾਂ ਜੋ ਸਭ ਇੱਕੋ ਜਿਹੇ ਦਿਸਣ, ਤੇ ਇਹ ਫ਼ੈਸ਼ਨ ਲੱਗੇ। ਸੋ, ਹੰਦਾਲੀ ਫਾਸਕਾਂ ਦੀ ਸਿਰਜੀ ਕੌਲਾਂ-ਮਿੱਥ ਆਸਾਨੀ ਨਾਲ ਪ੍ਰਵਾਨ ਹੀ ਨਹੀਂ ਹੋਈ, ਸਗੋਂ ਬਿਨਾਂ ਕਿਸੇ ਅੜਿੱਕੇ ਅਤੇ ਖ਼ਰਚੇ ਦੇ, ਮੁਗਧ ਸਿੱਖ ਮੁਵਾਲੀਆਂ ਦੇ ਹੱਥਾਂ ਵਿੱਚੋਂ ਲੰਘਦੀ ਇਕ ਮਿਥੰਗੜ ਬਣ ਗਈ।

ਕੌਲਾਂ-ਮਿੱਥ ਨੂੰ ਸਾਡੇ ਸਿੱਖ ਗਰੰਥਕਾਰਾਂ ਤੇ ਇਤਿਹਾਸਕਾਰਾਂ ਵੱਲੋਂ ਬੇਜੋੜ ਅਵੇਸਲੇਪਣ ਤੇ ਖੁਲ੍ਹ-ਦਿਲੀ ਨਾਲ ਦਿੱਤੀ ਮਾਨਤਾ ਦਾ ਇਕ-ਮਾਤਰ ਕਾਰਨ, ਉਨ੍ਹਾਂ ਦਾ, ਇਸ ਪਿੱਛੇ ਕਿਸੇ ਪਛਾਣਨਯੋਗ ਪ੍ਰਕਰਨ ਦੀ ਹੋਂਦ ਤੋਂ ਬੇਖ਼ਬਰ ਹੋਣਾ ਹੈ। ਬੇਸ਼ੱਕ, ਗਿ. ਗਿਆਨ ਸਿੰਘ[1] ਤੇ ਰਤਨ ਸਿੰਘ ਭੰਗੂ[2] ਵਰਗੇ ਚੇਤੰਨ ਇਤਿਹਾਸਕਾਰਾਂ ਨੇ ਇਸ ਪ੍ਰਸੰਗ ਸੰਬੰਧੀ ਚੋਖੀ ਸਮੱਗਰੀ ਮੁਹੱਈਆ ਕਰਵਾਈ, ਪਰ ਉਸ ਤੋਂ ਸਾਡੇ ਵਿਸ਼ਲੇਸ਼ਕਾਂ

1. *ਸ੍ਰੀ ਗੁਰ ਪੰਥ ਪ੍ਰਕਾਸ਼*, ਪੰਨੇ 1290-91.
2. *ਪ੍ਰਾਚੀਨ ਪੰਥ ਪ੍ਰਕਾਸ਼*, ਅੰਮ੍ਰਿਤਸਰ, ਪੰਨੇ 184-87.
(ਬੇਸ਼ੱਕ, ਭਾਈ ਵੀਰ ਸਿੰਘ ਨੇ ਇਸ ਦੀ ਵੀ, ਛਾਂਗ-ਛੰਗਾਈ ਵਾਲੀ ਸੇਵਾ, ਕੀਤੀ ਹੋਈ ਹੈ)

ਨੇ ਕੋਈ ਲਾਭ ਨਹੀਂ ਲਿਆ। ਜਦੋਂ ਮਿੱਥ ਘੜੀ ਗਈ, ਹੰਦਾਲ ਦੀ ਗੱਦੀ 'ਤੇ 8ਵੀਂ ਥਾਂ, ਸਰਨ ਦਾਸ ਕਾਬਜ਼ ਸੀ, ਜਿਸ ਦੀਆਂ ਬਦਮਾਸ਼ੀਆਂ ਤੇ ਬਦਫੈਲੀਆਂ ਦੇ ਕਾਰਨਾਮਿਆਂ ਨੇ ਪਿਛਲੇ ਸਾਰੇ ਚਿੱਠੇ ਮਾਤ ਪਾ ਦਿੱਤੇ। ਇਸ ਦੇ ਪੁੱਤਰ ਬਿਸੰਬਰ ਦਾਸ ਨੇ ਇਕ ਮੁਸਲਮਾਨੀ ਵੀ ਘਰ ਵਸਾਈ ਹੋਈ ਸੀ[1]। ਬਿਧੀ ਚੰਦ ਵਾਲੀ ਕਹਾਣੀ ਦੁਹਰਾਈ ਜਾ ਰਹੀ ਸੀ; ਹੰਦਾਲ-ਕਿਆਂ ਨੇ 'ਨਿਜ ਸਿਖਨ' ਨੂੰ ਧਿਜਾਉਣ ਲਈ ਬਾਬੇ ਨਾਨਕ ਵਾਂਗ, ਗੁਰੂ ਹਰਿਗੋਬਿੰਦ ਸਾਹਿਬ ਨਾਲ ਵੀ, ਉਨ੍ਹਾਂ ਦੀ ਵਿਆਹੁਤਾ ਪਤਨੀ ਕਮਲਾ ਦੇਵੀ ਨੂੰ, ਖਿਸਕਾ ਕੇ ਲਿਆਂਦੀ ਕਾਜ਼ੀ ਪੁੱਤਰੀ ਕੌਲਾਂ ਬਣਾ ਕੇ, ਨਵੀਨ ਮਿੱਥ ਸਿਰਜ ਕੇ ਧੁੰਮਾ ਦਿੱਤੀ।

ਗਿ. ਗਿਆਨ ਸਿੰਘ ਨੇ ਆਪਣੇ ਵਿਸ਼ਾਲ ਅਨੁਭਵ, ਗੁੱਝੀ ਸੱਚਾਈ ਬੁੱਝਣ ਦੀ ਯੋਗਤਾ ਅਤੇ ਅੰਤਰ-ਦ੍ਰਿਸ਼ਟੀ ਸਦਕਾ, ਇਸ ਮਿੱਥ ਦੇ ਲਾਭ-ਪਾਤਰਾਂ, ਸਿਰਜਕਾਂ ਤੇ ਉਨ੍ਹਾਂ ਦੀ ਹਿਫ਼ਾਜ਼ਤੀ ਛੱਤਰੀ ਬਾਰੇ ਗੁੱਝੇ ਸੰਕੇਤ ਵੀ ਦਿੱਤੇ ਹਨ:

> [2]ਬਿਧੀ ਚੰਦ ਤਬ ਖੋਟ ਕਮਾਈ।
> ਧੋਖਾ ਦੀਨੋ ਲੋਗਨ ਤਾਈ।
> ਜਨਮ ਸਾਖੀ ਗੁਰੂ ਨਾਨਕ ਕੇਰੀ।
> ਬੀਚ ਕਥਾ ਲਿਖ ਐਸੇ ਟੇਰੀ।
> ਗੁਰੂ ਨਾਨਕ ਭੀ ਮਸਲਮਾਨੀ।
> ਔਰਤ ਕਰੀ ਮੰਢੋਤ ਮਹਾਨੀ।
> ਫਿਰ ਗੁਰੂ ਹਰਿਗੋਬਿੰਦ ਨੇ ਕੌਲਾਂ।
> ਰਾਖੀ ਘਰ ਮੇ ਜਹਾਨੇ ਰੌਲਾ।
> ਪੀਰ ਫਕੀਰ ਭੂਪ ਜੋ ਹੋਈ।
> ਨਿਸ ਕਲੰਕ ਹੋਵਤ ਹੈ ਸੋਈ।
> ਸੂਰਜ ਅਗਨੀ ਗੰਗ ਸਮਾਨੇ।
> ਦੋਸ ਨਾ ਇਨ ਪਰ ਚਹੀਏ ਲਾਨੇ[2]।

ਬਿਧੀ ਚੰਦ ਦੇ ਕਾਰਨਾਮੇ ਅਤੇ ਗੁਰੂ ਹਰਿਗੋਬਿੰਦ ਸਾਹਿਬ ਨਾਲ ਜੋੜੀ ਗਈ ਮਿੱਥ ਦੀ ਬਣਤਰ ਵਿਚ ਕਮਾਲ ਦੀ ਸਮਾਨਤਾ ਹੈ, ਜੋ ਮਿੱਥ ਦੇ ਗੁੱਝੇ ਸਰੋਤ ਤੇ ਉਦੇਸ਼ ਦਾ ਸੰਕੇਤਕ ਹੈ। ਦੋਵਾਂ ਵਿਚ ਇਸਤਰੀ ਪਾਤਰ ਮੁਸਲਿਮ ਹੈ, ਦੋਵੇਂ ਲਾਹੌਰ ਨਾਲ ਸੰਬੰਧਤ ਅਤੇ ਖਿਸਕਾ ਕੇ ਲਿਆਂਦੀਆਂ ਗਈਆਂ ਹਨ। 'ਕੁਮਰਾਉ' ਨੂੰ ਕਾਜ਼ੀ ਤੇ 'ਕਮਲਾ ਦੇਵੀ' ਨੂੰ ਕੌਲਾਂ, ਪੱਟੀ ਨੂੰ ਲਾਹੌਰ ਬਣਾ ਕੇ ਵਿਧ ਮਿਲਾਉਣਾ, ਮੱਕਾਰ ਮਿੱਥਕਾਰ ਦੀ ਉਸ਼ਨਾਕੀ ਦਾ ਹੀ ਕ੍ਰਿਸ਼ਮਾ ਹੈ। ਮੁਜੰਗਾਂ ਨਾਲ ਜੋੜੇ ਜਾਣ ਦਾ ਵੀ ਮੰਤਵ ਹੈ। ਗੁਰਮਤ ਦਾ ਪ੍ਰਚਾਰਕ, ਗੁਰਬਾਣੀ ਦਾ ਵਿਆਖਿਆਕਾਰ ਅਤੇ 'ਪੁਰਾਤਨ ਜਨਮ ਸਾਖੀ' ਲਿਖ ਕੇ ਹੰਦਾਲ-ਕਿਆਂ ਨੂੰ ਮੋੜ ਕਰਨ ਵਾਲਾ ਸੈਦੋ ਜੱਟ, ਮੁਜੰਗਾਂ ਨਿਵਾਸੀ ਸੀ—ਗੁਰੂ ਚਰਿੱਤਰ ਨੂੰ ਕਲੰਕਤ ਕਰਨ ਅਤੇ ਉਸ ਦੇ ਉੱਤਮ ਸਿੱਖ ਨੂੰ ਜਿੱਚ ਕਰਨ ਦਾ ਇਹ ਇਕ-ਮਾਤਰ ਸਾਧਨ ਹੈ। ਜੇਕਰ ਇਸ ਘਾੜਤ ਉੱਤੇ ਲਾਤੀਨੀ ਨਿਆਏ (cui bono) 'ਲਾਭ ਕਿਸ ਨੂੰ' ਲਾਗੂ ਕਰੀਏ ਤਾਂ ਇਸ ਦੇ ਸਿਰਜਕਾਂ ਨੂੰ

---

1. ਬਧੋਕਤੀ : *ਜਨਮਸਾਖੀ ਬਾਲਾ*, ਸੰਪਾ. ਗੁਰਬਚਨ ਕੌਰ, ਪਟਿਆਲਾ, 1987, ਪੰਨੇ 93-94.
2. *ਉਕਤ-ਕ੍ਰਿਤੀ*, ਪੰਨਾ 1291.

ਪਛਾਣਨ ਵਿਚ ਕੋਈ ਭੁਲੇਖਾ ਨਹੀਂ ਲੱਗ ਸਕਦਾ। ਨਾਲ ਹੀ, ਬਿਧੀ ਚੰਦ, ਸਰਨ ਦਾਸ ਅਤੇ ਬਿਸੰਬਰ ਦਾਸ ਦੇ ਅਨੈਤਕ ਕਾਰਨਾਮੇ ਪੜਤਾਲੇ ਜਾ ਸਕਣ ਵਾਲੀ ਅਸਲੀਅਤ ਹੈ। ਇਸ ਦੇ ਉਲਟ, ਮਿੱਥ ਦੀ ਪੜਤਾਲ ਤੋਂ ਇਹ ਇਤਿਹਾਸਕ ਵਾਸਤਵਿਕਤਾ ਦਾ ਨੰਗਾ ਚਿੱਟਾ ਉਲੰਘਣ ਕਰਨ ਵਾਲੀ, ਮੰਦ ਭਾਵਨਾ ਨਾਲ ਘੜੀ ਨਿਕੰਮੀ ਘਾੜਤ ਸਿੱਧ ਹੁੰਦੀ ਹੈ। ਚਾਹੇ, ਮਿੱਥ ਸਿਰਜਣਾ ਅਸੰਭਵ ਨੂੰ ਸੰਭਵ ਬਣਾਉਣ ਦੀ ਕਲਾ ਹੈ ਤੇ ਹੰਦਾਲ-ਕਿਆਂ ਨੇ, ਸ਼ਾਸਤਰਾਂ ਤੋਂ ਬਾਹਰੀ ਇਸ ਸਤਾਰ੍ਹਵੀਂ ਕਲਾ ਨੂੰ ਬੜੀ ਹੁਸ਼ਿਆਰੀ ਤੇ ਚਤੁਰਤਾ ਨਾਲ ਵਰਤ ਕੇ ਆਪਣੇ ਮਨਸੂਬੇ ਨੂੰ ਨੇਪਰੇ ਚਾੜ੍ਹਿਆ, ਪਰ ਕੂੜ ਤੇ ਠੱਗੀ ਗੁੱਝੀ ਨਹੀਂ ਰਹਿੰਦੀ।

ਸਵਾਲ ਖੜ੍ਹਾ ਹੁੰਦਾ ਹੈ ਕਿ ਇਹ ਵਕ੍ਰੋਕਤੀ ਗੁਰ-ਇਤਿਹਾਸ ਵਿਚ ਕਿਵੇਂ ਤੇ ਕਦੋਂ ਦਾਖ਼ਲ ਹੋਈ ਜਾਂ ਕੀਤੀ ਗਈ? ਰੰਘੜੀ ਪ੍ਰਸੰਗ ਤਾਂ 'ਬਾਲਾ' ਦੀ ਪਿੱਠ 'ਤੇ ਸਵਾਰ ਹੋ ਕੇ ਆਏ, ਇਸ ਮਿੱਥ ਦਾ ਵੈਕਟਰ ਕਿਹੜਾ ਹੈ? ਹਾਲ ਦੀ ਘੜੀ, ਇਸ ਦੇ ਵੈਕਟਰ (vector) ਦੀ ਪਹਿਚਾਣ ਨਹੀਂ ਹੋ ਸਕੀ। ਗੁਰ-ਇਤਿਹਾਸ ਵਿਚ ਇਸ ਦਾ ਦਾਖ਼ਲਾ *ਸਿੱਖਾਂ ਦੀ ਭਗਤਮਾਲਾ* ਨਾਲ ਹੋਇਆ ਸਮਝਿਆ ਜਾਣਾ ਚਾਹੀਦਾ ਹੈ, ਕਿਉਂਕਿ ਇਸ ਤੋਂ ਥੋੜ੍ਹਾ ਚਿਰ ਪਹਿਲਾਂ 1769 ਈ. ਵਿਚ ਰਚੇ ਗਏ *ਬੰਸਾਵਲੀਨਾਮਾ* ਅਤੇ ਇਸੇ ਕਾਲ ਵਿਚ ਲਿਖੇ ਗਏ *ਮਹਿਮਾ ਪ੍ਰਕਾਸ਼* ਕ੍ਰਿਤ ਸਰੂਪ ਦਾਸ ਭੱਲਾ ਵਿਚ ਇਸ ਦਾ ਜ਼ਿਕਰ ਨਹੀਂ ਮਿਲਦਾ। *ਬੰਸਾਵਲੀਨਾਮਾ* ਦਾ ਲੇਖਕ ਕੇਸਰ ਸਿੰਘ ਛਿੱਬਰ ਵਿਰਸੇ ਵਿਚ ਮਿਲੀ ਪੁਰਾਣਕ ਬਿਰਤੀ ਕਾਰਨ ਮਿੱਥ ਕਲਚਰ ਵਿਚ ਅਰੂੜ ਪ੍ਰਾਣੀ ਹੈ, ਅਤੇ ਗੁਰੂ ਨਾਨਕ ਸਾਹਿਬ ਸੰਬੰਧੀ ਵੇਰਵੇ ਉਸ ਨੇ ਹੰਦਾਲ-ਕਿਆਂ ਦੀ ਮੁਹੱਈਆ ਕਰਵਾਈ 'ਬਾਲਾ ਜਨਮ ਸਾਖੀ' ਤੋਂ ਲਏ ਹਨ, ਪਰ ਵਿਚਾਰ ਅਧੀਨ ਮੁੱਦੇ ਬਾਰੇ ਉਸ ਦਾ ਬਿਰਤਾਂਤ ਭੱਟ ਵਹੀਆਂ ਵਾਲੀ ਗਵਾਹੀਆਂ ਦੀ ਪੁਸ਼ਟੀ ਕਰਦਾ ਹੈ ਅਤੇ ਸੱਚਾਈ ਦੇ ਬਹੁਤ ਨੇੜੇ ਹੈ—ਬੇਸ਼ੱਕ, ਸਹੀ ਉਹ ਕਦੇ ਕਦੇ ਹੀ ਲਿਖਦਾ ਹੈ:

> ਬੇਟੀ ਕੁਮਰਾਵਾਂ ਦੀ ਮਾਤਾ ਕਉਲੋ ਚਉਥਾ ਡੋਲਾ ਵਿਆਹਿਆ।
> ਅਗੋਂ ਸਾਹਿਬ ਸਿਖਾਂ ਨੂੰ ਐਸੇ ਫੁਰਮਾਇਆ।
> ਭਾਈ ਸਿਖੋ ਫੇਰ ਨ ਕੋਈ ਡੋਲਾ ਇਥੇ ਲਿਆਵੈ[1]।

ਪ੍ਰਤੱਖ ਹੈ ਕਿ ਪਹਿਲਾ ਲਿਖਤੀ ਰੂਪ ਇਸ ਨੂੰ *ਸਿੱਖਾਂ ਦੀ ਭਗਤਮਾਲਾ* ਨਾਲ ਮਿਲਿਆ। 18ਵੀਂ ਸਦੀ ਦੇ 60ਵਿਆਂ ਤਕ 'ਕੌਲਸਰ' ਤੇ ਗੁਰੂ ਸਾਹਿਬ ਦੇ ਚਾਰ ਮਹਿਲਾਂ ਵਾਲੀ ਹਕੀਕਤ ਤੋਂ ਸਿੱਖ ਜਗਤ ਚੰਗੀ ਤਰ੍ਹਾਂ ਵਾਕਫ਼ ਸੀ। ਫੇਰ, ਸ੍ਰੀ ਦਰਬਾਰ ਸਾਹਿਬ ਵਿਚ ਉੱਚੇ ਮੁਰਾਤਬੇ 'ਤੇ ਨਿਯੁਕਤ, ਅਤਿ ਜ਼ਿੰਮੇਵਾਰ ਵਿਅਕਤੀ ਤੇ ਕੱਦਾਵਰ ਵਿਦਵਾਨ, ਜਿਵੇਂ ਭਾਈ ਸੂਰਤ ਸਿੰਘ ਸੀ, ਪਾਸੋਂ ਗੁਰੂ ਇਤਿਹਾਸ ਨੂੰ ਵਿਗਾੜੇ ਜਾਣ ਵਾਲਾ ਨਿੰਦਣਯੋਗ ਕੁਕਰਮ, ਜਿਸ ਦੀ ਉਮੀਦ ਨਹੀਂ ਸੀ ਕੀਤੀ ਜਾ ਸਕਦੀ, ਕਿਵੇਂ ਹੋਇਆ? ਇਸ ਨਾਲ ਤਾਂ ਵਿਸਾਹ ਦਾ ਸੰਕਟ ਖੜ੍ਹਾ ਹੁੰਦਾ ਹੈ।

ਭਾਈ ਸੂਰਤ ਸਿੰਘ ਪਿੱਛੋਂ ਚਨਿਓਟ, ਜ਼ਿਲ੍ਹਾ ਝੰਗ ਨਾਲ ਸੰਬੰਧਤ ਸੀ। ਅੰਮ੍ਰਿਤਸਰ, ਉਹ, ਸਿੱਖ ਮਿਸਲਾਂ ਦੇ ਪੰਜਾਬ ਦੇ ਭੂਗੋਲ ਵਿਚ ਹਾਵੀ ਹੋਣ ਉਪਰੰਤ,

1. ਉਕਤ-ਸਥਾਨ, ਪੰਨਾ 96.

1750 ਈ. ਨੂੰ ਪੁੱਜਾ। ਤਾਂਹੀਓਂ, ਉਸ ਨੂੰ ਨਗਰ ਦੇ ਇਤਿਹਾਸਕ ਥਾਵਾਂ ਦੇ ਪਿਛੋਕੜ ਜਾਂ ਉਨ੍ਹਾਂ ਨਾਲ ਜੁੜੀਆਂ ਦੰਦ-ਕਥਾਵਾਂ ਦੀ ਬਹੁਤੀ ਜਾਣਕਾਰੀ ਨਹੀਂ ਸੀ। 'ਕੌਲਸਰ' ਵਾਲੀ ਵਿਚਾਰ ਅਧੀਨ ਮਿੱਥ, ਉਸ ਦੇ ਅਣਜਾਣਪੁਣੇ ਅਤੇ ਅੰਮ੍ਰਿਤਸਰ 'ਤੇ ਕਾਬਜ਼ ਮਿਸਲਦਾਰਾਂ ਵਿਚ ਬਣੇ ਆਪਣੇ ਰਸੂਖ਼ ਦਾ ਲਾਭ ਲੈਂਦਿਆਂ, ਹੰਦਾਲ-ਕਿਆਂ ਦੀ ਸ੍ਰੀ ਦਰਬਾਰ ਸਾਹਿਬ ਵਿਚ ਸਰਗਰਮ 'ਬਾਲਾ ਲਾਬੀ' ਨੇ ਉਸ ਪਾਸੋਂ ਪਲਾਂਟ ਕਰਵਾਈ; ਅਜਿਹਾ ਉਸ ਨੇ ਜਾਣ ਬੁੱਝ ਕੇ ਨਹੀਂ ਕੀਤਾ। ਉਸ ਪਾਸੋਂ, ਇਤਿਹਾਸ ਨੂੰ ਵਿਗਾੜਨ ਵਾਲਾ ਹੋਰ ਬਹੁਤ ਕੁਝ ਪੁੱਠਾ-ਸਿੱਧਾ ਵੀ ਲਿਖਵਾਇਆ ਗਿਆ; ਇਸ ਜਿਸ ਦੀ ਸਟੀਕ ਚਰਚਾ ਹੋਰ ਥਾਂ, 'ਸਾਖੀ ਮਹਲੁ ਪਹਿਲੇ ਕੀ' ਵਿਚ, ਕੀਤੀ ਗਈ ਹੈ।

ਜ਼ਮੀਮਾ ਕ

# ਕੱਚੀ ਬਾਣੀ : ਪੱਕੀ ਗਵਾਹੀ

ਡੂੰਘੀ ਪੜਤਾਲ ਨੇ, ਬਾਬਾ ਮੋਹਨ ਦਾ ਚਲਾਣਾ, ਗੁਰਬਾਣੀ ਪ੍ਰਮਾਣਾਂ ਦੇ ਸਹਾਰੇ, 16ਵੀਂ ਸਦੀ ਈਸਵੀ ਦੇ ਸੱਤਰਵਿਆਂ ਦੇ ਅਖ਼ੀਰਲੇ ਵਰ੍ਹਿਆਂ ਵਿਚ ਹੋਇਆ ਸਿੱਧ ਕੀਤਾ ਹੈ। ਇਸ ਦੀ ਪ੍ਰੋੜ੍ਹਤਾ ਕਰਦੀ ਵਧੀਕ ਸਮੱਗਰੀ ਮੋਹਨ-ਕਿਆਂ ਦੇ ਆਪਣਿਆਂ ਸਰੋਤਾਂ ਵਿਚ ਵੀ ਪ੍ਰਾਪਤ ਹੈ, ਜੋ ਪਹਿਲਾਂ ਮਾਲਕਾਂ ਦੇ ਇਸ ਸਰੋਤ ਨੂੰ ਹਵਾ ਨਾ ਲੱਗਣ ਦੇਣ ਦੇ ਜਤਨਾਂ ਸਦਕਾ ਅੱਖੋਂ ਪਰੋਖੇ ਹੀ ਰਹੀ। ਜਿਨ੍ਹਾਂ ਖ਼ੁਸ਼ਕਿਸਮਤ ਖੋਜੀਆਂ ਨੂੰ ਇਸ ਸਰੋਤ ਸਮੱਗਰੀ ਤਕ ਪਹੁੰਚ ਬਣਾਉਣ ਵਿਚ ਸਫਲਤਾ ਮਿਲੀ, ਉਨ੍ਹਾਂ ਕੋਲ ਮੋਹਨ-ਯਥਾਰਥ ਦੀ ਸੋਝੀ ਦਾ ਲਾਹਾ ਨਾ ਹੋਣ ਕਾਰਨ ਇਸ ਦੀ ਸਾਰਥਕਤਾ ਤੋਂ ਪੂਰਾ ਲਾਭ ਨਾ ਲੈ ਸਕੇ। ਹੁਣ, ਇਹ ਪ੍ਰਮਾਣ ਪ੍ਰਗਟਾਵਾ, ਵਿਚਾਰ ਅਤੇ ਖ਼ੁਲਾਸਾ ਮੰਗਦਾ ਹੈ :

> ਸਤਗੁਰਿ ਪੂਰੈ ਨਾਮ ਦਿੜਾਇਆ॥
> ਅਉਗਣ ਮੇਟਿ ਗੁਣੀ ਬਕਸਾਇਆ॥
> ਸਤਗੁਰ ਤੇ ਮੈ ਨਵ ਨਿਧਿ ਪਾਈ॥
> ਸਤਗੁਰੁ ਸਹਜੇ ਰਹਿਆ ਸਮਾਈ॥
> ਸਤਗੁਰ ਮੋ ਕਉ ਭਏ ਦੈਆਲਾ॥
> ਸਤਗੁਰ ਕੇ ਹਮਿ ਬਾਲ ਗੁਪਾਲਾ॥੧॥ਰਹਾਉ॥
> ਸਤਗੁਰ ਵਿਚਿ ਵਡੀ ਵਡਿਆਈ॥
> ਸਤਗੁਰ ਕੀ ਕੀਮ ਕਿਨੈ ਨ ਪਾਈ॥
> ਤਿਸੁ ਸਤਗੁਰ ਤੇ ਇਕੁ ਸੇਵਕੁ ਭਇਆ॥
> ਤਿਨਿ ਸੇਵਕਿ ਸਭੁ ਜਗੁ ਉਧਰਇਆ॥੨॥
> ਤਿਸੁ ਸੇਵਕ ਕਉ ਸਦ ਬਲਿਹਾਰੀ॥
> ਜਿਨਿ ਡੂਬਤਾ ਜੀਉ ਲੀਆ ਉਬਾਰੀ॥
> ਓਹੁ ਸੇਵਕੁ ਓਹੁ ਸਤਗੁਰੁ ਪੂਰਾ॥
> ਸਰਬ ਕਲਾ ਸਾਚੇ ਭਰਪੂਰਾ॥੩॥
> ਆਪੇ ਸੇਵਕੁ ਸਤਗੁਰੁ ਪੂਰਾ॥
> ਅਨਹਤੁ ਸਬਦੁ ਵਜਾਵੈ ਤੂਰਾ॥
> ਅਨਹਤਿ ਰਾਤੇ ਸੇ ਬੈਰਾਗੀ॥
> ਨਾਨਕ ਸੇਵਕਿ ਏਕ ਲਿਵ ਲਾਗੀ॥੪॥੨॥[1]

ਸਹੰਸਰ ਰਾਮ ਕ੍ਰਿਤ ਉੱਕਤ ਚਉਪਦਾ ਜੋ ਉਸ ਦੇ ਨਿੱਜਤਵ ਅਤੇ ਰਚਨਾ ਦੀ ਸਮੱਗਰਤਾ ਨਾਲ ਪ੍ਰਤਿਨਿਧਤਾ ਕਰਦਾ ਹੈ, *ਅਹੀਆਪੁਰ ਵਾਲੀ ਪੋਥੀ* ਵਿਚ ਦਰਜ

---

1. *ਅਹੀਆਪੁਰ ਵਾਲੀ ਪੋਥੀ*, ਸੰਪਾ. ਪ੍ਰੋ. ਪ੍ਰੀਤਮ ਸਿੰਘ, ਅੰਮ੍ਰਿਤਸਰ, 2012, ਭਾਗ ਦੂਜਾ, (ਜਿਲਦ ਦੂਜੀ : ਮੂਲ ਪਾਠ), ਪੰਨਾ 251/ੳ।

ਮਿਲਦਾ ਹੈ, ਪਰ ਖੜੇ-ਦਾਉ ਲਕੀਰਾਂ ਫੇਰ ਕੇ ਕੱਟਿਆ ਹੋਇਆ ਹੈ। ਸਰਨਾਮਾ 'ਸਦਾ ਸੇਵਕ' ਦਾ ਹੈ। ਇਸ ਦੀ 'ਕੱਚੀ ਬਾਣੀ' ਹੋਣ ਵਾਲੀ ਸਥਾਪਤ ਪਹਿਚਾਣ ਦੇ ਬਾਵਜੂਦ, ਆਪਣੇ ਵੇਲੇ ਦੇ ਸੱਚ ਦੀਆਂ ਦੱਬੀਆਂ ਤੇ ਹਨੇਰੀਆਂ ਨੁਕਰਾਂ 'ਤੇ ਪ੍ਰਕਾਸ਼ ਪਾਉਣ ਦੀ ਇਸ ਦੀ ਜ਼ਬਰਦਸਤ ਸਮਰੱਥਾ ਕਾਰਨ, ਵਰਤਣ ਯੋਗ ਹੈ। ਇਸ ਨੂੰ ਸੁਣੇ ਜਾਣਾ ਇਸ ਲਈ ਵੀ ਜ਼ਰੂਰੀ ਹੈ ਕਿ ਇਸ ਦਾ ਰਚਿਆਰ ਮੋਹਨ-ਕਿਆਂ ਦਾ ਮਹਾਂ, ਮਹਾਂ, ਮਹਾਂ ਅਸਲੀ ਪੁਰਖਾ ਹੈ: ਸਹੰਸਰ ਰਾਮ, ਬਾਬਾ ਮੋਹਨ ਦਾ ਪੁੱਤਰ, ਗੁਰੂ ਅਮਰ ਦਾਸ ਜੀ ਦਾ ਪੋਤਰਾ ਸੀ। ਇਸ ਨੇ ਮੋਹਨ ਦੇ ਚਲਾਣੇ ਉਪਰੰਤ ਗੋਇੰਦਵਾਲ ਵਿਚ ਗੱਦੀ ਚਲਾਈ ਅਤੇ ਇਸ ਦੀ ਪੱਕੀ ਨਿਸ਼ਾਨੀ ਵਜੋਂ ਗ਼ੁਲਾਮ/ਸਦਾ ਸੇਵਕ ਦੇ ਸਰਨਾਮੇ ਹੇਠ 'ਨਾਨਿਕ'—ਇਹ ਸ਼ਬਦ-ਜੋੜ ਭੱਲਾ ਟਕਸਾਲ ਦੇ ਖ਼ਾਸ ਹਨ—ਛਾਪ ਵਰਤ ਕੇ ਕੁੱਲ 14 ਸ਼ਬਦ ਰਚੇ ਅਤੇ ਇਨ੍ਹਾਂ ਨੂੰ ਗੁਰਬਾਣੀ ਸਾਂਭਣ ਵਾਲੀ ਪਰਪੱਕ ਹੋਈ ਵਿਧੀ ਅਨੁਸਾਰ, ਗੁਰਬਾਣੀ ਅਤੇ ਭਗਤ-ਬਾਣੀ ਵਿਚਕਾਰ, ਦੋ ਪੋਥੀਆਂ ਵਿਚ ਦਰਜ ਕੀਤਾ, ਜੋ ਪਹਿਲਾਂ 'ਗੋਇੰਦਵਾਲ ਵਾਲੀਆਂ' ਫੇਰ 'ਮੋਹਨ ਵਾਲੀਆਂ ਪੋਥੀਆਂ' ਕਰ ਕੇ ਜਾਣੀਆਂ ਗਈਆਂ। ਉਪਰੋਕਤ ਪਦੇ ਦੀਆਂ ਪਹਿਲੀਆਂ 8 ਤੁਕਾਂ ਦਾਦਾ ਗੁਰੂ ਅਮਰ ਦਾਸ 'ਪੂਰੇ ਸਤਗੁਰੂ' ਦੀ ਮਹਿਮਾ ਨਾਲ ਸੰਬੰਧਤ ਹਨ, ਜਿਸ ਦੇ ਬਾਲਕੇ ਹੋਣ ਅਤੇ ਜਿਸ ਦੀ ਦਿਆਲਤਾ ਦਾ ਪਾਤਰ ਹੋਣ ਦਾ, ਰਚਿਆਰ ਨੂੰ ਮਾਣ ਹੈ। ਅਗਲੀਆਂ 10 ਤੁਕਾਂ ਸੰਬੰਧਤ ਹਨ 'ਪੂਰੇ ਸਤਗੁਰ' ਦੇ ਇਕ ਸਰਬ ਕਲਾ ਭਰਪੂਰ ਸਾਚੇ ਸੇਵਕ—ਯਾਨੀ ਉਸ ਦੇ ਪਿਤਾ ਬਾਬਾ ਮੋਹਨ—ਦੀ ਵਡਿਆਈ ਨਾਲ, ਜਿਸ ਨੇ ਉਸ ਨੂੰ ਡੋਲਦੀ ਮਨੋਗਤ ਵਿੱਚੋਂ ਉਭਾਰਿਆ, ਜਿਸ ਦੇ ਵਿਜਈ ਅਵਾਕ ਬੋਲਾਂ ਨੇ ਉਸ ਨੂੰ ਬੈਰਾਗੀ ਬਣਾ ਦਿੱਤਾ; ਅਤੇ ਹੁਣ, ਰਚਿਆਰ ਦੀ ਏਕਾਂਕੀ ਲਿਵ ਉਸ 'ਸੇਵਕੁ' ਵਿਚ ਲੱਗੀ ਹੋਈ ਹੈ।

ਚਉਪਦੇ ਵਿਚ ਵਰਤੇ 'ਭਏ' ਅਤੇ 'ਭਇਆ' ਸੰਸਕ੍ਰਿਤ ਭਵ (ਹੋਣ) ਕਿਰਿਆ ਦਾ ਭੂਤਕਾਲੀ ਰੂਪ ਵਿਸ਼ੇਸ਼ ਧਿਆਨ ਮੰਗਦੇ ਹਨ, ਜੋ ਪੱਕੇ ਸੰਕੇਤ ਦੇ ਰਹੇ ਹਨ ਇਸ ਤੱਥ ਦੇ ਕਿ ਇਸ ਦੇ ਰਚੇ ਜਾਣ ਸਮੇਂ, ਮੋਹਨ ਵੀ ਇਸ ਸੰਸਾਰ ਤੋਂ ਕੂਚ ਕਰ ਚੁੱਕਿਆ ਸੀ। ਬੇਟਾ-ਬਾਣੀ ਹੋਣ ਕਰਕੇ ਇਸ ਦੀ ਸਚਾਈ ਅਤੇ ਪ੍ਰਮਾਣਕਤਾ ਸ਼ੱਕੋਂ ਪਰ੍ਹੇ ਹੈ। ਇਹ ਅਤਿ ਦਮਦਾਰ ਅਤੇ ਇਤਿਹਾਸਕ ਮਹੱਤਾ ਵਾਲੀ ਗਵਾਹੀ ਹੈ, ਜਿਸ ਦੀ ਲਾਜਵਾਬ ਅਰਥਪੂਰਨਤਾ, ਇਸ ਦੇ ਉਸ ਸਰੋਤੋਂ ਆਈ ਹੋਣ ਵਿਚ ਹੈ, ਜਿਸ ਨੂੰ ਮੰਨੀ-ਪ੍ਰਮੰਨੀ ਰਵਾਇਤ 'ਆਦਿ ਬੀੜ' ਦੀਆਂ ਅਧਾਰ ਪੋਥੀਆਂ ਮੰਨਦੀ ਹੈ, ਜਿਸ ਦੀ ਮੋਹਨ ਕੋਲੋਂ ਪ੍ਰਾਪਤੀ ਦੇ ਜਤਨਾਂ ਵਜੋਂ *ਸਿੱਖਾਂ ਦੀ ਭਗਤਮਾਲਾ* ਸਮੇਤ ਹੋਰ ਸਿੱਖ ਸਾਹਿਤ ਵਿਚ, ਢੌਂਗਿਆਂ ਵੱਲੋਂ ਇਕ ਤਕੜਾ ਸਰਕਸੀ ਅਡੰਬਰ ਉਸਾਰਿਆ ਹੋਇਆ ਹੈ। ਗੋਇੰਦਵਾਲ ਵਿਚ ਉਸ ਪਾਲਕੀ ਦੇ ਦਰਸ਼ਨ ਵੀ ਕਰਵਾਏ ਜਾਂਦੇ ਹਨ, ਜਿਸ ਰਾਹੀਂ ਪੋਥੀਆਂ ਅੰਮ੍ਰਿਤਸਰ ਆਈਆਂ—ਗੁਰਿੰਦਰ ਸਿੰਘ ਮਾਨ ਜਾਂ ਬੀਬੀ ਮਦਨਜੀਤ ਕੌਰ[1] ਜਿਨ੍ਹਾਂ ਨੇ ਇਸ ਸੰਬੰਧੀ ਖੋਜ ਕੀਤੀ ਹੈ, ਸ਼ਾਇਦ ਦੱਸ ਸਕਣ ਕਿ ਉਸ ਸਮੇਂ ਕਿਸੇ ਬੈਂਡ ਵਾਜੇ ਦਾ ਪ੍ਰਬੰਧ ਵੀ ਹੋ ਸਕਿਆ ਸੀ ਜਾਂ ਨਹੀਂ।

---

1. Quoted, Gurinder Singh Mann, *The Making of Sikh Scripture*, Oxford, 2009, pp. 41, 152.

ਚਉਪਦੇ ਦੇ ਉਪਰੋਕਤ ਅਕੱਟ ਪ੍ਰਮਾਣ ਨਾਲ, 'ਮੋਹਨ' ਪਾਸੋਂ 'ਆਦਿ ਗ੍ਰੰਥ' ਦੇ ਸੰਪਾਦਨ ਲਈ ਪੋਥੀਆਂ ਲਿਆਉਣ ਵਾਲੀ ਨਿਰਾਧਾਰ ਕਹਾਣੀ, ਪਰਮ ਸੰਪੂਰਨ ਰੂਪ ਵਿਚ ਨਕਾਰੀ ਜਾਂਦੀ ਹੈ; ਹੁਣ ਤਾਂ ਇਹ ਇਕ ਮਸ਼ਕਰੀ ਲੱਗਦੀ ਹੈ।

ਉਪਰੋਕਤ ਚਉਪਦਾ ਮੋਹਨ ਦੀ ਅਸਲੀਅਤ ਬਾਰੇ 'ਮੋਹਨ ਵਾਲੀਆਂ ਪੋਥੀਆਂ' ਦਾ ਆਪਣਾ ਵਿਅੰਗਮਈ ਸੱਚ ਹੈ। ਕਿਵੇਂ ਵੀ ਹੋਵੇ, ਇਸ ਨਾਲ ਸਮੇਂ-ਸਮੇਂ ਜੋੜੇ ਗਏ ਹੋਰ ਰਵਾਇਤੀ ਵਧੀਕ ਅੰਸ਼ ਜਿਵੇਂ, ਪੋਥੀਆਂ ਦਾ ਗੁਰੂ ਅਮਰ ਦਾਸ ਜੀ ਸਮੇਂ ਵਿਚ ਲਿਖੇ ਜਾਣਾ; ਇਨ੍ਹਾਂ ਵਿਚ ਗੁਰੂ ਰਾਮ ਦਾਸ ਜੀ ਦੀ ਰਚਨਾ ਦੀ ਪ੍ਰਾਪਤੀ; ਇਕ ਪੋਥੀ ਵਿਚ ਮਿਲਦੇ ਜੇਠਾ ਜੀ ਦੇ ਦਸਖ਼ਤ ਆਦਿਕ ਮਸਲੇ, ਜਿਨ੍ਹਾਂ ਨਾਲ ਇਹ ਮਿੱਥ ਵਧੀਕ ਜਟਿਲਤਾਵਾਂ ਅਤੇ ਅਸੰਗਤੀਆਂ ਦਾ ਮੁਜੱਸਮਾ ਬਣੀ, ਚੱਲ ਰਹੀ ਪੜਤਾਲ ਦੇ ਪ੍ਰਸੰਗ ਵਿਚ, ਵਿਚਾਰੇ ਤੇ ਨਿਪਟਾਏ ਜਾਣੇ ਜ਼ਰੂਰੀ ਹਨ।

ਪਿਛਲੀ ਸਦੀ ਵਿਚ, ਭੱਲਾ ਵੰਸ਼ਜ ਬਾਵਾ ਪ੍ਰੇਮ ਸਿੰਘ ਨੇ ਖ਼ਾਨਗੀ ਰਵਾਇਤ ਅਨੁਸਾਰ *ਅਹੀਆਪੁਰ ਵਾਲੀ ਪੋਥੀ* ਨੂੰ ਗੁਰੂ ਅਮਰ ਦਾਸ ਜੀ ਦੀ 1570-72 ਵਿਚ ਲਿਖਵਾਈ ਗਰਦਾਨਿਆ ਹੈ।[1] ਇਹ ਕਿਸੇ ਪੜਤਾਲੇ ਜਾ ਸਕਣ ਵਾਲੇ ਦਸਤਾਵੇਜ਼ 'ਤੇ ਅਧਾਰਤ ਮੱਤ ਨਹੀਂ, ਸਗੋਂ ਸਰੂਪ ਦਾਸ ਭੱਲੇ ਦੇ ਅਟਕਲ-ਪੱਚੂ ਦਾਅਵਿਆਂ 'ਤੇ ਅਧਾਰਤ ਵਿਸ਼ਵਾਸ ਹੈ; ਵਿਸ਼ਵਾਸ ਨਿਰੀਖਣਯੋਗ ਵਸਤ ਨਹੀਂ ਹੁੰਦੇ। ਇਹ ਘਾੜਤ ਪੜਤਾਲੇ ਜਾਣ ਜੋਗਾ ਦਮ ਵੀ ਨਹੀਂ ਰੱਖਦੀ, ਟਿਕਾਊ ਬਿਲਕੁਲ ਨਹੀਂ। ਵਿਚਾਰ ਅਧੀਨ 'ਪੋਥੀ ਪ੍ਰਮਾਣ' ਇਸ ਦੇ ਗੁਰੂ ਅਮਰ ਦਾਸ ਜੀ ਅਤੇ ਬਾਬਾ ਮੋਹਨ ਦੇ ਚਲਾਣੇ ਉਪਰੰਤ ਲਿਖੀ ਹੋਣ ਦਾ ਸਿੱਕੇਬੰਦ ਸਬੂਤ ਪੇਸ਼ ਕਰਦਾ ਹੈ, ਜਿਸ ਦੇ ਸਨਮੁੱਖ ਸਰੂਪ ਦਾਸ ਭੱਲਾ ਤੇ ਬਾਵਾ ਜੀ ਦਾ ਮੱਤ ਆਪਣੇ ਆਪ ਝੁਠਲਾਇਆ ਜਾਂਦਾ ਹੈ। ਲਿਖਾਈ ਗੁਰੂ ਅਮਰ ਦਾਸ ਜੀ ਦੇ ਸਮੇਂ ਸ਼ੁਰੂ ਹੋਏ ਹੋਣ ਬਾਰੇ ਪਿਆਰ ਸਿੰਘ[2] ਹੋਰਾਂ ਦਾ ਅੰਦਾਜ਼ਾ ਵੀ ਇਸ ਨੱਕੇ ਥਾਣੀਂ ਨਹੀਂ ਲੰਘਦਾ।

ਪੋਥੀ ਦੇ ਵਰ-ਸਰਾਪ ਵਾਲੇ ਪਹਿਲੇ ਪੱਤਰੇ 'ਤੇ, ਇਸ ਦੇ ਗੁਰੂ ਅਮਰ ਦਾਸ ਜੀ ਦੀ ਆਪ ਲਿਖੀ ਹੋਣ ਵਾਲੀ ਲਿਖਤ ਵੱਲ ਮੁੜਨ ਤੋਂ ਪਹਿਲਾਂ ਇਹ ਜਾਣ ਲੈਣਾ ਲਾਹੇਵੰਦ ਰਹੇਗਾ ਕਿ ਪੋਥੀਆਂ ਦਾ ਹੁਣ ਵਾਲਾ ਸਰੂਪ ਪੁਨਰ-ਨਿਰਮਤ ਹੈ, ਮੌਲਕ ਨਹੀਂ। 18ਵੀਂ ਸਦੀ ਈਸਵੀ ਦੇ ਦੂਜੇ ਅੱਧ ਵਿਚ ਪੋਥੀਆਂ ਦੀ ਦੁਬਾਰਾ ਜਿਲਦਬੰਦੀ ਕੀਤੀ ਗਈ[3] ਅਤੇ ਨਾਲ ਹੀ, 'ਆਦਿ ਬੀੜ' ਦੀਆਂ ਅਧਾਰ ਪੋਥੀਆਂ ਹੋਣ ਵਾਲੀ ਮੰਤਵੀ ਮਿੱਥ ਘੜੀ ਗਈ। *ਅਹੀਆਪੁਰ ਵਾਲੀ ਪੋਥੀ* ਦੀ ਪੁਰਾਣੀ ਜਿਲਦ, ਜਿਸ ਵਿਚ 8-ਪੱਤਰੀਏ 39 ਖਣ ਜਾਂ ਜੁਜ਼ ਵਰਤੇ ਗਏ ਸਨ, ਦਾ ਪਹਿਲੇ ਜੁਜ਼ ਨੁਕਸਾਨੇ ਜਾਣ ਨਾਲ ਵਰ-ਸਰਾਪ ਵਾਲਾ ਪਹਿਲਾ ਪੱਤਰਾ ਵੀ ਜ਼ੱਦ ਵਿਚ ਆ ਗਿਆ ਅਤੇ ਚਾਰ ਚੁਫੇਰਿਓਂ ਥਾਂ-ਥਾਂ ਤੋਂ ਛਿੱਜ ਗਿਆ, ਜਿਸ ਨੂੰ 7ਵੇਂ ਸਾਬਤ-ਸਬੂਤ ਪੱਤਰੇ ਦੇ ਅੰਦਰਵਾਰ ਚਿਪਕਾਇਆ ਗਿਆ। ਪੋਥੀ ਦਾ ਮੂਲ ਪਾਠ 8ਵੇਂ ਪੱਤਰੇ ਤੋਂ ਸ਼ੁਰੂ ਹੁੰਦਾ

1. *ਬਾਬੇ ਮੋਹਨ ਵਾਲੀਆਂ ਪੋਥੀਆਂ*, ਸੰਪਾ. ਗੁਰਸ਼ਰਨ ਕੌਰ ਜੱਗੀ, ਦਿੱਲੀ, 1987, ਪੰਨਾ 2.
2. *ਗਾਥਾ ਸ੍ਰੀ ਆਦਿ ਗ੍ਰੰਥ*, ਪੰਨਾ 112.
3. ਪਿਆਰ ਸਿੰਘ ਦੀ ਖੋਜ ਅਨੁਸਾਰ ਪੋਥੀ ਦੀ ਹੁਣ ਵਾਲੀ ਜਿਲਦ "ਢਾਈ ਕੁ ਸੌ ਸਾਲ ਪੁਰਾਣੀ ਹੈ।" *(ਉਹੀ, ਪੰਨਾ 74)*

ਸੀ। ਮੁਰੰਮਤ ਕੀਤੀ ਗਈ ਪੋਥੀ ਦੀ ਨਵੇਂ ਸਿਰਿਓਂ, ਸੂਆ-ਸਿਲਾਈ ਵਾਲੀ, ਜਿਲਦਬੰਦੀ ਹੋਈ; ਆਖ਼ਰੀ ਅਲੱਗ ਹੋਏ ਜੁਜ਼ ਦੇ ਕੁਝ ਪੱਤਰੇ, ਜੋ ਸੰਭਾਲ ਲਈ ਅੰਦਰ ਪੱਤਰਾ 180 ਅੱਗੇ ਰੱਖੇ ਹੋਏ ਸਨ, ਓਥੇ ਹੀ ਜੜੇ ਗਏ। ਪੋਥੀ ਦੇ ਨਵ-ਅਵਤਾਰੀ ਰੋਲ ਅਨੁਕੂਲ ਬਣਦਾ-ਫਬਦਾ ਰੂਪ ਦੇਣ ਲਈ ਪੱਤਰਿਆਂ ਦੇ ਚੁਫੇਰੇ ਰੰਗੀਨ ਹਾਸ਼ੀਆ ਲਗਵਾਇਆ ਗਿਆ, ਵਰ-ਸਰਾਪ ਵਾਲੇ ਪੱਤਰੇ ਸਮੇਤ ਮੁੱਢਲੇ ਪੱਤਰਿਆਂ ਦੀ ਸੱਜਾ-ਸਜਾਵਟ ਨਾਲ, ਦੋਵਾਂ ਪੋਥੀਆਂ ਨੂੰ ਸਮਾਨ ਰੂਪ ਦੇ ਕੇ, ਸ਼ਿੰਗਾਰਿਆ ਗਿਆ। ਵਰ-ਸਰਾਪ ਵਾਲੇ ਪੱਤਰੇ ਦੀ ਮੁਰੰਮਤ ਉਪਰੰਤ ਕੀਤੀ ਪਾਠ ਪੂਰਤੀ ਜਾਂ ਦਰੁਸਤੀ ਦੇ ਨਿਸ਼ਾਨ ਹੁਣ ਵੀ ਉਜਾਗਰ ਹਨ।[1] ਪਹਿਲੀਆਂ ਦੋ ਸਤਰਾਂ ਵਾਲੇ ਖੰਡਤ ਪਾਠ ('੧ਓ, ਅਤੇ ਸ ਤਿ ਗੁ ਰੂ ਪ ਰ ਸਾ ਦੁ') ਦੀ ਖ਼ਾਲੀ ਪਈ ਥਾਂ 'ਤੇ ਮੰਗਲ ਤੋਂ ਬਾਅਦ: "ਸੰਮਤੁ ੧੬੫੨ ਮਾਘ ਵਦੀ ੧, ਪੋਥੀ ਲਿਖੀ ਗੁਰੂ ਅਬਿਰ ਬਾਬੇ" ਦੋ ਨਵੇਂ ਇੰਦਰਾਜ ਹੋਏ, ਜੋ ਨਕਲੀ ਹਨ; ਮੂਲਮੰਤਰ ਵਾਲੀ 'ਸਚੁ ਨਾਮੁ' ਵਾਲੀ ਸਤਰ ਦੇ ਪਹਿਲੇ *ਸਚੁ* ਨੂੰ 'ਬਾਬੇ' ਨਾਲ ਢਕਣ, ਅਤੇ ਅਖ਼ੀਰਲੇ *ਵਾਵੇ* ਅੱਗੇ ਡੰਡੀ ਦਾ ਨਿਸ਼ਾਨ ਦੇ ਕੇ *ਬੱਬਾ* ਬਣਾਇਆ ਸਪਸ਼ਟ ਦਿਖਾਈ ਦਿੰਦਾ ਹੈ। *ਸਚੁ* ਢਕੇ ਜਾਣ ਨਾਲ ਮੂਲ ਮੰਤਰ ਦਾ ਪਾਠ ਵਿਚਲ ਗਿਆ, ਪਰ *ਸਚੁ* ਦਾ ਔਂਕੜ ਅਜੇ ਵੀ ਦਿਸਦਾ ਹੈ—ਸੱਚ ਜਾਅਲਸਾਜ਼ਾਂ ਨੂੰ ਨਹੀਂ ਸੁਖਾਉਂਦਾ। ਇਨ੍ਹਾਂ ਇੰਦਰਾਜਾਂ ਦਾ ਇੱਕੋ-ਇਕ ਮੰਤਵ ਪੋਥੀ ਨੂੰ 'ਆਦਿ ਬੀੜ' ਦਾ ਸਰੋਤ ਸਿੱਧ ਕਰਨ ਲਈ ਉਸ ਤੋਂ ਪੁਰਾਣੀ ਦੱਸਣਾ, ਭੱਲਾ ਵਿਰਾਸਤ ਅਤੇ ਗੱਦੀ ਦੀ ਨਿਰੰਤਰਤਾ ਨੂੰ ਗੁਰੂ ਅਮਰ ਦਾਸ ਨਾਲ ਸੰਬੰਧਤ ਕਰ ਕੇ ਇਨ੍ਹਾਂ ਦੀ ਸਰਵ-ਉੱਚਤਾ ਸਥਾਪਤ ਕਰਨਾ ਸੀ, ਇਸ ਲਈ ਕੁਝ ਵੀ ਅਸਲ ਨਹੀਂ। ਘਟਨਾ ਤੋਂ ਦੋ ਸੌ ਸਾਲ ਹਟ ਕੇ ਕੀਤੇ ਮੰਤਵੀ ਇੰਦਰਾਜਾਂ ਵਿਚ ਕਿੰਨੀ ਕੁ ਸਦਾਕਤ ਹੋ ਸਕਦੀ ਹੈ? ਤਾਂ ਫਿਰ, ਅਸਲੀਅਤ ਕੀ ਹੈ?

ਪਹਿਲੀ ਪੋਥੀ ਦੀ ਲਿਖਾਈ ਦੀ ਪ੍ਰਕਿਰਿਆ ਸਹੰਸਰ ਰਾਮ ਦੇ ਮੋਹਨ ਵਾਲੀ ਗੱਦੀ ਗ੍ਰਹਿਣ ਕਰਨ ਦੇ ਸਮੇਂ ਤੋਂ, ਜਦੋਂ ਉਸ ਨੂੰ ਗੁਰਿਆਈ ਦੇ 'ਨਿਸ਼ਾਨ' ਦੀ ਜ਼ਰੂਰਤ ਮਹਿਸੂਸ ਹੋਈ, ਸ਼ੁਰੂ ਹੋਈ ਸਮਝੀ ਜਾਣੀ ਚਾਹੀਦੀ ਹੈ। ਗੁਰੂ ਰਾਮ ਦਾਸ ਜੀ ਦੀ ਬਾਣੀ ਵਿਚ ਪ੍ਰਾਪਤ, ਸਹੰਸਰ ਰਾਮ ਦੀ ਸਤਿਗੁਰ ਦੀ ਰੀਸੇ ਕੱਚ-ਪਿਚ ਰਚਨਾ ਕਰਨ ਵਿਰੁੱਧ ਕੀਤੀ ਸਖ਼ਤ ਟਿੱਪਣੀ[2] ਦੇ ਮੱਦੇਨਜ਼ਰ ਇਸ ਦਾ ਲਿਖਣ ਸਮਾਂ, 1578-80 ਈ. ਵਿਚ ਜਾ ਪੈਂਦਾ ਹੈ; ਫਲਸਰੂਪ, ਦੂਜੀ ਮੌਜੂਦ ਜਾਂ ਸੰਭਾਵੀ ਤੀਜੀ ਪੋਥੀ ਦੀ ਲਿਖਾਈ ਇਸ ਦੇ ਪਿੱਛੋਂ ਗੁਰੂ ਅਰਜਨ ਦੇਵ ਜੀ ਦੇ ਗੁਰਿਆਈ-ਕਾਲ ਵਿਚ ਜਾਰੀ ਰਹੀ ਹੋਣ ਦੀ ਸੰਭਾਵਨਾ ਹੈ।

ਇਨ੍ਹਾਂ ਪੋਥੀਆਂ ਦਾ ਲਿਖਿਆਰ, ਨਿਰਵਿਵਾਦ ਰੂਪ ਵਿਚ, ਸਹੰਸਰ ਰਾਮ ਹੈ। ਇਨ੍ਹਾਂ ਵਿਚ 'ਗੁਲਾਮ/ਸਦਾ ਸੇਵਕ' ਦੇ ਸਰਨਾਮੇ ਹੇਠ ਮਿਲਦੇ 14 (12 + 2) ਸ਼ਬਦ ਵੀ ਸਹੰਸਰ ਰਾਮ ਦੀ ਰਚਨਾ ਹੈ। ਜਿਥੇ ਕਿਤੇ 'ਗੁਲਾਮ' ਕੱਟ ਕੇ 'ਸਦਾ ਸੇਵਕ' ਲਿਖਿਆ ਮਿਲਦਾ ਹੈ, ਉਹ ਸਹੰਸਰ ਰਾਮ ਦੀ ਆਪਣੀ ਪਿੱਛੋਂ ਸੁੱਝੀ, ਅਤੇ ਆਪਣੀ ਕਲਮ ਨਾਲ

1. ਵੇਖੋ, *ਅਹੀਆਪੁਰ ਵਾਲੀ ਪੋਥੀ*, ਅੰਮ੍ਰਿਤਸਰ, 2012, ਭਾਗ ਦੂਜਾ (ਜਿਲਦ ਪਹਿਲੀ : ਮੂਲ ਪਾਠ), ਪੰਨਾ 0/ਅ।

2. *ਪੂਰਬੋਕਤ*, ਪੰਨਾ 126.

ਕੀਤੀ ਸੋਧ ਹੈ। ਸਹੰਸਰ ਰਾਮ ਪੈਰਾਨੌਈਆ ਦਾ ਸ਼ਿਕਾਰ ਸੀ, ਜਿਸ ਦਾ ਅਸਰ ਵਰ-ਸਰਾਪ ਵਾਲੇ ਪੱਤਰੇ ਤੋਂ ਲੈ ਕੇ ਉਸ ਦੀ ਲਿਖਾਈ ਅਤੇ ਆਪਣੇ ਰਚੇ ਪਦਿਆਂ ਵਿਚ ਹਰ ਥਾਂ ਵੇਖਣ ਨੂੰ ਮਿਲਦਾ ਹੈ: ਹਰ ਥਾਂ ਗ਼ਲਤ ਲਿਖਣ, ਕੱਟਣ, ਸੋਧਣ, ਦੁਹਰਾਉਣ—ਭਾਵਕ ਅਸਥਿਰਤਾ ਤੇ ਅਤਿ ਦੀ ਚੌਕਸੀ; ਰਾਗਾਂ ਸਣੇ ਆਪਣਿਆਂ ਪਰਾਇਆਂ ਸਭਨਾਂ ਨੂੰ ਗ਼ਲਤ ਨਾਂ ਦੇਣਾ—ਚਿੜਚੜਾਪਣ ਤੇ ਹਕਾਰਤ; ਆਪਣੀ ਹੱਡੀ/ਹੁੰਡੀ ਵਾਲਿਆਂ ਨੂੰ ਧਮਕਾਉਣ—ਬਦਗੁਮਾਨ, ਝਾਗੜੂ ਅਤੇ ਈਰਖਈ; ਪੈਰਾਨੌਈਆ ਦੇ ਲੱਛਣ ਹਰ ਥਾਂ ਵਿਦਮਾਨ ਹਨ, ਜੋ ਮੋਹਨ ਵਾਂਗ ਦਿਮਾਗ਼ੀ ਤੌਰ 'ਤੇ ਵੰਗਾਰੇ ਹੋਇਆਂ ਦੀ ਅਗਲੀ ਪੀੜ੍ਹੀ ਵਿਚ ਆਮ ਮਿਲਦੇ ਹਨ। ਇਸ ਜੈਨਿਤਿਕ ਰੋਗ ਦਾ ਪ੍ਰਭਾਵ ਇਸ ਪੋਥੀ ਵਿਚ ਦਰਜ ਉਸ ਦੀ 12ਵੀਂ ਰਚਨਾ ਵਿਚ ਸਿਖਰ 'ਤੇ ਪੁੱਜਿਆ ਦਿਸਦਾ ਹੈ: ਪਹਿਲਾਂ ਲਿਖੇ *ਗੁਲਾਮ* ਨੂੰ ਕੱਟ ਕੇ ਉੱਪਰ *'ਸਤਿਗੁਰੂ'* ਲਿਖਿਆ ਹੈ, ਸੱਜੇ ਖੂੰਜੇ ਵਿਚ ਮੁੜ *'ਸਤਿਗੁਰੂ ਸਦਾ ਸੇਵਕ'* ਦਰਜ ਕੀਤਾ, ਇਸ ਦੇ ਵੀ ਪਿੱਛੇ ਕਿਸੇ ਹੋਰ ਹੱਥ ਤੇ ਕਲਮ ਦਾ 'ਗੁਲਾਮ' ਵੀ ਦਰਜ ਹੈ[1]—ਇਸ ਦਾ ਰਹੱਸ ਅੱਗੇ ਖੁੱਲ੍ਹੇਗਾ। ਚਉਪਦੇ ਦੀ ਥੀਮ: ਸਤਿਗੁਰ ਮਹਿਮਾ, ਅਤੇ ਅੰਤਰਾ ਹੈ, 'ਸਤਗੁਰ ਕੀ ਚਰਨੀ ਲਾਗ ਮਨਾ'। ਸਤਿਗੁਰ, ਗੀਤ ਮੁਤਾਬਕ, ਗੁਰ-ਗੱਦੀ ਧਾਰਨ ਕਰਨ ਉਪਰੰਤ ਗੁਰੂ-ਵਿਅਕਤੀ ਲਈ ਸਨਮਾਨ-ਸੂਚਕ ਵਜੋਂ ਵਰਤਿਆ ਜਾਂਦਾ ਸੀ। ਸਹੰਸਰ ਰਾਮ ਨੇ ਆਪਣੇ ਪਿਤਾ ਮੋਹਨ ਲਈ ਦੋ ਵਾਰ 'ਸੇਵਕ' ਨਾਲੇ 'ਸਤਗੁਰੁ ਪੂਰਾ' ਪਦਾਂ ਦੀ ਵਰਤੋਂ ਕੀਤੀ ਹੈ। ਹੁਣ, ਜਦੋਂ ਗੱਦੀ ਅਤੇ ਆਪਣੀ ਤਿਆਰ ਕੀਤੀ ਪੋਥੀ ਉਸ ਕੋਲ ਸੀ, ਆਤਮ ਦਰਪਣ ਵਿਚ ਵੇਖਿਆਂ *'ਸਤਿਗੁਰ'* ਦੀ ਝਲਕ ਦਿਸੀ, ਤਾਂ ਉਸ ਨੇ ਗੁਲਾਮ ਨੂੰ ਸਤਿਗੁਰ ਵਿਚ ਬਦਲ ਦਿੱਤਾ। ਪਹਿਚਾਣ ਦੇ ਸੰਕਟ ਤੋਂ ਬਚਣ ਲਈ *'ਸਤਿਗੁਰ ਸਦਾ ਸੇਵਕ'* ਵੀ ਨਾਲ ਦਰਜ ਕੀਤਾ ਤਾਂ ਜੋ ਗੁਲਾਮ, ਸਦਾ ਸੇਵਕ ਇੱਕੋ ਅਤੇ *'ਸਤਿਗੁਰ'* ਦਿੱਸਣ; ਇੰਜ ਸਮਾਨੰਤਰ ਗੱਦੀ ਵਾਲਾ ਉਸ ਦਾ ਸੁਪਨਾ ਪੂਰਾ ਹੋ ਗਿਆ। ਅੰਤ ਵਿਚ, "ਭਜਿ ਪਉ ਤੂ ਸਤਿਗੁਰ ਕੀ ਸਰਣਾ ਜੋ ਹੋਵੈ ਅੰਤਿ ਸਖਾਈ" ਨਾਲ ਦਾਦਾ ਗੁਰੂ ਵਾਲੇ ਮੁਹਾਵਰੇ ਵਿਚ ਸੰਭਾਵੀ ਸੇਵਕਾਂ ਲਈ ਸਾਂਝੀ ਪਰਥਾਇ ਸਾਖੀ ਵੀ ਆਖੀ। 'ਗੁਲਾਮ' ਸਰਨਾਮੇ ਤੋਂ 'ਸਦਾ ਸੇਵਕ' ਤਕ ਦਾ ਸਫ਼ਰ ਪੋਥੀ ਦੀ ਲਿਖਾਈ ਖ਼ਤਮ ਹੋਣ ਨਾਲ ਹੀ ਮੁੱਕ ਗਿਆ; ਪੰਜੌਰ ਵਾਲੀ ਪੋਥੀ ਦੇ ਦੋ ਚਉਪਦਿਆਂ ਵਿਚ ਕੇਵਲ 'ਸਦਾ ਸੇਵਕ' ਵਰਤਿਆ ਹੈ।[2]

ਪ੍ਰੋ. ਪ੍ਰੀਤਮ ਸਿੰਘ ਨੇ ਸਦਾ ਸੇਵਕ ਨੂੰ ਕੋਈ ਵੱਖਰਾ, ਦੂਜੇ ਦੀ ਰਚਨਾ 'ਤੇ ਆਪਣੀ ਮੋਹਰ ਲਾਉਣ ਵਾਲਾ ਤੁਫ਼ੈਲੀਆ ਮੰਨ ਕੇ ਟਪਲਾ ਖਾਧਾ ਹੈ।[3] ਉਂਜ ਵੀ, ਤੁਫ਼ੈਲ ਕੂਫ਼ਾ ਦੇ ਰਹਿਣ ਵਾਲਾ ਇਕ ਸ਼ਾਇਰ ਸੀ, ਜੋ ਦਾਣੇ-ਦਾਣੇ-'ਤੇ-ਮੋਹਰ ਦਾ ਪੱਕਾ ਵਿਸ਼ਵਾਸੀ ਹੋਣ ਕਾਰਨ, ਹਰ ਥਾਂ ਪਹੁੰਚ ਕੇ, ਆਪਣੀ ਮੋਹਰ ਲਾ ਕੇ, ਖਾਣੇ ਦਾ ਮੁਫ਼ਤੋ-ਮੁਫ਼ਤ ਅਨੰਦ ਲੈਣ ਗਿੱਝਿਆ ਹੋਇਆ ਸੀ; ਤੁਫ਼ੈਲ ਅਤੇ ਸਦਾ ਸੇਵਕ ਵਿਚ ਕੋਈ ਸਮਾਨਤਾ ਨਹੀਂ। ਨਿਰਸੰਦੇਹ, 'ਗੁਲਾਮ' 'ਸਦਾ ਸੇਵਕ' 'ਸਤਿਗੁਰੂ', ਸਹੰਸਰ ਰਾਮ ਦੀ ਅਸਥਿਰ ਮਨੋ-ਅਵਸਥਾ ਦੇ ਸੰਕੇਤਕ ਹਨ; ਉਸ ਦੀ ਯੋਗਤਾ ਜਾਂ ਹੈਸੀਅਤ ਭਾਵੇਂ ਕੁਝ ਵੀ

1. *ਉਕਤ-ਕ੍ਰਿਤੀ*, ਭਾਗ ਦੂਜਾ, (ਜਿਲਦ ਦੂਜੀ: ਮੂਲ ਪਾਠ), ਪੰਨਾ 278/ੳ।
2. ਪਿਆਰ ਸਿੰਘ, *ਉਕਤ-ਕ੍ਰਿਤੀ*, ਪੰਨਾ 107-08.
3. *ਉਕਤ-ਕ੍ਰਿਤੀ*, ਭਾਗ ਪਹਿਲਾ, ਭੂਮਿਕਾ, ਪੰਨਾ 123.

ਹੋਵੇ, ਪੋਥੀਆਂ ਲਿਖਣ ਅਤੇ ਉਨ੍ਹਾਂ ਵਿਚ ਨਿੱਜੀ ਸਰਨਾਮੇ ਹੇਠ ਆਪਣੀ ਰਚਨਾ ਦਰਜ ਕਰਨ ਸਮੇਂ, ਉਹ ਬੋਲਣ ਤੇ ਰਚਣ ਦੀ ਜਮਹੂਰੀ ਖੁੱਲ੍ਹ ਦੇ ਆਪਣੇ ਬੁਨਿਆਦੀ ਹੱਕ ਦੀ ਪਾਲਣਾ ਕਰ ਰਿਹਾ ਸੀ। ਪਰ ਜਿਵੇਂ ਪਿੱਛੋਂ ਇਨ੍ਹਾਂ ਨੂੰ ਜੇਠਾ ਜੀ/ਗੁਰੂ ਰਾਮਦਾਸ ਜੀ ਨਾਲ ਸੰਬੰਧਤ ਕਰਨ ਲਈ ਪੋਥੀ ਵਿਚਲੇ ਹੋਰ ਰਚਿਆਰਾਂ ਦੇ ਸਰਨਾਮੇ ਵਿਚ ਤਬਦੀਲੀ ਦੇ ਨਾਲ-ਨਾਲ, ਦੂਜੀ ਪੰਜੋਰ ਵਾਲੀ ਪੋਥੀ ਵਿਚ ਪੱਤਰਾ 93/ਅ (12ਵੇਂ ਜੁਜ਼ ਦਾ ਪੰਜਵਾਂ ਪੱਤਰਾ) ਦੇ ਖੱਬੇ ਪਾਸੇ ਹਾਸ਼ੀਏ ਵਿਚ "ਗਲਾਮ ਮਸਤ ਤਡ ਜਠ ਚਦ"[1] ਲਿਖ ਕੇ, ਪੈਰਾਨੋਇਕ ਸਹੰਸਰ ਰਾਮ ਦੀ ਰਚਨਾ ਨੂੰ ਸੰਵੇਦਨਸ਼ੀਲਤਾ ਦੀ ਮੂਰਤ ਗੁਰੂ ਰਾਮਦਾਸ ਜੀ ਦੇ ਖਾਤੇ ਪਾਉਣ ਲਈ ਅਨੈਤਕ ਫ਼ਰਾਡ ਰਚਿਆ ਗਿਆ, ਉਸ ਨਾਲ ਆਦਿ ਗ੍ਰੰਥ ਦੇ ਇਤਿਹਾਸ ਅਤੇ ਸਿੱਖ ਸਾਹਿਤ ਨੂੰ ਦੂਸ਼ਤ ਕਰਨਹਾਰੇ ਮੋਹਲਕ ਸਿੱਟੇ ਨਿਕਲੇ। ਇਸ ਚਾਲ ਦਾ ਰੈਸ਼ਨੇਲ, ਯਾਨੀ ਯੁਕਤੀ-ਯੁਕਤ ਵੇਰਵਾ ਵੀ ਅੰਦਰ-ਝਾਤ ਦਾ ਤਲਬਗਾਰ ਹੈ।

ਵਰ ਸਰਾਪ ਵਾਲੀ ਲਿਖਤ, ਜੋ ਗੁਰੂ-ਘਰ ਸੋਢੀਆਂ ਦੇ ਵਿਰੋਧ ਵਿਚ ਖੜੀ ਹੈ, ਨਿਰਵਿਵਾਦ ਰੂਪ ਵਿਚ ਸਹੰਸਰ ਰਾਮ ਦੇ ਆਪਣੇ ਹੱਥ ਦੀ ਲਿਖਤ ਹੈ ਅਤੇ ਦੋਵਾਂ ਪੋਥੀਆਂ ਦੀ ਮੂਲ ਲਿਖਤ ਅਤੇ ਇਨ੍ਹਾਂ ਵਿਚ ਮਿਲਦੇ 14 ਚਉਪਦੇ ਉਸੇ ਹੱਥ ਦੇ ਲਿਖੇ ਹੋਏ ਹਨ। ਇਹ ਤੱਥ ਵਿਗਿਆਨਕ ਢੰਗ ਨਾਲ ਕਿਸੇ ਸਮੇਂ, ਕਿਸੇ ਫੋਰੈਂਸਿਕ ਲੈਬ ਵਿਚ ਜਾਂ ਹੱਥ ਲਿਖਤਾਂ ਦੇ ਵਿਸ਼ੇਸ਼ਗ ਰਾਹੀਂ ਪਰਖੇ ਪੜਤਾਲੇ ਜਾਣ ਦੇ ਯੋਗ ਹੈ; ਇਹ ਸਾਰੀ ਰਚਨਾ ਸਮੁੱਚੇ ਰੂਪ ਵਿਚ ਕਿਸੇ ਇਕ ਲੇਖਕ ਦੀ ਹੋ ਸਕਦੀ ਹੈ, ਦੋ ਦੀ ਨਹੀਂ। ਪਰ ਦੱਸਿਆ ਤੇ ਮੰਨਿਆ ਇਹ ਜਾਂਦਾ ਹੈ ਕਿ 14 ਚਉਪਦੇ ਜੇਠਾ ਜੀ ਦੀਆਂ ਕਿਸ਼ੋਰ ਅਵਸਥਾ ਦੀਆਂ ਰਚਨਾਵਾਂ ਹਨ, 'ਨਾਨਕ' ਛਾਪ ਵਰਤਣ ਦੀ ਖੁੱਲ੍ਹ ਵੀ ਮਿਲੀ ਹੋਈ ਸੀ, ਬਾਅਦ ਵਿਚ ਮੋਹਨ ਨੇ ਕਟਵਾ ਦਿੱਤੀਆਂ; ਦਸਖ਼ਤ ਉਨ੍ਹਾਂ ਨੇ ਅਗੰਮੀ ਆਵੇਸ਼ ਵਿਚ ਕੋਰੇ ਕਾਗਜ਼ਾਂ 'ਤੇ ਕਰ ਛੱਡੇ,[2] ਜੋ ਪੋਥੀ ਵਿਚ ਹੁਣ ਵਾਲੀ ਥਾਂ 'ਤੇ ਪਹੁੰਚ ਗਏ। ਅਜਿਹੀ ਇਤਿਹਾਸਕ ਮਹੱਤਵ ਵਾਲੀ ਚੀਜ਼ ਪਹਿਲੀ ਪੋਥੀ ਦੇ ਪਹਿਲੇ ਜੁਜ਼ ਵਿਚ ਸਭ ਤੋਂ ਅੱਗੇ ਕਿਉਂ ਨਾ ਰੱਖੀ ਗਈ ? ਗੁਰਿੰਦਰ ਸਿੰਘ ਮਾਨ ਵਰਗੇ ਪੁਰਾਣੇ ਅੱਖਰਾਂ ਦੀ ਬਣਤ ਦੇ ਮਾਹਰਾਂ ਨੂੰ ਇਹ ਘੋਖਣ ਦੀ ਲੋੜ ਹੈ ਕਿ ਕੀ ਦਸਖ਼ਤ ਵਿਚ ਵਰਤੇ ਵਰਣਾਂ ਦੀ ਸ਼ਕਲ-ਬਣਤ ਪੋਥੀਆਂ, ਜੋ ਉਨ੍ਹਾਂ ਦੀ ਪੂਰਵ-ਕਲਪਨਾ ਅਨੁਸਾਰ 1570-72 ਈ. ਦੀ ਲਿਖਤ ਹਨ, ਵਿਚ ਮਿਲਦੇ ਵਰਣਾਂ ਦੀ ਸ਼ਕਲ-ਬਣਤ ਨਾਲ ਮਿਲਦੀਆਂ ਹਨ ? ਇਸ ਵਿਚ ਕੰਨਾ ਅਜੋਕੇ ਰੂਪ ਵਾਲਾ ਹੈ, ਪੋਥੀਆਂ ਵਿਚ ਇਸ ਦਾ ਕੀ ਰੂਪ ਹੈ ? ਕੀ ਉਸ ਸਮੇਂ ਨਿਸ਼ਾਨ ਦੇ ਤੌਰ 'ਤੇ ਦਸਖ਼ਤ ਰੂਪ ਵਿਚ ਨਾਂ ਲਿਖਣ ਦਾ ਰਿਵਾਜ ਸੀ ? ਹੁਕਮਨਾਮਿਆਂ ਦਾ ਕੀ ਹੁਕਮ ਹੈ ? ਇਸ ਦੇ ਅੱਖਰਾਂ ਦੀ ਬਣਤ ਵਿਚ ਨਾ ਟਾਕਰੀ ਦਾ ਪ੍ਰਭਾਵ ਦਿਸਦਾ ਹੈ, ਨਾ ਸ਼ਾਰਦਾ ਦਾ, ਨਾ ਇਹ ਪੋਥੀਆਂ ਵਿਚ ਪ੍ਰਾਪਤ ਅੱਖਰ-ਸ਼ੈਲੀ ਨਾਲ ਮੇਲ ਖਾਂਦੀ ਹੈ; ਜੋ ਦਿਸਦਾ ਹੈ ਓਹ ਅਜੋਕੀ ਗੁਰਮੁਖੀ ਦਾ ਗਿਣਿਆ-ਮਿਥਿਆ ਵਿਰੂਪ (miscreate) ਹੈ। ਇਸ ਦੇ ਦੋਵੇਂ ਸਿਰਿਆਂ 'ਤੇ ਪਏ ਡਬਲ ਬੈਂਡ ਮੋਜ-ਦੇ-ਦਸਖ਼ਤ ਹੋਣ ਵਾਲੀ ਧਾਰਨਾ ਦਾ ਖੰਡਨ ਕਰਦੇ ਹਨ।

1. ਇਸ ਦੇ ਨਮੂਨੇ ਲਈ ਵੇਖੋ, *ਗਾਥਾ ਸ੍ਰੀ ਆਦਿ ਗ੍ਰੰਥ*, ਪਲੇਟ IX.
2. ਪਿਆਰ ਸਿੰਘ, *ਉਕਰ-ਖ੍ਰਿਤੀ*, ਪੰਨਾ 108.

ਸੰਖੇਪ ਨਿਰਣਾ ਹੈ ਕਿ ਇਹ ਦਸਖ਼ਤ 19ਵੀਂ ਸਦੀ ਵਿਚ ਸਿੱਖ ਗ੍ਰੰਥਕਾਰਾਂ ਦੇ ਇਨ੍ਹਾਂ ਪੋਥੀਆਂ ਵਿਚ ਚਾਰ ਗੁਰੂ ਸਾਹਿਬਾਨ ਦੀ ਬਾਣੀ ਹੋਣ ਦੇ ਲਾਏ ਟਰਪੱਲ ਦਾ ਸਬੂਤ ਪੈਦਾ ਕਰਨ ਹਿਤ, ਭੱਲਾ ਸਰੋਕਾਰਾਂ ਬਾਰੇ ਕਿਸੇ ਚੌਕਸ ਵੰਸ਼ਜ ਦੀ ਕੀਤੀ ਜਾਅਲਸਾਜ਼ੀ ਹੈ। ਇਹ ਦਸਖ਼ਤ ਨਹੀਂ, ਲਹਿੰਦੀ ਅੰਦਾਜ਼ ਦੀ ਪੂਰੀ ਕਾਵਿ-ਤੁਕ ਹੈ, ਮਨੋਰਥ ਇਸ ਵਿਚ ਕਪਲੀਨ 'ਗੁਲਾਮ' ਜੋੜ ਕੇ ਇਸ ਨੂੰ 'ਗੁਲਾਮ/ਸਦਾ ਸੇਵਕ' ਵਾਲੀਆਂ ਰਚਨਾਵਾਂ ਨਾਲ ਸੰਬੰਧਤ ਕਰਨਾ ਸੀ। ਇਸ ਮੰਤਵ ਲਈ ਉੱਕਤ ਚਉਪਦੇ ਦੇ ਸਿਰੇ ਸਹੰਸਰ ਰਾਮ ਦੇ ਆਪ ਸੋਧੇ 'ਸਤਿਗੁਰ ਸਦਾ ਸੇਵਕ' ਮੂਹਰੇ ਦੁਬਾਰਾ 'ਗੁਲਾਮ' ਜੋੜੇ ਜਾਣਾ ਵੀ ਇਸੇ ਚਾਲ ਦਾ ਹਿੱਸਾ ਹੈ। ਪਹਿਲਾਂ, ਸਹੰਸਰ ਰਾਮ ਨੇ *ਗੁਲਾਮ* ਆਪ ਕੱਟਿਆ, ਜਾਅਲਸਾਜ਼ ਨੇ ਉਸ ਨੂੰ ਮੁੜ ਗੁਲਾਮੀ ਦਾ ਤੌਕ ਪਵਾ ਦਿੱਤਾ। ਪਹਿਚਾਣ ਦੀ ਗਿਣੀ-ਮਿਥੀ ਇਹ ਜੋੜ-ਤੋੜ (identity shift) ਜਿਸ ਦਾ ਖੰਡਨ ਚਉਪਦੇ ਦੀ ਆਪਣੀ ਗਵਾਹੀ ਵੀ ਕਰਦੀ ਹੈ, ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ ਠਹਿਰਾਈ ਜਾ ਸਕਦੀ; ਇਹ ਦਸਖ਼ਤ ਸਰੀਹਣ ਠੱਗੀ ਹੈ। ਪ੍ਰੋ. ਪ੍ਰੀਤਮ ਸਿੰਘ[1] ਅਤੇ ਪਸ਼ੌਰਾ ਸਿੰਘ[2] ਹੋਰੀਂ ਇਸ ਨੂੰ ਸ਼ੱਕੀ ਮੰਨਦੇ ਹਨ। ਜਿਸ ਪੋਥੀ ਦੀ ਲਿਖਾਈ ਤੇ ਤਿਆਰੀ ਗੁਰੂ ਅਰਜਨ ਦੇਵ ਜੀ ਦੇ ਗੁਰਿਆਈ-ਕਾਲ ਵਿਚ ਪੈਂਦੀ ਹੈ, ਉਸ ਵਿਚ ਦਸਖ਼ਤ ਕਰਨ ਲਈ ਕਿਸ਼ੋਰ ਉਮਰ ਦੇ ਜੇਠਾ ਜੀ ਕਿਥੋਂ ਆ ਗਏ ? ਪੋਥੀਆਂ ਨੂੰ ਗੁਰੂ ਅਮਰ ਦਾਸ ਜੀ ਅਤੇ ਜੇਠਾ ਜੀ ਨਾਲ ਸੰਬੰਧਤ ਕਰਨ ਹਿਤ, ਇਨ੍ਹਾਂ ਦਾ 1570-72 ਈ. ਵਿਚ ਲਿਖੇ ਜਾਣ ਵਾਲੇ ਬਲਫ਼ ਦਾ ਪੋਲ ਖੋਲ੍ਹਣ ਲਈ ਤਾਂ ਸਹੰਸਰ ਰਾਮ ਦੇ ਵਿਚਾਰ ਅਧੀਨ ਚਉਪਦੇ ਦੀ ਅਕੱਟ ਗਵਾਹੀ ਹੀ ਕਾਫ਼ੀ ਹੈ। ਇਸ ਨਾਲ, ਇਨ੍ਹਾਂ 14 ਚਉਪਦਿਆਂ ਦੀ ਰਚਿਆਰਤਾ ਤੇ ਰਚਨਾ-ਕਾਲ ਦੀ ਮੋਟੀ ਜਿਹੀ ਰੂਪ-ਰੇਖਾ ਵੀ ਉਭਰਦੀ ਹੈ। ਕੋਈ ਅਕਲ ਦਾ ਅੰਨ੍ਹਾ ਹੀ ਇਨ੍ਹਾਂ ਨੂੰ ਗੁਰੂ ਰਾਮ ਦਾਸ ਨਾਲ ਸੰਬੰਧਤ ਕਰਨ ਦੀ ਦਲੇਰੀ ਕਰੇਗਾ।

ਇਨ੍ਹਾਂ ਪ੍ਰਤੱਖ ਹੇਰਾ-ਫੇਰੀਆਂ 'ਤੇ ਪਰਦਾ ਪਾਈ ਰੱਖਣ ਲਈ ਮਾਲਕਾਂ ਨੇ ਜਾਣਦਿਆਂ-ਬੁੱਝਦਿਆਂ ਪੋਥੀਆਂ ਦੁਆਲੇ ਦੇਰ ਤਕ ਸੀਕਰੇਸੀ ਦਾ ਤਕੜਾ ਕੋਟ ਉਸਾਰੀ ਰੱਖਿਆ;[3] ਕੰਟਰੋਲ ਦੀ ਜਾਣਕਾਰੀ ਤੇ ਕੰਟਰੋਲ ਦੇ ਦਰਸ਼ਨਾਂ ਤੋਂ ਪ੍ਰੇਰਤ ਸਾਡੇ ਵਿਦਵਾਨਾਂ ਨੇ ਅਟਕਲਾਂ ਅਤੇ ਅਨੁਮਾਨਾਂ ਦੀ ਗਾੜ੍ਹੀ ਧੁੰਦ ਇਨ੍ਹਾਂ ਦੁਆਲੇ ਜਮ੍ਹਾਂ ਕੀਤੀ, ਜਿਸ ਨਾਲ ਅਨੋਖੀਆਂ ਤੁਕਹੀਣ ਮਨੌਤਾਂ ਜਨਮੀਆਂ ਜੋ ਨਿਰਾ ਬਖਾਦ ਹਨ—ਬਖਾਦ, ਸ਼ਾਇਦ ਬਕਬਾਦ ਜਾਂ ਬਕਵਾਸ ਦਾ ਹੀ ਸੁਧਰਿਆ ਰੂਪ ਹੈ। 18ਵੀਂ ਸਦੀ ਵਿਚ ਸਰੂਪ ਦਾਸ ਭੱਲਾ ਨੇ ਇਨ੍ਹਾਂ ਪੋਥੀਆਂ ਨੂੰ ਮੋਹਨ ਨਾਲ ਜੋੜ ਕੇ 'ਆਦਿ ਗ੍ਰੰਥ' ਦਾ ਸਰੋਤ ਦਰਸਾਉਣ ਵਾਲੀ ਮਿਥਿਆ ਘਾੜਤ ਸਿਰਜੀ—ਜੋ ਚੱਲ ਨਿਕਲੀ ਅਤੇ

---

1. *ਉਕਤ-ਕ੍ਰਿਤੀ*, ਭਾਗ ਪਹਿਲਾ, ਭੂਮਿਕਾ, ਪੰਨਾ 130-31.
2. *The Guru Granth Sahib*, Oxford, 2011, p. 35.
3. 1960 ਵਿਚ ਸਰਕਾਰੀ ਕਾਲਜ, ਟਾਂਡਾ ਉੜਮੁੜ (ਹੁਸ਼ਿਆਰਪੁਰ) ਵਿਚ ਹੋਈ ਨਿਯੁਕਤੀ ਸਮੇਂ ਬੜਾ ਉਤਸ਼ਾਹ ਸੀ ਕਿ ਹੁਣ ਅਹੀਆਪੁਰ ਵਾਲੀ ਪੋਥੀ ਦੇ ਖੁੱਲ੍ਹੇ ਦਰਸ਼ਨ ਦੀਦਾਰ ਹੋਇਆ ਕਰਨਗੇ; ਉਸ ਸਮੇਂ ਇਸ ਦੇ ਮਾਲਕ ਦਲੀਪ ਚੰਦ ਭੱਲਾ ਤਕ ਪਹੁੰਚ ਕੀਤੀ, ਪਰ ਉਹ ਆਪਣੀ ਸ਼ੈਲੀ ਤੋਂ ਹਟਵੀਂ ਪੜਤਾਲ, "ਇਉਂ ਹੁਕਮ ਨਹੀਂ", ਕਹਿ ਕੇ ਟਾਲਦੇ ਰਹੇ। ਚਾਰ ਸਾਲ ਉੜਮੁੜ, ਦਾਰਾਪੁਰ ਤੇ ਅਹੀਆਪੁਰ ਦੀਆਂ ਸੜਕਾਂ 'ਤੇ ਉਨ੍ਹਾਂ ਦੇ ਦਰਸ਼ਨ ਤਾਂ ਹੁੰਦੇ ਰਹੇ, ਪਰ ਪੋਥੀ ਅਪਹੁੰਚ ਹੀ ਰਹੀ, ਓਦੋਂ *ਹੁਕਮ* ਵਾਲੇ ਰਾਜ਼ ਦੀ ਵੀ ਸਮਝ ਨਾ ਲੱਗ ਸਕੀ।

ਅਜੇ ਵੀ ਚੱਲ ਰਹੀ ਹੈ। ਇਸ ਦੀ ਸਫਲਤਾ ਤੋਂ ਪ੍ਰੇਰਨਾ ਲੈ ਕੇ 20ਵੀਂ ਸਦੀ ਵਿਚ ਗ਼ਰਜ਼ਮੰਦ ਹਲਕਿਆਂ ਵੱਲੋਂ ਸਹੰਸਰ ਰਾਮ ਰਚਿਤ ਚਉਪਦਿਆਂ ਨੂੰ ਗੁਰੂ ਰਾਮ ਦਾਸ ਜੀ ਨਾਲ ਸੰਬੰਧਤ ਕਰਨ ਵਾਲੇ ਧਮਾਕੇ ਕੀਤੇ, ਜਿਨ੍ਹਾਂ ਦੀ ਧਮਕ ਸਾਡੇ ਬੋਧਲਿਆਂ ਨੇ ਅੱਖਾਂ ਬੰਦ ਕਰ ਕੇ ਪੈਰਾਂ ਰਾਹੀਂ ਗ੍ਰਹਿਣ ਕੀਤੀ, ਜਿਵੇਂ ਜੜ੍ਹ ਬਨਸਪਤ ਜੜ੍ਹਾਂ ਵਿਚ ਦਿੱਤੇ ਹਰ ਮਿਸ਼ਰਨ ਨੂੰ ਓਸਮੋਸੀ (osmosis) ਪ੍ਰਕਿਰਿਆ ਰਾਹੀਂ ਸਿਖਰ ਤਕ ਰਾਤੋ-ਰਾਤ ਧਾਰਨ ਕਰ ਲੈਂਦੀ ਹੈ; ਸਿੱਟੇ ਵਜੋਂ, ਇਤਿਹਾਸ ਦੂਸ਼ਤ ਹੋਇਆ; ਬਾਬਾ ਸਹੰਸਰ ਰਾਮ ਨਾਲ ਵੀ ਧੱਕਾ ਹੋਇਆ। ਉਹ ਕੋਈ ਆਵੇਸ਼ ਵਾਲਾ ਕਵੀ ਨਹੀਂ ਸੀ, ਜਿਸ ਨੂੰ ਕਵਿਤਾ ਆਪ ਉਤਰਦੀ ਹੋਵੇ। ਬਾਣੀ ਦਾ ਲਿਖਿਆਰ ਜ਼ਰੂਰ ਸੀ। ਬੁੱਤਾ ਸਾਰਨ ਲਈ 300 ਪੱਤਰੇ ਵਾਲੀ ਪੋਥੀ ਵਿਚ ਦਰਜ ਕਰਨ ਲਈ ਕੁੱਲ 12 ਚਉਪਦਿਆਂ ਦਾ ਜੁਗਾੜ ਹੀ ਕਰ ਸਕਿਆ; ਪੰਜਾਹ ਕੁ ਪੱਤਰਿਆਂ ਦੀ ਵਿੱਥ 'ਤੇ ਔਸਤਨ ਦੋ ਪਦੇ, ਜਿਸ ਨਾਲ ਗੱਦੀਦਾਰ ਦੇ ਬਾਣੀਕਾਰ ਹੋਣ ਵਾਲੀ ਰੀਤ-ਪੂਰਤੀ ਹੋ ਸਕੇ। ਦੂਜੀ ਪੋਥੀ[1] ਵਿਚ ਤਾਂ ਇਕ ਥਾਂ ਨਿਸ਼ਾਨੀ ਵਜੋਂ ਦੋ ਪਦੇ ਦਰਜ ਕਰਨ ਉਪਰੰਤ ਇਹ ਧੰਦਾ ਬੰਦ ਕਰ ਕੇ ਇਸ ਜ਼ਹਿਮਤ ਤੋਂ ਖਹਿੜਾ ਹੀ ਛੁਡਾ ਲਿਆ; ਪੋਥੀਆਂ ਦੀ ਲਿਖਾਈ ਜਾਰੀ ਰਹੀ। ਪਰ ਸ਼ਰੀਕਾਂ ਕੋਲੋਂ ਇਹ ਵੀ ਜਰੇ ਨਹੀਂ ਗਏ, ਪਹਿਲਾਂ, ਇਨ੍ਹਾਂ 'ਤੇ ਲੀਕਾਂ ਮਾਰ ਕੇ ਬੇਦਖ਼ਲ ਕੀਤਾ, ਫੇਰ ਇਨ੍ਹਾਂ ਨੂੰ ਹੀ ਹਰੀਫ਼ਾਂ ਦੇ ਖਾਤੇ ਪਾ ਕੇ ਸਾਹ ਲਿਆ; ਇਹ ਉਸ ਗ਼ਰੀਬ ਕਵੀ ਨਾਲ ਸਰਾਸਰ ਧੱਕਾ ਹੈ।

ਜਿਸ ਬੋਧਲੇ ਨੇ ਇਸ ਦੇ ਵਰ-ਸਰਾਪ ਵਾਲੇ ਪੱਤਰੇ 'ਤੇ ਸੰਮਤ 1652/ 1595 ਈ. ਦਰਜ ਕੀਤਾ ਅਤੇ ਪੋਥੀ ਨੂੰ ਗੁਰੂ ਅਮਰ ਦਾਸ ਜੀ ਦੀ ਆਪ ਲਿਖੀ ਦਰਸਾਇਆ, ਉਸ ਅਨਾੜੀ ਨੂੰ ਇਹ ਗਿਆਨ ਹੀ ਨਹੀਂ ਸੀ ਕਿ ਇਹ ਪੋਥੀ ਇਸ ਸੰਮਤ ਤੋਂ ਘੱਟੋ-ਘੱਟ ਇਕ ਦਹਾਕਾ ਅਤੇ 'ਆਦਿ ਗ੍ਰੰਥ' ਤੋਂ ਦੋ ਦਹਾਕੇ ਪਹਿਲਾਂ ਦੀ ਲਿਖੀ ਹੋਈ ਹੈ; ਗੁਰੂ ਪੋਤਰੇ, ਆਕੀ ਸੁਰਾਂ ਦੇ ਪ੍ਰਤਿਨਿਧ ਅਤੇ ਭੱਲੇ ਬਾਬੇ ਦੇ ਹੱਥਾਂ ਦਾ ਲਿਖਿਆ ਬਾਣੀ ਸੰਗ੍ਰਹਿ ਹੋਣ ਕਰਕੇ ਵਡਮੁੱਲਾ, ਇਤਿਹਾਸਕ, ਸਭ ਤੋਂ ਪੁਰਾਣਾ ਦਸਤਾਵੇਜ਼ ਹੈ—ਇਸ ਦੇ ਕਾਟੇ-ਬਾਟੇ ਵੀ ਬਹੁਤ, ਬਹੁਤ ਕੀਮਤੀ ਹਨ; ਬਾਣੀ ਸੰਭਾਲ ਤੇ ਸੰਚਾਰ ਦੀ ਉਤਾੜ (up stream) ਵਿਚ ਪ੍ਰਪੱਕ ਹੋਈ ਤਕਨੀਕ ਅਤੇ ਅਗਲੀਆਂ ਪੀੜ੍ਹੀਆਂ ਤਕ ਇਸ ਦੇ ਪਾਸਾਰ ਦੀ ਸਹੀ ਰਵਾਇਤ ਨੂੰ ਪ੍ਰਦਰਸ਼ਤ ਕਰਨ ਵਾਲਾ ਮਹੱਤਵਪੂਰਨ ਪ੍ਰਮਾਣ ਅਤੇ ਆਦਰ ਯੋਗ ਮੀਲ-ਪੱਥਰ ਹੈ।

ਸਿੱਖ-ਇਤਿਹਾਸ ਵਿਚ ਬਹੁਤ ਸਾਰਾ ਪ੍ਰਦੂਸ਼ਨ, ਹੁਣ ਤਕ ਦੀ ਜਾਣਕਾਰੀ ਅਨੁਸਾਰ, *ਸਿੱਖਾਂ ਦੀ ਭਗਤਮਾਲਾ* ਰਾਹੀਂ ਦਾਖ਼ਲ ਹੋਇਆ ਜਿਸ ਦਾ ਨੋਟਿਸ, ਲੱਗਦੀ ਵਾਹ, ਇਸ ਸੰਪਾਦਨ ਵਿਚ ਲਿਆ ਗਿਆ ਹੈ। ਹੁਲਾਸ ਵਾਲੀ ਗੱਲ ਹੈ ਕਿ ਹੁਣ, ਆਰ.ਓ. (reverse osmosis) ਵਾਲੀ ਪ੍ਰਕਿਰਿਆ ਰਾਹੀਂ ਸਰੋਵਰਾਂ ਦਾ ਪਾਣੀ ਤਾਂ ਸ਼ੁੱਧ ਹੋਣ ਲੱਗ ਪਿਆ ਹੈ; ਕੀ ਇਤਿਹਾਸ ਦੇ ਪ੍ਰਦੂਸ਼ਨ 'ਤੇ ਵੀ ਕਦੇ ਇਹ ਪ੍ਰਕਿਰਿਆ ਲਾਗੂ ਹੋ ਸਕੇਗੀ?

---

1. ਪਿਆਰ ਸਿੰਘ, *ਉਕਤ-ਕ੍ਰਿਤੀ*, ਪੰਨਾ 98.

# ਭਗਤਮਾਲਾ ਦੇ ਹੱਥ-ਲਿਖਤ ਖਰੜਿਆਂ ਦੀ ਸੂਚੀ

1. ਆਰਕਾਈਵਜ਼, ਪੰਜਾਬ ਸਟੇਟ, ਪਟਿਆਲਾ
   —ਖਰੜਾ ਨੰ. 687, 688, 758
2. ਸਿੱਖ ਰੈਫ਼ਰੈਂਸ ਲਾਇਬਰੇਰੀ, ਅੰਮ੍ਰਿਤਸਰ
   —ਖਰੜਾ ਨੰ. 751, 6140, 7398
3. ਸੈਂਟਰਲ ਸਟੇਟ ਲਾਇਬਰੇਰੀ, ਪਟਿਆਲਾ, ਮੁਸਾਫ਼ਰ ਮੈਮੋਰੀਅਲ
   —ਖਰੜਾ ਨੰ. 2794, 2827, 2949
4. ਖ਼ਾਲਸਾ ਕਾਲਜ, ਅੰਮ੍ਰਿਤਸਰ
   —ਖਰੜਾ ਨੰ. 1590, 2295, 2300
5. ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ
   —ਖਰੜਾ ਨੰ. 1, 91, 233, 436, 821, 833, 834, 999
6. ਗੋਬਿੰਦ ਸਿੰਘ ਲਾਂਬਾ, ਪਟਿਆਲਾ
   —ਖਰੜਾ ਨੰ. x
7. ਜਗਜੀਤ ਸਿੰਘ ਖ਼ਾਨਪੁਰੀ, ਮੁਹਾਲੀ
   —ਖਰੜਾ ਨੰ. x
8. ਤਰਲੋਚਨ ਸਿੰਘ ਬੇਦੀ, ਪੰਚਕੂਲਾ
   —ਖਰੜਾ ਨੰ. x
9. ਨਿੱਜੀ ਸੰਗ੍ਰਹਿ, ਮਲੇਰਕੋਟਲਾ
   —ਖਰੜਾ ਨੰ. 37
10. ਪ੍ਰੀਤਮ ਸਿੰਘ, ਪ੍ਰੋ., 2, ਪ੍ਰੀਤ ਨਗਰ, ਪਟਿਆਲਾ (ਹੁਣ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਲਾਇਬ੍ਰੇਰੀ ਵਿਚ ਸੁਰੱਖਿਅਤ)
    —ਖਰੜਾ ਨੰ. 45, 46, 138, 184, 188, 305
11. ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ
    —ਖਰੜਾ ਨੰ. 42, 79, 802, 1187
12. ਪੰਜਾਬੀ ਯੂਨੀਵਰਸਿਟੀ, ਪਟਿਆਲਾ
    —ਖਰੜਾ ਨੰ. 115373, 115620
13. ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਡੇਹਰਾਦੂਨ
    —ਖਰੜਾ ਨੰ. 6, 7, 16, 23, 43, 185, 193, 306
14. ਭਾਸ਼ਾ ਵਿਭਾਗ, ਪੰਜਾਬ, ਪਟਿਆਲਾ
    —ਖਰੜਾ ਨੰ. 46, 347
15. ਮੋਤੀ ਮਹਿਲ, ਨਵਾਂ, ਪਟਿਆਲਾ
    —ਖਰੜਾ ਨੰ. 141

## ਫੁਟਕਲ, ਸਹਾਇਕ ਖਰੜੇ ਤੇ ਲਿਖਤਾਂ

*ਉਥਾਨਕਾ ਸ੍ਰੀ ਗੁਰੂ ਗ੍ਰੰਥ ਸਾਹਿਬ* : ਪੰ.ਯੂ.ਚੰ. ਖਰੜਾ 758

*ਆਦਿ ਗ੍ਰੰਥ* : ਆ.ਪ. ਖਰੜਾ 341; ਨਿ.ਸੰ. ਖਰੜਾ 63

*ਗਿਆਨ ਰਤਨਾਗਰ* : ਪੰ.ਯੂ.ਚੰ. ਖਰੜਾ 80, 1251

*ਗੁਰ ਬਿਲਾਸ ਪਾਤਸ਼ਾਹੀ ਛੇਵੀਂ* : ਨਿ.ਸੰ. ਖਰੜਾ 15

*ਗੁਰ ਪ੍ਰਣਾਲੀ* : ਪੰ.ਯੂ.ਚੰ. ਖਰੜਾ 388 ; ਸਿ.ਰੈ.ਲਾ. ਖਰੜਾ 2427

*ਗੋਸਟਾਂ ਮਿਹਰਵਾਨ* : ਨਿ.ਸੰ. ਖਰੜਾ 10

*ਜਪ ਪਰਮਾਰਥ*, ਮਿਹਰਵਾਨ : ਨਿ.ਸੰ. ਖਰੜਾ 42

*ਪੁਰਾਤਨ ਜਨਮ ਸਾਖੀ* : ਸੈ.ਸ.ਲਾ. ਖਰੜਾ 2913

*ਪ੍ਰਾਣ ਸੰਗਲੀ* : ਸਿ.ਰੈਂ.ਲਾ. ਖਰੜਾ 5039, 6116, 7240; ਸੈ.ਸ.ਲਾ. ਖਰੜਾ 671, 2884; ਗੁ.ਨਾ.ਦੇ. 10, 511, 750, 944, 1001, 1053; ਪੰ.ਯੂ.ਚੰ. ਖਰੜਾ 765; ਪ੍ਰੋ.ਪ੍ਰੀ.ਸਿੰ. ਖਰੜਾ 149; ਮੋ.ਮ.ਪ. ਖਰੜਾ 109, 233; ਭਾ.ਵਿ.ਪ. ਖਰੜਾ 7, 102, 248; ਗੁ.ਰਾ.ਦਾ. ਲਾਇਬਰੇਰੀ ਅੰਮ੍ਰਿਤਸਰ, ਖਰੜਾ 1298

*ਮਹਿਮਾ ਪ੍ਰਕਾਸ਼* : ਭਾ.ਵਿ.ਪ. ਖਰੜਾ 176

*ਮਹਿਮਾ ਪ੍ਰਕਾਸ਼ ਵਾਰਤਕ* : ਖ਼ਾ.ਕਾ.ਅ. ਖਰੜਾ 2308

*ਵਹੀ* : ਪੰਡਤ ਤੁਲਸੀਦਾਸ, ਕੁਸ਼ਾਘਾਟ, ਹਰਿਦਵਾਰ

# ਸਹਾਇਕ ਪੁਸਤਕ ਸੂਚੀ

## ਪੰਜਾਬੀ


ਅਮਰ ਸਿੰਘ, *ਤੁਕ-ਤਤਕਰਾ*, ਭਾਸ਼ਾ ਵਿਭਾਗ, ਪਟਿਆਲਾ, 1999.

ਆਤਮਾ ਸਿੰਘ, ਗਿ., *ਸ਼ਹੀਦ ਭਾਈ ਮਨੀ ਸਿੰਘ ਜੀ : ਜੀਵਨ ਅਤੇ ਰਚਨਾਵਾਂ*, ਹਰੀ ਸਿੰਘ ਐਂਡ ਬ੍ਰਦਰਜ਼, ਜਲੰਧਰ, 1955.

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ*, ਭਾਸ਼ਾ ਵਿਭਾਗ, ਪਟਿਆਲਾ, 1970.

ਸਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2003.

ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971.

ਸਾਹਿਬ ਸਿੰਘ, *ਆਦਿ ਬੀੜ ਬਾਰੇ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1970.

— *ਗੁਰ-ਇਤਿਹਾਸ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2006.

ਸਾਕੀ ਮੁਸਤਾਅਦ ਖ਼ਾਂ, *ਮਆਸਿਰਿ ਆਲਮਗੀਰੀ*, ਸੰਪਾ., ਫੌਜਾ ਸਿੰਘ, ਅਨੁ., ਪੰਜਾਬੀ ਯੂਨੀਵਰਸਿਟੀ, ਪਟਿਆਲਾ, 1977.

ਸਾਧੂ ਸਿੰਘ, ਮਹੰਤ, *ਉਥਾਨਕਾ ਸ੍ਰੀ ਗੁਰੂ ਗ੍ਰੰਥ ਸਾਹਿਬ*, ਲਾਹੌਰ, 1955 ਬਿ.।

ਸੀਕਰੀ, ਐਸ.ਐਲ., *ਭਾਰਤੀ ਇਤਿਹਾਸ ਦਾ ਮੁਸਲਿਮ ਯੁੱਗ*, ਜਲੰਧਰ, 1979.

ਸੁਜਾਨ ਰਾਏ ਭੰਡਾਰੀ, *ਖ਼ੁਲਾਸਤੁਤ ਤਵਾਰੀਖ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000.

ਸੁਰਿੰਦਰ ਸਿੰਘ ਕੋਹਲੀ, *ਪੰਜਾਬੀ ਵਾਰਤਕ*, ਭਾਸ਼ਾ ਵਿਭਾਗ, ਪਟਿਆਲਾ, 1959.

— ਸੰਪਾ., *ਪੰ.ਯੂ. ਪੰਜਾਬੀ ਸਾਹਿਤ ਦਾ ਇਤਿਹਾਸ*, ਭਾਗ ਦੂਜਾ, ਚੰਡੀਗੜ੍ਹ, 1967.

— *ਭਾਈ ਮਨੀ ਸਿੰਘ : ਜੀਵਨ ਤੇ ਰਚਨਾ*, ਭਾਸ਼ਾ ਵਿਭਾਗ, ਪਟਿਆਲਾ, 1961.

ਸੁਰਿੰਦਰ ਸਿੰਘ ਨਰੂਲਾ, *ਪੰਜਾਬੀ ਸਾਹਿਤ ਦਾ ਇਤਿਹਾਸ*, ਜਲੰਧਰ, 1969.

ਸੇਵਾ ਸਿੰਘ, ਸੰਪਾ., *ਪ੍ਰਾਚੀਨ ਜਨਮ ਸਾਖੀ ਗੁਰੂ ਨਾਨਕ ਦੇਵ ਜੀ*, ਜਲੰਧਰ, 1969.

ਸੈਨਾਪਤੀ, ਕਵੀ, *ਸ੍ਰੀ ਗੁਰ ਸੋਭਾ*, ਅੰਮ੍ਰਿਤਸਰ, 1925.

ਸ਼ਮਸ਼ੇਰ ਸਿੰਘ ਅਸ਼ੋਕ, *ਪੰਜਾਬੀ ਹੱਥ ਲਿਖਤਾਂ ਦੀ ਸੂਚੀ*, ਦੋ ਭਾਗ, ਭਾਸ਼ਾ ਵਿਭਾਗ, ਪਟਿਆਲਾ, 1961-63.

— *ਸਾਡਾ ਹੱਥ ਲਿਖਤ ਪੰਜਾਬੀ ਸਾਹਿਤ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1968.

ਹਜ਼ਾਰਾ ਸਿੰਘ ਆਸੀ, *ਰਾਮਗੜ੍ਹੀਆ ਐਸ਼ੁਰਜ ਦੀਆਂ ਝਲਕਾਂ*, ਸ਼ਿਮਲਾ, 1951.

ਹਜ਼ਾਰਾ ਸਿੰਘ, ਗਿ., ਟੀਕਾ., *ਵਾਰਾਂ ਭਾਈ ਗੁਰਦਾਸ*, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 1951.

*ਕਬਿੱਤ ਸਵੈਯੇ ਭਾਈ ਗੁਰਦਾਸ ਜੀ ਕੇ*, ਸੰਪਾ, ਛਾਪਕ ਲਾਲਾ ਗੰਗਾ ਬਿਸ਼ਨ, ਲਾਹੌਰ x.

ਕਰਮ ਸਿੰਘ, ਹਿ., *ਕੱਤਕ ਕਿ ਵਿਸਾਖ*, ਲਾਹੌਰ, 1932.

— *ਗੁਰਪੁਰਬ ਨਿਰਣਯ*, ਅੰਮ੍ਰਿਤਸਰ, 1912.

ਕਾਨ੍ਹ ਸਿੰਘ, ਭਾਈ, *ਮਹਾਨ ਕੋਸ਼*, ਭਾਸ਼ਾ ਵਿਭਾਗ, ਪਟਿਆਲਾ, 1960.

ਕਿਰਪਾਲ ਸਿੰਘ, ਤੇ ਹੋਰ, ਸੰਪਾ., *ਜਨਮ ਸਾਖੀ ਗੁਰੂ ਨਾਨਕ ਦੇਵ* (ਮਿਹਰਵਾਨ), ਦੋ ਭਾਗ, ਖ਼ਾਲਸਾ ਕਾਲਜ, ਅੰਮ੍ਰਿਤਸਰ, 1962, 1969.

— *ਜਨਮ ਸਾਖੀ ਪਰੰਪਰਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969.

— *ਮਨੋਹਰ ਦਾਸ ਮਿਹਰਬਾਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1974.

*ਕੁਰਆਨ ਮਜੀਦ*, (ਪੰ. ਅਨੁ.) ਰਮਜ਼ਾਨ ਸਈਦ, ਪੰਜਾਬੀ ਇਸਲਾਮਿਕ ਪਬਲੀਕੇਸ਼ਨਜ਼, ਮਲੇਰਕੋਟਲਾ, 1998.

ਕੁਲਵਿੰਦਰ ਸਿੰਘ 'ਬਾਜਵਾ', *ਮਹਿਮਾ ਪ੍ਰਕਾਸ਼* (ਵਾਰਤਕ), ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004.

ਕੇਸਰ ਸਿੰਘ ਛਿਬਰ, *ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਕਾ, ਪਰਖ*, 1972, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

ਗੰਡਾ ਸਿੰਘ, *ਹੁਕਮਨਾਮੇ ਗੁਰੂ ਸਾਹਿਬਾਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1971.

ਗਣੇਸ਼ਾ ਸਿੰਘ, ਮਹੰਤ, *ਨਿਰਮਲ-ਭੂਸ਼ਨ*, ਅੰਮ੍ਰਿਤਸਰ, 1937.

ਗਰਜਾ ਸਿੰਘ, ਗਿ., *ਸ਼ਹੀਦ ਬਿਲਾਸ*, ਕ੍ਰਿਤ ਸੇਵਾ ਸਿੰਘ, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1961.

— *ਗਿ. ਗਰਜਾ ਸਿੰਘ ਦੀ ਇਤਿਹਾਸਕ ਖੋਜ*, ਸੰਪਾ. ਗੁਰਮੁਖ ਸਿੰਘ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2010.

ਗਰੇਵਾਲ, ਜੇ..ਐਸ., ਤੇ ਹੋਰ, *ਮੁੱਢਲੀ ਉਨੀਵੀਂ ਸਦੀ ਦਾ ਪੰਜਾਬ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1974.

ਗਿਆਨ ਸਿੰਘ, ਗਿ., *ਪੰਥ ਪ੍ਰਕਾਸ਼*, ਅੰਮ੍ਰਿਤਸਰ, 1923.

— *ਤਵਾਰੀਖ਼ ਗੁਰੂ ਖਾਲਸਾ*, ਭਾਸ਼ਾ ਵਿਭਾਗ, ਪਟਿਆਲਾ, 1970.

ਗੁਰਸ਼ਰਨ ਕੌਰ ਜੱਗੀ, *ਬਾਬੇ ਮੋਹਨ ਵਾਲੀਆਂ ਪੋਥੀਆਂ*, ਆਰਸੀ, ਦਿੱਲੀ, 1987.

ਗੁਰਦਿੱਤ ਸਿੰਘ, ਗਿ., *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ*, ਸਿੱਖ ਸਾਹਿਤ ਸੰਸਥਾਨ, ਚੰਡੀਗੜ੍ਹ, 1990.

— *ਮੁੰਦਾਵਣੀ*, ਚੰਡੀਗੜ੍ਹ, 2004.

ਗੁਰਬਚਨ ਕੌਰ, ਸੰਪਾ., *ਜਨਮ ਸਾਖੀ ਭਾਈ ਬਾਲਾ*, ਭਾਸ਼ਾ ਵਿਭਾਗ, ਪਟਿਆਲਾ, 1987.

ਗੋਕਲ ਚੰਦ ਨਾਰੰਗ, *ਸਿੱਖ ਮੱਤ ਦਾ ਪਰਿਵਰਤਨ*, ਅਨੁ. ਪੰ.ਯੂ. ਪਟਿਆਲਾ, 1975.

ਗੋਬਿੰਦ ਸਿੰਘ ਲਾਂਬਾ, ਸੰਪਾ., *ਸਿੱਖਾਂ ਦੀ ਭਗਤਮਾਲਾ*, ਪਟਿਆਲਾ x.

ਚੰਦਾ ਸਿੰਘ, ਗਿ., *ਪ੍ਰਿਜਾਇ ਆਦਿ ਸ੍ਰੀ ਗੁਰੂ ਗ੍ਰੰਥ ਜੀ ਕੇ*, ਅੰਮ੍ਰਿਤਸਰ, 1904.

ਜਸਬੀਰ ਸਿੰਘ ਸਾਬਰ, ਸੰਪਾ., *ਗਿਆਨ ਰਤਨਾਵਲੀ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1993.

ਜਗਜੀਤ ਸਿੰਘ ਖ਼ਾਨਪੁਰੀ, *ਜਨਮ ਸਾਖੀਆਂ ਦਾ ਤਾਰਕਿਕ ਅਧਿਐਨ*, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, 1970.

— ਸੰਪਾ., *ਪ੍ਰਾਣ ਸੰਗਲੀ*, ਦੂਜੀ ਵਾਰ, ਪੰ. ਯੂ., ਪਟਿਆਲਾ, 1999.

ਜੀਤ ਸਿੰਘ ਸੀਤਲ, ਸੰਪਾ., *ਹੀਰ ਵਾਰਿਸ*, ਪੈਪਸੂ ਬੁਕ ਡੀਪੂ, ਪਟਿਆਲਾ x.

ਜੀ.ਬੀ. ਸਿੰਘ, *ਪ੍ਰਾਚੀਨ ਬੀੜਾਂ*, ਮਾਡਰਨ ਪਬਲੀਕੇਸ਼ਨਜ਼, ਲਾਹੌਰ, 1944.

ਜੋਧ ਸਿੰਘ, ਭਾਈ, *ਕਰਤਾਰਪੁਰੀ ਬੀੜ ਦੇ ਦਰਸ਼ਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968.

•

ਤਰਲੋਚਨ ਸਿੰਘ ਬੇਦੀ, *ਪੰਜਾਬੀ ਵਾਰਤਕ ਦਾ ਆਲੋਚਨਾਤਮਿਕ ਅਧਿਐਨ*, ਨਵੀਂ ਦਿੱਲੀ, 1971.

– ਸੰਪਾ., *ਸਿੱਖਾਂ ਦੀ ਭਗਤਮਾਲਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1994.

ਤਾਰਨ ਸਿੰਘ, *ਗੁਰੂ ਤੇਗ ਬਹਾਦਰ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੂਜੀ ਵਾਰ, 1995.

ਤਾਰਨ ਸਿੰਘ, ਸੰਪਾ., ਤੇ ਹੋਰ, *ਗੁਰੂ ਤੇਗ ਬਹਾਦਰ : ਜੀਵਨ, ਸੰਦੇਸ਼ ਤੇ ਸ਼ਹਾਦਤ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976.

– *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1963.

ਤੇਜਾ ਸਿੰਘ, *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, 4 ਭਾਗ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1957।

ਤੇਜਾ ਸਿੰਘ, ਪ੍ਰਿੰ. ਅਤੇ ਡਾ. ਗੰਡਾ ਸਿੰਘ, *ਸਿੱਖ ਇਤਿਹਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985.

ਧਰਮ ਚੰਦ ਵਾਤਿਸ਼, ਸੰਪਾ., *ਸਿੱਖਾਂ ਦੀ ਭਗਤਮਾਲਾ*, ਲੁਧਿਆਣਾ, 1979.

*ਪੰਜਾਬੀ ਸਾਹਿਤ ਦਾ ਇਤਿਹਾਸ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971.

ਪਿਆਰ ਸਿੰਘ, *ਗਾਥਾ ਸ੍ਰੀ ਆਦਿ ਗ੍ਰੰਥ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1992.

ਪਿਆਰਾ ਸਿੰਘ ਪਦਮ, *ਰਹਿਤਨਾਮੇ*, ਕਲਮ ਮੰਦਿਰ, ਪਟਿਆਲਾ, 1974.

– ਸੰਪਾ., *ਬੰਸਾਵਲੀਨਾਮਾ ਦਸਾ ਪਾਤਸਾਹੀਆਂ ਕਾ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2005.

– *ਸੰਖੇਪ ਸਿੱਖ ਇਤਿਹਾਸ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1990.

ਪ੍ਰੀਤਮ ਸਿੰਘ, ਪ੍ਰੋ., *ਅਹੀਆਪੁਰ ਵਾਲੀ ਪੋਥੀ*, ਭਾਗ ਪਹਿਲਾ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1998; ਦੂਜਾ ਭਾਗ, ਦੋ ਜਿਲਦਾਂ, 2012.

– *ਮੂਰਤਾਂ*, ਨਵੀਂ ਦਿੱਲੀ, 1996.

ਫੌਜਾ ਸਿੰਘ, ਤੇ ਹੋਰ, *ਸ੍ਰੀ ਗੁਰੂ ਤੇਗ਼ ਬਹਾਦਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੂਜੀ ਵਾਰ, 1987.

ਮਹਿੰਦਰ ਕੌਰ ਗਿੱਲ, *ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ-ਕਲਾ*, ਰਵੀ ਪ੍ਰਕਾਸ਼ਨ, ਦਿੱਲੀ, 1974.

ਮੁਰਾਰੀ ਲਾਲ ਨਾਗਪਾਲ, *ਦੇਵੀ ਨਿਰਣਯ*, ਕਰਨਪੁਰ (ਰਾਜਸਥਾਨ), x.

ਮੋਹਨ ਸਿੰਘ ਦੀਵਾਨਾ, *ਪੰਜਾਬੀ ਭਾਖਾ ਛੰਦਾ ਬੰਦੀ ਜਪੁ ਦੇ ਅਧਾਰ 'ਤੇ*, ਲਾਹੌਰ, 1937.

ਰਣਧੀਰ ਸਿੰਘ, *ਉਦਾਸੀ ਸਿੱਖਾਂ ਦੀ ਵਿਥਿਆ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1953.

– *ਗੁਰ ਪ੍ਰਣਾਲੀਆਂ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1977.

ਰਤਨ ਸਿੰਘ ਜੱਗੀ, *ਸਾਹਿੱਤ ਸੌਰਭ*, ਪਟਿਆਲਾ, 1976.

– ਸੰਪਾ., *ਗੁਰੂ ਨਾਨਕ ਬਾਣੀ*, ਪੈਪਸੂ ਬੁੱਕ ਡੀਪੂ, ਪਟਿਆਲਾ, 1968.

– *ਗੁਰੂ ਗ੍ਰੰਥ ਵਿਸ਼ਵਕੋਸ਼*, ਦੋ ਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002.

– *ਜਨਮ ਸਾਖੀ ਭਾਈ ਬਾਲਾ*, ਖੋਜ-ਪੱਤਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1974.

– *ਦਸਮ ਗ੍ਰੰਥ ਦਾ ਕਰਤ੍ਰਿਤਵ*, ਨਵੀਂ ਦਿੱਲੀ, 1966.

– *ਭਾਈ ਗੁਰਦਾਸ ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1974.

ਰਾਜਿੰਦਰ ਸਿੰਘ, *ਭਾਈ ਬੰਨੋ ਦਰਪਨ ਅਤੇ ਖਾਰੇ ਵਾਲੀ ਬੀੜ*, ਜਲੰਧਰ, 1989.
*ਵਾਰਾਂ ਭਾਈ ਗੁਰਦਾਸ*, ਟੀਕਾ., ਗਿ. ਹਜ਼ਾਰਾ ਸਿੰਘ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 1962.
ਵੀਰ ਸਿੰਘ, ਭਾਈ, ਸੰਪਾ., *ਸਿੱਖਾਂ ਦੀ ਭਗਤਮਾਲਾ*, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 1912, 1950, 1966.
— *ਸ੍ਰੀ ਅਸ਼ਟ ਗੁਰੂ ਚਮਤਕਾਰ*, ਭਾਗ 2, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 1968.
— *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਕ੍ਰਿਤ ਭਾਈ ਸੰਤੋਖ ਸਿੰਘ, ਭਾਸ਼ਾ ਵਿਭਾਗ, ਪਟਿਆਲਾ, 1989.
— *ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਸੈਂਚੀ ਚੌਥੀ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, 1992.
— *ਪੁਰਾਤਨ ਜਨਮ ਸਾਖੀ*, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 1955.
— *ਪ੍ਰਾਚੀਨ ਪੰਥ ਪ੍ਰਕਾਸ਼*, ਕ੍ਰਿਤ ਰਤਨ ਸਿੰਘ ਭੰਗੂ, ਅੰਮ੍ਰਿਤਸਰ, 1914.

## ਅੰਗਰੇਜ਼ੀ

Abu'l-Fazal, *The Ain-i-Akbari*, 3 Vols., Tran. Jarrette, New Taj Office, Delhi, 1989.
*A Concise History of Ceylon*, University of Ceylon 1961.
*Amritsar District Gazetteer*, ed. B.R.Chopra, Chandigarh, 1976.
Apte, V. S. , *Sanskrit - English Dictionary*, 3Vols., Parsad Prakashan, Poona, 1959.
Banerjee, I.B. , *Evolution of the Khalsa*, Vols. I & II, Calcutta, 1947; 2nd ed., 1972.
Beveridge, A.S., *The Babur-nama*, London, 1921.
Cunningham, J.D., *A History of the Sikhs*, S.Chand & Co., Delhi, 1966.
Daljit Singh, *Eassays on The Authenticity of Kartarpuri Bir And The Integrated Logic And Unity of Sikhism*, Panjabi University, Patiala, 1995.
*Encyclopaedia Britannica*, 15th edition , London, 1977.
Ganda Singh, *Ahmad Shah Durrani* , Asia Publishing House, Bombay, 1959.
Griffin, Lepel H., *Chiefs and Families of Note in the Punjab*, Vol. I & II, Lahore, 1940.
Gupta, Hari Ram, *Studies in Later Mughal Histroy of Punjab*, Lahore, 1944.
Harbans Singh, *The Heritage of the Golden Temple*, SGPC, Amritsar, 1957.
— ed., *Encyclopaedia of Sikhism*, 4 Vols., Punjabi University, Patiala.
Jeewan Deol, *Bulletin of the School of Oriental and African Studies*, Vol. 63, Part 2, Oxford University Press, 2000.

Khushwant Singh, *A History of the Sikhs*, 2 Vols., Oxford University Press, London, 1963-65.

Khushwant Singh, *Ranjit Singh : The Maharaja of the Punjab*, George Allen and Unwin, London, 1962.

Latif, Syed Mohammad, *History of the Punjab*, Calcutta, 1891.

Leitner, G.W., *History of Indigenous Education in the Punjab Since Annexation*, Calcutta, 1882; reprinted Languages Department, Punjab, Patiala, 1971.

Macauliffe , M.A., *The Sikh Religion*, 6 Vols., S. Chand and Co., Delhi, 1963.

Malcolm, John, *Sketch of the Sikhs*, John Murray, London, 1812.

Mann, Gurinder Singh, *Goindwal Pothis : The Earliest Extant Source of The Sikh Canon*, Cambridge, Massachusetts, 1996.

— *The Making of Sikh Scripture*, diss. 1993. Also available in print Oxford, 2009.

McLeod, W.H., *Sikhs & Sikhism*, Oxford, 2004.

Mohan Singh, *A History of Punjabi Literature*, Amritsar, 1956.

Monika Theil Horstmann, ed., *Bhakti in Current Research 1979-82*, Berlin, 1983.

*Mughal Empire*, ed. Majmudar, Bharti Vidya Bhawan, Bombay, 1974.

Muhammad Akbar, *Punjab Under The Mughal Raj*, Lahore, 1985.

*Papers on Guru Nanak*, Punjabi University, Patiala, 1970.

Pashaura Singh, *The Guru Granth Sahib*, Oxford, 2011.

Piar Singh, *Gatha Sri Adi Granth and The Controversy*, Michigan, 1996.

*Punjab History Conference, Proceedings*, 1970, 1978, Punjabi University, Patiala.

Rene Wellek & Austin Warren, *Theory of Literature*, London, 1963.

Sharma, S.R., *Religious Policy of The Mughal Emperors*, Oxford University Press, 1940.

Tripathi , R.P., *Rise And Fall of The Mughal Empire*, Allahabad, 1956.

Trumpp, Ernest, *The Adi Granth*, Munshiram Manoharlal, New Delhi, 1978.

## ਉਰਦੂ/ਫ਼ਾਰਸੀ

ਊਧਮ ਸਿੰਘ, *ਰੀਪੋਰਟ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ*, ਲਾਹੌਰ, 1920.

ਗੰਡਾ ਸਿੰਘ, ਸੰਪਾ. *ਮਾਖਿਜ਼-ਏ-ਤਵਾਰੀਖ਼-ਏ-ਸਿੱਖਾਂ*, ਅੰਮ੍ਰਿਤਸਰ, 1949.

— *ਤਵਾਰੀਖ਼-ਏ-ਅੰਮ੍ਰਿਤਸਰ ਕੇ ਚੰਦ ਮਾਖਿਜ਼*, ਅੰਮ੍ਰਿਤਸਰ, 1953.

## ਰਿਸਾਲੇ, ਪੰਜਾਬੀ

*ਖੋਜ ਪਤ੍ਰਿਕਾ*, ਮਾਰਚ 1983; ਮਾਰਚ 1994.
*ਪੰਜਾਬੀ ਦੁਨੀਆ*, 'ਗੁਰੂ ਨਾਨਕ ਅੰਕ', ਸਤੰਬਰ-ਅਕਤੂਬਰ 1968.
*ਪਰਖ*, ਦੂਜਾ ਅੰਕ, 1972.
*ਫੁਲਵਾੜੀ*, ਲਾਹੌਰ, ਅਪ੍ਰੈਲ-ਮਈ 1933.
*ਨਿਰਗੁਣਿਆਰਾ*, ਅੰਮ੍ਰਿਤਸਰ, ਜੁਲਾਈ-ਅਗਸਤ 1945.

## ਅਖ਼ਬਾਰ, ਪੰਜਾਬੀ

*ਜੱਥੇਦਾਰ*, *ਰੋਜ਼ਾਨਾ*, 29 ਦਸੰਬਰ 1968.
*ਪੰਜਾਬੀ ਟ੍ਰਿਬਿਊਨ*, 31 ਅਕਤੂਬਰ 2001, 26 ਦਸੰਬਰ 2002.

## ਅਖ਼ਬਾਰ, ਅੰਗਰੇਜ਼ੀ

*The Tribune*, 14th July 2002, 5th Sept. 2004.

# ਇੰਡੈਕਸ



**ਡਾ. ਸ.ਸ. ਪਦਮ** (ਜਨਮ 1933) ਨੂੰ ਭਾਵੇਂ ਆਪ ਕਾਲਜ ਜਾਣਾ ਨਸੀਬ ਨਾ ਹੋਇਆ, ਪਰ ਆਪ ਨੇ 32 ਵਰ੍ਹੇ ਕਾਲਜਾਂ ਵਿਚ ਪੜ੍ਹਾਇਆ। ਸਰਕਾਰੀ ਕਾਲਜ, ਮਲੇਰਕੋਟਲਾ ਤੋਂ 1990 ਵਿਚ ਸੇਵਾ-ਮੁਕਤੀ ਉਪਰੰਤ ਆਪ ਜੀ ਹੋਮਿਓ ਮੈਡੀਸਨ ਨੂੰ ਸਮਰਪਿਤ ਹਨ। ਆਪ ਦਾ ਪਹਿਲਾ ਸ਼ੌਕ ਚਿੱਤਰਕਲਾ ਹੈ ਤੇ ਦੂਜਾ ਪੁਰਾਣੀਆਂ ਹੱਥ-ਲਿਖਤਾਂ ਦੀ ਫੋਲਾ-ਫਾਲੀ। ਇਹ ਇੱਲਤ ਘਰ ਪਈਆਂ ਪੋਥੀਆਂ ਤੋਂ ਲੱਗੀ ਤੇ ਪ੍ਰੋ. ਪ੍ਰੀਤਮ ਸਿੰਘ ਦੀ ਸੰਗਤ ਤੇ ਅਗਵਾਈ ਨੇ ਇਸ ਨੂੰ ਵਿਗਸਣ ਦਾ ਮੌਕਾ ਦਿੱਤਾ।

ਆਪ ਦਾ ਨਿਹਚਾ ਹੈ ਕਿ ਬਹੁ-ਅਨੁਸ਼ਾਸਨੀ ਪਹੁੰਚ ਦੁਆਰਾ ਪ੍ਰਾਪਤ ਅੰਤਰ-ਦ੍ਰਿਸ਼ਟੀ ਰਾਹੀਂ ਹੀ ਚੰਗਾ ਸੰਪਾਦਨ ਸੰਭਵ ਹੋ ਸਕਦਾ ਹੈ। ਹਥਲੇ ਸੰਪਾਦਨ ਤੋਂ ਬਾਅਦ ਆਪ ਜੀ *ਸਾਖੀ ਮਹਲੁ ਪਹਿਲੇ ਕੀ*, *ਪੁਰਾਤਨ ਜਨਮ ਸਾਖੀ* ਅਤੇ *ਗੋਸਟਾਂ ਮਿਹਰਵਾਨ* ਆਦਿ ਦੇ ਸੰਪਾਦਨ ਵਿਚ ਮਸਰੂਫ਼ ਹਨ।